# ਪੰਜਾਬੀ ਦੁਨੀਆ

# ਖੋਜ ਵਿਧੀ ਵਿਸ਼ੇਸ਼ ਅੰਕ

ੁਲਾਈ-ਅਗਸਤ-ਸਤੰਬਰ, 1983




ਭਾਸ਼ਾ ਵਿਭਾਗ, ਪੰਜਾਬ

ਮੁੱਲ : ਦੋ ਰੁਪਏ

ਪੰਜਾਬੀ ਦੁਨੀਆ ਅਕਤੂਬਰ, 1983 ਇਕ ਝਾਤ

ਕਰਤਾਰ ਸਿੰਘ ਦੁੱਗਲ
ਮੋਹਨ ਸਿੰਘ ਦਾ ਕਥਾ ਕਾਵਿ

ਡਾ. ਠਾਕੁਰ ਭਾਰਤੀ
ਕਾਵਿ ਰਸ (ਭਾਗ 2)

ਡਾ. ਨਰੇਸ਼
ਰਦੀਫ਼ ਪਰਿਭਾਸ਼ਾ ਤੇ ਪਰਿਚੈ

ਰਵਿੰਦਰ ਰਵੀ
ਬਦੇਸ਼ਾਂ ਵਿਚ ਪੰਜਾਬੀ ਕਵਿਤਾ

ਹਰਭਜਨ ਸੈਣੀ
ਨਾਟਕ ਅਤੇ ਕਪੂਰ ਸਿੰਘ ਘੁੰਮਣ

ਡਾ. ਕੰਵਲਜੀਤ ਕੌਰ ਗਰੇਵਾਲ
ਜਨਮ ਸਾਖੀਆਂ ਵਿਚ ਲੋਕ ਮਾਨਸ

# ਪੰਜਾਬੀ ਦੁਨੀਆ

ਜੂਨ, ਜੁਲਾਈ, ਅਗਸਤ, ਸਤੰਬਰ, 1983

ਸਾਲ 23ਵਾਂ    ਅੰਕ : 6,7,8,9

ਮੁੱਖ ਸੰਪਾਦਕ :
**ਕਪੂਰ ਸਿੰਘ ਘੁੰਮਣ**
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ



ਸੰਪਾਦਕ
**ਅਜੀਤ ਸਿੰਘ ਕੱਕੜ**
ਸਹਾਇਕ ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ
ਪਟਿਆਲਾ ।



ਪ੍ਰਕਾਸ਼ਕ :
ਡਾਇਰੈਕਟਰ ਭਾਸ਼ਾ ਵਿਭਾਗ
ਪੰਜਾਬ, ਪਟਿਆਲਾ ।



ਸਾਲਾਨਾ ਚੰਦਾ 6 ਰੁਪਏ
ਇਹ ਕਾਪੀ :
2 ਰੁਪਏ

---

ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਨੇ ਸਰਕਾਰੀ ਪ੍ਰੈਸ, ਪਟਿਆਲਾ ਤੋਂ ਛਪਵਾ ਕੇ ਪ੍ਰਕਾਸ਼ਿਤ ਕੀਤਾ ।

# ਪੰਜਾਬੀ ਦੁਨੀਆ

## ਪੰਜਾਬੀ-ਦੁਨੀਆ ਦੀ ਮਾਲਕੀ ਬਾਰੇ ਬਿਆਨ

| | | |
|---|---|---|
| ਪ੍ਰਕਾਸ਼ਨ ਸਥਾਨ | .. | ਪਟਿਆਲਾ |
| ਪ੍ਰਕਾਸ਼ਨ ਕਾਲ | .. | ਮਾਸਿਕ |
| ਛਾਪਕ ਦਾ ਨਾਂ | .. | ਅਰਜਨ ਸਿੰਘ ਧੁੱਗਾ |
| ਕੌਮ | .. | ਹਿੰਦੁਸਤਾਨੀ |
| ਪਤਾ | .. | ਐਡਮਨਿਸਟਰੇਟਰ-ਕਮ-ਐਡੀਸ਼ਨਲ ਕੰਟਰੋਲਰ, ਪੰਜਾਬ, ਸਰਕਾਰੀ ਪ੍ਰੈਸ, ਪਟਿਆਲਾ। |
| ਪ੍ਰਕਾਸ਼ਕ ਦਾ ਨਾਂ | .. | ਕਪੂਰ ਸਿੰਘ ਘੁੰਮਣ |
| ਕੌਮ | .. | ਹਿੰਦੁਸਤਾਨੀ |
| ਪਤਾ | .. | ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ ਪਟਿਆਲਾ |
| ਸੰਪਾਦਕ ਦਾ ਨਾਂ | .. | ਕਪੂਰ ਸਿੰਘ ਘੁੰਮਣ |
| ਕੌਮ | .. | ਹਿੰਦੁਸਤਾਨੀ |
| ਪਤਾ | .. | ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ |
| ਅਖ਼ਬਾਰ ਦੇ ਮਾਲਕ ਦਾ ਨਾਂ ਅਤੇ ਪਤਾ | .. | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ |

ਮੈਂ ਕਪੂਰ ਸਿੰਘ ਘੁੰਮਣ ਬਿਆਨ ਦਿੰਦਾ ਹਾਂ ਕਿ ਉਪਰ ਜੋ ਵੀ ਦਰਜ ਕੀਤਾ ਗਿਆ ਹੈ, ਮੇਰੇ ਗਿਆਨ ਤੇ ਵਿਸ਼ਵਾਸ਼ ਮੁਤਾਬਿਕ ਸੱਚ ਹੈ।

ਕਪੂਰ ਸਿੰਘ ਘੁੰਮਣ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ,
ਪਟਿਆਲਾ।

# ਖੋਜ ਵਿਧੀ ਵਿਸ਼ੇਸ਼ ਅੰਕ

ਚਿਰਾਂ ਦੀ ਉਡੀਕ ਮਗਰੋਂ—ਪੇਸ਼ ਹੈ—ਖਿਦਮਤ ਖੋਜ ਵਿਧੀ ਵਿਸ਼ੇਸ਼ ਅੰਕ। ਇਸ ਅੰਕ ਦੀ ਤਿਆਰੀ ਦਾ ਕਾਰਜ ਜਦੋਂ ਹੱਥ ਵਿਚ ਲਿਆ ਗਿਆ ਤਾਂ ਇਹ ਨਹੀਂ ਸੀ ਪਤਾ ਕਿ ਇਸ ਅੰਕ ਲਈ ਲਿਖਣ ਵਾਲਿਆਂ ਅਤੇ ਲਿਖ ਸਕਣ ਯੋਗ, ਪਰ ਸਾਡੀ ਬੇਨਤੀ ਪਰਵਾਨ ਕਰ ਲੈਣ ਵਾਲਿਆਂ ਦੀ ਗਿਣਤੀ ਬਹੁਤ ਥੋੜ੍ਹੀ ਹੋਵੇਗੀ। ਸਿੱਟੇ ਵਜੋਂ ਕਈ ਵਿਦਵਾਨਾਂ ਤੋਂ ਦੋ-ਤਿੰਨ-ਚਾਰ ਲੇਖ ਵੀ ਲਿਖਵਾਉਣੇ ਪਏ।

ਖੋਜ ਵਿਧੀ ਬਾਰੇ ਪੰਜਾਬੀ ਵਿਚ ਉਪਲਬਧ ਸਮਗਰੀ ਬਹੁਤ ਥੋੜ੍ਹੀ ਹੈ। ਡਾ. ਦੇਵਿੰਦਰ ਵਿਦਿਆਰਥੀ ਦੀ ਇਕ ਪੁਸਤਕ, ਪੰਜਾਬ ਯੂਨੀਵਰਸਿਟੀ ਦੇ ਰਸਾਲੇ 'ਪਰਖ' ਦਾ ਇਕ ਵਿਸ਼ੇਸ਼ ਅੰਕ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਖੋਜ ਦਰਪਣ ਵਿਚ ਛਪੇ ਕੁਝ ਲੇਖ। ਬਸ। ਇਸ ਤਰ੍ਹਾਂ ਇਸ ਕਾਰਜ ਨੂੰ ਉਹੋ ਹੀ ਵਿਦਵਾਨ ਹੱਥ ਪਾ ਸਕਦਾ ਸੀ ਜੋ ਆਪ ਖੋਜ ਵਿਧੀ ਪੜ੍ਹਾਉਂਦਾ ਹੋਵੇ ਜਾਂ ਘੱਟੋ ਘੱਟ ਖੋਜ ਵਿਧੀ ਵਿਸ਼ੇ ਦਾ ਉਹ ਵਿਦਿਆਰਥੀ ਰਿਹਾ ਹੋਵੇ। ਇਹ ਅੰਕ ਖੋਜ ਵਿਧੀ ਦੇ ਪਿਛੋਕੜ, ਇਤਿਹਾਸ ਤੋਂ ਲੈਕੇ ਖੋਜ ਨਿਬੰਧ ਲਿਖਣ ਲਈ ਲਗ ਭਗ ਹਰ ਪਹਿਲੂ ਬਾਰੇ ਲਾਭਕਾਰੀ ਸਿੱਧ ਹੋਵੇਗਾ। ਮੇਰੀ ਜਾਚੇ ਹਾਲੇ ਦੋ ਲੇਖ ਹੋਰ ਸ਼ਾਮਲ ਹੋਣੇ ਚਾਹੀਦੇ ਸਨ—ਉਪਸੰਹਾਰ ਤੇ ਅਨੁਕ੍ਰਮਣਿਕਾ ਬਾਰੇ।

**ਖੋਜ ਵਿਧੀ ਗੋਸ਼ਟੀ**

ਇਸ ਅੰਕ ਦੀ ਤਿਆਰੀ ਦੇ ਦੌਰਾਨ ਸ. ਕਪੂਰ ਸਿੰਘ ਘੁੰਮਣ, ਮੁੱਖ ਸੰਪਾਦਕ, ਪੰਜਾਬੀ ਦੁਨੀਆ ਨੇ ਖੋਜ ਵਿਧੀ ਬਾਰੇ ਖੋਜ ਪੱਤਰ ਲਿਖਵਾ ਕੇ ਇਕ ਗੋਸ਼ਟੀ ਵੀ ਕਰਵਾਉਣ ਦਾ ਫੈਸਲਾ ਕੀਤਾ। ਖੋਜ ਪੱਤਰ ਤਿਆਰੀ ਅਧੀਨ ਹਨ। ਉਹ ਖੋਜ ਪੱਤਰ ਅਤੇ ਉਪਸੰਹਾਰ ਤੇ ਅਨੁਕ੍ਰਮਣਿਕਾ ਬਾਰੇ ਖੋਜ ਭਰਪੂਰ ਲੇਖ ਲਿਖਵਾ ਕੇ ਕਿਸੇ ਆਗਾਮੀ ਅੰਕ ਵਿਚ ਸ਼ਾਮਲ ਕਰ ਦਿੱਤੇ ਜਾਣਗੇ। ਇਸ ਤਰ੍ਹਾਂ ਉਹ ਆਗਾਮੀ ਅੰਕ ਇਸ ਅੰਕ ਦਾ ਪੂਰਕ ਹੋਵੇਗਾ। ਜੇ ਕਰ ਅਧਿਆਪਕਾਂ, ਖੋਜ ਵਿਦਿਆਰਥੀਆਂ, ਤੇ

ਹੋਰ ਪਾਠਕਾਂ ਨੂੰ ਕੋਈ ਹੋਰ ਵਿਸ਼ਾ ਅਣਛੋਹਿਆ ਪ੍ਰਤੀਤ ਹੋਵੇ ਤਾਂ ਉਸ ਬਾਰੇ ਮੈਨੂੰ ਲਿਖ ਭੇਜਣ, ਜਿਸ ਲਈ ਉਨ੍ਹਾਂ ਦਾ ਅਗਾਊਂ ਹੀ ਧੰਨਵਾਦ ।

ਇਕ ਸਰਵੇਖਣ

ਇਸ ਅੰਕ ਦੀ ਤਿਆਰੀ ਸਮੇਂ, ਮੈਂ ਕਈ ਇਕ ਨਿਗਰਾਨਾਂ ਤੇ ਖੋਜ ਵਿਦਿਆਰਥੀਆਂ ਨੂੰ ਮਿਲਿਆ ਹਾਂ ਤੇ ਵਿਦਿਆਰਥੀਆਂ ਕੋਲੋਂ ਵਿਸ਼ੇ ਦੀ ਚੋਣ, ਨਿਗਰਾਨ ਵਲੋਂ ਲਈ ਦਿਲਚਸਪੀ ਆਦਿ ਬਾਰੇ ਪ੍ਰਸ਼ਨ ਪੁੱਛੇ ਹਨ । ਜਿਥੇ ਕੁਝ ਅਧਿਆਪਕਾਂ ਨੂੰ ਗਿਲਾ ਹੈ ਕਿ ਬਹੁਤ ਸਾਰੇ ਖੋਜ ਵਿਦਿਆਰਥੀਆਂ ਵਿਚ ਸਿਰੜ ਦੀ ਘਾਟ ਹੈ, ਉਥੇ ਕੁਝ ਖੋਜ ਵਿਦਿਆਰਥੀਆਂ ਨੂੰ ਗਿਲਾ ਹੈ ਕਿ ਵਿਸ਼ਾ ਗੁਰਬਾਣੀ ਨਾਲ ਸਬੰਧਿਤ ਹੁੰਦਾ ਹੈ ਤੇ ਜਿਸ ਅਧਿਆਪਕ ਦੀ ਦਿਲਚਸਪੀ ਦਾ ਵਿਸ਼ਾ ਗੁਰਬਾਣੀ ਹੈ ਹੀ ਨਹੀਂ, ਉਸ ਨੂੰ ਨਿਗਰਾਨ ਥਾਪ ਦਿੱਤਾ ਜਾਂਦਾ ਹੈ । ਜਿਸ ਦੇ ਵਿਸ਼ੇਸ਼ਗਤਾ ਕਵਿਤਾ ਹੈ, ਉਸ ਨਾਲ ਗਲਪ ਦੇ ਵਿਸ਼ੇ ਵਾਲਾ ਖੋਜ ਵਿਦਿਆਰਥੀ ਲਾ ਦਿੱਤਾ ਜਾਂਦਾ ਹੈ । ਖੋਜ ਵਿਦਿਆਰਥੀਆਂ ਦਾ ਵਿਚਾਰ ਹੈ ਕਿ ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਸਾਰਾ ਕੰਮ ਖੋਜ-ਵਿਦਿਆਰਥੀ ਕਰਦੇ ਹਨ ਤੇ ਉਨ੍ਹਾਂ ਨੂੰ ਪੂਰੀ ਅਗਵਾਈ ਨਹੀਂ ਮਿਲਦੀ । ਕੁਝ ਖੋਜ ਵਿਦਿਆਰਥੀਆਂ ਨੇ ਪ੍ਰੋਫ਼ਾਰਮੇ ਦੇ ਪ੍ਰਸ਼ਨਾਂ ਦਾ ਉੱਤਰ ਦੇਂਦਿਆਂ ਵਧੇਰੇ ਕਰੜੀ ਭਾਸ਼ਾ ਦਾ ਪ੍ਰਯੋਗ ਕੀਤਾ ਹੈ । ਨਾ ਤਾਂ ਖੋਜ ਵਿਦਿਆਰਥੀਆਂ ਦੇ ਤੇ ਨਾ ਹੀ ਨਿਗਰਾਨਾਂ ਦੇ ਨਾਂ ਦੇਣੇ ਵਾਜਬ ਹਨ । ਪਰ ਇਹ ਮੁਸ਼ਕਲਾਂ ਵਧੇਰੇ ਤੇ ਗੰਭੀਰ ਧਿਆਨ ਦੀ ਮੰਗ ਕਰਦੀਆਂ ਹਨ।

ਅੰਕ ਬਾਰੇ ਆਪਣੇ ਵਿਚਾਰ ਜ਼ਰੂਰ ਲਿਖ ਭੇਜਣੇ । ਰਿਣੀ ਹੋਵਾਂਗਾ ।

ਅਜੀਤ ਸਿੰਘ ਬੱਕੜ

# ਉਪਾਧੀ ਸਾਪੇਖ ਪੰਜਾਬੀ ਖੋਜ ਕਾਰਜ : ਇਕ ਪ੍ਰਾਰੰਭਿਕ ਜਾਇਜ਼ਾ

—ਡਾ. ਧਰਮ ਸਿੰਘ

ਪੰਜਾਬੀ ਵਿਚ ਖੋਜ ਕਾਰਜ ਤਾਂ ਹੈ ਪਰ ਖੋਜ ਵਿਧੀ ਦੀ ਚੇਤਨਾ ਨਹੀਂ । ਵਿਧੀ ਤੋਂ ਬਿਨਾ ਕਿਸੇ ਕਾਰਜ ਦਾ ਨੇਪਰੇ ਚੜ੍ਹਨਾ ਕਾਫ਼ੀ ਮੁਸ਼ਕਿਲ, ਥਕਾਊ, ਅਤੇ ਜ਼ਿਆਦਾ ਵਕਤ ਲੈਣ ਵਾਲਾ ਤਾਂ ਹੁੰਦਾ ਹੀ ਹੈ, ਉਸ ਵਿਚ ਕਈ ਤਕਨੀਕੀ ਉਕਾਈਆਂ ਦਾ ਰਹਿ ਜਾਣਾ ਵੀ ਸੁਭਾਵਿਕ ਹੁੰਦਾ ਹੈ । ਅਸੀ ਉਪਾਧੀ ਸਾਪੇਖ ਖੋਜ ਕਾਰਜ ਦੇ ਪ੍ਰਾਰੰਭਿਕ ਜਾਇਜ਼ੇ ਤੋਂ ਇਹ ਸਿੱਟਾ ਕੱਢ ਸਕਦੇ ਹਾਂ ਕਿ ਪੰਜਾਬੀ ਜਗਤ ਨੇ ਇਸ ਨੂੰ ਹਾਲਾਂ ਤਕ ਵੀ ਸੰਜੀਦਗੀ ਨਾਲ ਨਹੀਂ ਲਿਆ । ਬੇਸ਼ਕ ਇਸੇ ਨੂੰ ਆਰੰਭ ਹੋਇਆਂ ਪੰਜਾਹ ਸਾਲਾ ਤੋਂ ਵੀ ਉਪਰ ਦਾ ਸਮਾਂ ਹੋ ਚੁਕਿਆ ਹੈ । ਇਹ ਖੋਜ ਵਿਧੀ ਦੀ ਚੇਤਨਾ ਦੇ ਅਭਾਵ ਦਾ ਹੀ ਪ੍ਰਤਿਫਲ ਹੈ ਕਿ ਅਸੀਂ ਅਜੇ ਵੀ ਖੋਜ ਕਾਰਜ ਵਿਚ ਸਹਾਈ ਹੁੰਦੇ ਬੁਨਿਆਦੀ ਅਤੇ ਕਈ ਹੋਰ ਗੌਣ ਖੋਜ ਸੋਮਿਆਂ ਤੋਂ ਵਿਰਵੇ ਹਾਂ । ਪੰਜਾਬੀ ਵਿਚ ਉਪਾਧੀ ਸਾਪੇਖ ਖੋਜ ਕਾਰਜ ਸੰਬੰਧੀ ਅਜੇਹਾ ਕੋਈ ਵਿਵਰਣ ਨਹੀਂ ਮਿਲਦਾ ਜਿਸ ਤੋਂ ਖੋਜ ਵਿਸ਼ੇ ਦੀ ਚੋਣ ਵੇਲੇ ਯਥਾਯੋਗ ਮਦਦ ਲਈ ਜਾ ਸਕੇ, ਇਸ ਲਈ ਬਹੁਤਾ ਕੰਮ ਅਟਕਲਾਂ, ਕਿਆਫ਼ਿਆਂ ਅਤੇ ਕਿਆਸ ਅਰਾਈਆਂ ਨਾਲ ਹੀ ਸਾਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇੰਜ ਅਸੀਂ ਵੇਖਦੇ ਹਾਂ ਕਿ ਪੰਜਾਬੀ ਖੋਜ ਕਾਰਜ ਆਪਣੇ ਆਰੰਭਲੇ ਪੜਾਅ ਤੋਂ ਹੀ ਵਿਧੀ-ਵਿਹੀਨ ਅਤੇ ਗੈਰ-ਵਿਗਿਆਨਕ ਬਿਰਤੀ ਵਾਲਾ ਹੀ ਨਿਬੜਦਾ ਹੈ । ਹੁਣ ਸਮਾਂ ਆ ਗਿਆ ਹੈ ਕਿ ਪੰਜਾਬੀ ਵਿਚ ਖੋਜ ਦੇ ਕੰਮ ਨੂੰ ਅਟਕਲਾਂ ਅਤੇ ਕਿਆਫ਼ਿਆਂ ਵਿਚੋਂ ਕੱਢ ਕੇ ਇਸ ਨੂੰ ਵਿਗਿਆਨਕ ਲੀਹਾਂ ਉਤੇ ਪਾਇਆ ਜਾਵੇ ।

ਪੰਜਾਬੀਵਿਚ ਉਪਾਧੀ ਨਿਰਪੇਖ ਖੋਜ ਦਾ ਆਰੰਭ ਭਾਵੇਂ ਪ੍ਰੋ. ਗੁਰਮੁਖ ਸਿੰਘ, ਭਾਈ ਵੀਰ ਸਿੰਘ, ਬਾਵਾ ਬੁੱਧ ਸਿੰਘ ਅਤੇ ਮੌਲਾਬਖਸ਼ ਕੁਸ਼ਤਾ ਆਦਿ ਨਾਲ ਹੋ ਚੁੱਕਾ ਸੀ ਪਰ ਉਪਾਧੀ ਸਾਪੇਖ ਖੋਜ ਦਾ ਮੁੱਢ ਡਾ. ਬਨਾਰਸੀ ਦਾਸ ਜੈਨ ਦੇ ਸ਼ੋਧ-

ਪ੍ਰਬੰਧ Phonology of Punjabi as spokon about Ludhiana (1926) ਨਾਲ ਬੱਝਾ । ਪਿਛੋਂ ਡਾ. ਮੋਹਨ ਸਿੰਘ ਦੀਵਾਨਾ ਦੇ A History of Punjab Literature (1933), ਤਾਂ ਲਾਜਵੰਤੀ ਰਾਮਾ ਕ੍ਰਿਸ਼ਨ ਦੇ Punjabi sufi Poet (1934), ਡਾ. ਸ਼ੇਰ ਸਿੰਘ ਦੇ Philosophy of Sikhism (1936) ਅਤੇ ਡਾ. ਗੋਪਾਲ ਸਿੰਘ ਦਰਦੀ ਦੇ New trends in Punjabi literature (1943) ਨਾਲ ਇਹ ਅਗੇ ਵਧਿਆ । ਇਨ੍ਹਾਂ ਵਿਚੋਂ ਕੇਵਲ ਡਾ. ਮੋਹਨ ਸਿੰਘ ਦੀਵਾਨਾ ਦਾ ਖੋਜ-ਪ੍ਰਬੰਧ ਡੀ. ਲਿਟ. ਦਾ ਹੈ, ਬਾਕੀ ਸਾਰੇ ਪੀ-ਐਚ.ਡੀ. ਦੇ ਹਨ । ਪੰਜਾਬ ਦੀ, ਵੰਡ ਤੋਂ ਪਹਿਲਾਂ ਦੇ, ਇਸ ਦੌਰ ਤਕ ਸਾਨੂੰ ਇਕ ਗੱਲ ਵਿਸ਼ੇਸ਼ ਤੌਰ ਤੇ ਦਿਸ ਆਉਂਦੀ ਹੈ । ਉਹ ਇਹ ਕਿ ਇਨ੍ਹਾਂ ਸ਼ੋਧ-ਪ੍ਰਬੰਧਾਂ ਦਾ ਵਿਸ਼ੇ-ਖੇਤਰ (scopy) ਲੰਮਾ ਚੌੜਾ ਅਤੇ ਵਿਸਤ੍ਰਿਤ ਹੈ, ਜਿਸ ਕਰਕੇ ਖੋਜਕਾਰ ਬਹੁਤੀਂ ਡੂੰਘਾਈ ਵਿਚ ਨਹੀਂ ਸੀ ਜਾ ਸਕਦੇ ਪਰ ਮੌਲਿਕ ਖੋਜ ਤੇ ਅਧਾਰਿਤ ਹੋਣ ਕਰਕੇ ਇਹ ਪਿਛਲੇਰੀ ਖੋਜ ਦੇ ਆਧਾਰ ਵੀ ਬਣੇ । ਪੰਜਾਬੀ ਸਾਹਿਤ ਇਤਿਹਾਸ ਸੰਬੰਧੀ ਹੋਏ ਸ਼ੋਧ ਕਾਰਜ ਵਿਚ ਡਾ. ਮੋਹਨ ਸਿੰਘ ਦੀਵਾਨਾ ਅਤੇ ਪੰਜਾਬੀ ਸੂਫ਼ੀ ਕਾਵਿ ਸੰਬੰਧੀ ਹੋਏ ਸ਼ੋਧ ਕਾਰਜ ਵਿਚ ਡਾ. ਲਾਜਵੰਤੀ, ਰਾਮਾ ਕ੍ਰਿਸ਼ਨਾ ਦੇ ਹਵਾਲੇ ਇਕ ਤਰ੍ਹਾਂ ਨਾਲ ਅਜੇ ਵੀ ਅਨਿਵਾਰੀ ਮੰਨੇ ਜਾਂਦੇ ਹਨ ।

1947 ਤੋਂ ਪਿਛੋਂ ਸੁਤੰਤਰ ਭਾਰਤ ਵਿਚ ਆਧੁਨਿਕ ਭਾਰਤੀ ਭਾਸ਼ਾਵਾਂ ਦੀ ਵਿਦਿਅਕ ਅਦਾਰਿਆਂ ਅਤੇ ਸਰਕਾਰੇ ਦਰਬਾਰੇ ਪੁੱਛ ਪ੍ਰਤੀਤ ਵਧਣ ਲੱਗੀ ਅਤੇ ਹੋਰਨਾਂ ਭਾਰਤੀ ਭਾਸ਼ਾਵਾਂ ਵਾਂਗ ਪੰਜਾਬੀ ਨੂੰ ਵੀ ਬਤੌਰ ਇਕ ਲਾਜ਼ਮੀ ਮਜ਼ਮੂਨ ਪੜ੍ਹਾਇਆ ਜਾਣ ਲੱਗਾ । ਸਿਰਜਨਾਤਮਕ ਸਾਹਿੱਤ ਵਿਚ ਵਾਧੇ ਦੇ ਨਾਲ ਨਾਲ ਵਿਦਵਾਨਾਂ ਦਾ ਧਿਆਨ ਸੋਧ-ਕਾਰਜ ਵੱਲ ਵੀ ਜਾਣ ਲਗਾ । ਇੰਜ ਪੰਜਾਬੀ ਪੜ੍ਹਾਉਣ ਵਾਲਿਆਂ ਲਈ, ਖਾਸ ਕਰਕੇ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ, ਰੁਜ਼ਗਾਰ ਦੇ ਨਵੇਂ ਮੌਕੇ ਪੈਦਾ ਹੋਏ । ਸ਼ੁਰੂ ਸ਼ੁਰੂ ਵਿਚ ਤਾਂ ਸਾਧਾਰਣ ਸੈਕੰਡ ਕਲਾਸ ਐਮ. ਏ. ਹੀ ਕਾਲਜਾਂ ਵਿਚ ਪੜ੍ਹਾਉਣ ਲਈ ਯੋਗ ਸਮਝੇ ਜਾਣ ਲੱਗੇ ਅਤੇ ਇਹ ਸਿਲਸਿਲਾ 1960 ਤਕ ਜਾਰੀ ਰਿਹਾ । ਮਗਰੋਂ ਜਦ ਸਾਧਾਰਣ ਐਮ. ਏ. ਕਾਫ਼ੀ ਗਿਣਤੀ ਵਿਚ ਹੋ ਗਏ ਅਤੇ ਕਾਲਜਾਂ ਵਿਚ ਉਨ੍ਹਾਂ ਦੀ ਸਮਾਈ ਮੁਸ਼ਕਿਲ ਹੋ ਗਈ ਤਾਂ ਉਚੇਰੀ ਯੋਗਤਾ ਅਥਵਾ ਡਿਗਰੀ ਦੀ ਲੋੜ ਭਾਸਣ ਲਗੀ । ਐਮ. ਫਿਲ ਦਾ ਸੰਕਲਪ ਅਜੇ ਸਾਹਮਣੇ ਨਹੀਂ ਸੀ ਆਇਆ, ਇਸ ਲਈ ਪੀ. ਐਚ. ਡੀ. ਵਿਚ ਰੁਚੀ ਵਧਣ ਲਗੀ । 1973 ਤਕ ਰੁਝਾਨ ਪੈਦਾ ਤਾਂ ਹੋ ਚੁੱਕਾ ਸੀ ਪਰ ਇਸ ਦੀ ਰਫ਼ਤਾਰ ਬਹੁਤੀ ਤੇਜ਼ ਨਹੀਂ ਸੀ । 1973 ਵਿਚ ਕਾਲਜਾਂ ਅਤੇ ਯੂਨੀਵਰਸਿਟੀ ਅਧਿਆਪਕਾਂ ਦੀਆਂ ਤਨਖਾਹਾਂ ਵਿਚ ਸੰਸ਼ੋਧਨ ਕਰ ਦਿਤਾ ਗਿਆ ਪਰ ਨਾਲ ਹੀ ਇਹ ਸ਼ਰਤ ਰਖ ਦਿਤੀ ਗਈ ਕਿ ਕੇਵਲ ਉਚੇਰੀ

ਯੋਗਤਾ ਵਾਲੇ ਵਿਅਕਤੀ ਹੀ ਇਕ ਖਾਸ ਸੀਮਾ ਤੋਂ ਅਗੇ ਵਾਧਾ ਲੈਣ ਦੇ ਅਧਿਕਾਰੀ ਹੋਣਗੇ। ਯੂਨੀਵਰਸਿਟੀਆਂ ਵਿਚ ਜਾਣ ਵਾਲੇ ਵਿਅਕਤੀਆਂ ਲਈ ਤਾਂ ਪੀ. ਐਚ. ਡੀ. ਇਕ ਤਰ੍ਹਾਂ ਨਾਲ ਅਤਿ ਜ਼ਰੂਰੀ ਹੋ ਗਈ ਹੈ। ਇਹੋ ਕਾਰਣ ਹੈ ਕਿ ਨਵੀਂ ਭਰਤੀ ਤਾਂ ਹੈ ਹੀ ਇਹ ਡਿਗਰੀ ਪ੍ਰਾਪਤ ਅਤੇ ਪੁਰਾਣੀ ਭਰਤੀ ਇਸ ਯਤਨ ਵਿਚ ਹੈ ਕਿ ਛੋਟੀ ਤੋਂ ਛੋਟੀ ਕੰਮ ਮੁਕਾ ਕੇ ਡਿਗਰੀ ਲਈ ਜਾਵੇ। ਇਸ ਤਰ੍ਹਾਂ ਕੁਝ ਮਜਬੂਰੀ, ਕੁਝ ਅੰਤਰ-ਪ੍ਰੇਰਣਾ ਅਤੇ ਕੁਝ ਉਹ ਵਿਦਿਅਕ ਯੋਗਤਾ ਰੱਖਣ ਦੀ ਲਾਲਸਾ ਅਧੀਨ ਖੋਜ ਕਾਰਜ ਅਰਥਾਤ ਪੀ. ਐਚ. ਡੀ. ਪ੍ਰਾਪਤ ਕਰਨ ਵਾਲਿਆਂ ਵਿਚ ਜ਼ੋਰਦਾਰ ਉਤਸਾਹ ਵੇਖਿਆ ਗਿਆ ਹੈ। ਹੁਣ ਤਕ ਜਿੰਨੇ ਸ਼ੋਧ-ਪ੍ਰਬੰਧ ਇਸ ਡਿਗਰੀ ਲਈ ਪ੍ਰਾਪਤ ਹੋ ਚੁਕੇ ਹਨ, ਉਨ੍ਹਾਂ ਵਿਚੋਂ ਮਸਾਂ ਚੌਥਾ ਹਿੱਸਾ ਹੀ ਹੋਣਗੇ ਜੋ 1970 ਤੋਂ ਪਹਿਲਾਂ ਦੇ ਹਨ ਬਾਕੀ ਸਾਰੇ ਹੀ ਬਾਅਦ ਵਿਚ ਲਿਖੇ ਅਤੇ ਸਵੀਕਾਰੇ ਗਏ ਹਨ। ਸਵੀਕਾਰੇ ਗਏ ਸ਼ੋਧ ਪ੍ਰਬੰਧਾਂ ਸਬੰਧੀ ਜਿਹੜੀ ਸੂਚਨਾ ਮੈਂ ਇਕੱਤਰ ਕਰ ਸਕਿਆ ਹਾਂ ਉਸ ਅਨੁਸਾਰ ਇਨ੍ਹਾਂ ਦੀ ਗਿਣਤੀ 207 ਬਣਦੀ ਹੈ। ਇਨ੍ਹਾਂ ਵਿਚੋਂ 152 ਖੋਜ-ਨਿਬੰਧ ਤਾਂ ਲਿਖੇ ਹੀ ਪੰਜਾਬੀ ਵਿਚ ਗਏ ਹਨ ਪਰ 55 ਖੋਜ-ਨਿਬੰਧਾਂ ਦਾ ਮਾਧਿਅਮ ਅੰਗਰੇਜ਼ੀ ਹੈ। ਪੰਜਾਬੀ ਵਿਚ ਲਿਖੇ ਗਏ ਖੋਜ ਨਿਬੰਧਾਂ ਬਾਰੇ ਮੋਟਾ ਵੇਰਵਾ ਇਸ ਤਰ੍ਹਾਂ ਹੈ, ਕਵਿਤਾ=92, ਵਾਰਤਕ=12, ਨਾਟਕ/ਇਕਾਂਗੀ=4, ਗਲਪ=16, ਲੋਕਯਾਨ=10, ਭਾਸ਼ਾ ਵਿਗਿਆਨ=3, ਅਲੋਚਨਾ=2 ਅਤੇ ਸੰਦਰਭ ਸਾਹਿਤ=2। ਜਿਨ੍ਹਾਂ ਖੋਜ ਨਿਬੰਧਾਂ ਦੀ ਮਾਧਿਅਮ ਅੰਗਰੇਜ਼ੀ ਹੈ ਉਨ੍ਹਾਂ ਵਿਚ ਕਵਿਤਾ=24, ਵਾਰਤਕ=2, ਨਾਟਕ=4, ਗਲਪ=2, ਲੋਕਯਾਨ=1, ਭਾਸ਼ਾ ਵਿਗਿਆਨ ਤੇ ਚਿੰਨ੍ਹ ਵਿਗਿਆਨ=18, ਸਾਹਿਤ ਇਤਿਹਾਸ-ਝੁਕਾਅ, ਲੱਛਣ ਅਤੇ ਪ੍ਰਭਾਵ=3 ਅਤੇ ਸੰਦਰਭ ਸਾਹਿਤ=1। ਇਨ੍ਹਾਂ ਤੋਂ ਬਿਨਾਂ ਪੰਜਾਬ ਦੀ ਭਾਸ਼ਾ ਅਤੇ ਸਾਹਿਤ ਨਾਲ ਸੰਬੰਧਤ ਤਿੰਨ ਖੋਜ ਨਿਬੰਧ ਉਰਦੂ ਅਤੇ 90 ਹਿੰਦੀ ਵਿਚ ਹਨ। ਪੰਜਾਬੀ ਵਿਚ ਹੋਏ ਖੋਜ-ਕਾਰਜ ਸੰਬੰਧੀ ਕੋਈ ਰਾਇ ਦੇਣ ਤੋਂ ਪਹਿਲਾਂ ਚੰਗਾ ਹੈ ਜੇ ਇਨ੍ਹਾਂ ਖੋਜ-ਨਿਬੰਧਾਂ ਦੀ ਵਰਗ-ਵੰਡ ਕਰ ਲਈ ਜਾਵੇ;

I ਗੁਰਮਤਿ ਕਾਵਿ

**ਗੁਰੂ ਨਾਨਕ** (ਗੁਰੂ ਨਾਨਕ ਅਤੇ ਭਗਤੀ ਅੰਦੋਲਨ, ਰਾਜਨੀਤਿਕ, ਸਮਾਜਕ ਅਤੇ ਧਾਰਮਿਕ ਪਰਿਸਥਿਤੀਆਂ, ਵੇਦਾਂਤ ਦਾ ਸਰੂਪ, ਕਾਵਿ ਅਤੇ ਮਿਥਿਹਾਸ)=4

**ਸੰਕਲਪ** (ਜੀਵਨ, ਸੰਸਾਰ—ਉਤਪਤੀ, ਬ੍ਰਹਮ, ਵਿਅਕਤੀ ਅਤੇ ਸਮਾਜ, ਆਦਰਸ਼ ਮਨੁੱਖ, ਕੀਮਤ—ਮੀਮਾਂਸਾ, ਨਾਮ, ਧਾਮਿਕ ਪੈਟਰਨ, ਪ੍ਰੇਮ, ਮੌਤ, ਮਨ, ਰਹੱਸਵਾਦ, ਮੋਖਸ਼, ਕਰਮ, ਯੋਗ ਮਾਨਵਵਾਦ)=16.

ਜਪੁਜੀ =2

ਮੂਲ-ਮੰਤਰ =1

ਕਲਾਪੱਖ=3

ਪੁਸਤਕ ਸੂਚੀ=1

ਭਾਸ਼ਾ =1

ਗੁਰੂ ਅਮਰਦਾਸ=1

ਗੁਰੂ ਅਰਜਨ (ਜੀਵਨ ਤੇ ਬਾਣੀ, ਮਸਵਾਦ) =2

ਸੁਖਮਨੀ=1

ਗੁਰੂ ਗ੍ਰੰਥ ਸਾਹਿਬ/ਗੁਰਬਾਣੀ

ਸੰਕਲਪ (ਨੈਤਿਕਤਾ, ਗੁਰੂ, ਹੁਕਮ, ਬ੍ਰਹਮ, ਨਿਰਗੁਣਧਾਰਾ, ਮਾਇਆ, ਬਿੰਬਾਵਲੀ, ਸਮਾਜਕ ਪੱਖ, ਵਾਰਾਂ, ਸਦਾਚਾਰ, ਭਾਰਤੀ ਭਗਤੀ ਪਰੰਪਰਾ, ਆਨੰਦ, ਪ੍ਰਭੂਤਾ, ਆਲੋਚਨਾਤਮਕ ਅਧਿਐਨ)=14

ਭਾਈ ਗੁਰਦਾਸ (ਮਿਥਕ ਅਧਿਐਨ, ਬਿੰਬ ਵਿਧਾਨ, ਵਾਰਾਂ ਦਾ ਆਲੋਚਨਾਤਮਕ ਅਧਿਐਨ, ਗੁਰਮਤਿ ਵਿਚਾਰਧਾਰਾ ਅਤੇ ਭਾਸ਼ਾ) =5

ਭਗਤ ਰਵਿਦਾਸ=1

ਦਸਮ ਗ੍ਰੰਥ=1

II ਕਿੱਸਾ ਕਾਵਿ -(ਰੁਮਾਂਸਿਕਤਾ, ਦੁਖਾਂਤ, ਨਾਰੀ, ਤਿਸ਼ੰਕਤ, ਅਧਿਐਨ, ਅਧੋਗਤੀ, ਸ਼ਿੰਗਾਰ ਕਾਵਿ, ਮਾਲਵੇ ਦਾ, ਸਮਾਜ ਤੇ ਸਭਿਆਚਾਰ)=9

ਅਹਿਮਦ ਯਾਰ=2

ਕਾਦਰਯਾਰ=1

ਗੁਲਾਮ ਰਸੂਲ=1

ਮੁਹੰਮਦ ਬਖ਼ਸ਼ = 1

ਵਾਰਿਸ ਸ਼ਾਹ = 2

ਹੀਰ ਸਾਹਿੱਤ = 3

ਸੱਸੀ ਸਾਹਿੱਤ = 1

ਮਿਰਜ਼ਾ ਸਾਹਿਤ = 1

ਪੂਰਨ ਭਗਤ = 1

III ਤੁਲਨਾਤਮਕ ਅਧਿਐਨ (ਗੋਰਖਬਾਣੀ ਅਤੇ ਨਾਟਕ ਬਾਣੀ, ਭਾਈ ਵੀਰ ਸਿੰਘ ਤੇ ਜਯ ਸ਼ੰਕਰ ਪ੍ਰਸ਼ਾਦ, ਗੁਰਮਿਤ ਅਤੇ ਸੂਫ਼ੀ ਕਾਵਿ, ਗੁਰੂ ਅਰਜਨ ਤੇ ਦਾਦੂ ਦਿਆਲ) = 4

ਸੂਫ਼ੀ ਕਾਵਿ (ਰਹੱਸਵਾਦ, ਚਿੰਨ੍ਹਵਾਦ ਅਤੇ ਵਿਚਾਰ ਧਾਰਾ) = 3

ਰਾਮ ਕਾਵਿ = 1

ਕ੍ਰਿਸ਼ਨ ਕਾਵਿ = 1

ਬੀਰ ਕਾਵਿ = 1

IV ਵਿਅਕਤੀਗਤ ਲੇਖਕ

ਸਧੂਜਾ = 1

ਗਰੀਬਦਾਸ = 4

ਹਰਿ ਜੀ = 1

ਤੇਜ ਭਾਨ ਉਰਫ ਪੰਡਿਤ ਤੇਜ ਸਿੰਘ = 1

ਕਵੀ ਸੌਂਧਾ = 1

ਭਾਈ ਦਰਬਾਰੀ = 1

ਮਾੜੂ ਦਾਸ = 1

ਮਾਨ ਸਿੰਘ ਕਾਲੀਦਾਸ = 1

ਕਿਸ਼ਨ ਸਿੰਘ ਆਰਿਫ਼ = 1

v. ਕਾਵਿ ਰੂਪ

ਬਾਰਾਂਮਾਹ = 1

ਮਹਾਂਕਾਵਿ = 1

ਗਜ਼ਲ = 2

ਰੁਬਾਈ = 1

vi. ਆਧੁਨਿਕ ਕਾਵਿ

(ਵਿਚਾਰਧਾਰਾਈ ਆਧਾਰ, ਰੂਪਾਤਮਕ, ਰਾਸ਼ਟਰੀ ਭਾਵਨਾ, ਪ੍ਰਵਿਰਤੀਆਂ, ਬਿੰਬ-ਵਿਧਾਨ, ਵਿਕਾਸ, ਸੁਹਜ-ਸੰਵੇਦਨਾ ਅਤੇ ਧਰਮ ਨਿਰਪੱਖਤਾ ਦਾ ਸਿੱਧਾਂਤ) = 8

ਭਾਈ ਵੀਰ ਸਿੰਘ = (ਅਧਿਐਨ, ਰਾਣਾ ਸੂਰਤ ਸਿੰਘ, ਰੂਪ ਵਿਧਾਨ) =3

ਪ੍ਰੋ. ਪੂਰਨ ਸਿੰਘ = 2

ਸ਼ਿਵਕੁਮਾਰ = 2

ਪ੍ਰੋ. ਮੋਹਨ ਸਿੰਘ = 1

vii. ਫੁਟਕਲ

ਖੁਲ੍ਹੀ ਕਵਿਤਾ = 1

ਪ੍ਰਾਚੀਨ ਪੰਜਾਬੀ ਕਾਵਿ ਵਿਚ ਨਾਰੀ = 1

ਪੰਜਾਬੀ ਕਾਵਿ ਵਿਚ ਪ੍ਰਕ੍ਰਿਤੀ ਚਿਤ੍ਰਣ = 1

ਵਾਰਤਕ

ਮੱਧਕਾਲ = 10

ਭਾਈ ਮੋਹਨ ਸਿੰਘ ਵੈਦ = 1

ਤੇਜਾ ਸਿੰਘ (ਪ੍ਰਿ.) = 1

ਪੰਜਾਬੀ ਲੇਖ = 1

ਪੰਜਾਬੀ ਪਤ੍ਰਕਾਰੀ = 1

(ੲ) ਨਾਟਕ/ਇਕਾਂਗੀ

ਨਾਟਕ (ਮੁਢ, ਵਿਕਾਸ, ਲੱਛਣ, ਭੂਕਾਅ, ਸਰਬਪੱਖੀ ਅਧਿਐਨ ਅਤੇ ਪਰੰਪਰਾਵਾਂ, = 4

ਦੁਖਾਂਤ ਨਾਟਕ ਵਿਚ ਨਾਇਕ ਦਾ ਸੰਕਲਪ = 1

ਕਾਵਿ ਨਾਟ = 1

ਇਬਸਨ ਦਾ ਪ੍ਰਭਾਵ = 1

ਇਕਾਂਗੀ = 1

(ਸ) ਗਲਪ

ਪੰਜਾਬੀ ਨਾਵਲ (ਰਾਜਨੀਤੀ, ਰਾਜਨੀਤਿਕ ਲਹਿਰਾਂ, ਨਾਇਕ ਦਾ ਸੰਕਲਪ
ਸਾਂਸਕ੍ਰਿਤਿਕ ਚੇਤਨਾ, ਯਥਾਰਥ ਚਿੱਤ੍ਰਨ ਚਰਿਤ੍ਰ ਚਿਤ੍ਰਣ, ਰੂਪ ਅਤੇ ਪ੍ਰਕਾਰਨ, ਇਤਿਹਾਸਕ ਨਾਵਲ, ਦੰਪਤੀ ਜੀਵਨ, ਲੱਛਨ ਤੇ ਝੁਕਾਅ = 10

ਪੰਜਾਬੀ ਕਹਾਣੀ (ਮੁੱਢ ਤੇ ਵਿਕਾਸ, ਲੱਛਣ ਤੇ ਪ੍ਰਵਿਰਤੀਆਂ, ਯਥਾਰਥਵਾਦ,
ਗਲਪ ਵਿਚ ਨਵੀਨ ਪ੍ਰਵਿਰਤੀਆਂ
ਅੰਦਰਵਰਤੀ ਅਧਿਐਨ) = 4

ਗਲਪ ਵਿਚ ਯਥਾਰਥਵਾਦ = 1

ਨਾਨਕ ਸਿੰਘ = 1

ਕਰਤਾਰ ਸਿੰਘ ਦੁੱਗਲ = 1

(ਹ) ਲੋਕਯਾਨ

ਮਾਲਵੇ ਦੇ ਲੋਕ ਗੀਤ (ਸੰਸਕ੍ਰਿਤਿਕ ਅਤੇ ਆਲੋਚਨਾਤਮਕ ਅਧਿਐਨ) = 2

ਮੁਹਾਵਰੇ = 2

ਲੋਕ ਨਾਟਕ = 1

ਲੋਕ ਕਹਾਣੀਆਂ = 1

ਲੋਕ ਕਲਾ (ਫੁਲਕਾਰੀ) = 1

ਯਥਾਰਥ ਚਿਤ੍ਰਣ = 1

ਸਾਹਿਤ ਤੇ ਪ੍ਰਭਾਵ (ਮੱਧਕਾਲੀਨ ਪੰਜਾਬੀ ਸਾਹਿਤ ਤੇ ਸੂਫ਼ੀ ਕਾਵਿ = 2

ਜਨਮ ਸਾਖੀਆਂ ਵਿਚ ਕਥਾਨਕ ਰੂੜੀਆਂ = 1

(ਕ) ਭਾਸ਼ਾ ਤੇ ਭਾਸ਼ਾ ਵਿਗਿਆਨ

ਵਿਆਕਰਣ/ਵਿਆਕਰਣਕ ਅੰਸ਼ (ਪੰਜਾਬੀ, ਪੁਆਧੀ, ਕਿਆੜੀ) = 4

ਸਾਰਥਕ ਧੁਨੀਵਿਗਿਆਨ ਅਤੇ ਭਾਵਾਂਸ਼ ਵਿਗਿਆਨ = 3

ਤੁਲਨਾਤਮਕ = 3

ਸੁਰੀ ਪ੍ਰਣਾਲੀ = 1

ਸ਼ਰਾਇਕੀ = 1

ਸਿਸਟੀਮਿਕ = 1

ਭਾਸ਼ਾਈ ਸੰਪਰਕ — 1

(ਖ) ਚਿੰਨ੍ਹ ਵਿਗਿਆਨ

ਮਿਰਜ਼ਾ ਸਾਹਿਬਾਂ — 1

ਅਕਾਲ ਉਸਤਤਿ = 1

ਸਾਂਝੀ ਦੀ ਮਿਥ .. 1

(ਗ) ਅਲੋਚਨਾ

(ਪੂਰਨ ਸਿੰਘ ਦਾ ਕਾਵਿ ਸਿਧਾਂਤ, ਸਿਧਾਂਤ ਤੇ ਵਿਹਾਰ) .. 2

(ਘ) ਸਾਹਿਤ-ਇਤਹਾਸ, ਪ੍ਰਭਾਵ ਅਤੇ ਦੇਣ

I ਸਾਹਿਤ ਇਤਿਹਾਸ (19ਵੀਂ ਸਦੀ) . 2

ਆਦਿ ਕਾਲ) .. 1

II ਦੇਣ (ਸੇਵਾਪੰਥੀ, ਨਿਰਮਲੇ, ਈਸਾਈ ਮਿਸ਼ਨਰੀ, ਫ਼ੀਰੋਜ਼ਪੁਰ, ਬਾਵਾ ਬੁੱਧ ਸਿੰਘ) — 5

III ਪ੍ਰਭਾਵ (ਪੱਛਮ ਮਾਰਕਸਵਾਦ, ਸਿੰਘ ਸਭਾ ਲਹਿਰ) .. 3

IV ਪਾਕਿਸਤਾਨੀ ਪੰਜਾਬੀ ਕਵਿਤਾ .. 1

(ਙ)ਸੰਦਰਭ ਸਾਹਿਤ

ਸ਼ਬਦ ਅਨੁਕ੍ਰਮਣਿਕਾ (ਗੁਰੂ ਗ੍ਰੰਥ) ਗੁਰ ਪ੍ਰਤਾਪ ਸੂਰਜ ਗ੍ਰੰਥ) .. 2

ਇਸ ਵੇਰਵੇ ਤੋਂ ਕੁਝ ਇਕ ਨੁਕਤੇ ਉੱਭਰ ਕੇ ਸਾਹਮਣੇ ਆਉਂਦੇ ਹਨ। ਪਹਿਲਾ ਇਹ ਕਿ ਭਾਸ਼ਾਵਾਂ ਵਾਂਗ ਇਥੇ ਵੀ ਜ਼ਿਆਦਾ ਕੰਮ ਕਵਿਤਾ ਦੇ ਖੇਤਰ ਵਿਚ ਹੀ ਹੋਇਆ ਹੈ ਅਤੇ ਅੱਧੇ ਨਾਲੋਂ ਜ਼ਿਆਦਾ ਖੋਜ ਨਿਬੰਧ (94+24, 116) ਇਸੇ ਸਾਹਿਤ ਰੂਪ ਬਾਰੇ ਹੀ ਹਨ। ਬਾਕੀ ਸਾਰੇ ਅੱਧ ਵਿਚ ਵਾਰਤਕ, ਨਾਟਕ, ਇਕਾਂਗੀ, ਗਲਪ, ਲੋਕਯਾਨ ਅਤੇ ਭਾਸ਼ਾ ਵਿਗਿਆਨ ਹਨ। ਕਵਿਤਾ ਵਿਚ ਵੀ ਬਹੁਲਤਾ ਗੁਰਬਾਣੀ ਅਤੇ ਕਿੱਸਾ ਕਾਵਿ ਦੀ ਰਹੀ ਹੈ। ਸੂਫ਼ੀ ਕਾਵਿ, ਬੀਰ ਕਾਵਿ ਅਤੇ ਇਸਲਾਮੀ

ਧਾਰਮਿਕ ਸਾਹਿਤ ਵੰਨਗੀਆਂ ਖੋਜਕਾਰਾਂ ਦਾ ਧਿਆਨ ਆਪਣੇ ਵਲ ਬਹੁਤਾ ਨਹੀਂ ਖਿੱਚ ਸਕੀਆਂ ਹਾਲਾਂ ਕਿ ਜਿਵੇਂ ਸਾਰੇ ਜਾਣਦੇ ਹਨ ਪੰਜਾਬੀ ਵਿਚ ਇਨ੍ਹਾਂ ਕਾਵਿ ਧਾਰਾਵਾਂ ਦੀਆਂ ਸ਼ਕਤੀਸ਼ਾਲੀ ਪਰੰਪਰਾਵਾਂ ਹਨ। ਸ਼ੇਖ ਫਰੀਦ, ਸ਼ਾਹ ਹੁਸੈਨ, ਬੁਲ੍ਹੇ ਸ਼ਾਹ, ਸੁਲਤਨ ਬਾਹੂ, ਗੁਲਾਮ ਫਰੀਦ, ਅਲੀ ਹੈਦਰ ਬਾਰੇ ਇਕ ਵੀ ਸੁਤੰਤਰ ਖੋਜ ਨਿਬੰਧ ਸਾਡੀ ਨਜ਼ਰੇ ਨਹੀਂ ਪਿਆ। ਏਹੋ ਹਾਲ ਵਾਰਾਂ ਜੰਗਨਾਮਿਆਂ ਦਾ ਹੈ। ਬੀਰ ਰਸੀ ਵਾਰਾਂ ਨੂੰ ਸੁਤੰਤਰ ਸੋਧ ਪ੍ਰਬੰਧ ਵਿਚ ਅਜੇ ਤਕ ਕਿਸੇ ਵੀ ਨਹੀ ਵਿਚਾਰਿਆ। ਜੰਗਨਾਮਿਆਂ ਵਰਗੀ ਸ਼ਾਇਦ ਹੀ ਕਿਸੇ ਹੋਰ ਭਾਰਤੀ ਜ਼ੁਬਾਨ ਕੋਲ ਸਮ੍ਰਿਧ ਪਰੰਪਰਾ ਹੋਵੇ ਪਰ ਫਿਰ ਵੀ ਪਤਾ ਨਹੀਂ ਕਿਹੜਾ ਸੰਕੋਚ ਹੈ ਜੋ ਖੋਜਕਾਰਾਂ ਨੂੰ ਖੁਲ੍ਹ ਕੇ ਵਿਚਰਨ ਨਹੀਂ ਦੇਂਦਾ। ਜਨਮ ਵਰਗੇ ਹੀ ਪ੍ਰਯੋਜਨ ਵਾਲਾ ਸਾਹਿਤ ਰੂਪ ਇਸਲਾਮੀ ਧਾਰਮਿਕ ਵੰਨਗੀਆਂ ਦਾ ਹੈ ਅਤੇ ਇਸ ਉਪਰ ਵੀ ਕਾਰਜ ਹੋਣਾ ਚਾਹੀਦਾ ਹੈ।

ਗੁਰਬਾਣੀ ਉਪਰ ਹੋਏ ਵਧੇਰੇ ਸੋਧ ਕਾਰਜ ਦੇ ਸਾਨੂੰ ਦੋ ਹੀ ਵੱਡੇ ਕਾਰਣ ਜਾਪਦੇ ਹਨ। ਪਹਿਲਾ ਕਾਰਣ ਤਾਂ ਧਾਰਮਿਕ ਸ਼ਰਧਾ ਹੈ। ਦੂਸਰਾ ਇਹ ਕਿ ਇਹ ਸਾਰੇ ਦਾ ਸਾਰਾ ਟੇਬਲ ਵਰਕ ਹੀ ਹੈ ਅਤੇ ਖੋਜਕਾਰਾਂ ਨੂੰ ਕਿਸੇ ਲੰਮੀ ਚੌੜੀ ਖੇਚਲ ਵਿਚ ਨਹੀਂ ਪੈਣਾ ਪੈਂਦਾ। ਗੁਰਬਾਣੀ ਸੰਬੰਧੀ ਹੋਈ ਸੋਧਕਾਰਜ ਬਾਰੇ ਸਾਡਾ ਸਭ ਤੋਂ ਵਡਾ ਕਿੰਤੂ ਇਹ ਹੈ ਕਿ ਇਹ ਹੁਣ ਤਕ ਵਧੇਰੇ ਉਨ੍ਹਾਂ ਵਿਅਕਤੀਆਂ ਵਲੋਂ ਹੀ ਕੀਤਾ ਗਿਆ ਹੈ ਜੋ ਦਰਸ਼ਣ ਸ਼ਾਸਤ੍ਰ ਵਿਚ ਯੋਗ ਭਾਂਤ ਸਿਖਿਆਤ ਨਹੀਂ ਹਨ। ਗੁਰਬਾਣੀ ਦਾ ਮੂਲ ਸੁਰ ਦਾਰਸ਼ਨਿਕ ਹੈ ਅਤੇ ਜਾਹਿਰ ਹੈ ਕਿ ਦਰਸ਼ਨ ਸ਼ਾਸਤ੍ਰ ਵਿਚ ਯੋਗਕਾਂਤ ਸਿਖਿਅਤ ਅਤੇ ਮੁਹਾਰਤ ਰੱਖਣ ਵਾਲਾ ਵਿਅਕਤੀ ਹੀ ਇਸ ਸੁਰ ਨੂੰ ਪਛਾਣ ਸਕਦਾ ਹੈ। ਡਾ. ਕੇਸਰ ਸਿੰਘ ਕੇਸਰ ਨੂੰ ਤਾਂ ਇਹ ਵੀ ਇਤਰਾਜ਼ ਹੈ, ਅਜੇਹਾ ਸੋਧ-ਕਾਰਜ ਅਣਸਾਹਿਤਿਕ ਹੈ ਪਰ ਸਾਡਾ ਵਕਤਾ ਇਹ ਹੈ ਕਿ ਅੰਤਰ ਅਨੁਸ਼ਾਸਨੀ ਗਿਆਨ ਦੇ ਇਸ ਯੁਗ ਵਿਚ ਜੇ ਅਸੀਂ ਸਾਹਿਤਕ ਅਤੇ ਅਣਸਾਹਿਤਕ ਵਿਸ਼ਿਆਂ ਦਾ ਝਮੇਲਾ ਨਾ ਵੀ ਪਾਈਏ ਤਾਂ ਵੀ ਇਸ ਗੱਲ ਤੋਂ ਤਾਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਵਿਸ਼ੇਸ਼ ਗਿਆਨ ਖੇਤਰ ਦੀ ਜਾਣਕਾਰੀ ਤੋਂ ਬਿਨਾ ਇਸ ਨਾਲ ਸੰਬੰਧਿਤ ਕਿਸੇ ਵੀ ਸੋਧ-ਵਿਸ਼ੇ ਨਾਲ ਕਿਵੇਂ ਇਨਸਾਫ਼ ਹੋ ਸਕਦਾ ਹੈ। ਇਹ ਗੱਲ ਅਪ੍ਰਮਾਣਿਕ ਵੀ ਹੈ ਅਤੇ ਤਰਕ-ਰਹਿਤਵੀ। ਡਾ. ਕੇਸਰ ਦਾ ਕਥਨ ਇਸ ਤਰ੍ਹਾਂ ਹੈ, "ਸਾਹਿਤਕ ਖੋਜ ਲਈ ਸਭ ਤੋਂ ਪਹਿਲਾਂ ਇਹ ਦੇਖਣਾ ਜ਼ਰੂਰੀ ਹੈ ਕਿ ਉਹ ਕਿਸੇ ਅਣਸਾਹਿਤਕ ਵਿਸ਼ੇ ਵੱਲ ਰੁਚਿਤ ਤਾਂ ਨਹੀਂ ? ਹੁਣ ਤਕ ਪੰਜਾਬੀ ਵਿਚ ਜਿਹੜੀ ਖੋਜ ਹੋਈ ਹੈ, ਉਸ ਵਿਚੋਂ ਬਹੁਤੀ ਅਣਸਾਹਿਤਿਕ ਵਿਸ਼ਿਆਂ ਨਾਲ ਸਬੰਧਿਤ ਹੈ। ਉਦਾਹਰਣ ਲਈ ਗੁਰਬਾਣੀ ਵਿਚ ਮਨ ਦਾ ਸੰਕਲਪ ਮੇਰੇ ਖਿਆਲ ਵਿਚ ਮਨੋਵਿਗਿਆਨ ਦਾ ਵਿਸ਼ਾ ਹੈ। ਇਸੇ ਤਰ੍ਹਾਂ ਬ੍ਰਹਮ ਦਾ ਸੰਕਲਪ ਆਦਿ ਵਿਸ਼ਿਆਂ ਦਾ ਸੰਬੰਧ ਵੀ ਫਿਲਾਸਫੀ

ਨਾਲ ਹੈ, ਸਾਹਿਤ ਨਾਲ ਨਹੀਂ ।" ਸਾਹਿਤਿਕ ਖੋਜ ਬਾਰੇ ਹੀ ਆਪਣੀ ਗੱਲ ਜਾਰੀ ਰਖਦਿਆਂ ਡਾ. ਕੇਸਰ ਨੇ ਇਸ ਨੂੰ ਪ੍ਰਮੁਖ ਰੂਪ ਵਿਚ ਤਿੰਨ ਤਰ੍ਹਾਂ ਦੀ ਮੰਨਿਆ ਹੈ ! ਸਿਧਾਂਤ ਨਿਰੂਪਣ, ਤਥ-ਅਨੁਸੰਧਾਨ ਅਤੇ ਸਮੀਖਿਆ । ਉਨਾਂ ਨੇ ਇਨ੍ਹਾਂ ਤਿੰਨਾਂ ਨੂੰ ਇਕ ਦੂਜੇ ਨਾਲ ਸੰਬੰਧਿਤ ਵੀ ਮੰਨਿਆ ਹੈ ਅਤੇ ਅੱਡਰੇ ਅੱਡਰੇ ਵੀ । ਪਹਿਲੀ ਕਿਸਮ ਦੀ ਹੋਰ ਵਜ਼ਾਹਤ ਕਰਦਿਆਂ ਉਸਨੇ ਲਿਖਿਆ ਹੈ. "ਸਿਧਾਂਤ ਨਿਰੂਪਣ ਦਾ ਅਰਥ ਹੈ ਕੋਈ ਨਵੀਂ ਈਜਾਦ, ਨਵਾਂ ਆਵਿਸ਼ਕਾਰ ਜਾਂ ਨਵਾਂ ਸਿਧਾਂਤ ਪੇਸ਼ ਕਰਨਾ । ਇਹ ਕੰਮ ਜਿੰਨਾਂ ਬੁਨਿਆਦੀ ਹੈ, ਉਨਾ ਹੀ ਕਠਿਨ ਹੈ । ਪੰਜਾਬੀ ਵਿਚ ਅਜੇਹੀ ਖੋਜ ਦੀ ਅਜੇ ਕਈ ਮਿਸਾਲ ਸਾਹਮਣੇ ਨਹੀਂ ਆਈ । ਖੋਜ ਦਾ ਕੰਮ ਹੁੰਦਾ ਹੈ ਸਮੀਖਿਆ ਦੀ ਅਗਵਾਈ ਲਈ ਕੁਝ ਬੁਨਿਆਦੀ ਸਿਧਾਂਤ ਦੀ ਸਿਰਜਣਾ ਕਰਨੀ । ਅਸੀਂ ਆਪਣੀ ਸਮੀਖਿਆ ਵਿਚ ਜਿਨ੍ਹਾਂ ਸਿਧਾਂਤਾਂ ਦੀ ਵਰਤੋਂ ਕਰ ਰਹੇ ਹਾਂ, ਉਹ ਲਗਭਗ ਸਾਰੇ ਹੀ ਅੰਗ੍ਰੇਜ਼ੀ, ਹਿੰਦੀ ਜਾਂ ਸੰਸਕ੍ਰਿਤ ਵਿਚੋਂ ਹੁਦਾਰੇ ਲਏ ਹੋਏ ਹਨ । ਪੰਜਾਬੀ ਵਿਚ ਕੁਝ ਕਾਵਿ ਰੂਪ ਅਜੇਹੇ ਹਨ ਜਿਹੜੇ ਨਿਰੋਲ ਪੰਜਾਬੀ ਹਨ ਪਰ ਉਨ੍ਹਾਂ ਦੀ ਅਲੋਚਨਾ ਕਰਦਿਆ ਵੀ ਅਸੀਂ ਹੁਦਾਰੇ ਸਿਧਾਂਤ ਨੂੰ ਕਿਸੇ ਕਿਸੇ ਰੂਪ ਵਿਚ ਉਨ੍ਹਾਂ ਉਤੇ ਫਿਟ ਕਰਦੇ ਹਾਂ । ਉਦਾਹਰਣ ਲਈ ਵਾਰ ਕਾਵਿ ਅਤੇ ਕਿੱਸਾ ਕਾਵਿ ਦੀ ਪਰਖ ਲਈ ਇਨ੍ਹਾਂ ਕਾਵਿ ਰੂਪਾਂ ਦੇ ਨਿਕਟ ਅਧਿਐਨ ਤੋਂ ਆਪਣੇ ਸਿਧਾਂਤ ਸਿਰਜਣੇ ਪੈਣਗੇ । ਮੌਲਕੀ ਖੋਜੀ ਕੋਈ ਨ ਕੋਈ ਸਿਧਾਂਤਭਾਸ ਜਾਂ ਪਰਿਕਲਪਨਾ (Hypothenis) ਸਾਹਮਣੇ ਰੱਖ ਕੇ ਵਾਰਾਂ ਜਾਂ ਕਿੱਸਿਆਂ ਦਾ ਅਧਿਐਨ ਆਰੰਭ ਕਰੇਗਾ ਤੇ ਅਧਿਐਨ ਕਰਦਿਆਂ ਕਰਦਿਆਂ ਆਪਣੀ ਪਰਿਕਲਪਨਾ ਨੂੰ ਬਦਲਾਉਂਦਾ ਤੇ ਵਿਕਸਿਤ ਕਰਦਾ ਜਾਵੇਗਾ । ਅੰਤ ਇਹ ਪਰਿਕਲਪਨਾ ਸਿਧਾਂਤ ਦਾ ਰੂਪ ਧਾਰਣ ਕਰ ਲਵੇਗੀ । ਸਪਸ਼ਟ ਹੈ ਕਿ ਪੰਜਾਬੀ ਦੇ ਇਸ ਖੋਜ ਖੇਤਰ ਵਿਚ ਕਿੰਨਾ ਕੁਝ ਕਰਨਾ ਬਾਕੀ ਹੈ ।

ਤੱਥਮੂਲਕ ਜਾਂ ਵਿਆਖਿਆ ਮੂਲਕ (ਸਮੀਖਿਆ) ਖੋਜ ਦਾ ਅਰਥ ਇਹ ਹਰਗਿਜ਼ ਨਹੀਂ ਕਿ ਦੋਹਾਂ ਵਿਚ ਕੋਈ ਅੰਤਰ ਵਿਰੋਧ ਹੈ ਸਗੋਂ ਇਹ ਤਾਂ ਇਕ ਦੂਜੇ ਦੇ ਪੂਰਕ ਹਨ । ਤੱਥਾਂ ਦੇ ਗਿਆਨ ਤੋਂ ਬਿਨਾਂ ਸਮੀਖਿਆ ਪ੍ਰਾਮਾਣਿਕ ਨਹੀਂ ਮੰਨੀ ਜਾ ਸਕਦੀ ਅਤੇ ਵਿਸ਼ਲੇਸ਼ਣ ਰਹਿਤ ਤੱਥ ਬਿਆਨੀ ਮਹਿਜ਼ ਤੱਥਾਂ ਦਾ ਸੰਕਲਨ । ਪੰਜਾਬੀ ਵਿਚ ਖੋਜ ਅਜੇ ਇਸ ਕਦਰ ਵਿਕਸਤ ਨਹੀਂ ਹੋਈ ਕਿ ਦੋਹਾਂ ਨੂੰ ਨਿਖੇੜ ਕੇ ਅਗੇ ਤੁਰਿਆ ਜਾਵੇ ਅਤੇ ਸ਼ਾਇਦ ਇਹ ਸੰਭਵ ਵੀ ਨਹੀਂ । ਤੱਥਮੂਲਕ ਖੋਜ ਦਾ ਵੱਡਾ ਅਧਾਰ ਜਾਂ ਸਮਾਰਨੀ ਮੱਧਕਾਲੀਨ ਪੰਜਾਬੀ ਹੱਥ ਲਿਖਿਤ ਸਾਹਿਤ ਹੈ । ਜਿਥੋਂ ਤਕ ਅਜੇਹੇ ਸਾਹਿਤ ਦੀ ਖੋਜ ਦਾ ਸੰਬੰਧ ਹੈ, ਉਹ ਤਸੱਲੀਬਖ਼ਸ਼ ਨਹੀਂ । ਇਸ ਖੇਤਰ ਵਿਚ ਜਿਹੜਾ ਵੀ ਕੰਮ ਹੋਇਆ ਹੈ, ਉਸ ਵਿਚੋਂ ਬਹੁਤਾ ਸਾਡੀ ਤੋਂ ਪਹਿਲੀ

ਪੀੜ੍ਹੀ ਨੇ ਹੀ ਕੀਤਾ ਹੈ । ਨੌਜਵਾਨ ਖੋਜਕਾਰ ਤਾਂ ਇਸ ਪ੍ਰਤਿ ਬੇਮੁਖ ਹੀ ਲੱਗਦੇ ਹਨ। ਇਹ ਇਕ ਅਜੀਬ ਵਿਰੋਧਾਭਾਸ ਹੈ ਕਿ ਹੱਥ ਲਿਖਤ ਸਾਹਿਤ ਦੇ ਮਹੱਤਵ ਨੂੰ ਸਾਰੇ ਸਵੀਕਾਰਦੇ ਹਨ ਅਤੇ ਬਹੁਤ ਵਡੀਆਂ ਵਡੀਆਂ ਰਕਮਾਂ ਦੇ ਕੇ ਇਸ ਨੂੰ ਲਾਇਬ੍ਰੇਰੀਆਂ ਵਿਚ ਇਕਤ੍ਰ ਵੀ ਕਰਦੇ ਹਨ, ਪਰ ਇਨ੍ਹਾਂ ਉਪਰ ਸੋਧ ਕਾਰਜ ਕਰਨ ਜਾਂ ਕਰਵਾਉਣ ਤੋਂ ਵਾਹੁੰਦੇ ਹਨ । ਅਜੇਹੇ ਕੁਝ ਪ੍ਰਤਿਸ਼ਿਟ ਵਿਦਵਾਨ ਹਨ ਜੋ ਆਪ ਤਾਂ ਇਸੇ ਹੱਥਲਿਖਤ ਸਾਹਿਤ ਉਪਰ ਸੋਧਕਾਰਜ ਕਰਦੇ ਹਨ ਪਰ ਵਿਦਿਆਰਥੀਆਂ ਨੂੰ ਇਸ ਪਾਸਿਉਂ ਹੋੜਦੇ ਹਨ । ਹੋ ਸਕਦਾ ਹੈ ਕਿ ਉਨ੍ਹਾਂ ਦੀਆਂ ਕੁਝ ਸਵੈਸਿਰਜਿਤ ਭ੍ਰਾਂਤੀਆਂ ਹੋਣ ਜਿਸ ਕਰਕੇ ਉਹ ਨੌਜਵਾਨ ਖੋਜਕਾਰਾਂ ਨੂੰ ਇਸ ਪਾਸੇ ਆਉਣ ਲਈ ਨਹੀਂ ਪ੍ਰੇਰਦੇ ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਖੋਜ ਦਾ ਨ ਸਿਰਫ ਇਹ ਇਕ ਵਿਸ਼ਾਲ ਖੇਤਰ ਹੀ ਹੈ ਸਗੋਂ ਏਥੇ ਖੋਜਕਾਰ ਕੋਲੋਂ ਮੌਲਿਕ ਹੋਣ, ਨਵੇਂ ਤੱਥ ਲਭੱਣ ਅਤੇ ਨਵੀਆਂ ਸਥਾਪਨਾਵਾਂ ਦੀ ਆਸ ਵੀ ਕੀਤੀ ਜਾ ਸਕਦੀ ਹੈ । ਨਤੀਜੇ ਦੇ ਤੌਰ ਤੇ ਅਸੀਂ ਕਹਿ ਸਕਦੇ ਹਾਂ ਕਿ ਏਨੀਆਂ ਭਾਰੀਆਂ ਭਾਰੀਆਂ ਰਕਮਾਂ ਖਰਚ ਕੇ ਹੱਥ ਲਿਖਤਾਂ ਇਕੱਠੀਆਂ ਕਰਨੀਆਂ ਕਿਸ ਕੰਮ ਜੇ ਉਨ੍ਹਾਂ ਉਪਰ ਸੋਧ ਕਾਰਜ ਨਹੀਂ ਕਰਵਾਉਣਾ, ਵਿਸ਼ੇਸ਼ ਕਰਕੇ ਜਦੋਂ ਇਸ ਕਾਰਜ ਦੀ ਲੋੜ ਵੀ ਅਤਿ ਦਰਜੇ ਦੀ ਹੋਵੇ । ਇਸ ਲਈ ਚਾਹੀਦਾ ਹੈ ਕਿ ਭ੍ਰਾਂਤੀ ਗ੍ਰਸਿਤ ਉਪਰ ਕਥਿਤ ਵਿਦਵਾਨ ਆਪਣਾ ਰਵੱਈਆ ਬਦਲ ਕੇ ਨੌਜਵਾਨਾਂ ਨੂੰ ਇਸ ਪਾਸੇ ਰੁਚਿਤ ਹੋਣ ਲਈ ਉਤਸਾਹਿਤ ਵੀ ਕਰਨ ਤੇ ਉਨ੍ਹਾਂ ਦੀ ਅਗਵਾਈ ਵੀ । ਏਕਾਧਿਕਾਰੀਕਰਣ ਦੀ ਭਾਵਨਾ ਕਿਸੇ ਵੀ ਤਰ੍ਹਾਂ ਪ੍ਰਸੰਸਾਯੋਗ ਨਹੀਂ ।

ਹੱਥ ਲਿਖਤ ਸਾਹਿਤ ਦਾ ਮਹੱਤਵ ਬਹੁਪੱਖੀ ਹੈ । ਪੰਜਾਬੀ ਸਾਹਿਤ ਦੇ ਇਤਿਹਾਸ ਦੀ ਜਦੋਂ ਵੀ ਗੱਲ ਤੁਰਦੀ ਹੈ ਤਾਂ ਅਕਸਰ ਇਹ ਸ਼ਿਕਾਇਤ ਕੀਤੀ ਜਾਂਦੀ ਹੈ ਕਿ ਇਹ ਅਜੇ ਤਕ ਉਥੇ ਖੜਾ ਹੈ ਜਿਥੇ ਡਾ. ਮੋਹਨ ਸਿੰਘ ਦੀਵਾਨਾ ਨੇ ਇਸਨੂੰ ਛੱਡਿਆ ਸੀ। ਇਹ ਧਾਰਣਾ ਇਸ ਕਰਕੇ ਪਰਪੱਕ ਹੁੰਦੀ ਗਈ ਕਿਉਂਕਿ ਜਿਨ੍ਹਾਂ ਸੋਮਿਆਂ ਦੀ ਵਰਤੋਂ ਡਾ: ਦੀਵਾਨਾ ਨੇ ਕੀਤੀ ਸੀ, ਮਗਰਲੇ ਸਾਹਿਤ ਇਤਿਹਾਸਕਾਰਾਂ ਨੇ ਵੀ ਥੋੜੇ ਬਹੁਤੇ ਫੇਰ ਬਦਲ ਨਾਲ ਉਹੋ ਹੀ ਜਾਣਕਾਰੀ ਦੁਹਰਾ ਦਿੱਤੀ ਅਤੇ ਨਵੇਂ ਸੋਮਿਆਂ ਤਕ ਪਹੁੰਚਣ ਦੀ ਕੋਸ਼ਿਸ਼ ਨਹੀਂ ਕੀਤੀ । ਪੰਜਾਬੀ ਸਹਿਤ ਇਤਿਹਾਸ ਦੀ ਅਪੂਰਣਤਾ ਉਨ੍ਹਾਂ ਚਿਰ ਪੂਰਣਤਾ ਵਿਚ ਨਹੀਂ ਬਦਲ ਸਕਦੀ ਜਿਨ੍ਹਾਂ ਚਿਰ ਸਾਰਾ ਹੱਥ ਲਿਖਤ ਆਪਣੇ ਭਰਵੇਂ ਅਧਿਐਨ ਸਮੇਤ ਇਸ ਦਾ ਅੰਗ ਨਹੀਂ ਬਣਦਾ । ਹੱਥ ਲਿਖਤ ਸਾਹਿਤ ਦੀ ਖੋਜ ਤੋਂ ਕਈ ਨਵੀਆਂ ਉਪਲਬਧੀਆਂ ਹੋਣ ਦੀ ਆਸ ਹੈ ਜਿਸ ਦੀ ਰੌਸ਼ਨੀ ਵਿਚ ਪੁਰਾਣੀਆਂ ਧਾਰਨਾਵਾਂ, ਤੱਥਾਂ ਅਤੇ ਰਸ ਮਾਨਤਾਵਾਂ ਵਿਚ ਸੋਧ ਜਾਂ ਪਰਿਵਰਤਨ ਦੀ ਗੁੰਜਾਇਸ਼

ਹੈ। ਭਾਸ਼ਾਈ ਪ੍ਰਯੋਗ ਤੋਂ ਵੀ ਹੱਥ ਲਿਖਿਤ ਸਾਹਿਤ ਵਿਚ ਕਈ ਵੰਨਗੀਆਂ ਮਿਲਦੀਆਂ ਹਨ। ਮੱਧਕਾਲ ਦੇ ਕਈ ਸਾਹਿਤਕਾਰ ਇਕ ਤੋਂ ਵੱਧ ਭਾਸ਼ਾਵਾਂ ਵਿਚ ਵੀ ਲਿਖਦੇ ਸਨ ਤੇ ਇਕ ਹੀ ਰਚਨਾ ਵਿਚ ਵਿਵਿਧ ਭਾਸ਼ਾਵਾਂ ਵੀ ਵਰਤਦੇ ਸਨ। ਇਸ ਲਈ ਵੱਖਰੀਆਂ ਵੱਖਰੀਆਂ ਭਾਸ਼ਾਈ ਪਰੰਪਰਾਵਾਂ, ਪੰਜਾਬੀ ਪਰਿਪੇਖ ਵਿਚ ਇਸ ਦਾ ਪੜਾਅ ਦਰ ਪੜਾਅ ਵਿਕਾਸ, ਬਦਲਦੀਆਂ ਸ਼ਬਦ ਸ਼ਣਤਰਾਂ ਅਤੇ ਅਰਥ-ਵਿਕਾਸ ਤੋਂ ਜਾਣੂ ਹੋਣ ਲਈ ਇਸ ਦਾ ਅਧਿਐਨ ਜ਼ਰੂਰੀ ਹੈ। ਇਸ ਤੋਂ ਬਿਨਾਂ ਗੁਰਮੁਖੀ ਲਿਪੀ ਦੇ ਵਿਕਾਸ, ਇਤਿਹਾਸ, ਚਿਤ੍ਰਕਾਰੀ, ਦਰਸ਼ਨ ਅਤੇ ਅਨੁਵਾਦ ਦੇ ਪ੍ਰਸੰਗ ਵਿਚ ਇਸ ਸਾਹਿਤ ਦੀ ਖੋਜ ਅਨਿਵਾਰੀ ਹੈ। ਲੋੜ ਇਸ ਗੱਲ ਦੀ ਹੈ ਕਿ ਤੱਥਮੂਲਕ ਖੋਜ ਲਈ ਖੋਜਕਾਰਾਂ ਨੂੰ ਜੋ ਵਿਹਾਰਕ ਕਿਸਮ ਦੀਆਂ ਸਮੱਸਿਆਵਾਂ ਆਉਂਦੀਆਂ ਹਨ, ਉਹ ਹਨ ਉਨ੍ਹਾਂ ਦੀ ਮੱਧਕਾਲੀ ਭਾਸ਼ਾ, ਭੂਗੋਲ, ਇਤਿਹਾਸ ਅਤੇ ਸਭਿਆਚਾਰ ਬਾਰੇ ਗਲਪ ਜਾਂ ਤੁੱਛ ਜਾਣਕਾਰੀ। ਮੇਰਾ ਜ਼ਾਤੀ ਵਿਸ਼ਵਾਸ ਹੈ ਕਿ ਸਿਰਫ਼ ਐਮ. ਏ. (ਪੰਜਾਬੀ) ਕਰਕੇ ਇਸ ਕਿਸਮ ਦੀ ਖੋਜ ਵਲ ਰੁਚਿਤ ਨਹੀਂ ਹੋਇਆ ਜਾ ਸਕਦਾ, ਇਸ ਕੰਮ ਲਈ ਉਪਰੋਕਤ ਗਿਆਨ ਖੇਤ੍ਰ ਦੀ ਨਿਕਟ ਵਾਕਫ਼ੀ ਵੀ ਅਤਿ ਲੋੜੀਂਦੀ ਹੈ। ਕੇਵਲ ਹੱਥ ਲਿਖਿਤ ਸਾਹਿਤ ਵਿਚੋਂ ਹੀ ਜਿਸ ਤਰ੍ਹਾਂ ਦੇ ਨਵੇਂ ਵਿਸ਼ੇ ਚੁਣੇ ਜਾ ਸਕਦੇ ਹਨ, ਡਾ. ਦੇਵਿੰਦਰ ਸਿੰਘ ਵਿਦਿਆਰਥੀ ਨੇ ਇਨ੍ਹਾਂ ਦੀ ਸੂਚੀ ਇਸ ਤਰ੍ਹਾਂ ਗਿਣਵਾਈ ਹੈ :

(1) ਨਵੇਂ ਲੱਭੇ ਕਵੀਆਂ ਦੀ ਸੰਪੂਰਨ ਰਚਨਾ ਦਾ ਮੁੱਲ-ਅੰਕਣ

(2) ਨਵੀਆਂ ਲੱਭੀਆਂ ਰਚਨਾਵਾਂ ਦੀ ਰੋਸ਼ਨੀ ਵਿਚ ਪੁਰਾਣੇ ਜਾਣੇ ਪਛਾਣੇ ਕਵੀਆਂ ਦਾ ਪੁਨਰ ਮੁਲਅੰਕਣ

(3) ਪਾਠਾਲੋਚਨ ਦੁਆਰਾ ਸ਼ੁੱਧ ਪਾਠ ਦੀ ਸਥਾਪਨਾ

(4) ਕਿਸੇ ਵਿਸ਼ਿਸ਼ਟ ਕਾਲ ਦੇ ਕਵੀਆਂ ਦਾ ਛੰਦ ਵਿਧਾਨ

(5) ਭਾਸ਼ਾ ਸ਼ਾਸਤ੍ਰੀ ਅਧਿਐਨ—ਕ੍ਰਮਿਕ ਗਤੀ ਦੇ ਰੂਪ ਵਿਚ ਸ਼ਬਦ-ਰਚਨਾ, ਸ਼ਬਦਾਰਥ ਜਾਂ ਸ਼ਬਦ-ਜੋੜਾਂ ਬਾਰੇ

(6) ਥੀਮਿਕ ਅਧਿਐਨ—ਥੀਮਾਂ ਦਾ ਕ੍ਰਮਿਕ ਵਿਕਾਸ ਅਤੇ ਮੁੱਖ ਪ੍ਰਵਿਰਤੀਆਂ ਆਦਿ ਦੇ ਟਾਕਰੇ

(7) ਤੁਲਨਾਤਮਕ ਅਧਿਐਨ ਕਵੀਆਂ ਦੀ ਚਿੰਤਨ ਸ਼ਕਤੀ ਅਤੇ ਸ਼ੈਲੀ ਦੇ ਭੇਦਾਂ ਵਿਚਕਾਰ

(8) ਕਿਸੇ ਵਿਸ਼ੇਸ਼ ਖੇਤਰ ਦੀਆਂ ਰਚਨਾਵਾਂ ਵਿਚ ਖੇਤਰੀ-ਤੱਤਾਂ ਦਾ ਅਧਿਐਨ

(9) ਕਿਸੇ ਵਿਸ਼ੇਸ਼ ਕਾਲ ਜਾਂ ਖੇਤਰ ਦੀਆਂ ਰਚਨਾਵਾਂ ਵਿਚ ਸ਼ਬਦਾਵਲੀ ਦੇ ਵਿਕਾਸ ਦਾ ਅਧਿਐਨ

(10) ਕਿਸੇ ਵਿਸ਼ੇਸ਼ ਖੇਤਰ ਦੀਆਂ ਰਚਨਾਵਾਂ ਵਿਚ ਵਰਤੀ ਗਈ ਬੋਲੀ ਦੇ ਆਧਾਰ ਤੇ ਇਤਿਹਾਸਕ ਵਿਆਕਰਣ

ਸਮੀਖਿਆ ਦਾ ਸਿੱਧਾ ਜਿਹਾ ਅਰਥ ਹੈ, ਕਿਸੇ ਵਿਚਾਰਧਾਰਾ, ਸੰਕਲਪ, ਵਾਦ ਮਾਡਲ ਜਾਂ ਸਕੂਲ ਨੂੰ ਆਧਾਰ ਬਣਾ ਕੇ ਕਿਸੇ ਇਕ ਲੇਖਕ ਜਾਂ ਵਿਸ਼ੇਸ਼ ਰਚਨਾ-ਪਾਠ ਦੀ ਵਿਆਖਿਆ। ਕੁਝ ਵਿਦਵਾਨਾਂ ਨੇ ਇਸ ਨੂੰ ਵਿਚਾਰਾਂ ਦੀ ਖੋਜ ਵੀ ਕਿਹਾ ਹੈ। ਪੰਜਾਬੀ ਵਿਚ ਏਹ ਜਿਹੇ ਕੰਮ ਦੀ ਸ਼ੁਰੂਆਤ ਹੋ ਚੁੱਕੀ ਹੈ ਅਤੇ ਆਸ ਕਰਨੀ ਚਾਹੀਦੀ ਹੈ ਕਿ ਭਵਿੱਖ ਵਿਚ ਇਹ ਨਾ ਸਿਰਫ਼ ਜਾਰੀ ਰਹੇਗੀ ਸਗੋਂ ਸਮ੍ਰਿਧ ਰੂਪ ਵਿਚ ਸਾਹਮਣੇ ਵੀ ਆਵੇਗੀ। ਸਮੀਖਿਆ ਲਈ ਸਬੰਧਿਤ ਵਿਚਾਰਧਾਰਾ, ਵਾਦ, ਮਾਡਲ ਜਾਂ ਸਕੂਲ ਦੀ ਵਿਸ਼ਾਲ ਸੂਝ ਜ਼ਰੂਰੀ ਹੈ ਅਤੇ ਨਾਲ ਹੀ ਉਹ ਵਿਹਾਰ ਰੂਪ ਵਿਚ ਉਸਨੂੰ ਪੰਜਾਬੀ ਰਚਨਾਵਾਂ ਉਪਰ ਲਾਗੂ ਕਰ ਸਕਣ ਦੀ ਸਮੱਰਥਾ ਵੀ ਰਖਦਾ ਹੋਵੇ।

ਪੰਜਾਬੀ ਵਿਚ ਉਚੇਰੀ ਖੋਜ ਦੀ ਸਥਿਤੀ ਬਾਰੇ ਆਪਣੇ ਇਕ ਲੇਖ ਵਿਚ ਡਾ. ਕਰਨੈਲ ਸਿੰਘ ਥਿੰਦ ਨੇ ਲਿਖਿਆ ਹੈ ਕਿ ਜਿਸ ਤੇਜ਼ੀ ਨਾਲ ਅਸੀਂ ਪੰਜਾਬੀ ਵਿਚ 'ਡਾਕਟਰ' ਪੈਦਾ ਕਰੀ ਜਾ ਰਹੇ ਹਾਂ, ਉਹ ਕਿਸੇ ਵੀ ਭਾਸ਼ਾ ਲਈ ਮਾਣ ਵਾਲੀ ਗੱਲ ਹੋ ਸਕਦੀ ਹੈ ਪਰ ਜਿਸ ਨੀਵੇਂ ਪੱਧਰ ਦੇ ਖੋਜ-ਪ੍ਰਬੰਧਾਂ ਨਾਲ ਸਾਡੀਆਂ ਯੂਨੀਵਰਸਿਟੀਆਂ ਦੀਆਂ ਲਾਇਬ੍ਰੇਰੀਆਂ ਦੇ ਰੈਫਰੈਂਸ ਸੈਕਸ਼ਨ ਭਰੇ ਜਾ ਰਹੇ ਹਨ, ਉਨ੍ਹਾਂ ਉਪਰ ਪਤਲੀ ਝਾਤ ਮਾਰਿਆਂ ਵੀ ਅੱਖਾਂ ਸ਼ਰਮ ਨਾਲ ਝੁਕ ਜਾਂਦੀਆਂ ਹਨ। ਉਨ੍ਹਾਂ ਅੱਗੇ ਲਿਖਿਆ ਹੈ ਕਿ ਕੁਝ ਇਕ ਤੱਥ ਤਾਂ ਇਸ ਕਦਰ ਹਾਸੋਹੀਣੇ ਹਨ ਕਿ ਇਨ੍ਹਾਂ ਨੂੰ ਸਾਹਮਣੇ ਲਿਆਉਣ ਤੇ ਦੁੱਖ ਹੁੰਦਾ ਹੈ। ਉਦਾਹਰਣ ਵਜੋਂ :

(1) ਇਕ ਵਿਦਵਾਨ ਲੇਖਕ ਨੇ ਅਜੇਹੀ ਰਚਨਾ ਉਪਰ ਥੀਸਿਸ ਲਿਖ ਕੇ ਪੀ.ਐਚ.ਡੀ. ਦੀ ਡਿਗਰੀ ਹਾਸਲ ਕੀਤੀ ਹੈ, ਉਹ ਰਚਨਾ ਪ੍ਰਮਾਣਿਕ ਰੂਪ ਵਿਚ ਕਿਤੇ ਵੀ ਉਪਲਬਧ ਨਹੀਂ।

(2) ਕੁਝ ਵਿਦਵਾਨ ਖੋਜੀ ਅਜਿਹੇ ਹਨ ਜਿਨ੍ਹਾਂ ਦੇ ਪੀ. ਐਚ. ਡੀ. ਲਈ ਪ੍ਰਸਤੁਤ ਕੀਤੇ ਗਏ ਖੋਜ-ਪ੍ਰਬੰਧ ਕਿਸੇ ਇਕ ਯੂਨੀਵਰਸਿਟੀ ਵਲੋਂ ਪ੍ਰਵਾਨ

ਨਾ ਹੋ ਸਕੇ। ਪਹਿਲੇ ਸਿਰਲੇਖ ਬਦਲ ਕੇ ਲਗਭਗ ਉਹੀ ਥੀਸਿਸ ਕਿਸੇ ਦੂਜੀ ਯੂਨੀਵਰਸਿਟੀ ਵਲੋਂ ਪ੍ਰਵਾਨ ਕਰਾਏ ਗਏ। ਇਨ੍ਹਾਂ ਵਿਚੋਂ ਇਕ ਦੇ ਪ੍ਰੀਖਿਅਕ ਨੇ ਆਪਣੀ ਰਿਪੋਰਟ ਵਿਚ ਲਿਖਿਆ ਸੀ ਕਿ ਇਸ ਥੀਸਿਸ ਨੂੰ ਕੋਈ ਵੀ ਸੋਧ ਇਸ ਯੋਗ ਨਹੀਂ ਬਣਾ ਸਕਦੀ ਕਿ ਇਹ ਪੀ.ਐਚ.ਡੀ. ਲਈ ਪ੍ਰਵਾਨ ਹੋ ਸਕੇ।

(3) ਕੁਝ ਨਿਗਰਾਨਾਂ ਅਧੀਨ ਪੀ. ਐਚ. ਡੀ. ਡਿਗਰੀ ਲਈ ਰਜਿਸਟਰ ਹੋਏ ਖੋਜ ਵਿਦਿਆਰਥੀਆਂ ਦੀ ਗਿਣਤੀ ਦੋ ਢਾਈ ਦਰਜਨ ਤੋਂ ਵੀ ਉਪਰ ਹੈ। ਇਨ੍ਹਾਂ ਵਿਚੋਂ ਬਹੁਤੇ ਖੋਜ-ਵਿਸ਼ੇ ਅਜਿਹੇ ਹਨ, ਜਿਨ੍ਹਾਂ ਨਾਲ ਨਿਗਰਾਨ ਦੀ ਵਿਸ਼ੇਸ਼ਗਤਾ ਨਾਲ ਕੋਈ ਦੂਰ ਦਾ ਵਾਸਤਾ ਨਹੀਂ।

(4) ਕਿਸੇ ਇਕੋ ਵਿਸ਼ੇ ਉਪਰ, ਵੱਖ ਵੱਖ ਖੋਜਕਾਰ ਇਕੋ ਯੂਨੀਵਰਸਿਟੀ ਤੋਂ ਦੋ ਵੱਖ ਵੱਖ ਯੂਨੀਵਰਸਿਟੀਆਂ ਤੋਂ ਪੀ.ਐਚ.ਡੀ. ਦੀਆਂ ਡਿਗਰੀਆਂ ਹਾਸਿਲ ਕਰ ਚੁੱਕੇ ਹਨ।

(5) ਕਾਫ਼ੀ ਵੱਡੀ ਗਿਣਤੀ ਅਜਿਹੇ ਖੋਜ-ਪ੍ਰਬੰਧਾਂ ਦੀ ਹੈ ਜਿਨ੍ਹਾਂ ਵਿਚ ਖੋਜ-ਵਿਧੀ ਦੇ ਘੱਟ ਤੋਂ ਘੱਟ ਨਿਯਮਾਂ ਦੀ ਪਾਲਣਾ ਵੀ ਨਹੀਂ ਕੀਤੀ ਗਈ।

(6) ਇਕ ਖੋਜ ਵਿਦਿਆਰਥੀ ਜਦ ਆਪਣਾ ਨਾਂ ਰਜਿਸਟਰ ਕਰਾਉਣ ਲਈ ਸਬੰਧਿਤ ਵਿਭਾਗ ਦੇ ਮੁਖੀ ਨੂੰ ਪਹਿਲੀ ਵਾਰ ਮਿਲਿਆ ਤਾਂ ਉਹ ਆਪਣਾ 400 ਪੰਨੇ ਦਾ ਖੋਜ-ਪ੍ਰਬੰਧ ਵੀ ਲਿਖ ਕੇ ਨਾਲ ਹੀ ਲੈ ਆਇਆ। ਪਰੰਤੂ ਤਿੰਨ ਸਾਲਾਂ ਪਿਛੋਂ ਉਹੀ ਥੀਸਿਸ ਸੋਧ ਕੇ ਮੁਲਅੰਕਣ ਲਈ ਪ੍ਰੀਖਿਅਕਾਂ ਪਾਸ ਭੇਜਿਆ ਗਿਆ ਤਾਂ ਉਹ ਪੀ. ਐਚ. ਡੀ. ਦੀ ਡਿਗਰੀ ਲਈ ਮਨਜ਼ੂਰ ਨਾ ਹੋ ਸਕਿਆ।

ਇਹ ਸਾਰੇ ਨੁਕਤੇ ਆਪੋ ਆਪਣੀ ਥਾਂ ਬੜੇ ਅਹਿਮ ਹਨ। ਅਸੀਂ ਇਨ੍ਹਾਂ ਵਿਚੋਂ ਕੁਝ ਕੁ ਬਾਰੇ ਥੋੜਾ ਥੋੜਾ ਹੋਰ ਵਿਚਾਰ ਕਰਾਂਗੇ ਅਤੇ ਨਵੇਂ ਨੁਕਤੇ ਵੀ ਸਾਹਮਣੇ ਰਖਾਂਗੇ। ਪਹਿਲਾਂ ਗੱਲ ਦੁਹਰ/ਤੀਹਰ/ਚੌਹਰ ਦੀ ਲੈਂਦੇ ਹਾਂ। ਪੰਜਾਬੀ ਦੇ ਸੀਮਿਤ ਜੇਹੇ ਦਾਇਰੇ ਵਿਚ ਖੋਜ-ਕਾਰਜ ਸ਼ੁਰੂ ਹੋਇਆ, ਬਹੁਤਾ ਸਮਾਂ ਨਹੀਂ ਗੁਜ਼ਰਿਆ ਪਰ ਖੋਜ ਪ੍ਰਤੀ ਸਾਂਝੀ ਗੈਰ-ਜ਼ਿੰਮੇਵਾਰਾਨਾ ਅਤੇ ਗੈਰ-ਸੰਜੀਦਾ ਪਹੁੰਚ ਕਾਰਣ ਇਸ ਵਿਚ ਦੁਹਰ/ਤੀਹਰ ਆਉਣੀ ਸ਼ੁਰੂ ਹੋ ਗਈ ਹੈ। ਮਿਸਾਲ ਵਜੋਂ ਅਸੀਂ ਵੇਖਦੇ ਹਾਂ ਕਿ ਆਧੁਨਿਕ ਪੰਜਾਬੀ ਕਾਵਿ ਬਾਰੇ ਚਾਰ ਖੋਜ-ਪ੍ਰਬੰਧ, ਵਿਚਾਰਧਾਰਾਈ ਆਧਾਰ, ਰੂਪਾਤਮਕ

ਪ੍ਰਵਿਰਤੀਆਂ ਅਤੇ ਵਿਕਾਸ ਪ੍ਰਵਾਨ ਹੋ ਚੁਕੇ ਹਨ ਅਤੇ ਇਨ੍ਹਾਂ ਵਿਚੋਂ ਤਿੰਨ ਛਪ ਵੀ ਚੁੱਕੇ ਹਨ। ਗਹੁ ਨਾਲ ਵੇਖੀਏ ਤਾਂ ਇਨ੍ਹਾਂ ਥੀਹਾਂ ਵਿਚ ਕਾਫ਼ੀ ਸਾਂਝੀ ਸਾਮੱਗਰੀ ਦਿੱਸ ਆਵੇਗੀ। ਵਿਚਾਰਧਾਰਾਈ ਆਧਾਰ ਵਾਲੇ ਖੋਜਕਾਰ ਨੇ ਵਿਚਾਰਧਾਰਾਈ ਅਧਾਰਾਂ ਦੀ, ਪ੍ਰਵਿਰਤੀਆਂ ਅਤੇ ਵਿਕਾਸ ਵਾਲੇ ਖੋਜਕਾਰਾਂ ਨੇ ਵਸਤੂ ਅਤੇ ਰੂਪ ਦੋਹਾਂ ਦੇ ਵਿਕਾਸ ਨੂੰ ਉਜਾਗਰ ਕੀਤਾ ਹੈ। ਉਂਜ ਵੀ ਵਿਕਾਸ ਵਿਚ ਪ੍ਰਵਿਰਤੀਆਂ ਦੀ ਗੱਲ ਆਵੇਗੀ ਅਤੇ ਪ੍ਰਵਿਰਤੀਆਂ ਦੀ ਗੱਲ ਵਿਕਾਸ ਤੋਂ ਬਿਨਾਂ ਅਧੂਰੀ ਰਹੇਗੀ। ਭਾਈ ਗੁਰਦਾਸ ਬਾਰੇ ਲਿਖੇ ਗਏ ਖੋਜ-ਪ੍ਰਬੰਧਾਂ ਦੀ ਗੱਲ ਵੀ ਇਸੇ ਜ਼ਿਮਨ ਵਿਚ ਵਿਚਾਰੀ ਜਾ ਸਕਦੀ ਹੈ। ਸੋਧ ਪ੍ਰਬੰਧ ਹਨ, ਵਾਰਾਂ ਦਾ ਆਲੋਚਨਾਤਮਕ ਅਧਿਐਨ, ਬਿੰਬ ਵਿਧਾਨ, ਮਿਥਕ ਅਧਿਐਨ, ਗੁਰਮਤਿ ਵਿਚਾਰਧਾਰਾ ਅਤੇ ਭਾਸ਼ਾ। ਇਹ ਸਾਰੇ ਉਪ-ਅੰਗ ਆਮ ਕਰਕੇ ਆਲੋਚਨਾਤਮਕ ਅਧਿਐਨ ਦੇ ਅੰਤਰਗਤ ਹੀ ਰਖ ਲਏ ਜਾਂਦੇ ਹਨ ਅਰਥਾਤ ਇਸ ਅਧਿਐਨ ਵਿਚ ਕਾਵਿ ਦੇ ਬਹੁਤੇ ਪੱਖ ਆ ਜਾਂਦੇ ਹਨ। ਨਾਲੇ ਭਾਈ ਗੁਰਦਾਸ ਦੀਆਂ ਲੈ ਦੇ ਕੇ ਉਹੀ 39 ਹਨ, ਅਧਿਐਨ ਪ੍ਰਸੰਗ ਵਿਚ ਫ਼ਰਕ ਕੇਵਲ ਵਿਸਤਾਰ ਜਾਂ ਸੀਮਾ-ਬੱਧਤਾ ਦਾ ਹੈ। ਇਹ ਦੁਹਰਾਅ ਹੋਰਨਾਂ ਖੋਜ-ਖੇਤਰਾਂ ਵਿਚ ਵੀ ਵੇਖਿਆ ਜਾ ਸਕਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਕ ਵਿਸ਼ੇ ਉਪਰ ਇਕ ਤੋਂ ਵੱਧ ਖੋਜ-ਪ੍ਰਬੰਧ ਨਹੀਂ ਲਿਖੇ ਜਾ ਸਕਦੇ ਪਰ ਸ਼ਰਤ ਕੇਵਲ ਨਵੀਨਤਾ ਦੀ ਹੈ। ਜਿਸ ਅਧਿਐਨ ਵਿਚ ਕੋਈ ਨਵੀਂ ਦਿਸ਼ਾ, ਨਵੀਂ ਦ੍ਰਿਸ਼ਟੀ, ਨਵੀਂ ਧਾਰਨਾ ਜਾਂ ਨਵਾਂ ਤੱਥ ਨਹੀਂ, ਉਹ ਖੋਜ-ਪ੍ਰਬੰਧ ਖੋਜ ਦੇ ਬੁਨਿਆਦੀ ਆਸ਼ੇ ਦੇ ਅਨੁਕੂਲ ਨਹੀਂ ਕਿਹਾ ਜਾ ਸਕਦਾ। ਨਾਲੇ ਪੰਜਾਬੀ ਵਿਚ ਅਜੇ ਖੋਜ-ਵਿਸ਼ਿਆਂ ਦਾ ਕੋਈ ਸੰਕਟ ਪੈਦਾ ਨਹੀਂ ਹੋਇਆ, ਸਗੋਂ ਇਸ ਵਿਚ ਤਾਂ ਖੋਜ-ਕਾਰਜ ਦੀ ਏਨੀ ਗੁੰਜਾਇਸ਼ ਹੈ ਕਿ ਦੁਹਰਾਅ ਛਡ ਰਲਦੇ ਮਿਲਦੇ ਵਿਸ਼ੇ ਵੀ ਛੱਡੇ ਜਾ ਸਕਦੇ ਹਨ। ਲੋੜ ਕੇਵਲ ਨੇਕ-ਨੀਅਤੀ ਅਤੇ ਸੰਜੀਦਗੀ ਦੀ ਹੈ।

ਖੋਜ-ਪ੍ਰਬੰਧਾਂ ਵਿਚ ਘੱਟ ਤੋਂ ਘੱਟ ਖੋਜ ਵਿਧੀ ਦੇ ਨੇਮਾਂ ਦੀ ਪਾਲਣਾ ਨ ਹੋਣੀ ਵੀ ਕਾਫ਼ੀ ਸਹੀ ਹੈ ਕਿਉਂਕਿ ਅਜ ਤੋਂ ਅਠ ਦਸ ਸਾਲ ਪਹਿਲਾਂ ਖੋਜਕਾਰਾਂ ਨੂੰ ਨ ਤੇ ਖੋਜ ਵਿਧੀ ਦਾ ਕੋਈ ਗਿਆਨ ਸੀ ਤੇ ਨਾ ਹੀ ਇਸ ਦੀ ਪਾਲਣਾ ਦੀ ਕੋਈ ਚੇਤਨਾ। ਉਦੋਂ ਦੀ ਖੋਜ-ਵਿਧੀ ਸਿਰਫ਼ "ਸਹਾਇਕ ਪੁਸਤਕ ਸੂਚੀ" ਤਕ ਹੀ ਰਹਿੰਦੀ ਸੀ ਜਿਸ ਵਿਚ ਲੇਖਕ ਅਤੇ ਕਿਤਾਬ ਦਾ ਨਾਂ ਦੇ ਕੇ ਇਸ ਨੂੰ ਮੁਕੰਮਲ ਹੋਇਆ ਸਮਝ ਲਿਆ ਜਾਂਦਾ ਸੀ। ਇਸ ਪੁਸਤਕ ਸੂਚੀ ਵਿਚ ਵੀ ਪ੍ਰਕਾਸ਼ਿਤ ਕਿਤਾਬਾਂ, ਹੱਥ ਲਿਖਤਾਂ ਅਤੇ ਰਿਸਾਲੇ ਇਕਠੇ ਹੀ ਦੇ ਦਿਤੇ ਜਾਂਦੇ ਸਨ। ਪਗ-ਟਿਪਣੀਆਂ ਵੀ ਆਪ ਆਪਣੀ ਮਰਜ਼ੀ ਮੁਤਾਬਿਕ ਦਿਤੀਆਂ ਜਾਂਦੀਆਂ ਸਨ। ਸੰਕੇਤਾਵਲੀ ਦੀ

ਵਰਤਾਂ ਕੋਈ ਨਹੀਂ ਸੀ ਜਾਣਦਾ । ਅਨੁਕ੍ਰਮਣਿਕਾ ਕੋਈ ਨਹੀਂ ਸੀ ਬਣਾਉਂਦਾ । ਖੋਜਕਾਰ ਕੰਮ ਖ਼ਤਮ ਕਰਕੇ ਵੀ ਖੋਜ ਵਿਧੀ ਤੋਂ ਅਣਜਾਣ ਹੀ ਰਹਿੰਦੇ । ਡਾ. ਪਿਆਰਾ ਸਿੰਘ ਦੇ ਪੰਜਾਬੀ ਸੋਧ ਦੀਆਂ ਪ੍ਰਾਪਤੀਆਂ ਊਣਤਾਈਆਂ ਬਾਰੇ ਅਤੇ ਖੋਜੀਆਂ ਦੀ ਖੋਜ ਵਿਧੀ ਦੀ ਅਲਖ ਚੇਤਨਾ ਬਾਰੇ 'ਖੋਜ ਦਰਪਣ' ਵਿਚ ਛਪੇ ਲੇਖਾਂ ਵਿਚ ਕਈ ਗੱਲਾ ਲੜੀਂਡਿਆਂ ਤੋਂ ਘੱਟ ਨਹੀਂ । ਹੁਣ ਹਾਲਤ ਅੱਗੇ ਨਾਲੋਂ ਸੁਧਰ ਗਈ ਹੈ ਪਰ ਅਜੇ ਵੀ ਇਸ ਸੁਧਾਰ ਦੀ ਕਾਫ਼ੀ ਗੁੰਜਾਇਸ਼ ਹੈ ।

ਨਿਗਰਾਨਾਂ ਕੋਲ ਖੋਜ-ਵਿਦਿਆਰਥੀਆਂ ਦੀ ਗਿਣਤੀ ਦੀ ਗੱਲ ਵੀ ਕਾਫ਼ੀ ਸਹੀ ਹੈ । ਜ਼ਿਆਦਾ ਗਿਣਤੀ ਹੋਣ ਕਾਰਨ ਵਿਦਿਆਰਥੀ ਜੋ ਖੋਜ-ਵਿਸ਼ੇ ਬਹੁ-ਤਾਂਤ੍ਰੀ ਹੁੰਦੇ ਸਨ, ਇਸ ਲਈ ਇਕ ਵਿਦਵਾਨ ਕੋਲੋਂ ਸਭ-ਕਾਂਤੀ ਵਿਸ਼ਮਕਤਾ ਦੀ ਆਸ ਰੱਖਣੀ ਤਰਕ-ਸੰਮਤ ਨਹੀਂ । ਹੁਣ ਸੀਮਾ-ਬੱਧਤਾ ਦਾ ਜ਼ਮਾਨਾ ਹੈ, ਫੈਲਾਵੇ ਦਾ ਨਹੀਂ । ਹੁਣ ਅਧਿਆਪਕਾਂ ਕੋਲ ਖੋਜ ਵਿਦਿਆਰਥੀਆਂ ਦੀ ਗਿਣਤੀ ਨਿਸ਼ਚਿਤ ਹੋ ਜਾਣ ਨਾਲ, ਆਸ ਕਰਨੀ ਚਾਹੀਦੀ ਹੈ ਕਿ ਅੱਗੇ ਨਾਲੋਂ ਬਿਹਤਰ ਅਤੇ ਸਾਰਥਕ ਕੰਮ ਹੋ ਸਕੇਗਾ,

ਖੋਜ ਪ੍ਰਕ੍ਰਿਆ ਦਾ ਬੁਨਿਆਦੀ ਤੇ ਪਹਿਲਾ ਪਹਿਲਾ ਪੜਾਅ ਖੋਜ ਵਿਸ਼ੇ ਦੀ ਚੋਣ ਦਾ ਹੈ । ਜਿੰਨਾਂ ਖੋਜ ਵਿਸ਼ਾ ਮੌਲਿਕ, ਸਾਰਥਕ ਅਤੇ ਗੌਰਵਸ਼ਾਲੀ ਹੋਵੇਗਾ, ਉਨ੍ਹਾਂ ਹੀ ਸਧਕਾਫਜ਼ ਮੌਲਿਕ, ਸਾਰਥਕ ਅਤੇ ਗੌਰਵ ਵਾਲਾ ਹੋਵੇਗਾ । ਪੰਜਾਬੀ ਸਾਹਿਤ ਜਗਤ ਵਿਚ ਜਿਹੜੇ ਸੋਧ ਵਿਸ਼ੇ ਹੁਣ ਤਕ ਚੁਣੇ ਗਏ ਹਨ, ਉਨ੍ਹਾਂ ਵਿਚੋਂ ਕਿੰਨੇ ਕੁ ਸਾਹਿਤਿਕ ਹਨ ਅਤੇ ਕਿੰਨੇ ਕੁ ਅਣ ਸਾਹਿਤਿਕ ? ਇਸ ਸੰਬੰਧੀ ਇਕ ਟਿਪਣੀ ਅਸੀਂ ਪਿਛੇ ਦੇ ਆਏ ਹਾਂ । ਖੋਜ ਵਿਸ਼ੇ ਦੀ ਚੋਣ ਕਿਵੇਂ ਹੁੰਦੀ ਹੈ ? ਇਸ ਸੰਬੰਧੀ ਡਾ. ਕਰਨੈਲ ਸਿੰਘ ਥਿੰਦ ਦੀ ਇਹ ਟਿਪਣੀ ਦਿਲਚਸਪੀ ਤੋਂ ਖ਼ਾਲੀ ਨਹੀਂ ਹੋਵੇਗੀ, "ਇਕ ਉਮੀਦਵਾਰ ਆਪਣਾ ਨਾਂ ਪੀ. ਐਚ. ਡੀ. ਲਈ ਰਜਿਸਟਰ ਕਰਾਉਣ ਲਈ ਯੂਨੀਵਰਸਿਟੀ ਦੇ ਸੰਬੰਧਿਤ ਵਿਭਾਗ ਦੇ ਮੁਖੀ ਪਾਸ ਜਾਂਦਾ ਹੈ । ਉਸਨੂੰ ਪੁਛਿਆ ਜਾਂਦਾ ਹੈ ਕਿ ਉਸਦੀ ਦਿਲਚਸਪੀ ਭਾਸ਼ਾ ਜਾਂ ਸਾਹਿਤ ਦੇ ਕਿਸ ਖੇਤਰ ਵਿਚ ਹੈ ਤਾਂ ਉੱਤਰ ਹੁੰਦਾ ਹੈ ਕਿ ਉਹ ਕਿਸੇ ਵੀ ਵਿਸ਼ੇ ਉਪਰ ਖੋਜ ਕਰ ਸਕਦਾ ਹੈ । ਉਸਨੂੰ ਕਿਸੇ ਵਿਸ਼ੇ ਨਾਲ ਸੰਬੰਧਿਤ ਪੁਸਤਕਾਂ ਪੜ੍ਹ ਕੇ ਕੁਝ ਮਹੀਨਿਆਂ ਪਿਛੋਂ ਦੁਬਾਰਾ ਆਉਣ ਦਾ ਸੁਝਾਅ ਦਿੱਤਾ ਜਾਂਦਾ ਹੈ । ਉਹ ਸਮਝਦਾ ਹੈ ਕਿ ਉਸਨੂੰ ਯੋਗ ਅਗਵਾਈ ਨਹੀਂ ਮਿਲੀ, ਇਸ ਲਈ ਉਹ ਕਈ ਸਿਫ਼ਾਰਿਸ਼ ਲੱਭ ਕੇ ਕਿਸੇ ਦੂਜੀ ਯੂਨੀਵਰਸਿਟੀ ਦੇ ਸੰਬੰਧਿਤ ਵਿਭਾਗ ਦੇ ਅਧਿਅਕਸ਼ ਪਾਸ ਪੁੱਜ ਜਾਂਦਾ ਹੈ । ਪਹਿਲਾਂ ਹੀ ਤਿਆਰ ਰੱਖੀ ਵਿਸ਼ਿਆਂ ਦੀ ਲੰਮੀ ਲਿਸਟ ਵਿਚੋਂ ਉਹ ਆਪਣੇ ਸਿਫ਼ਾਰਿਸ਼ੀ ਦੀ ਮਦਦ ਨਾਲ ਇਕ ਵਿਸ਼ਾ

ਚੁਣ ਲੈਂਦਾ ਹੈ। ਯੂਨੀਵਰਸਿਟੀ ਕੈਫੇਟੇਰੀਆ ਵਿਚ ਇਕ ਦੋ ਹੋਰ ਸਾਥੀਆਂ ਦੀ ਮਦਦ ਨਾਲ ਦੋ ਢਾਈ ਘੰਟਿਆਂ ਵਿਚ ਉਹ ਆਪਣੇ ਚੁਣੇ ਹੋਏ ਵਿਸ਼ੇ ਦੀ ਰੂਪ ਰੇਖਾ ਤਿਆਰ ਕਰ ਲੈਂਦਾ ਹੈ।"5 ਹੁਣ ਪਾਠਕ ਆਪ ਹੀ ਅੰਦਾਜ਼ਾ ਕਰ ਸਕਦੇ ਹਨ ਕਿ ਜਲਦਬਾਜ਼ੀ ਵਾਲੀ ਇਹ ਪ੍ਰਕ੍ਰਿਆ ਕਿੰਨੀ ਕੁ ਵਿਗਿਆਨਕ ਹੋ ਸਕਦੀ ਹੈ। ਇਹ ਕਾਰਨ ਹੈ ਕਿ ਜਿਹੜੇ ਸੋਧ ਪ੍ਰਬੰਧ ਹੁਣ ਤਕ ਪੀ. ਐਚ. ਡੀ. ਲਈ ਸਵੀਕਾਰ ਕੀਤੇ ਜਾ ਚੁੱਕੇ ਹਨ ਉਨ੍ਹਾਂ ਵਿਚ ਕਈ ਤਰੁਟੀਆਂ ਦਿਸ ਆਉਂਦੀਆਂ ਹਨ। ਕਈਆਂ ਵਿਚ ਇਸ ਗੱਲ ਦਾ ਬਿਲਕੁਲ ਧਿਆਨ ਨਹੀਂ ਰੱਖਿਆ ਗਿਆ ਕਿ ਕੀ ਇਹ ਵਿਸ਼ਾ ਪੀ. ਐਚ. ਡੀ. ਦੇ ਵਿਸ਼ੇ ਵਜੋਂ ਨਿਭ ਸਕੇਗਾ ? ਜੇ ਨਿਭ ਸਕੇਗਾ ਤਾਂ ਕੀ ਇਸਦੀ ਕੋਈ ਸਾਹਿਤਕ ਸਾਰਥਕਤਾ ਹੈ ? ਕੀ ਖੋਜਕਾਰ ਇਸ ਵਿਚ ਕੋਈ ਨਵੀਂ ਉਪਲਬਧੀ ਪੇਸ਼ ਕਰ ਸਕੇਗਾ ? ਆਦਿ। ਜਿਨ੍ਹਾਂ ਸੋਧ ਪ੍ਰਬੰਧਾਂ ਬਾਰੇ ਅਸੀਂ ਚਰਚਾ ਕਰਨੀ ਚਾਹੁੰਦੇ ਹਾਂ ਉਨ੍ਹਾਂ ਵਿਚੋਂ ਇਕ ਹੈ 'ਪ੍ਰਿੰ. ਤੇਜਾ ਸਿੰਘ ਦੀ ਨਿਬੰਧਕਾਰੀ'। ਇਹ ਗੱਲ ਸਰਬ ਵਿਦਿਤ ਹੈ ਕਿ ਪ੍ਰਿੰ. ਤੇਜਾ ਸਿੰਘ ਦੇ ਨਿਬੰਧਾਂ ਦੀ ਗਿਣਤੀ ਕੁਲ ਮਿਲਾ ਕੇ ਮਸਾਂ 15 ਕੁ ਹੀ ਹੈ ਅਤੇ ਉਸਦੇ ਹਰ ਨਿਬੰਧ ਵੀ ਅਜੇਹੇ ਨਹੀਂ ਹਨ ਜਿਨ੍ਹਾਂ ਤੋਂ ਪੰਜਾਬੀ ਸੰਸਾਰ ਪਹਿਲਾਂ ਜਾਣੂ ਨਾ ਹੋਵੇ। ਉਸਦੇ ਇਨ੍ਹਾਂ ਨਿਬੰਧਾਂ ਵਿਚ ਕਲਾ ਜੁਗਤਾਂ ਵੀ ਇਕੋ ਜੇਹੀਆਂ ਹੀ ਹਨ ਅਤੇ ਵਿਸ਼ੇ ਵੀ ਸੀਮਿਤ ਜਾਂ ਥੋੜੇ ਬਹੁਤੇ ਫਰਕ ਨਾਲ ਇਕ ਹੀ ਵਰਗ ਦੇ ਹਨ। ਇਸ ਸੂਰਤ ਵਿਚ ਖੋਜਕਾਰ ਬੇਲੋੜੀ ਭਰਤੀ ਨਾਲ ਹੀ ਥੀਸਿਸ ਦਾ ਢਿੱਡ ਭਰੇਗਾ ਅਤੇ ਇਸ ਤਰ੍ਹਾਂ ਹੀ ਹੋਇਆ ਹੈ। ਇਕ ਹੋਰ ਖੋਜ ਨਿਬੰਧ ਦਾ ਸਿਰਲੇਖ ਹੈ, 'ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁਰਮਤਿ ਵਿਚਾਰਧਾਰਾ ਦਾ ਅਧਿਐਨ'। ਇਹ ਗੱਲ ਬੀ. ਏ. ਤਕ ਪੰਜਾਬੀ ਪੜ੍ਹੇ ਵਿਦਿਆਰਥੀ ਨੂੰ ਪਤਾ ਹੁੰਦਾ ਹੈ ਕਿ ਭਾਈ ਗੁਰਦਾਸ ਦੀਆਂ ਵਾਰਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਧਿਆਤਮਕ ਮੇਸ ਦੀ ਕੁੰਜੀ ਕਿਹਾ ਜਾਂਦਾ ਹੈ। ਜੇ ਕੋਈ ਜ਼ਰਾ ਸਿਆਣਾ ਵਿਦਿਆਰਥੀ ਹੈ ਤਾਂ ਉਹ ਇਹ ਵੀ ਜਾਣਦਾ ਹੈ ਕਿ ਅਜੇਹਾ ਕਿਉਂ ਕਿਹਾ ਜਾਂਦਾ ਹੈ। ਹੁਣ ਸੁਆਲ ਪੈਦਾ ਹੁੰਦਾ ਹੈ ਕਿ ਇਸ ਦ੍ਰਿਸ਼ਟੀ ਤੋਂ ਖੋਜ ਤਲਬ ਦਾ ਕਿਹੜਾ ਮਸਲਾ ਬਾਕੀ ਰਹਿ ਜਾਂਦਾ ਹੈ ? ਸਿਵਾਇ ਇਸ ਗੱਲ ਦੇ ਕਿ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਸਮਭਾਈ ਸਤਰਾਂ ਇਕੱਠੀਆਂ ਕੀਤੀਆਂ ਜਾਣ, ਪਰ ਮਹਿਜ਼ ਤੁਕਾਂ ਇਕਠੀਆਂ ਕਰਨੀਆਂ ਖੋਜ ਨਹੀਂ ਹੋ ਸਕਦੀ। ਇਸ ਦੇ ਨਾਲ ਜੁੜਦਾ ਪ੍ਰਸ਼ਨ ਹੀ ਇਹ ਹੈ ਕਿ ਜੇ ਖੋਜ-ਤਲਬ ਮਸਲਾ ਹੀ ਨਹੀਂ ਤਾਂ ਖੋਜ-ਪ੍ਰਬੰਧ ਕਿਸ ਦੇ ਸਹਾਰੇ ਉਸਰੇਗਾ। ਉਪਰ ਅਸੀਂ ਵਿਸ਼ੇ ਦੀ ਸਾਹਿਤਿਕ ਸਾਰਥਕਤਾ ਦੀ ਗੱਲ ਕੀਤੀ ਸੀ। ਨਾਵਲ ਸੰਬੰਧੀ ਇਕ ਸੋਧ-ਪ੍ਰਬੰਧ ਦਾ ਵਿਸ਼ਾ ਹੈ, 'ਪੰਜਾਬੀ ਨਾਵਲ ਵਿਚ ਦੰਪਤੀ ਜੀਵਨ'। ਇਸ ਦੀ ਸਾਹਿਤਿਕ ਸਾਰਥਕਤਾ ਕੀ ਹੈ ? ਫਿਲਹਾਲ ਤਾਂ ਇਹ ਗੱਲ

ਮੇਰੇ ਲਈ ਇਕ ਬੁਝਾਰਤ ਤੋਂ ਵੱਧ ਕੁਝ ਨਹੀਂ ।

ਕਿਸੇ ਲੇਖਕ, ਇਲਾਕੇ, ਧਾਰਾ ਜਾਂ ਕਾਲ ਖੰਡ ਦੀ ਦੇਣ ਸੰਬੰਧ ਵੀ ਪੰਜਾਬੀ ਸਾਹਿਤਿਕ ਜਗਤ ਵਿਚ ਕਾਫ਼ੀ ਧੁੰਦਲਾਹਟ ਪਾਈ ਜਾਂਦੀ ਹੈ। ਜਿੰਨੇ ਕੁ ਸੋਧ-ਪ੍ਰਬੰਧ ਮੈਂ ਵੇਖ ਸਕਿਆ ਹਾਂ, ਉਨ੍ਹਾਂ ਤੋਂ ਇਹ ਗੱਲ ਪ੍ਰਮਾਣਿਤ ਹੁੰਦੀ ਹੈ ਕਿ ਖੋਜਕਾਰਾਂ ਨੇ "ਦੇਣ" ਦਾ ਅਰਥ ਕੇਵਲ ਸਰਵੇਖਣ ਹੀ ਲਿਆ ਹੈ ਅਤੇ ਇਸ ਵਿਚ ਉਹ ਸਭ ਊਟ ਪਟਾਂਗ ਚੀਜ਼ਾਂ ਨੂੰ ਸ਼ਾਮਿਲ ਕਰਦੇ ਚਲੇ ਗਏ ਹਨ। 'ਮਾਲਵੇ ਦਾ ਕਿੱਸਾ ਕਾਵਿ' ਅਤੇ 'ਜ਼ਿਲਾ ਫ਼ੀਰੋਜ਼ਪੁਰ ਦੀ ਪੰਜਾਬੀ ਸਾਹਿਤ ਨੂੰ ਦੇਣ' ਸੰਬੰਧੀ ਟਿਪਣੀ ਕਰਦਿਆਂ ਡਾ. ਕੇਸਰ ਸਿੰਘ ਕੇਸਰ ਨੇ ਲਿਖਿਆ ਹੈ ਕਿ ਇਨ੍ਹਾਂ ਵਿਸ਼ਿਆਂ ਉਪਰ ਖੋਜ ਕਰਨ ਵਾਲੇ ਖੋਜੀਆਂ ਨੇ ਅਜੇਹੀਆਂ ਰਚਨਾਵਾਂ ਨੂੰ ਵੀ ਕਿੱਸਿਆਂ ਵਿਚ ਸ਼ਾਮਿਲ ਕਰ ਲਿਆ ਹੈ ਜਿਨ੍ਹਾਂ ਵਿਚ ਤੁਕਬੰਦੀ ਤੋਂ ਸਿਵਾ ਕਵਿਤਾ ਵਾਲੀ ਕੋਈ ਗੱਲ ਵੀ ਨਹੀਂ[16] ਮੇਰਾ ਜ਼ਾਤੀ ਵਿਸ਼ਵਾਸ ਹੈ ਕਿ ਦੇਣ ਤੋਂ ਮਤਲਬ ਕੇਵਲ ਸਰਵੇਖਣ ਨਹੀਂ ਲਿਆ ਜਾਣਾ ਚਾਹੀਦਾ ਸਗੋਂ ਇਸ ਵਿਚ ਵਿਸ਼ੇਸ਼ ਲੇਖਕ, ਖਿੱਤਿਆਂ, ਧਾਰਾਵਾਂ ਜਾਂ ਕਾਲ-ਖੰਡ ਦੀਆਂ ਵਿਲੱਖਣਤਾਵਾਂ ਜਾਂ ਵਿਸ਼ੇਸ਼ਤਾਵਾਂ ਉਪਰ ਹੀ ਬਲ ਦਿਤਾ ਜਾਣਾ ਚਾਹੀਦਾ ਹੈ ਜੋ ਉਸਨੂੰ ਦੂਸਰੇ ਲੇਖਕਾਂ, ਖਿਤਿਆਂ, ਧਾਰਾਵਾਂ ਜਾਂ ਕਾਲ-ਖੰਡਾਂ ਨਾਲੋਂ ਨਿਖੇੜਦੀਆਂ ਹਨ ਅਤੇ ਇਨ੍ਹਾਂ ਦੇ ਪਿੱਛੇ ਕਿਹੜੇ ਕਿਹੜੇ ਕਾਰਣ ਕਾਰਜਸ਼ੀਲ ਹਨ। ਦੇਣ ਦਾ ਰਹੱਸ ਵਿਲੱਖਣਤਾਵਾਂ ਲੱਭਣ, ਕਾਰਣਾਂ ਦੀ ਭਾਲ ਕਰਨ ਅਤੇ ਉਨ੍ਹਾਂ ਦੇ ਪ੍ਰਭਾਵ ਉਲੀਕਣ ਵਿਚ ਛੁਪਿਆ ਹੈ।

ਜਿਥੋਂ ਤਕ ਖੇਤਰੀ ਅਧਿਐਨ ਜਾਂ ਕਿਸੇ ਇਕ ਜ਼ਿਲੇ ਖਿੱਤੇ ਨੂੰ ਇਕਾਈ ਬਣਾ ਕੇ ਉਨ੍ਹਾਂ ਉਪਰ ਸੋਧ ਵਿਸ਼ਾ ਚੁਨਣ ਜਾਂ ਪ੍ਰਵਾਨ ਕਰਨ ਦਾ ਸੰਬੰਧ ਹੈ, ਇਸ ਬਾਰੇ ਮੇਰਾ ਦ੍ਰਿਸ਼ਟੀਕੋਣ ਨਾਂਹਪੱਖੀ ਹੈ। ਮੇਰਾ ਖਿਆਲ ਹੈ ਕਿ ਭਾਸ਼ਾ ਵਿਗਿਆਨ ਅਤੇ ਇਕ ਹੱਦ ਤਕ ਸਭਿਆਚਾਰਕ ਅਧਿਐਨ ਨੂੰ ਛੱਡ ਕੇ ਸਾਹਿਤ ਦੇ ਸੰਦਰਭ ਵਿਚ ਪੰਜਾਬੀ ਵਿਚ ਅਜੇਹੇ ਅਧਿਐਨ ਦੀ ਕੋਈ ਸਾਰਥਕਤਾ ਨਹੀਂ ਹੈ। ,ਮਾਲਵੇ ਦਾ ਕਿੱਸਾ ਕਾਵਿ' ਅਤੇ 'ਜ਼ਿਲਾ ਫ਼ੀਰੋਜ਼ਪੁਰ ਦੀ ਪੰਜਾਬੀ ਸਾਹਿਤ ਨੂੰ ਦੇਣ ਅਜੇਹੇ ਵਿਸ਼ੇ ਹਨ ਜੋ ਖੇਤਰੀ ਖੋਜ ਉਪਰ ਆਧਾਰਿਤ ਹਨ। ਇਨ੍ਹਾਂ ਦੋਹਾਂ ਸੋਧ-ਪ੍ਰਬੰਧਾਂ ਵਿਚ ਮਿਲਦੀ ਇਕ ਸਾਂਝੀ ਊਣਾਈ ਵੱਲ ਪਿੱਛੇ ਸੰਕੇਤ ਕੀਤਾ ਜਾ ਚੁੱਕਾ ਹੈ। ਇਥੇ ਤਕ ਹੋਰ ਪ੍ਰਸ਼ਨ ਬਾਰੇ ਵੀ ਵਿਚਾਰ ਕਰਨੀ ਜ਼ਰੂਰੀ ਹੈ, ਉਹ ਇਹ ਕਿ ਜਦੋਂ ਵੀ ਅਸੀਂ ਮਾਲਵੇ ਜਾਂ ਫ਼ੀਰੋਜ਼ਪੁਰ ਦੇ ਸਾਹਿਤ ਦੀ ਗੱਲ ਕਰਦੇ ਹਾਂ ਤਾਂ ਸਭ ਤੋਂ ਪਹਿਲਾ ਸਾਨੂੰ ਇਹ ਦੱਸਣਾ ਲਾਜ਼ਮੀ ਹੋਵੇਗਾ ਕਿ ਵਿਸ਼ੇਸ਼ ਇਲਾਕੇ ਜਾਂ ਖਿੱਤੇ ਦਾ ਪੰਜਾਬ ਦੇ ਬਾਕੀ ਹਿੱਸੇ ਨਾਲੋਂ ਕੀ ਕੀ ਵੱਖਰਾਪਨ ਹੈ ਜਿਸਨੇ ਵਖਰੀ ਜਾਂ ਵਿਸ਼ੇਸ਼

ਕਿਸਮ ਦੇ ਸਾਹਿਤ ਨੂੰ ਜਨਮ ਦਿੱਤਾ । 1809 ਈ: ਤਕ (ਅੰਮ੍ਰਿਤਸਰ ਦੀ ਸੰਧੀ ਦਾ ਵਰ੍ਹਾ) ਸਾਰਾ ਪੰਜਾਬ ਇਕ ਹੀ ਇਕਾਈ ਵਿਚ ਬੱਝਾ ਸੀ, ਕੇਵਲ 1809-1849-81 ਤਕ ਹੀ ਦੋ ਹਿੱਸਿਆਂ ਵਿਚ ਵਕਤੀ ਤੌਰ ਤੇ ਵੰਡਿਆ ਰਿਹਾ । ਇਹ ਵੰਡ ਵੀ ਅਜ ਵਰਗੀ ਸਖ਼ਤ ਕਿਸਮ ਦੀ ਨਹੀਂ ਸੀ । ਕਹਿਣ ਦਾ ਭਾਵ ਇਹ, ਇਨ੍ਹਾਂ ਚਾਲ੍ਹੀਆਂ ਵਰ੍ਹਿਆਂ ਵਿਚ ਵੀ ਅੰਗ੍ਰੇਜ਼ਾਂ ਦੇ ਅਧਿਕਾਰ ਵਾਲੇ ਜਾਂ ਰਣਜੀਤ ਸਿੰਘ ਦੇ ਅਧਿਕਾਰ ਵਾਲੇ ਇਲਾਕਿਆਂ ਵਿਚ ਏਹੋ ਜੇਹੀ ਕੋਈ ਵੀ ਰਾਜਨੀਤਿਕ, ਸਮਾਜਕ ਵਿਦਿਅਕ, ਸਾਹਿਤਿਕ ਜਾਂ ਮਜ਼੍ਹਬੀ [illegible] ਤਬਦੀਲੀ ਨਹੀਂ ਸੀ ਆਈ ਜਿਸ ਨੂੰ ਵੇਖਣ ਦੀ ਲੋੜ ਪੈ ਸਕਦੀ ਸੀ। ਮੁਕਾਬਲ ਵਿਚ ਚਾਲ੍ਹੀ ਸਾਲਾਂ ਦਾ ਸਮਾਂ ਏਨਾ ਥੋੜਾ ਹੈ ਜਿਸ ਵਿਚ ਕਿਸੇ ਵੀ ਇਨਕਲਾਬੀ ਤਬਦੀਲੀ ਦੀ ਗੁੰਜਾਇਸ਼ ਨਹੀਂ ਸੀ । ਜੇ ਕੋਈ ਮਹੱਤਵਪੂਰਣ ਵਖਰੇਵਾਨ, ਵਿਲੱਖਣਤਾ ਜਾਂ ਤਬਦੀਲੀ ਨਹੀਂ ਤਾਂ ਫਿਰ ਇਸ ਉਪਰ ਹੋਏ ਜਾਂ ਚਲ ਰਹੇ ਸੋਧ-ਕਾਰਜਾਂ ਦਾ ਅਧਾਰ ਹੀ ਕੀ ਰਹਿ ਜਾਂਦਾ ਹੈ ।

ਪੰਜਾਬੀ ਵਿਚ ਸੰਦਰਭ ਸਾਹਿਤ ਪੈਦਾ ਕਰਨ ਦੀ ਬਹੁਤ ਲੋੜ ਹੈ । ਪੰਜਾਬੀ ਉਪਾਧੀ ਸਾਪੇਖ ਖੋਜ ਕਾਰਜ ਵਿਚ ਹੁਣ ਤਕ ਦੋ ਹੀ ਕੰਮ ਅਨੁਕ੍ਰਮਣਿਕਾਵਾਂ ਦੇ ਰੂਪ ਵਿਚ ਸਾਹਮਣੇ ਹਨ । ਪਹਿਲਾ ਹੈ ਗੁਰੂ ਗ੍ਰੰਥ ਦੀ ਅਨੁਕ੍ਰਮਣਿਕਾ ਅਤੇ ਦੂਜਾ ਹੈ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਅਨੁਕ੍ਰਮਣਿਕਾ । ਪੰਜਾਬੀ ਵਿਚ 'ਹੀਰ ਵਾਰਿਸ,' ਤਵਾਰੀਖ ਗੁਰੂ ਖਾਲਸਾ,' ਮਹਿਮਾ ਪ੍ਰਕਾਸ਼' ਅਤੇ [illegible] ਆਦਿ ਅਨੇਕਾਂ ਵੱਡ-ਆਕਾਰੀ ਰਚਨਾਵਾਂ ਹਨ ਜਿਨ੍ਹਾਂ ਦੀਆਂ ਅਨੁਕ੍ਰਮਣਿਕਾਵਾਂ ਤਿਆਰ ਹੋਣੀਆਂ ਚਾਹੀਦੀਆਂ ਹਨ । ਇਨ੍ਹਾਂ ਹੀ ਰਚਨਾਵਾਂ ਦੇ ਤੁਕ-ਤਤਕਰੇ ਬਣ ਜਾਣ ਤਾਂ ਹੋਰ ਵੀ ਚੰਗੀ ਗੱਲ ਹੋਵੇਗੀ । ਹੱਥ ਲਿਖਤ ਸਾਹਿਤ ਦੀਆਂ ਸੂਚੀਆਂ ਤਿਆਰ ਕਰਨਾ ਵੀ ਕਾਫੀ ਕਠਿਨ ਕੰਮ ਹੈ ਅਤੇ ਇਸ ਉਪਰ ਵੀ ਡਿਗਰੀ ਦੀ ਵਿਵਸਥਾ ਹੋ ਸਕਦੀ ਹੈ । ਪੰਜਾਬੀ ਹਥ ਲਿਖਤਾਂ ਬਾਰੇ ਪਹਿਲਾ ਹੋਇਆ ਕੰਮ ਉਪਾਧੀ ਨਿਰਪੇਖ ਹੀ ਹੈ ਅਤੇ ਹੈ ਵੀ 20-22 ਸਾਲ ਪੁਰਾਣਾ । ਏਸੇ ਅਰਸੇ ਵਿਚ ਦੋ ਨਵੀਆਂ ਯੂਨੀਵਰਸਿਟੀਆਂ ਖੁਲ੍ਹੀਆਂ ਜਿਨ੍ਹਾਂ ਵਿਚ ਸੁਰਖਿਅਤ ਹੱਥ ਲਿਖਤਾਂ ਦਾ ਵੇਰਵਾ ਪੁਰਾਣੀਆਂ ਸੂਚੀਆਂ ਵਿਚ ਦਰਜ ਨਹੀਂ । ਜੇ, ਪੀ- ਐਚ. ਡੀ. ਅਭਿਲਖੀ ਇਨ੍ਹਾਂ ਹੱਥ ਲਿਖਤਾਂ ਦੀ ਵਰਗ-ਵੰਡ ਕਰਕੇ, ਇਨ੍ਹਾਂ ਵਿਚੋਂ ਇਕ ਇਕ ਵਰਗ ਲੈ ਕੇ ਉਨ੍ਹਾਂ ਵਿਚਲੇ ਨਵੇਂ ਨੁਕਤਿਆਂ, ਨਵਿਆਂ ਤੱਥਾਂ, ਨਵੀਆਂ ਉਪਲਬਧੀਆਂ ਨੂੰ ਉਸਾਰਨ ਅਤੇ ਇਨ੍ਹਾਂ ਦੀ ਰੌਸ਼ਨੀ ਵਿਚ ਪੁਰਾਣੇ ਤੱਥਾਂ ਨੂੰ ਪੜਤਾਲ ਸੋਧਣ ਅਤੇ ਹੋਰ ਪ੍ਰਾਸੰਗਿਕ ਟਿਪਣੀਆਂ ਦੇਣ ਤਾਂ ਇਹ ਕੰਮ ਭਵਿੱਖ ਦੇ ਖੋਜੀਆਂ ਲਈ ਬੁਨਿਆਦੀ ਖੋਜ-ਸੋਮੇ ਦਾ ਕੰਮ ਦੇਣਗੀਆਂ । ਪੁਸਤਕ ਕੋਸ਼ਾਂ ਵਿਚ ਕਵਿਤਾ

ਨਾਵਲ, ਨਾਟਕ, ਕਹਾਣੀ, ਆਲੋਚਨਾ ਅਤੇ ਸਿਰਜਨਾਤਮਕ ਵਾਰਤਕ ਦੇ ਕੋਸ਼ ਤਿਆਰ ਕੀਤੇ ਜਾ ਸਕਦੇ ਹਨ ।

ਉਪਾਧੀ ਸਾਪੇਖ ਪੰਜਾਬੀ ਖੋਜ- ਕਾਰਜ ਦਾ ਇਹ ਪ੍ਰਾਰੰਭਿਕ ਵਿਸ਼ਲੇਸ਼ਣ ਸਾਡੇ ਮਨ ਵਿਚ ਆਸ਼ਾ ਅਤੇ ਨਿਰਾਸ਼ਾ ਦੇ ਮਿਲੇ ਜੁਲੇ ਪ੍ਰਭਾਵ ਪੈਦਾ ਕਰਦਾ ਹੈ । ਆਸ਼ਾ ਜਾਂ ਤਸੱਲੀ ਵਾਲੇ ਪੱਖਾਂ ਵਿਚ ਸਭ ਤੋਂ ਪਹਿਲਾ ਇਹ ਹੈ ਕਿ ਪਾਕਿਸਤਾਨ ਦੀਆਂ ਦੋ ਯੂਨੀਵਰਸਿਟੀਆਂ ਪੰਜਾਬ ਯੂਨੀਵਰਸਿਟੀ, ਲਾਹੌਰ ਅਤੇ ਬਹਾਉਦੀਨ ਜ਼ਕਰੀਆ ਯੂਨੀਵਰਸਿਟੀ ਮੁਲਤਾਨ ਅਤੇ ਸੱਤ ਯੂਨੀਵਰਸਿਟੀਆਂ ਵਿਚ ਇਹ ਕੰਮ ਬੜੇ ਜ਼ੋਰ ਸ਼ੋਰ ਨਾਲ ਚਲ ਰਿਹਾ ਹੈ । ਮੁਕਾਬਲੇ ਅੰਤਰ-ਪ੍ਰੇਰਣਾ ਅਤੇ ਉੱਚ ਵਿਦਿਅਕ ਯੋਗਤਾ ਦੀ ਲਾਲਸਾ ਨੇ ਇਸ ਕੰਮ ਨੂੰ ਖਾਸਾ ਉਤਸਾਹਿਤ ਕੀਤਾ ਹੈ ਅਤੇ ਖੋਜਕਾਰਾਂ ਵਿਚ ਜਲਦੀ ਡਿਗਰੀ ਪ੍ਰਾਪਤੀ ਦੀ ਇਕ ਦੌੜ ਲੱਗੀ ਨਜ਼ਰ ਆਉਂਦੀ ਹੈ । ਪੰਜਾਬੀ ਖੋਜ ਹੁਣ ਬਹੁ-ਪਾਸਾਰੀ ਅਤੇ ਬਹੁ-ਦਿਸ਼ਾਵੀ ਬਣ ਰਹੀ ਹੈ । ਨਵੇਂ ਪੱਖ ਉਜਾਗਰ ਕੀਤੇ ਜਾ ਰਹੇ ਹਨ ਅਤੇ ਨਵੇਂ ਧਰਾਤਲ ਛੋਹੇ ਜਾ ਰਹੇ ਹਨ । ਮੱਧਕਾਲੀਨ ਅਤੇ ਆਧੁਨਿਕ ਹਰ ਕਿਸਮ ਦੇ ਸਾਹਿਤ ਰੂਪਾਂ ਉਪਰ ਖੋਜ ਹੋ ਰਹੀ ਹੈ । ਨਵੀਆਂ ਵਿਚਾਰਧਾਰਾਵਾਂ, ਢਾਂਚਾਂ ਸੰਕਲਪਾਂ ਅਤੇ ਮਾਡਲਾਂ ਦਾ ਪਰਛਾਉਂ ਵੀ ਸਾਨੂੰ ਇਸ ਖੋਜ ਕਾਰਜ ਵਿਚ ਦਿਸ ਆਉਂਦਾ ਹੈ । ਤਕਨੀਕੀ ਜਾਂ ਖੋਜ ਵਿਧੀ ਦੇ ਪੱਖ ਤੋਂ ਵੀ ਸੋਧ-ਪ੍ਰਬੰਧਾਂ ਵਿਚ ਅਗੇ ਨਾਲੋਂ ਘਟ ਤਰੁੱਟੀਆਂ ਹਨ । ਪਹਿਲੇ ਦੀ ਨਿਸਬਤ ਹੁਣ ਦੇ ਖੋਜਕਾਰਾਂ ਵਿਚ ਆਪਣੇ ਕੰਮ ਪ੍ਰਤਿ ਵਧੇਰੇ ਭਰੋਸਾ ਹੈ ਅਤੇ ਉਹ ਲਗਦੀ ਬਾਹੇ ਇਸ ਨੂੰ ਛਪਾ ਕੇ ਪਾਠਕਾਂ ਸਾਹਮਣੇ ਰੱਖਣਾ ਲੋਚਦੇ ਹਨ । ਨਿਰਾਸ਼ਾ ਵਾਲਾ ਸਭ ਤੋਂ ਵੱਡਾ ਪੱਖ ਇਹ ਹੈ ਕਿ ਅਸੀਂ ਅਜੇ ਵੀ ਖੋਜ ਪ੍ਰਤਿ ਗੈਰ-ਜ਼ਿੰਮੇਵਾਰ ਅਤੇ ਗੈਰ-ਸੰਜੀਦਾ ਰਵੱਈਆ ਅਖ਼ਤਿਆਰ ਕੀਤਾ ਹੋਇਆ ਹੈ । ਰਿਆਇਤਾਂ, ਮੂੰਹ ਮੁਲਾਹਜ਼ਿਆਂ ਅਤੇ ਸੁਆਰਥਾਂ ਤੋਂ ਪੱਲਾ ਛੁੜਵਾਉਣਾ ਅਜੇ ਵੀ ਮੁਸ਼ਕਿਲ ਪ੍ਰਤੀਤ ਹੋ ਰਿਹਾ ਹੈ । ਪੰਜਾਬੀ ਜਗਤ ਦੇ ਪ੍ਰੀਖਿਅਕ ਵੀ ਹੁਣ ਤਕ ਉਦਾਰਚਿਤੀ ਨਾਲ, ਖੋਜ ਨੂੰ ਉਤਸਾਹਿਤ ਕਰਨ ਦੇ ਖਿਆਲ ਨਾਲ, ਸਭ ਕੱਚਾ ਪੱਕਾ ਪ੍ਰਵਾਨ ਕਰੀਂ ਜਾਂਦੇ ਰਹੇ ਹਨ । ਨਤੀਜੇ ਵਜੋਂ ਕੁਝ ਗੈਰ-ਸਿਆਸੀ ਕਿਸਮ ਦਾ ਕੰਮ ਵੀ ਸਵੀਕਾਰ ਹੁੰਦਾ ਰਿਹਾ ਹੈ । ਹੁਣ ਇਹੋ ਜੇਹਾ ਸਮਾਂ ਲੰਘ ਚੁੱਕਾ ਹੈ, ਜੇ ਵਾਕਈ ਅਸੀਂ ਖੋਜ ਦੇ ਕੰਮ ਨੂੰ ਮਿਆਰੀ ਅਤੇ ਆਦਰਸ਼ਕ ਬਣਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਅਸੂਲਾਂ ਦੀ ਪਾਲਣਾ ਕਰਦਿਆਂ ਹੋਇਆਂ ਬੜਾ ਸਖ਼ਤ ਵੀ ਹੋਣਾ ਪਏਗਾ ਅਤੇ ਗੁੱਸੇ ਗਿਲੇ ਜਾਂ ਟਾਕਰਿਆਂ ਸਹਿਣ ਵਾਸਤੇ ਵੀ ਤਿਆਰ ਰਹਿਣਾ ਪਏਗਾ । ਘਟੋ ਘਟ ਸਮੇਂ ਦੀ ਮੰਗ ਤਾਂ ਏਹੋ ਹੈ ।

## ਟਿੱਪਣੀਆਂ ਅਤੇ ਹਵਾਲੇ

1. 'ਪਰਖ' (ਖੋਜ ਵਿਧੀ ਵਿਸ਼ੇਸ਼ ਅੰਕ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਜਿਲਦ ਦੂਜੀ, 1976, ਪੰਨਾ 16
2. ਉਹੀ, ਪੰਨਾ 10
3. 'ਖੋਜ ਪਤ੍ਰਿਕਾ' (ਭਾਈ ਮੋਹਨ ਸਿੰਘ ਵੈਦ ਸਮ੍ਰਿਤੀ ਅੰਕ) ਸਤੰਬਰ 1981, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 126
4. 'ਖੋਜ ਦਰਪਣ', ਜਨਵਰੀ 1978, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੰਨਾ 21-22
5. ਉਹੀ
6. ਪਰਖ, (ਖੋਜ ਵਿਧੀ ਵਿਸ਼ੇਸ਼ ਅੰਕ) ਪੰਨਾ. 16.

# ਸਾਹਿਤਿਕ ਆਲੋਚਨਾ ਅਤੇ ਖੋਜ

— ਓਮ ਪ੍ਰਕਾਸ਼ ਗਾਸੋ

ਆਲੋਚਨਾ ਸ਼ਬਦ ਦੀ ਉਤਪਤੀ ਅਤੇ ਖੋਜ ਦਾ ਅਰਥ :—

ਸੰਸਕ੍ਰਿਤ ਸ਼ਬਦਾਂ ਦੀ ਉਤਪਤੀ ਧਾਤੂਆਂ ਤੋਂ ਹੁੰਦੀ ਹੈ। ਮਹਿਲ ਉਸਾਰੀ ਵਿਚ ਇੱਟਾਂ, ਸਰੀਰ ਦੀ ਬਣਤਰ ਵਿਚ ਸੈਲ ਅਤੇ ਸ਼ਬਦ ਸਿਰਜਣਾ ਵਿਚ ਧਾਤੂ ਮੂਲ ਬਣਦੀ ਹੈ। "ਮੂਲ" ਦਾ ਆਪਣਾ ਇਕ ਵਿਸ਼ੇਸ਼ ਮਹੱਤਵ ਇਸ ਲਈ ਬਣਦਾ ਹੈ, ਕਿਉਂਕਿ ਇਸ ਮੂਲ ਨਾਲ ਮਨੋਰਥ ਜੁੜਿਆ ਹੋਇਆ ਵੀ ਹੁੰਦਾ ਹੈ, ਲੋਚ ਜਾਂ ਲਚ ਧਾਤੂ ਦਾ ਅਰਥ ਹੈ, ਵੇਖਣਾ, ਪਰਤੱਖ ਅਨੁਭਵ ਕਰਨਾ, ਨਿਰਖਣਾ ਆਦਿ। ਅਭਿਨਵ ਗੁਪਤ ਨੇ ਲੋਚਣ ਦੇ ਦੋ ਅਰਥ ਦੱਸੇ ਹਨ :—

ੳ :—ਕਾਵਿ-ਲੋਕ ਦਾ ਸਪੱਸ਼ਟੀਕਰਣ

ਅ :—ਉਸ ਰਾਹੀਂ ਪਾਠਕ ਨੂੰ ਅਜਿਹੀ ਦ੍ਰਿਸ਼ਟੀ ਪ੍ਰਦਾਨ ਹੋ ਸਕੇ ਜਿਸ ਦੀ ਮਦਦ ਨਾਲ ਉਹ ਕਾਵਿ ਲੋਕ ਦੀ ਪ੍ਰਤੀਤੀ ਕਰ ਸਕੇ। 'ਲਚ' ਧਾਤੂ ਤੋਂ ਅਲੋਚਨਾ ਬਣੀ ਹੈ।

'ਲੁਚ' ਧਾਤੂ ਤੋਂ ਹੀ ਲੋਚਨ ਭਾਵ ਅੱਖ ਦੀ ਉਤਪਤੀ ਹੋਈ ਹੈ। ਅੱਖ ਦਾ ਕੰਮ ਵੀ ਵੇਖਣਾ ਹੀ ਹੈ। ਸਾਡੇ ਵਿਵਹਾਰਿਕ ਸੰਦਰਭ ਵਿਚ 'ਲੁਚ' ਧਾਤੂ ਤੋਂ ਲੋਚਨ ਦਾ ਅਪਭ੍ਰੰਸ਼ ਰੂਪ 'ਲੁਚਾ' ਵੀ ਪੈਦਾ ਹੋਇਆ ਹੈ। ਵਿਵਹਾਰਿਕ ਜੀਵਨ ਦੀ ਸ਼ਾਲੀਮਤਾ, ਸ਼ਿਸ਼ਟਾਚਾਰ ਅਤੇ ਨੈਤਿਕਤਾ ਅਨੁਸਾਰ 'ਲੋਚਨ' ਭਾਵ ਅੱਖ ਦੀ ਅਸ਼ੁੱਧ ਵਰਤੋਂ ਕਰਨ ਵਾਲੇ ਨੂੰ ਘ੍ਰਿਣਾਤਮਿਕ ਸੰਬੋਧਨ ਅਨੁਸਾਰ ਲੁੱਚਾ ਕਿਹਾ ਜਾਂਦਾ ਹੈ। ਸ਼ਬਦਾਂ ਦੀ ਇਸ ਸਾਧਾਰਣ ਜਿਹੀ ਸੁਆਦਲੀ ਅਤੇ ਸਿਧਾਂਤਕ ਵਿਆਖਿਆ ਕਰਨ ਮਗਰੋਂ ਆਲੋਚਨਾ ਸ਼ਬਦ ਦੀ ਵਿਆਖਿਆ ਪਰਿਭਾਸ਼ਿਤ ਕਰਦੇ ਸਮੇਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਪੰਜਾਬੀ ਸਹਿਤ ਵਿਚ ਪ੍ਰਚਲਿਤ ਆਲੋਚਨਾ ਦਾ ਅਰਥ ਇਹ ਬਣਦਾ ਹੈ ਕਿ ਇਤਿਹਾਸਿਕ ਸਮਾਜਿਕ ਪ੍ਰਸਥਿਤੀਆਂ, ਰਚਨਾਕਾਰ ਦੇ ਵਿਅਕਤੀਤਵ ਤੇ ਕਿੰਝ ਪ੍ਰਭਾਵ

ਪਾਉਂਦੀਆਂ ਹਨ। ਆਲੋਚਨਾ, ਸੌਂਦਰਯ ਸ਼ਾਸਤਰ, ਤੇ ਮਨੋਵਿਗਿਆਨ ਦੀ ਪਿੱਠ ਭੂਮੀ ਅਨੁਸਾਰ ਕਿਸੇ ਰਚਨਾਕਾਰ ਦੀਆਂ ਪ੍ਰਵਿਰਤੀਆਂ, ਅੰਤਰ ਪ੍ਰਵਿਰਤੀਆਂ ਅਤੇ ਰਚਨਾ ਦੇ ਗੁਣ, ਦੋਸ਼ਾਂ ਦਾ ਵਿਗਿਆਨਿਕ ਢੰਗ ਨਾਲ ਵਿਵੇਚਨ ਅਤੇ ਉਸ ਦਾ ਉਚਿਤ ਮੁਲਾਂਕਣ ਕਰਦੀ ਹੈ : ਆਲੋਚਨਾ ਮੂਲ ਰੂਪ ਵਿਚ ਰਚਨਾ ਦੁਆਰਾ ਪਾਠਕ ਦੇ ਦਿਲ 'ਚ ਉਤਪੰਨ ਪ੍ਰਭਾਵ ਨੂੰ ਵਿਅਕਤ ਕਰਦੀ ਹੈ। ਇਸ ਮਗਰੋਂ ਪਸੰਦ ਅਤੇ ਨਾਪਸੰਦੀ ਦੀ ਪ੍ਰਤੀਕ੍ਰਿਆ ਦੇ ਕਾਰਣ ਦਾ ਵਿਸ਼ਲੇਸ਼ਣ ਕਰਦੀ ਹੈ। ਸੌਂਦਰਯ-ਸ਼ਾਸਤਰ ਅਨੁਸਾਰ ਰੂਪ ਦਾ, ਮਨੋਵਿਗਿਆਨਿਕ ਅਨੁਸਾਰ ਰਚਨਹਾਰ ਅਤੇ ਪਾਠਕ ਦੀਆਂ ਮਾਨਸਿਕ ਪ੍ਰਸਥਿਤੀਆਂ ਅਤੇ ਸਮਾਜ ਸ਼ਾਸਤਰ ਅਨੁਸਾਰ ਦੋਹਾਂ ਦੀਆਂ ਸਾਮਾਜਿਕ ਪ੍ਰਸਥਿਤੀਆਂ ਦਾ ਵਿਸ਼ਲੇਸ਼ਣ ਕਰਕੇ ਇਹ ਵੀ ਸਪੱਸ਼ਟ ਕਰਦੀ ਹੈ ਕਿ ਕੋਈ ਕਲਾ-ਕ੍ਰਿਤ ਪਾਠਕ ਨੂੰ ਪ੍ਰਿਯ ਜਾਂ ਅਪ੍ਰਿਯ ਕਿਉਂ ਲਗਦੀ ਹੈ ? ਅਤੇ 'ਚ ਇਨ੍ਹਾਂ ਦੋਹਾਂ ਪ੍ਰਤੀਕ੍ਰਿਆਵਾਂ ਦੇ ਆਧਾਰ ਤੇ ਰਚਨਾ ਦਾ ਮੁਲਾਂਕਣ ਵੀ ਕਰਦੀ ਹੈ।

ਆਲੋਚਨਾ ਦੁਆਰਾ ਉਚਿਤ ਅਤੇ ਉਪਯੋਗੀ ਪੁਸਤਕਾਂ ਦੇ ਚੋਣ ਕਰਨ ਵਿਚ ਮਦਦ ਮਿਲਦੀ ਹੈ। ਇੰਝ ਉੱਤਮ ਸਾਹਿਤ ਨੂੰ ਸਮੱਰਥਾ ਅਤੇ ਸ਼ਕਤੀ ਮਿਲਦੀ ਹੈ। ਇਸ ਪ੍ਰਕਾਰ ਭਾਸ਼ਾ, ਵਸਤੂ ਅਤੇ ਕਲਾ ਦੇ ਵਿਕਾਸ ਵਿਚ ਆਲੋਚਨਾ ਮਦਦਗਾਰ ਸਿੱਧ ਹੋਵੇਗੀ। ਅੱਜ ਸਾਡੇ ਵੇਖਣ ਵਿਚ ਆਉਂਦਾ ਹੈ ਕਿ ਸਾਧਾਰਣ, ਸਸਤੀਆਂ, ਅਸ਼ਲੀਲ, ਲੱਚਰ ਕਿਸਮ ਦੀਆਂ ਪੁਸਤਕਾਂ ਪ੍ਰਕਾਸ਼ਿਤ ਹੋ ਕੇ ਧੜੱਲੇ ਨਾਲ ਵਿਕਦੀਆਂ ਹਨ, ਜਦ ਕਿ ਉੱਤਮ ਤੇ ਉਪਯੋਗੀ ਪੁਸਤਕਾਂ ਦੀ ਪੁੱਛ ਗਿੱਛ ਘਟਦੀ ਜਾ ਰਹੀ ਹੈ। ਆਲੋਚਨਾ, ਲੇਖਕ ਅਤੇ ਪਾਠਕ ਵਿਚਕਾਰ ਦੁਭਾਸ਼ੀਏ ਦਾ ਕੰਮ ਕਰਦੀ ਹੈ। ਇਸ ਤਰ੍ਹਾਂ ਆਲੋਚਨਾ, ਰਚਨਾ ਪ੍ਰਤੀ ਬਣੀ ਉਦਾਸੀਨਤਾ ਅਤੇ ਅਰੁਚੀ ਨੂੰ ਵੀ ਤੋੜਦੀ ਹੈ। ਅਲੋਚਨਾ ਅਣਡਿਠ ਰਹੀਆਂ ਤੇ ਅਣਡਿਠ ਕੀਤੀਆਂ ਰਚਨਾਵਾਂ ਨੂੰ ਆਲੋਕਿਤ ਕਰਦੀ ਹੈ। ਉਂਝ ਤਾਂ ਸਮਾ ਵੀ ਅਪਣੇ ਆਪ ਵਿਚ ਬੜਾਂ ਸ਼ਕਤੀਸ਼ਾਲੀ ਜੱਜ ਹੈ। ਸਮਾਂ, ਥੋਥੀਆਂ ਅਤੇ ਬੇਹੀਆਂ ਰਚਨਾਵਾਂ ਦਾ ਘੂਰ ਕੱਢ ਦਿੰਦਾ ਹੈ। ਮਹੱਤਵਪੂਰਨ ਵਸਤੂ, ਊਰਜਾ ਅਤੇ ਅੰਦਾਜ਼ ਵਾਲੀਆਂ ਰਚਨਾਵਾਂ ਜੀਵਤ ਰਹਿੰਦੀਆਂ ਹਨ, ਜਦ ਕਿ ਹੰਗਾਮੇ ਖੜੇ ਕਰਨ ਵਾਲੀਆਂ ਪੁਸਤਕਾਂ ਹੰਗਾਮੇ-ਬਾਜ਼ੀ ਤੋਂ ਬਾਦ ਮਰ ਮਿਟ ਜਾਂਦੀਆਂ ਹਨ। ਆਲੋਚਨਾ ਪਾਠਕ ਨੂੰ ਪ੍ਰੇਰਿਤ ਕਰਦੀ ਹੋਈ ਉਸਦਾ ਪਥ ਪ੍ਰਦਰਸ਼ਣ ਵੀ ਕਰਦੀ ਹੈ। ਪਾਠਕ ਪੁਸਤਕ ਦੀ ਚੋਣ ਉਸਦੀ ਦਿੱਖ, ਇਸ਼ਤਿਹਾਰ, ਮੁੱਲ, ਰੁਚੀ, ਸਹਿਜ-ਪ੍ਰਾਪਤੀ, ਸਾਹਿਤਕ ਗੋਸ਼ਟੀਆਂ ਦੁਆਰਾ ਪ੍ਰਭਾਵਿਤ ਹੋ ਕੇ ਰਸਾਲਿਆਂ 'ਚ ਕਿਸ਼ਤ-ਵਾਰ ਛਪਣ ਅਤੇ ਆਲੋਚਨਾ ਹੋਣ ਕਾਰਨ ਕਰਦਾ ਹੈ। ਆਲੋਚਨਾ ਦਾ ਅਸਲੀ ਮੰਤਵ ਤਾਂ ਰਚਨਾ ਦਾ ਆਮ ਲੋਕਾਂ ਨਾਲ ਰਿਸ਼ਤਾ ਸਥਾਪਿਤ ਕਰਨਾ ਹੁੰਦਾ ਹੈ। ਰਚਨਾ ਨੂੰ

ਮਹੱਤਵਹੀਣ ਅਤੇ ਮਹੱਤਵਪੂਰਣ ਸਿੱਧ ਕਰਨਾ ਨਹੀਂ। ਇਸ ਰਿਸ਼ਤੇ ਨੂੰ ਸਥਾਪਿਤ ਕਰ ਦਿਆ ਆਲੋਚਨਾ ਪੁਲ ਦਾ ਕੰਮ ਕਰਦੀ ਹੈ। ਇਸ ਪੁਲ ਰਾਹੀਂ ਪਾਠਕ ਲੇਖਕ ਤੱਕ ਅਤੇ ਲੇਖਕ ਪਾਠਕ ਤਕ ਪੁਜਦਾ ਹੈ।

**ਖੋਜ ਦਾ ਅਰਥ ਵਿਸਥਾਰ** :—ਆਲੋਚਨਾ ਦਾ ਖੇਤਰ ਵਿਆਪਕ ਹੁੰਦਾ ਹੋਇਆ ਵੀ ਸੀਮਿਤ ਰਹਿੰਦਾ ਹੈ। ਇਸ ਵਿਚ ਤਰਕਪਰਤਾ ਅਤੇ ਸਾਧਨਾ ਦਾ ਉਹ ਭਾਵ ਨਹੀਂ ਆਉਂਦਾ ਜੋ ਖੋਜ ਵਿਚ ਹੁੰਦਾ ਹੈ। ਖੋਜ ਵੀ ਆਲੋਚਨਾ ਵਾਂਗ ਆਪਣੇ ਆਪ ਵਿਚ ਇਕ ਪੂਰਾ ਸ਼ਬਦ ਹੈ, ਜੋ ਰਚਨਾਤਮਿਕ ਤੇ ਮੌਲਿਕ ਸਾਹਿਤ ਰਚਨਾਵਾਲੀ ਪ੍ਰਤਿਭਾ ਦੀ ਮੰਗ ਕਰਦਾ ਹੈ। ਖੋਜ ਦੇ ਇਸ ਸ਼ਬਦ ਨੂੰ ਵਿਚਾਰਨ ਲਈ ਸਾਨੂੰ ਖੋਜ ਦੇ ਸੰਕਲਪ, ਪਰਿਭਾਸ਼ਾ, ਅਰਥ ਅਤੇ ਸਰੂਪ ਨੂੰ ਵਿਚਾਰਨ ਦੀ ਲੋੜ ਹੈ।

ਖੋਜ ਦਾ ਮੂਲ ਪ੍ਰਾਕ੍ਰਿਤਕ ਸ਼ਬਦ 'ਖੋਜ' ਹੈ ਜਿਸ ਦਾ ਅਰਥ ਪਦ-ਚਿੰਨ੍ਹ ਅਤੇ ਵਿਆਪਕ ਅਰਥ ਚਿਨ੍ਹ ਜਾਂ ਨਿਸ਼ਾਨ ਬਣਦਾ ਹੈ। ਖੋਜ ਦਾ ਦੂਜਾ ਅਰਥ ਤਲਾਸ਼, ਗਵੇਸ਼ਣਾ, ਸੋਧ ਅਤੇ ਅਨੁਸੰਧਾਨ ਬਣਦਾ ਹੈ। ਖੋਜ ਤੋਂ ਉਤਪੰਨ, ਖੋਜੀ, ਖੋਜਤ, ਖੋਜ ਪ੍ਰਬੰਧ ਆਦਿ ਸ਼ਬਦ ਨਿਕਲ ਕੇ ਪਨਪਦੇ ਹਨ। ਅਸਾਡੇ ਵਿਵਹਾਰਿਕ ਜੀਵਨ ਵਿਚ ਚੋਰਾਂ ਦੇ ਪਦ-ਚਿੰਨ੍ਹਾਂ ਦੀ ਪਹਿਚਾਣ ਕਰਨ ਵਾਲਿਆਂ ਨੂੰ ਖੋਜੀ ਕਿਹਾ ਜਾਂਦਾ ਹੈ। ਇਸ ਤਰ੍ਹਾਂ 'ਖੋਜ' ਸ਼ਬਦ ਨੂੰ ਸਮਾਨਤਰੀ ਰੂਪ ਦੇਣ ਵਾਸਤੇ ਸਾਡੇ ਸਾਹਮਣੇ ਅਨੁਸ਼ੀਲਨ, ਅਨੁਸੰਧਾਨ, ਸ਼ੋਧ ਅਤੇ ਅਤੇ ਅਨਵੇਸ਼ਣ ਜਿਹੇ ਕਲਾਸੀਕਲ, ਸ਼ਬਦ ਆਉਂਦੇ ਹਨ। ਖੋਜ ਸ਼ਬਦ ਦੇ ਅਰਥ ਵਿਸਥਾਰ ਵਾਸਤੇ ਇਨ੍ਹਾਂ ਚਾਰ ਸ਼ਬਦਾਂ ਦੇ ਅਰਥ ਜਾਣ ਲੈਣੇ ਵੀ ਲਾਭਦਾਇਕ ਰਹਿਣਗੇ।

1. ਅਨੁਸ਼ੀਲਨ ਦੀ ਪਰਿਧੀ ਵਿਚ ਧਿਆਨ, ਚਿੰਤਨ, ਅਭਿਆਸ ਅਤੇ ਅਧਿਅਨ ਆਉਂਦਾ ਹੈ। ਇਨ੍ਹਾਂ ਸ਼ਬਦਾਂ ਰਾਹੀਂ ਚਿੰਤਨਾਤਮਿਕਤਾ ਅਤੇ ਅਧਿਅਨਾਤਮਿਕਤਾ ਦਾ ਬੋਧ ਹੁੰਦਾ ਹੈ।

2. **ਅਨੁਸੰਧਾਨ** :—ਅਨੁਸੰਧਾਨ ਦੀ ਮੂਲ ਧਾਤੂ 'ਧਾ' ਹੈ, ਜਿਸ ਚ 'ਸਮ' ਉਪਸਰਗ ਲਾ ਕੇ ਸੰਧਾਨ ਸ਼ਬਦ ਬਣਦਾ ਹੈ। 'ਧਾ' ਧਾਤੂ ਦਾ ਅਰਥ ਰੱਖਣਾ, ਦ੍ਰਿਸ਼ਟੀ ਆਦਿ ਨੂੰ ਕਿਸੇ ਵਸਤੂ ਤੇ ਸਥਿਰ ਕਰਨਾ, ਕਿਸੇ ਪਾਸੇ ਮਨ ਆਦਿ ਨੂੰ ਲਾਉਣਾ, ਧਾਰਨ ਕਰਨਾ। ਸੰਧਾਨ ਦਾ ਅਰਥ ਹੈ ਸੰਯੋਜਨ, ਲਕਸ਼ ਬੰਨ੍ਹਣਾ, ਨਿਸ਼ਾਨਾ ਲਾਉਣਾ।

3. ਸੋਧ :— 'ਸੁਧ' ਧਾਤੂ ਦਾ ਅਰਥ ਹੈ, ਨਿਰਮਲ ਹੋਣਾ, ਸੰਦੇਹ ਰਹਿਤ ਹੋਣਾ। ਸੋਧ ਜਾਂ ਸੋਧਨ ਦੇ ਅਰਥ ਹਨ, ਪ੍ਰਮਾਣੀਕਰਣ, ਖੋਟ ਨਿਵਾਰਣ, ਦੋਸ਼ ਨਿਵਾਰਣ, ਖੋਜ, ਅਨਵੇਸ਼ਣ, ਵਿਚਾਰਣਾ, ਛਾਣ ਬੀਣ ਪੂਰਵਕ ਧਾਰਨ ਕਰਨਾ, ਵਸਤੂ ਦੇ ਵਾਸਤਵਿਕ ਸਰੂਪ ਦਾ ਨਿਰਣਾ ਕਰਨਾ।

4. ਅਣਵੇਸ਼ਣ :— ਅਣਵੇਸ਼ਣ ਅਤੇ ਗਵੇਸ਼ਣਾ ਦੋਨੋਂ ਸ਼ਬਦ ਵੀ ਖੋਜ ਲਈ ਵਰਤੇ ਜਾਂਦੇ ਹਨ। ਅਣਵੇਸਣ ਦਾ ਅਰਥ ਹੁੰਦਾ ਹੈ, ਖੋਜ, ਜਾਂਚ ਪੜਤਾਲ, ਗਵੇਸਣਾ ਅਤੇ ਅਨੁਸੰਧਾਨ ਆਦਿ। ਗਵੇਸਣਾ ਸ਼ਬਦ ਵਿਚ ਰੂੜ ਅਰਥ ਕਠੋਰ ਜਿਹੀ ਧਾਰਨਾ ਦਾ ਸੂਚਕ ਰਿਹਾ। 'ਗਵਿਸ਼' ਜਾਂ 'ਗਵੇਸ਼' ਦਾ ਮੂਲ ਅਰਥ ਸੀ ਗਾਂ ਦੀ ਇੱਛਾ ਕਰਨਾ, ਗਾਂ ਨੂੰ ਖੋਜਣਾ। ਅੱਗੇ ਚੱਲਕੇ ਗਵੇਸਣਾ ਦੇ ਅਰਥ ਵਿਸਥਾਰ ਅਨੁਸਾਰ ਆਮ ਅਰਥ ਬਣ ਗਿਆ, ਇੱਛਤ ਦੀ ਪ੍ਰਾਪਤੀ ਲਈ ਪ੍ਰਯਤਨ ਜਾਂ ਖੋਜ-ਪੂਰਣ ਪ੍ਰਯਤਨ ਕਰਨਾ।

ਖੋਜ ਸ਼ਬਦ ਦੀ ਇਸ ਅਰਥ ਵਿਸਥਾਰ ਪਰੰਪਰਾ ਵਿਚ ਅਨੁਸੰਧਾਨ ਦੇ ਹੋਰ ਭਾਵਨਾਤਮਕ ਪੱਖ ਵਿਚ, ਪਿੱਛੇ ਲਗਣਾ, ਸੋਚਣਾ, ਵਿਚਾਰ ਕਰਨਾ, ਟੀਚਾ ਬਣਾਉਣਾ, ਚਿੰਤਨ ਜਾਂ ਧਾਰਾ ਰੂਪ ਚਿੰਤਨ ਕਰਨ ਦੀ ਭਾਵਨਾ ਲੁਪਤ ਹੈ। ਇਸ ਵਿਸਥਾਰ ਵਿਵਸਥਾ ਵਿਚ ਅਣਵੇਸ਼ਣ ਲਈ ਨਿਰੀਕਸ਼ਣ, ਪਰੀਕਸ਼ਣ, ਨਿਰਧਾਰਣ, ਪ੍ਰਮਾਣ ਉਲੇਖਣ, ਯੋਜਨਾ ਬਣਾਉਣਾ, ਪ੍ਰਬੰਧ ਜਾਂ ਵਿਵਸਥਾ ਕਰਨ ਦੀ ਵਿਉਂਤ ਹੁੰਦੀ ਹੈ। ਇਸ ਪ੍ਰਕਾਰ ਦੇ ਅਰਥ-ਵਿਸਥਾਰ ਸੰਦਰਭ ਅਨੁਸਾਰ ਸੋਧ ਜਾਂ ਖੋਜ ਵਿਚ ਪ੍ਰਮੁੱਖ ਤੌਰ ਤੇ ਤਿੰਨ ਮੁੱਖ ਹੇਤੂ ਮੁਖਰਿਤ ਹੁੰਦੇ ਹਨ :—

1. ਨਵੇਂ ਅਗਿਆਤ ਤੱਤਾਂ ਦੀ ਖੋਜ ਜਾਂ ਗਿਆਤ ਤੱਥਾਂ ਅਤੇ ਸਿਧਾਂਤਾਂ ਦੀ ਨਵੀਨ ਦ੍ਰਿਸ਼ਟੀ ਨਾਲ ਵਿਆਖਿਆ।

2. ਆਲੋਚਨਾਤਮਿਕ ਪਰੀਕਸ਼ਣ ਅਤੇ ਠੋਸ ਨਿਰਣਾ।

3. ਸਾਹਿਤਕ ਦ੍ਰਿਸ਼ਟੀ ਤੋਂ ਸੰਤੋਸ਼ਜਨਕ ਸਥਾਪਿਤ ਸ਼ੈਲੀ।

**ਖੋਜ ਅਤੇ ਆਲੋਚਨਾ**

ਕਾਰਟਰ ਗੁੱਡ ਅਤੇ ਡਗਲਸ ਸਕੇਟਸ ਖੋਜ ਦੇ ਪ੍ਰਯੋਜਨ ਨੂੰ ਵਰਣਿਤ ਕਰਦਿਆਂ ਆਖਦੇ ਹਨ ਕਿ ਗਿਆਨ ਲਈ ਮਨੁੱਖ ਦੀ ਆਕਾਂਖਿਆ ਪੂਰਤੀ, ਉਸਦੀ ਵਿਵੇਕ ਸ਼ਕਤੀ ਦਾ ਵਿਕਾਸ ਅਤੇ ਸਮਰੱਥਾ ਦਾ ਵਾਧਾ, ਉਸਦੀ ਮੇਹਨਤ ਦੇ ਭਾਰ ਨੂੰ

ਘੱਟ ਕਰਨਾ, ਬੌਧਿਕ ਕਸ਼ਟਾਂ ਨੂੰ ਦੂਰ ਕਰਨਾ ਅਤੇ ਅਨੇਕਾਂ ਢੰਗਾਂ ਨਾਲ ਚਿੰਤਨ ਦੇ ਸੁਖਾਂ ਦਾ ਵਿਕਾਸ ਅਤੇ ਵਿਸਥਾਰ ਕਰਨਾ, ਇਹ ਹੀ ਖੋਜ ਦੇ ਪ੍ਰਮੁੱਖ ਅਤੇ ਮੌਲਿਕ ਉਦੇਸ਼ ਹਨ। ਅੰਤ 'ਚ ਜ਼ਿੰਦਗੀ ਦੀ ਖੁਸ਼ਹਾਲੀ ਅਤੇ ਮਨੁੱਖ ਦੀ ਸਫ਼ਲਤਾ ਅਤੇ ਤਰੱਕੀ 'ਚ ਯੋਗਦਾਨ ਕਰਨਾ ਹੀ ਖੋਜ ਦੀ ਸਿਖਰਮਈ ਸਾਰਥਕਤਾ ਹੈ।

ਸਾਹਿਤਕ ਆਲੋਚਨਾ ਕੀ ਹੈ ? ਕਲਾ ਦਾ ਵਿਗਿਆਨ ਹੈ। ਕਵਿਤਾ, ਕਹਾਣੀ, ਨਾਵਲ, ਨਾਟਕ ਆਦਿ ਵਾਂਗ, ਆਲੋਚਨਾ, ਰਸ ਦਾ ਸਾਹਿਤ ਨਹੀਂ, ਅਤੇ ਨਾ ਹੀ ਇਹ ਗਿਆਨ ਦਾ ਸਾਹਿਤ ਹੈ ਜਿਵੇਂ ਦਰਸ਼ਨ ਸ਼ਾਸਤਰ, ਮਨੋਵਿਗਿਆਨ ਸ਼ਾਸਤਰ ਜਾਂ ਤਰਕ ਸ਼ਾਸਤਰ। ਆਲੋਚਨਾ ਤਾਂ ਆਪਣੇ ਪ੍ਰਮਾਣਿਕ ਰੂਪ 'ਚ ਰਸ ਦੇ ਸਾਹਿਤ ਦਾ ਸ਼ਾਸਤਰੀ ਜਾਂ ਵਿਗਿਆਨਿਕ ਅਧਿਅਨ ਹੈ। ਇਸ ਤਰ੍ਹਾਂ ਆਲੋਚਨਾ ਦੀ ਸ਼ਾਸਤਰੀ ਕਲਾ ਦਾ ਵੱਖਰਾ ਜਬਤ ਬਣਦਾ ਹੈ। ਆਲੋਚਨਾ, ਇਕ ਸ਼ਾਸਤਰ ਵੀ ਹੈ, ਉਸਨੂੰ ਕਲਾ ਦੀ ਉਨੀ ਹੀ ਲੋੜ ਹੈ, ਜਿੰਨੀ ਸ਼ਾਸਤਰ ਵਾਸਤੇ, ਕਿਉਂਕਿ ਸ਼ਾਸਤਰ ਦੀ ਵੀ ਆਪਣੀ ਇਕ ਕਲਾ ਹੁੰਦੀ ਹੈ। ਇਹ ਇਕ ਅਜਿਹੀ ਬੌਧਿਕ ਸ਼ੈਲੀ ਹੈ ਜਿਹੜੀ ਉਸਨੂੰ ਸਾਹਿਤ ਦੇ ਦੂਜੇ ਅੰਗਾਂ ਨਾਲੋਂ ਵੱਖ ਕਰਦੀ ਹੈ।

ਖੋਜ ਅਤੇ ਆਲੋਚਨਾ ਦਾ ਖੇਤਰ ਪੂਰਣ ਤੌਰ ਤੇ ਸਹਿ-ਵਿਆਪਕ ਨਹੀਂ। ਖੋਜ ਦੇ ਅਨੇਕ ਰੂਪ ਅਜਿਹੇ ਹਨ ਜਿਹੜੇ ਸ਼ੁੱਧ-ਆਲੋਚਨਾ ਦੇ ਖੇਤਰ 'ਚ ਨਹੀਂ ਆਉਂਦੇ ਅਤੇ ਆਲੋਚਨਾ ਦੇ ਭੀ ਕੁਝ ਰੂਪ ਖੋਜ ਨਹੀਂ ਅਖਵਾ ਸਕਦੇ। ਆਤਮਕ ਅਭਿਵਿਅਕਤੀ ਅਤੇ ਕਲਾ-ਤੱਤ ਸਾਹਿਤਕ-ਆਲੋਚਨਾ ਦਾ ਜ਼ਰੂਰੀ ਗੁਣ ਹੈ, ਪਰ ਸਾਹਿਤਕ ਖੋਜ 'ਚ ਉਸਦਾ ਮਹੱਤਵ ਗੌਣ ਹੀ ਰਹੇਗਾ। ਇਸ ਬੰਦੋਜ ਦੀ ਪੂਰਤੀ ਵਾਸਤੇ ਨਿਰਲਿਪਤ ਤਪੱਸਿਆ ਕਰਨਾ, ਬੌਧਿਕ ਬ੍ਰਹਮਚਾਰੀ ਰਹਿਣਾ, ਆਤਮ-ਲੀਨ ਅਤੇ ਆਤਮਕ-ਰਸ ਦੀ ਅਣਹੋਂਦ ਜ਼ਰੂਰੀ ਬਣਦੀ ਹੈ। ਖੋਜ ਦਾ ਮੰਤਵ ਗਿਆਨ ਦਾ ਵਾਧਾ ਅਤੇ ਆਲੋਚਨਾ ਦੀ ਜ਼ੁੰਮੇਵਾਰੀ ਗਿਆਨ ਦੀ ਜਾਣਕਾਰੀ ਦੇਣਾ ਹੈ। ਆਲੋਚਨਾ ਕ੍ਰਿਤ ਪ੍ਰਤੀ ਰਾਗਾਤਮਕਿ ਪ੍ਰਗਟਾਅ ਵੀ ਹੁੰਦਾ ਹੈ। ਆਲੋਚਨਾ ਕਰਨ ਵਾਸਤੇ, ਸੁਹਿਰਦਤਾ, ਗਿਆਨ, ਮੌਲਿਕਤਾ, ਕਲਾਤਮਿਕ ਨਿਭਾਅ, ਸਰਲ ਸ਼ੈਲੀ ਅਤੇ ਸੂਖਮ ਅਧਿਅਨ ਦੀ ਲੋੜ ਪੈਂਦੀ ਹੈ।

ਖੋਜ ਲਈ ਸੰਪੂਰਣ ਆਪੇ ਨੂੰ ਇਕਾਗਰ ਕਰਕੇ ਹਰਕਤ ਵਿਚ ਲਿਆਉਣ ਦੀ ਲੋੜ ਹੁੰਦੀ ਹੈ। ਖੋਜੀ ਆਤਮ-ਭਾਵੀ ਨਹੀਂ, ਵਸਤੂ ਭਾਵੀ ਹੁੰਦਾ ਹੈ। ਇਸ ਭਾਵ ਅਨੁਸਾਰ ਦ੍ਰਿਸ਼ਟਾ ਨੂੰ ਆਪਣੇ ਵਿਸ਼ੇ 'ਚੋਂ ਹੀ ਦ੍ਰਿਸ਼ਟੀ ਪ੍ਰਾਪਤ ਕਰਨੀ ਹੋਵੇਗੀ। ਭਾਵੇਂ ਇਕ ਹੀ ਦ੍ਰਿਸ਼ਟੀ ਨਾਲ ਸਾਰੇ ਵਿਸ਼ਿਆਂ ਦਾ ਨਿਰੀਖਣ ਪਰੀਖਣ ਕਰਨਾ ਅਸੰਗਤ ਹੋਵੇਗਾ।

ਇਕ ਹੀ ਦ੍ਰਿਸ਼ਟੀ ਦਾ ਅਰਥ ਹੈ ਮਤਵਾਦੀ ਹੋਣਾ । ਖੋਜ ਦੇ ਸੰਦਰਭ ਵਿਚ ਮਤਵਾਦੀ ਹੋਣਾ ਅਸੰਗਤ ਸਿੱਧ ਹੁੰਦਾ ਹੈ । ਕਿਸੇ ਸਿਧਾਂਤ ਦੀ ਮਾਨਸਿਕ ਗੁਲਾਮੀ ਸ਼ੁਧ ਖੋਜ ਵਿਚ ਖੋਟ ਪਾ ਸਕਦੀ ਹੈ । ਮਤਵਾਦੀ, ਹਮੇਸ਼ਾ ਸੱਚ ਨੂੰ, ਤੱਥ ਨੂੰ, ਤੱਤ ਨੂੰ ਜਾਣਨ ਤੋਂ ਡਰਦਾ ਹੈ, ਕਿਉਂਕਿ ਜ਼ਰੂਰੀ ਨਹੀਂ ਕਿ ਸੱਚ ਉਸ ਦੇ ਮਤ ਦੇ ਪੱਖ 'ਚ ਹੋਵੇ । ਸੱਚ ਵਿਪਰੀਤ ਭੀ ਹੋ ਸਕਦਾ ਹੈ । ਮਤਵਾਦੀ ਆਪਣੇ ਮਤ ਨੂੰ ਨਹੀਂ ਛੱਡਦਾ, ਇਸ ਵਾਸਤੇ ਉਹ ਸੱਚ ਨੂੰ ਜਾਣਨ ਤੋਂ ਦੂਰ ਰਹਿ ਜਾਂਦਾ ਹੈ । ਮਤਵਾਦੀ ਸੋਚਦਾ ਹੈ, ਤੱਥ ਉਸਦੇ ਪਿਛੇ ਤੁਰਨ ਪਰ ਖੋਜ ਨੂੰ ਤਾਂ ਤੱਥਾਂ ਦੇ ਪਿਛੇ ਤੁਰਨਾ ਪਵੇਗਾ । ਨਿਸ਼ਚਿਤਵਾਦੀ ਦੀ ਧਾਰਨਾ ਇਕ ਥਾਵੇਂ ਖੜ੍ਹ ਜਾਣ ਦੀ ਵਿਧਾ ਹੈ ।

ਖੋਜ ਜਾਂ ਅਨੁਸੰਧਾਨ ਸਤਯ ਦੀ ਭਾਲ ਹੈ, ਸਤਯ ਦੀ ਇੱਛਾ ਕਰਨਾ ਅਤੇ ਸਤਯ ਨੂੰ ਲੱਭਣਾ ਹੈ । ਸਤਯ ਨੂੰ ਲਭਣ ਦਾ ਸਾਧਨ ਹੈ, ਤੱਤ ।

ਸਤਯ ਦਾ ਅਰਥ ਹੈ ਜਿਸ ਦੀ ਹੋਂਦ ਹੋਵੇ, ਤੱਥ ਦਾ ਅਰਥ ਹੈ ਜਿਵੇਂ ਹੈ, ਠੀਕ ਉਸ ਤਰ੍ਹਾਂ ਦਾ ਹੀ ਹੋਵੇ ਅਰਥਾਤ ਯਥਾਰਥ । ਸ਼ਾਸਤਰਾਂ ਵਿਚ ਸਤਯ ਦੀ ਵਿਆਖਿਆ ਦੋ ਦ੍ਰਿਸ਼ਟੀਆਂ ਅਨੁਸਾਰ ਕੀਤੀ ਗਈ ਹੈ :—

1. ਪਰਮਾਰਥਿਕ ।

2. ਵਿਵਹਾਰਿਕ ।

1. ਪਰਮਾਰਥਿਕ ਦ੍ਰਿਸ਼ਟੀ ਨਾਲ ਜਿਸ ਪਦਾਰਥ ਦੇ ਨਿਸ਼ਚਿਤ ਰੂਪ 'ਚ ਕਿਸੇ ਕਿਸਮ ਦਾ ਵਿਕਾਰ ਨਹੀਂ ਹੁੰਦਾ ਉਹ ਸਤਯ ਹੈ ।

2. ਵਿਵਹਾਰਿਕ ਦ੍ਰਿਸ਼ਟੀ ਨਾਲ ਪ੍ਰਮਾਣ ਦੁਆਰਾ ਪ੍ਰਾਪਤ ਵਸਤੂ ਤੱਥ ਹੈ ।

ਸਤਯ ਕੇਵਲ ਬਾਣੀ ਦੀ ਅਭਿਵਿਅਕਤੀ ਅਤੇ ਆਚਰਣ ਦਾ ਹੀ ਨਹੀਂ ਸਗੋਂ ਮਨੋਵਿਰਤੀ ਦਾ ਭੀ ਨਿਯਾਮਕ ਹੈ ।

नथ्य सत्यम (मनुस्मृति)

ਤੱਥ ਕੇਵਲ ਬੱਧ ਅਰਥਾਤ ਬੌਧਿਕਤਾ ਦਾ ਵਿਸ਼ਾ ਹੈ, ਜਦ ਕਿ ਸਤਯ ਅਨੁਭੂਤੀ ਦਾ । ਮਤਲਬ ਇਹ ਹੈ ਕਿ ਭੌਤਿਕ ਸੰਸਾਰ ਦੀ ਯਥਾਰਥ ਘਟਨਾ, ਵਿਰਤਾਂਤ ਜਾਂ ਕਥਨ 'ਤੱਥ' ਹੈ ਅਤੇ ਉਸ ਤੱਥ ਜਾਂ ਉਸ ਕਿਸਮ ਦੇ ਤੱਥਾਂ ਦੇ ਅਧਾਰ ਤੇ ਕੀਤਾ ਗਿਆ ਤਰਕ-ਸੰਗਤ ਕਥਨ ਜਾਂ ਨਿਰਣਾ 'ਸਤਯ' ਹੈ ਇੱਕ ਸਤਯ ਤੇ

ਤੱਥ ਇਕ ਦੂਜੇ ਦੇ ਪੂਰਕ ਹਨ। ਖੋਜ ਦੇ ਸੰਦਰਭ 'ਚ ਤੱਥ ਤੇ ਸਤ ਦਾ ਪ੍ਰਯੋਗ ਆਧੁਨਿਕ ਵਿਗਿਆਨਿਕ ਦ੍ਰਿਸ਼ਟੀ ਨਾਲ ਕੀਤਾ ਜਾਂਦਾ ਹੈ। ਵਿਗਿਆਨ ਦਾ ਜਗਤ, ਭੌਤਿਕ ਜਗਤ ਹੈ। ਭੌਤਿਕ ਜਗਤ 'ਚ ਤੱਥ ਤੇ ਸੱਤ ਦੋਨੋਂ ਹੀ ਵਸਤੂ ਪੂਰਕ ਹਨ। ਦਰ-ਅਸਲ ਤੱਥ ਤੇ ਸਤਯ ਸ਼ਬਦ ਅੰਗਰੇਜ਼ੀ ਦੇ ( Fact and Truth ) ਵਾਂਗ ਹਨ :—

**Fact**

1. A something that has actual existence.
2. An actual happening in time on space.

**Truth** :— The real state of affairs.

ਖੋਜ ਵਿਚ ਤੱਥਾਂ ਦੇ ਆਧਾਰ ਤੇ ਸਤਯ ਜਾਂ ਤੱਤਾਂ ਦੀ ਸਥਾਪਨਾ ਕੀਤੀ ਜਾਂਦੀ ਹੈ। ਅਨੁਭੂਤੀ ਜਾਂ Realization ਦੇ ਆਧਾਰ ਤੇ ਨਹੀਂ। ਇਕ ਵਿਦਵਾਨ ਦਾ ਕਥਨ ਹੈ ਕਿ ਜਦ ਇਕ ਸੱਚ ਦੇ ਆਧਾਰ ਤੇ ਦੂਜੇ ਸੱਚ ਦੀ ਸਥਾਪਨਾ ਕੀਤੀ ਜਾਂਦੀ ਹੈ ਤਦ ਪਹਿਲਾ ਸੱਚ ਤੱਥ ਹੋ ਜਾਂਦਾ ਹੈ। ਪ੍ਰਾਪਤ ਤੱਥਾਂ ਦੇ ਆਧਾਰ ਤੇ ਸਥਾਪਿਤ ਅੱਜ ਦਾ ਸੱਚ ਨਵੇਂ ਤੱਥਾਂ ਦੇ ਪ੍ਰਕਾਸ਼ 'ਚ ਕੱਲ ਅਸੱਤ ਸਾਬਿਤ ਹੋ ਸਕਦਾ ਹੈ।

ਆਮ ਤੌਰ ਤੇ ਆਲੋਚਨਾ ਅਤੇ ਖੋਜ ਦਾ ਵਖਰੇਵਾਂ ਇਸ ਢੰਗ ਨਾਲ ਕੀਤਾ ਜਾ ਸਕਦਾ ਹੈ ਕਿ ਆਲੋਚਨਾ ਅੰਤਰਮੁਖੀ ਹੁੰਦੀ ਹੈ ਅਤੇ ਖੋਜ ਬਾਹਰਮੁਖੀ। ਆਲੋਚਕ ਕਿਰਤ ਦੇ ਪਿੰਡੇ ਤੋਂ ਆਤਮਾ ਤੱਕ ਪੁਜਦਾ ਹੈ ਤੇ ਸੋਧ ਕਰਤਾ ਛੋਪੇ ਤੋਂ ਬਾਹਰਲੀ ਵਾਸਤਵਿਕਤਾ ਤੱਕ ਆਉਂਦਾ ਹੋਇਆ ਭੀ ਉਸਦੇ ਅੰਤਰਗਤ ਛੁਪੇ ਸਤਯ ਨੂੰ ਦਰਸਾਉਂਦਾ ਹੈ। ਇੰਝ ਸੋਧ ਕਰਤਾ ਭੀ ਆਲੋਚਨਾ ਵਿਧੀ ਵਾਂਗ ਵਿਵੇਚਯ ਕਿਰਤ ਦੇ ਅੰਤਰੰਗ 'ਚ ਬੈਠਣ ਦੀ ਕੋਸ਼ਿਸ਼ ਕਰਦਾ ਹੈ, ਪਰ ਸਾਰੀ ਬਾਹਰੀ ਦੁਨੀਆਂ ਨੂੰ ਨਾਲ ਲੈ ਕੇ ਹੀ ਬੈਠਦਾ ਹੈ। ਆਲੋਚਨਾ ਵਿਚ ਆਲੋਚਯ ਕਿਰਤ ਜਾਂ ਕਰਤਾ ਦੇ ਸਬੰਧ 'ਚ ਗਿਆਨ ਤੇ ਤੱਥਾਂ ਦਾ ਵਿਸ਼ਾਲ ਥੰਮ ਖੜ੍ਹਾ ਨਹੀਂ ਕੀਤਾ ਜਾਂਦਾ, ਸਗੋਂ ਆਲੋਚਯ ਕਿਰਤ ਜਾਂ ਕਰਤਾ ਦੀਆਂ ਮਹੱਤਵਪੂਰਣ ਵਿਸ਼ੇਸ਼ਤਾਵਾਂ ਸਾਹਮਣੇ ਲਿਆਂਦੀਆਂ ਜਾਂਦੀਆਂ ਹਨ, ਜਦ ਕਿ ਸੋਧ ਕਰਤਾ, ਵਿਵੇਚਯ ਕਿਰਤ ਲਈ ਉਪਯੁਕਤ ਸਾਮੱਗਰੀ ਇਕੱਤਰ ਕਰਦਾ ਹੋਇਆ, ਸੰਪੂਰਣ ਦੇ ਸਮਾਧਾਨ ਹਿਤ ਪ੍ਰਯਤਨਸ਼ੀਲ ਰਹਿੰਦਾ ਹੈ। ਸੋਧ ਕਰਤਾ, ਇਤਿਹਾਸ, ਸੰਸਕ੍ਰਿਤੀ, ਧਰਮ,

ਸਾਰਿਆਂ ਕੋਲ ਜਾਕੇ ਰਚਨਾ ਦੇ ਸਬੰਧ ਜਾਣਨਯੋਗ ਗੱਲਾਂ ਨੂੰ ਇਕੱਠਾ ਕਰਦਾ ਹੈ। ਆਲੋਚਨਾ ਅਤੇ ਖੋਜ ਦੇ ਵਿਚਕਾਰ ਇਸ ਪ੍ਰਕਾਰ ਦੀ ਸੀਮਾਂ ਰੇਖਾ ਮਗਰੋਂ ਅਸੀਂ ਆਲੋਚਨਾ ਅਤੇ ਖੋਜ ਦੇ ਪ੍ਰਯੋਜਨ, ਵਿਧੀਆਂ ਅਤੇ ਮਹੱਤਤਾ ਵੱਲ ਪਰਤਦੇ ਹਨ।

**ਖੋਜ ਅਤੇ ਆਲੋਚਨਾ ਦਾ ਪ੍ਰਯੋਜਨ** :— ਆਲੋਚਨਾ ਅਤੇ ਖੋਜ ਦੀ ਸੀਮਾਂ ਰੇਖਾ ਅਤੇ ਸੀਮਾ ਖੇਤਰ ਦੇ ਤਾਤ ਵਿਸ਼ਲੇਸ਼ਣ ਤੋਂ ਮਗਰੋਂ ਇਨ੍ਹਾਂ ਦੇ ਪ੍ਰਯੋਜਨ ਵੱਲ ਪਰਤਦੇ ਹਾਂ। ਖੋਜ ਇਕ ਪ੍ਰਵਾਹ ਮਈ ਵਸਤੂ ਹੈ, ਜਿਸ ਦਾ ਆਰੰਭ ਤਾਂ ਹੈ ਪਰ ਅੰਤ ਨਹੀਂ। ਗਿਆਨ ਖੇਤਰ 'ਚ ਖੋਜ ਦਾ ਕਾਰਜ ਨਿਰੰਤਰ ਜਾਰੀ ਰਹਿੰਦਾ ਹੈ। ਖੋਜ, ਗਿਆਨ ਦੀ ਇਕ ਸੀਮਾਂ ਤੱਕ ਪੁੱਜਕੇ ਰੁਕ ਨਹੀਂ ਜਾਂਦੀ, ਉਹ ਅੱਗੇ ਵਧਦੀ ਹੀ ਜਾਂਦੀ ਹੈ। ਮਨੁੱਖ ਦੀ ਗਿਆਨ ਪਿਆਸ ਕਦੇ ਤ੍ਰਿਪਤ ਨਹੀਂ ਹੋਵੇਗੀ, ਉਸਦੀ ਇਸ ਅਤ੍ਰਿਪਤੀ ਨੇ ਅਨੇਕ ਭੌਤਿਕ, ਅਧਿਆਤਮਕ ਰਹੱਸਾਂ ਨੂੰ ਤੱਥਾਂ ਦਾ ਰੂਪ ਦੇ ਕੇ ਮਨੁੱਖੀ ਗਿਆਨ ਸੰਪਤੀ 'ਚ ਵਾਧਾ ਕੀਤਾ। ਬਹੁਤੇਰਾ ਗਿਆਨ ਸਹਿਜ ਇੰਦਰੀਆਂ ਦੀ ਪਕੜ 'ਚ ਨਹੀਂ ਆਉਂਦਾ, ਪਰ ਉਸਦੀ ਹੋਂਦ ਨੂੰ ਅਸਵੀਕ੍ਰਿਤ ਨਹੀਂ ਕੀਤਾ ਜਾ ਸਕਦਾ। ਪ੍ਰਸਿੱਧ ਭੌਤਿਕ ਸ਼ਾਸਤਰੀ ਡੇਵਿਡ ਬਾਂਧ ਦਾ ਕਥਨ ਇਸ ਭਾਵਨਾ ਦਾ ਸੂਚਕ ਹੈ ਕਿ ਨਵੀਂ ਸ੍ਰਿਸ਼ਟੀ ਦਾ ਅਰਥ ਇਹ ਹੋਇਆ ਕਿ ਇਹ ਨਾ ਹੀ ਪੁਰਾਣੇ ਕ੍ਰਮ ਦੀ ਨਕਲ ਕਰਦੀ ਹੈ, ਨਾ ਹੀ ਉਨ੍ਹਾਂ ਦੀ ਮੌਲਿਕ ਸਚਾਈ ਦੇ ਉਲਟ ਜਾਂਦੀ ਹੈ। ਉਹ ਪੁਰਾਣੇ ਕ੍ਰਮ ਨੂੰ ਸਾਡੀ ਸਮਝ ਦੇ ਨਵੇਂ ਸੰਦਰਭ 'ਚ ਢਾਲਦੀ ਹੈ ਅਤੇ ਇਸਦੇ ਨਾਲ ਨਾਲ ਸਾਡੇ ਗਿਆਨ ਖੇਤਰ ਨੂੰ ਵਿਸ਼ਾਲ ਕਰਦੀ ਹੈ।

ਗਿਆਨ ਖੇਤਰ ਦੇ ਵਿਕਾਸ ਵਾਸਤੇ ਖੋਜ ਅਧੀਨ :—

1. ਅਗਿਆਤ ਦਾ ਗਿਆਨ।
2. ਅਪ੍ਰਾਪਤ ਦੀ ਪ੍ਰਾਪਤੀ।
3. ਪ੍ਰਾਪਤ ਦੀ ਸ਼ੁੱਧੀ।
4. ਵਿਚਾਰ ਜਾਂ ਸਿਧਾਂਤ ਦੀ ਖੋਜ।
5. ਸ਼ੈਲੀ ਜਾਂ ਰੂਪ ਵਿਧਾਨ ਸਬੰਧੀ, ਪ੍ਰਯਤਨ ਹੁੰਦਾ ਹੈ। ਇਸ ਪ੍ਰਯਤਨ ਅਧੀਨ ਖੋਜ ਦਾ ਪ੍ਰਯੋਜਨ ਵੀ ਸਪਸ਼ਟ ਹੋ ਜਾਂਦਾ ਹੈ। ਖੋਜ ਦੇ ਉਪਰ ਵਰਣਿਤ ਪੰਜ ਮੰਤਵਾਂ ਦੀ ਵਿਆਖਿਆ ਇੰਞ ਬਣਦੀ ਹੈ।

1. **ਆਗਿਆਤ ਦਾ ਗਿਆਨ** :— ਅਗਿਆਤ ਲੇਖਕਾਂ ਅਤੇ ਪੁਸਤਕਾਂ ਆਦਿ ਦੀ ਖੋਜ ਇਸ ਅਧੀਨ ਆਉਂਦੀ ਹੈ । ਆਗਿਆਤ ਲੇਖਕਾਂ ਅਤੇ ਪੁਸਤਕਾਂ ਤੋਂ ਭਾਵ ਅਜਿਹੇ ਗ੍ਰੰਥਾਂ ਤੋਂ ਹੈ ਜਿਨ੍ਹਾਂ ਦੀ ਹੋਂਦ ਅਜੇ ਤੱਕ ਅਗਿਆਤ ਹੈ ।

2. **ਅਪ੍ਰਾਪਤੀ ਦੀ ਪ੍ਰਾਪਤੀ** :—ਇਸ ਅਧੀਨ ਅਜਿਹੀ ਸਾਮੱਗਰੀ ਦੀ ਖੋਜ ਅਉਂਦੀ ਹੈ ਜਿਹਦੀ ਹੋਂਦ ਦੇ ਬਾਰੇ 'ਚ ਗਿਆਨ ਤਾਂ ਹੈ, ਪਰ ਜਿਹੜੀ ਆਮ ਤੌਰ ਤੇ ਪ੍ਰਾਪਤ ਨਹੀਂ । ਪੰਜਾਬੀ 'ਚ ਅਜਿਹੀ ਖੋਜ ਲਈ ਅਸੀਮ ਖੇਤਰ ਹੈ ।

3. **ਪ੍ਰਾਪਤ ਦੀ ਸ਼ੁੱਧੀ** :—ਨਵੇਂ ਤੱਥਾਂ ਦੀ ਖੋਜ ਰਾਹੀਂ ਪ੍ਰਚਲਿਤ ਤੱਥਾਂ ਦਾ ਸੰਸ਼ੋਧਨ, ਇਸ ਅਧੀਨ ਆਉਂਦਾ ਹੈ, ਜਿਵੇਂ ਪੁਰਾਤਨ ਸਾਖੀਆਂ/ਪੁਰਾਤਨ ਸਾਖੀਆਂ 'ਚ ਗੁਰੂ ਨਾਨਕ ਦੇਵ ਜੀ ਦੇ ਚਰਿਤਰ ਬਾਰੇ ਵੱਖਰੇਪਣ ਕਾਰਣ ਸੋਧ ਦੀ ਲੋੜ ਹੈ ।

4. **ਵਿਚਾਰ ਜਾਂ ਸਿਧਾਂਤ ਦੀ ਖੋਜ** :—ਕਿਸੇ ਵਿਚਾਰ ਪਰੰਪਰਾ ਦਾ ਵਿਕਾਸ ਕ੍ਰਮ ਨੀਯਤ ਕਰਨਾ ਇਸ ਪ੍ਰਯੋਜਨ ਅਧੀਨ ਆਉਂਦਾ ਹੈ ।

5. **ਸ਼ੈਲੀ ਜਾਂ ਰੂਪ ਵਿਧਾਨ ਸਬੰਧੀ ਖੋਜ** :—ਉਂਝ ਤਾਂ ਸ਼ੈਲੀ ਜਾਂ ਰੂਪ ਵਿਧਾਨ, ਵਿਚਾਰ, ਭਾਵ ਦ੍ਰਿਸ਼ਟੀਕੋਣ ਦਾ ਹੀ ਪ੍ਰਤੀਬਿੰਬ ਹੁੰਦਾ ਹੈ । ਇਸ ਪੱਖੋਂ, ਸ਼ੈਲੀ ਜਾਂ ਰੂਪ ਦਾ ਵਿਚਾਰ, ਵਿਸ਼ੇ ਦੇ ਖੋਜ ਤੋਂ ਭਿੰਨ ਨਹੀਂ ਹੁੰਦਾ ਪਰ ਫੇਰ ਵੀ ਸਾਹਿਤ 'ਚ ਸ਼ੈਲੀ ਜਾਂ ਰੂਪ ਵਿਧਾਨ ਦੀ ਸੁਤੰਤਰ ਮਹੱਤਤਾ ਹੋਣ ਕਾਰਣ, ਇਸਦੀ ਵੱਖਰੀ ਹੋਂਦ ਮੰਨ ਲੈਣ 'ਚ ਐਤਰਾਜ਼ ਨਹੀਂ ਹੋਣੀ ਚਾਹੀਦੀ । ਇਸ ਪ੍ਰਕਾਰ ਖੋਜ ਦਾ ਪ੍ਰਯੋਜਨ, ਇਹ ਬਣਦਾ ਹੈ ਕਿ ਨਵੇਂ ਦੀ ਇਜਾਦ ਅਤੇ ਗੁਆਚੇ ਦੀ ਭਾਲ । ਇਸ ਮੰਤਵ ਪੂਰਤੀ ਵਾਸਤੇ ਬੁੱਧ, ਵਿਵੇਕ, ਸਿਰੜ ਠਰੰਮੇ ਅਤੇ ਲਗਨ ਦੀ ਲੋੜ ਹੈ। ਖੋਜ ਕਰਦਿਆਂ ਖੋਜ-ਕਰਤਾ ਦਾ ਸੰਪੂਰਣ ਆਪਾ ਇਕਾਗਰ ਹੋ ਕੇ ਹਰਕਤ 'ਚ ਆਉਂਦਾ ਹੈ ਅਤੇ ਆਲੇ-ਦੁਆਲੇ ਫੈਲਰੀ ਹੋਈ ਬੌਧਿਕ ਹਫੜਾ ਦਫੜੀ ਨੂੰ ਘਟਾਉਂਦਾ ਹੈ । ਇੰਝ ਖੋਜ, ਸ੍ਵੈ-ਅਨੁਸ਼ਾਸਨ, ਧੀਰਜ, ਜਤ, ਗਿਆਨ, ਅਤੇ ਖਾਸ ਕਿਸਮ ਦੇ ਤਰਕ ਅਧੀਨ, ਖੋਜ ਸਾਮਗਰੀ ਦਾ ਇੱਕਤ੍ਰੀਕਰਣ ਕਰਕੇ, ਖੋਘਵਾਂ, ਵਿਸ਼ਲੇਸ਼ਣ, ਸੰਸ਼ਲੇਸ਼ਣ, ਨਿਰੰਤਰ ਅਧਿਅਨ, ਬਾਕਾਇਦਾ ਅਭਿਆਸ ਅਤੇ ਲਗਾਤਾਰ ਚਿੰਤਨ ਦੁਆਰਾ ਕਰਦੀ ਹੈ । ਆਲੋਚਨਾ ਦੇ ਖੇਤਰ ਦੀ ਸੀਮਾ ਆਪਣੇ ਪ੍ਰਯੋਜਨ ਦੀ ਪੂਰਤੀ ਲਈ ਖੋਜ ਜਿੰਨਾ ਕਸ਼ਟ ਨਹੀਂ ਉਠਾਉਂਦੀ ਅਤੇ ਨਾ ਹੀ ਉਸਦੀ ਏਨੀ ਲੋੜ ਹੁੰਦੀ ਹੈ ।

ਆਲੋਚਨਾ ਵੀ ਕਦੇ ਕਦੇ ਖੋਜ ਦਾ ਰੂਪ ਧਾਰ ਲੈਂਦੀ ਹੈ, ਪਰ ਕੇਵਲ ਉਸ ਸਮੇਂ ਜਦੋਂ ਉਸ 'ਚ ਨਵੇਂ ਗਿਆਨ, ਨਵੀਂ ਸਾਮੱਗਰੀ, ਨਵੀਂਆਂ ਦਿਸ਼ਾਵਾਂ ਦੀ ਖੋਜ ਲਈ ਉਤਸੁਕਤਾ ਵਿਆਪਕ ਹੁੰਦੀ ਹੈ। ਹਡਸਨ ਦਾ ਕਥਨ ਹੈ ਕਿ ਅਸਾਡੇ ਮਨ ਰਾਗ ਭਾਵ ਪ੍ਰੇਮ ਅਤੇ ਘ੍ਰਿਣਾ ਨਾਲ ਭਰੇ ਰਹਿੰਦੇ ਹਨ। ਅਸੀਂ ਵਸਤੂ ਨੂੰ ਆਪਣੇ ਸੁਭਾਅ ਅਤੇ ਪ੍ਰਕ੍ਰਿਤੀ ਦੁਆਰਾ ਹੀ ਵੇਖ ਸਕਾਂਗੇ। ਬਹੁਤਾ ਕਰਾਂਗੇ ਤਾਂ ਅਸੀਂ ਪੱਖਪਾਤ, ਅੰਧ ਵਿਸ਼ਵਾਸ ਅਤੇ ਦ੍ਵੈਸ਼ ਤੋਂ ਆਪਣੇ ਆਪ ਨੂੰ ਮੁਕਤ ਕਰਨ ਦੀ ਕੋਸ਼ਿਸ਼ ਕਰ ਸਕਦੇ ਹਾਂ। ਇਸ ਪ੍ਰਕਾਰ ਦੀ ਮੁਕਤੀ ਦੇ ਰਾਹ ਵਿਚ ਨਿਜੀ ਦ੍ਰਿਸ਼ਟੀ ਵੀ ਰੁਕਾਵਟ ਬਣ ਸਕਦੀ ਹੈ, ਕਿਉਂਕਿ ਕੋਈ ਨਿਰਣੇ ਨੂੰ, ਕੋਈ ਵਿਆਖਿਆ ਨੂੰ, ਕੋਈ ਵਿਗਿਆਨਿਕ ਵਿਵੇਚਨ ਨੂੰ, ਕੋਈ ਮਨੋਵਿਗਿਆਨਿਕ ਅਧਿਅਨ ਨੂੰ ਤੇ ਕੋਈ ਸਿਧਾਂਤ ਨਿਰਮਾਣ ਨੂੰ ਆਲੋਚਨਾ ਦਾ ਜ਼ਰੂਰੀ ਅੰਗ ਮੰਨਦੇ ਹਨ। ਸਹੀ, ਉਦੇਸ਼ ਅਤੇ ਪ੍ਰਯੋਜਨ ਅਧੀਨ ਸੱਚੀ ਆਲੋਚਨਾ ਉਹ ਹੈ ਜਿਸ ਵਿਚ ਆਲੋਚਕ ਇਤਿਹਾਸ ਅਰਥਾਤ ਤੁਲਨਾ ਦਾ ਆਧਾਰ ਲੈਕੇ ਵਸਤੂ ਦੇ ਬਹਿਰੰਗ ਅਤੇ ਅੰਤਰੰਗ, ਦੋਨਾਂ ਪੱਖਾਂ ਦੀ ਵਿਆਖਿਆ ਵਿਗਿਆਨਿਕ ਸ਼ੈਲੀ 'ਚ ਕਰਦਾ ਹੋਇਆ, ਸਿਧਾਂਤ-ਨਿਰਮਾਣ ਅਤੇ ਆਲੋਚਯ ਵਸਤੂ ਦਾ ਮੁਲਾਂਕਣ ਕਰਨ ਲਈ ਪ੍ਰਯਤਨ-ਸ਼ੀਲ ਰਹਿੰਦੀ ਹੈ। ਆਲੋਚਨਾ, ਭਾਵ-ਲੋਕ ਦੀ ਵਸਤੂ ਨਹੀਂ, ਇਸ ਵਿਚ ਆਲੋਚਕ ਨੂੰ ਬੁੱਧੀਮਤਾ ਅਤੇ ਵਿਸ਼ਲੇਸ਼ਣ ਤੋਂ ਕੰਮ ਲੈਣਾ ਪੈਂਦਾ ਹੈ। ਪਹਿਲਾਂ ਉਹ ਆਲੋਚਯ ਵਸਤੂ ਦੀ ਵਿਆਖਿਆ ਫੇਰ ਉਸਦਾ ਵਿਸ਼ਲੇਸ਼ਣ ਕਰਦਾ ਹੈ। ਇਸ ਮੰਤਵ ਦੀ ਪੂਰਤੀ ਵਾਸਤੇ ਖੋਜ-ਕਰਤਾ ਅਤੇ ਆਲੋਚਕ ਵਿਚ ਹੇਠ ਲਿਖੇ ਗੁਣ ਹੋਣੇ ਚਾਹੀਦੇ ਹਨ :—

1. ਪ੍ਰਤਿਭਾ
2. ਅੰਤਰ-ਦ੍ਰਿਸ਼ਟੀ
3. ਨਿਰਪੱਖਤਾ
4. ਵਿਗਿਆਨਿਕ ਅਤੇ ਮਨੋਵਿਗਿਆਨਿਕ ਪ੍ਰਵ੍ਰਿਤੀ ਦਾ ਹੋਣਾ
5. ਦਾਰਸ਼ਨਿਕ ਪ੍ਰਕ੍ਰਿਤੀ ਦਾ ਹੋਣਾ
6. ਵਿਦਵਤਾ, ਗਿਆਨ ਅਤੇ ਸਿਖਿਆ ਦੀ ਲੋੜ
7. ਵਿਅਕਤੀਤਵ
8. ਸਹਾਨੁਭੂਤੀ
9. ਸੰਚਾਰਿਤ ਕਰਨ ਦੀ ਯੋਗਤਾ

10. ਭਵਿੱਖ ਨਿਰਮਾਨ ਜਾ ਵਿਧਾਨ ਸਿਰਜਿਤ ਕਰਨ ਦੀ ਸਮਰੱਥਾ ਆਲੋਚਨਾ ਦੀ ਪਰਿਧੀ :—

12. ਅੰਤਰਧ ਗਿਆਨ, ਆਚਾਰੀਯ ਰਜ਼ਸ਼ੇਖਰ ਕਾਵ ਅੰਤਰਧ ਉਤੇ ਬਹੁਤ ਜ਼ੋਰ ਦਿੰਦਾ ਹੈ। ਆਲੋਚਨਾ ਨੇ ਨਿਰਧਾਰਿਤ ਕਰਨਾ ਹੈ ਕਿ ਪ੍ਰਤੱਖ ਵਸਤੂ ਨੂੰ ਕਲਾ ਕਿਸ ਸਾਧਨ, ਸਰੂਪ ਅਤੇ ਸੰਕਲਪ ਅਧੀਨ ਗ੍ਰਹਿਣ ਕਰਨ ਸਮੇਂ ਕਿਹੜੇ ਮਾਪ-ਦੰਡਾਂ ਨੂੰ ਅਪਣਾਉਂਦਾ ਹੈ। ਸਿਰਜਿਤ ਵਸਤੂ ਦੇ ਸਿਰਜਿਕ ਨੂੰ ਅਸਮਰੱਥ ਸਿੱਧ ਕਰਨਾ ਆਲੋਚਨਾ ਦਾ ਉਦੇਸ਼ ਨਹੀਂ ਹੁੰਦਾ। ਰਚਨਾ ਤੋਂ ਤੁਰਕੇ ਰਚਨਹਾਰੇ ਦੇ ਆਸ਼ੇ ਤੱਕ ਪੁੱਜਣਾ ਚਾਹੀਦਾ ਹੈ, ਕਿਉਂਕਿ ਗ੍ਰਹਿਣ ਕੀਤੇ ਨਿਯਮ ਜਾਂ ਸਿਧਾਂਤ ਦੇ ਵਿਰੋਧ ਵਿਚ ਸਿਰਜਣਾ ਨਵੇਂ ਨਿਯਮ ਦਾ ਵਿਕਾਸ ਵੀ ਕਰ ਸਕਦੀ ਹੈ। ਆਲੋਚਿਤ ਵਸਤੂ ਦਾ ਅਧਿਅਨ ਆਲੋਚਕ, ਇਕ ਖੋਜ-ਕਰਤਾ ਦੇ ਰੂਪ ਵਿਚ ਕਰਦਾ ਹੈ, ਪਰ ਇਹ ਖੋਜ ਰਚਿਤ-ਵਸਤੂ ਦੇ ਸੂਖਮ ਤੋਂ ਸੂਖਮ ਤੱਤ ਤੱਕ ਪੁੱਜਣ ਲਈ ਹੁੰਦੀ ਹੈ। ਆਲੋਚਨਾ ਵਿਚ ਜੱਜ ਵਾਂਗ ਨਿਆਈ ਭੂਮਿਕਾ ਮਾਰੂ ਹੁੰਦੀ ਹੈ।

ਰਚਨਾਕਾਰ ਦੇ ਅੰਤਰ ਮਨ ਵਿਚ ਕੁਝਕੁ ਅਜਿਹੀਆਂ ਚੀਜ਼ਾਂ ਹੁੰਦੀਆਂ ਹਨ, ਜਿਹੜੀਆਂ ਅਣਜਾਣੇ ਹੀ ਉਸ ਦੀ ਰਚਨਾ ਵਿਚ ਆ ਜਾਂਦੀਆਂ ਹਨ। ਆਲੋਚਕ, ਇਸ ਪ੍ਰਕਾਰ ਦੇ ਪ੍ਰਕਰਣ ਦੀ ਵਿਆਖਿਆ ਕਰਕੇ ਅਣਜਾਣ ਪ੍ਰਵਿਰਤੀਆਂ ਤੋਂ ਪਾਠਕ ਨੂੰ ਪਰਿਚਿਤ ਤਾਂ ਕਰਵਾਉਂਦਾ ਹੈ, ਪਰ ਜੇਕਰ ਉਹ ਇਹ ਆਖੇ ਕਿ ਉਸਨੇ ਕਿਸੇ ਅਣੋਖ ਚੋਤੂ ਜਾਂ ਵਸਤੂ ਦੀ ਖੋਜ ਕੀਤੀ ਹੈ ਤਾਂ ਉਹ ਮਨੁੱਖੀ ਬੁੱਧ, ਵਿਵੇਕ ਦਾ ਅਪਮਾਨ ਕਰੇਗਾ। ਕੋਈ ਵਸਤੂ, ਵਿਆਖਿਆ ਜਾਂ ਵਿਸ਼ਲੇਸ਼ਣ, ਦਸ, ਵੀਹ, ਤੀਹ ਕਾਰਨਾਂ ਕਰਕੇ ਪ੍ਰਭਾਵਿਤ ਤਾਂ ਕਰ ਸਕਦਾ ਹੈ, ਪਰ ਅਜੇ ਵੀ ਹੋਰ ਕਾਰਣ ਰਹਿ ਸਕਦੇ ਹਨ। ਵਿਗਿਆਨ ਦੀ ਇਹ ਖੂਬੀ ਹੈ ਕਿ ਜਿੰਨਾ ਉਸਨੂੰ ਪਤਾ ਹੈ, ਉਨਾਂ ਕਹਿਕੇ ਬਾਕੀ ਆਉਣ ਵਾਲੀ ਪੀੜ੍ਹੀ ਵਿਚ ਅਚੰਭੇ ਅਤੇ ਉਤਸੁਕਤਾ ਦੇ ਭਾਵ ਜਗਾਉਣ ਲਈ ਛੱਡ ਜਾਂਦਾ ਹੈ। ਆਲੋਚਨਾ ਦਾ ਭੀ ਇਹੋ ਜਿਹਾ ਹੀ ਕਰਮ ਬਣਦਾ ਹੈ।

ਆਲੋਚਨਾ ਵਿਚ ਸਿਧਾਂਤਿਕ ਸੋਧ ਦੀ ਪ੍ਰਧਾਨਤਾ ਅਤੇ ਰਚਨਾ ਵਿਚ ਆਂਤਰਿਕ ਸੰਵੇਦਨਾ ਦੀ ਸੂਖਮਤਾ ਦਾ ਸਰੂਪ ਕਲਾਤਮਿਕ ਬਿੰਬ ਦੁਆਰਾ ਪ੍ਰਗਟਾਇਆ ਜਾਂਦਾ ਹੈ। ਆਂਤਰਿਕ ਸੰਵੇਦਨਾ ਦੁਆਰਾ ਸੁਸੰਸਕ੍ਰਿਤ ਆਨੰਦ ਰਾਹੀਂ ਪ੍ਰਾਪਤ ਮਾਨਸਿਕ ਸੰਤੁਸ਼ਟਤਾ ਦਾ ਮੁਲਾਂਕਣ ਅਤੇ ਮਾਪ ਵੀ ਆਲੋਚਨਾ ਕਰਦੀ ਹੈ। ਆਲੋਚਨਾ ਵਿਚ ਦਾਰਸ਼ਨਿਕ ਅੰਤਰਵਾਦ ਵੀ ਕਦੇ ਕਦੇ ਭੇਲੇਖਾ ਹੋ ਜਾਂਦਾ ਹੈ। ਸਾਹਿਤ ਸਿਰਜਨਾ ਦਾ

ਸੰਬੰਧ ਦਾਰਸ਼ਨਿਕ ਅੰਤਰਵਾਦ ਨਾਲ ਨਹੀਂ ਜੀਵਨ ਨਾਲ ਹੈ। ਸਿਰਜਿਕ, ਜਗਤ ਅਤੇ ਜੀਵਨ ਦੀ ਮਹੱਤਤਾ ਨੂੰ ਮਾਣਤਾ ਦਿੰਦਾ ਹੋਇਆ ਆਤਮ ਅਤੇ ਅਨਾਤਮ ਦੇ ਦਾਰਸ਼ਨਿਕ ਚੱਕਰ ਵਿਚ ਨਹੀਂ ਪੈਂਦਾ। ਸਿਰਜਿਕ ਸਾਹਮਣੇ ਤਾਂ ਅਨਾਤਮ ਭਾਵ ਭੌਤਿਕਵਾਦੀ ਪਸਾਰਾ ਅਨੇਕ ਰੂਪ ਵਾਲਾ ਹੋਣ ਕਰਕੇ ਵਸਤੂ ਦੀ ਵਿਭਿੰਨਤਾ ਅਤੇ ਸ਼ੈਲੀ ਦਾ ਆਧਾਰ ਬਣਦਾ ਹੈ। ਕਾਵਿ ਸ਼ਾਸਤਰੀਆਂ ਅਨੁਸਾਰ, ਸਿਰਜਣਾ-ਸੁਖ ਪ੍ਰਾਪਤ ਕਰਨ ਲਈ ਸਿਰਜਿਕ ਆਪਣੇ ਆਪੇ ਨੂੰ ਪੂਰਣ ਰੂਪ ਵਿਚ ਅਭਿਵਿਅਕਤ ਕਰਦਾ ਹੈ। ਇਸ ਅਭਿਵਿਅਕਤੀ ਦੀ ਪੂਰਨਤਾ ਅਤੇ ਅਪੂਰਣਤਾ ਦਾ ਮੁਲਾਂਕਣ ਆਲੋਚਨਾ ਹੈ।

ਰਚਿਤ ਵਸਤੂ ਸਾਧਯ ਨਹੀਂ, ਸਾਧਨ ਰੂਪ ਤੱਕ ਹੀ ਸਵੀਕਾਰ ਕੀਤੀ ਜਾਣੀ ਚਾਹੀਦੀ ਹੈ। ਮੁਖ ਗੱਲ ਤਾਂ ਸਾਡੀਆਂ ਆਧੁਨਿਕ ਸਮੱਸਿਆਵਾਂ ਹਨ। ਜੇਕਰ ਸਿਰਜਣਾ, ਇਹ ਲੋੜੀਂਦੀ ਸਾਮਗਰੀ ਨਹੀਂ ਦਿੰਦੀ ਤਾਂ ਉਸ ਦਾ ਸਾਧਨ ਹੋਣ ਦਾ ਸਰੂਪ ਵੀ ਘਟ ਜਾਵੇਗਾ।

ਆਚਾਰੀਆ ਰਾਜਸ਼ੇਖਰ 'ਕਾਵਿ ਮਿਮਾਂਸਾ' ਵਿਚ ਆਲੋਚਕ ਦੀ ਪ੍ਰਤਿਭਾ ਦਾ ਉਦੇਸ਼ ਦਸਦਿਆਂ ਲਿਖਦਾ ਹੈ ਕਿ ਆਲੋਚਕ, ਸਾਹਿਤਕਾਰ ਦੇ ਪ੍ਰਯਤਨ, ਉਦੇਸ਼ ਅਤੇ ਭਾਵ ਨੂੰ ਪ੍ਰਕਾਸ਼ ਵਿਚ ਲਿਆਉਂਦਾ ਹੈ। ਵਿਗਿਆਨੀ ਵਸਤਾਂ ਦੀ ਨਾਪ-ਜੋਖ ਕਰਦਾ ਹੈ, ਪਰ ਆਲੋਚਕ ਇੰਦਰੀਆਂ ਦੇ ਲੌਕਿਕ ਅਤੇ ਅਲੌਕਿਕ ਰਸ-ਵਸਤੂ ਦੀ ਪੜਤਾਲ ਕਰਦਾ ਹੈ। ਇੰਝ ਆਲੋਚਨਾ, ਮਾਨਸਿਕ-ਭਾਵਨਾ ਦੀ ਪੜਤਾਲ ਹੋਈ, ਪਰ ਇਹ ਪੜਤਾਲ ਕਰਦਿਆਂ ਆਲੋਚਕ ਨੂੰ ਗਿਆਤ, ਅਗਿਆਤ ਅਤੇ ਅਗੋਅ ਪ੍ਰਤੀ ਸੁਚੇਤ ਵੀ ਰਹਿਣਾ ਪਵੇਗਾ। ਇਹ ਹੀ ਕਾਰਨ ਹੈ ਕਿ ਆਲੋਚਨਾ ਦੀ ਸੁੰਦਰਤਾ ਵਾਸਤੇ ਪ੍ਰਮਾਣਿਕ ਅਨੁਭਵ, ਨਆਰੇ-ਬਾਜ਼ੀ ਤੋਂ ਛੁਟਕਾਰਾ ਅਤੇ ਕਲਾਤਮਿਕ ਪ੍ਰੌਢਤਾ ਦੀ ਲੋੜ ਹੁੰਦੀ ਹੈ। ਨਆਰੇਬਾਜ਼ੀ ਦਾ ਭਾਵ ਹੈ ਕਿ ਆਲੋਚਕ ਨੂੰ ਸਾਧਾਰਣ ਕਿਸਮ ਦੀ ਪ੍ਰਤੀ ਕ੍ਰਿਆ ਤੋਂ ਬਚਣਾ ਚਾਹੀਦਾ ਹੈ। ਸਾਧਾਰਣ ਕਿਸਮ ਦੀ ਪ੍ਰਤੀਕ੍ਰਿਆ ਕਾਰਣ ਆਲੋਚਿਤ ਰਚਨਾ ਦੀ ਊਰਜਾ ਅਤੇ ਸ਼ਕਤੀ ਘਟ ਜਾਂਦੀ ਹੈ। ਇਹ ਵੱਖਰੀ ਗੱਲ ਹੈ ਕਿ ਜੇਕਰ ਰਚਿਤ ਵਸਤੂ ਦੀ ਊਰਜਾ ਸਮਕਾਲਿਕ ਸਮੱਸਿਆਵਾਂ ਤੋਂ ਬੇਮੁਖ ਰਹਿੰਦੀ ਹੈ ਤਾਂ ਉਸ ਦੀ ਸਾਮਰਤ ਪਰਿਧੀ ਵੀ ਬਣ ਨਹੀਂ ਸਕਦੀ। ਕਿਉਂਕਿ ਸਨਸਨੀ ਭਰੀ ਸੰਵੇਦਨਾ ਨੂੰ ਉਤੇਜਿਤ ਕਰਨ ਵਾਲੀਆਂ ਰਚਨਾਵਾਂ ਸਸਤਾ ਸਾਹਿਤ ਹੀ ਹੁੰਦੀਆਂ ਹਨ। ਅਜਿਹੀਆਂ ਰਚਨਾਵਾਂ ਪ੍ਰਤੀ ਆਲੋਚਕ ਨੂੰ ਸੁਚੇਤ ਰਹਿਣਾ ਪਵੇਗਾ, ਜਦਕਿ ਸਾਰਥਿਕ ਰਚਨਾ, ਆਲੋਚਨਾ ਵਾਸਤੇ ਇਕ ਵੰਗਾਰ ਬਣ ਬੈਠਦੀ ਹੈ। ਰਚਨਾ, ਉਹ ਹੀ ਜਿਉਂਦੀ ਰਹਿੰਦੀ ਹੈ, ਜਿਹੜੀ ਕੁਝ ਕੁ ਆਲੋਚਕਾਂ ਅਤੇ ਸਾਹਿਤਿਕ ਪੇਸ਼ੇ ਵਾਲੇ ਲੋਕਾਂ ਚ ਹੀ ਨਹੀਂ

ਸਗੋਂ ਜਨ-ਸਮੂਹ ਦੀ ਸਵੀਕਿਰਤੀ, ਪਹਿਚਾਣ ਅਤੇ ਪ੍ਰਸੰਸਾ ਬਣੇ । ਅਜੇਹੀ ਰਚਨਾ, ਆਪਣਾ ਸਵਿਆਹਾਰਕ ਅਤੇ ਸਾਂਸਕ੍ਰਿਤਕ ਖੇਤਰ ਸਿਰਜਦੀ ਹੋਈ ਜਨਵਾਦੀ ਭਾਵਨਾ ਅਧੀਨ ਸਾਹਿਤਕ ਰੁਚੀ ਵਾਲੇ ਸੰਸਕਾਰ ਹੀ ਪੈਦਾ ਨਹੀਂ ਕਰਦੀ ਸਗੋਂ ਪਾਠਕ ਸਮਾਜ ਵੀ ਤਿਆਰ ਕਰਦੀ ਹੈ ।

ਚੇਤਨਾ ਦੀ ਬੇਚੈਨੀ 'ਚ ਰਚਨਾ ਦਾ ਜਨਮ ਹੁੰਦਾ ਹੈ, ਜਦਕਿ ਆਲੋਚਨਾ ਚੇਤਨਾ ਦਾ ਸ਼ਾਂਤ ਸਰੂਪ ਹੁੰਦਾ ਹੈ । ਕੁਝ ਕੁ ਆਲੋਚਕ ਆਪਣੀ ਸੱਤਾ ਸਥਾਪਤੀ ਵਾਸਤੇ ਹੀ ਆਲੋਚਨਾ ਕਰਦੇ ਹਨ, ਇਸ ਨਿਜੀ ਇਦਾਰੇਬਾਜ਼ੀ ਕਾਰਣ ਜੀਵੰਤ ਵਿਚਾਰ ਪ੍ਰਵਾਹ ਦੀਆਂ ਮਨੁੱਖੀ ਸੰਵੇਦਨਾਵਾਂ ਸੰਕੁਚਿਤ ਹੋ ਜਾਂਦੀਆਂ ਹਨ । ਆਲੋਚਕ ਨੂੰ ਹਠ ਯੋਗੀ ਨਹੀਂ ਹੋਣਾ ਚਾਹੀਦਾ । ਆਲੋਚਕ ਬੁੱਧੀਵਾਦੀ ਵਧੇਰੇ ਹੁੰਦਾ ਹੈ, ਜਦਕਿ ਲੇਖਕ ਅੰਦਰ ਸੰਸਕਾਰ, ਨਿਜੀ ਬੋਧ ਅਤੇ ਸੰਵੇਦਨਾ ਦੀ ਮਾਨਸਿਕ ਕਸ਼ਮਕਸ਼ ਵਧੇਰੇ ਵਿਆਪਤ ਰਹਿੰਦੀ ਹੈ । ਇਸ ਤਰ੍ਹਾਂ ਇਹ ਵੀ ਆਖਿਆ ਜਾ ਸਕਦਾ ਹੈ ਕਿ ਆਲੋਚਕ ਗਿਆਨ-ਮਾਰਗੀ ਅਤੇ ਸਾਹਿਤਕਾਰ ਭਗਤੀ ਅਤੇ ਪ੍ਰੇਮ ਮਾਰਗੀ ਹੁੰਦਾ ਹੈ ।

ਆਲੋਚਨਾ ਅਤੇ ਮੁੱਢ ਦੀਆਂ ਕਿਸਮਾਂ :—ਹੁਣ ਸਾਹਿਤਕ ਰੁਚੀ ਵਿਆਪਕ ਅਤੇ ਪ੍ਰਗਤੀਸ਼ੀਲ ਹੁੰਦੀ ਜਾ ਰਹੀ ਹੈ । ਰਚਨਾਤਮਿਕ ਸਾਹਿਤ ਦੇ ਦੋ ਪੱਖ ਹਨ, ਇਕ ਰਚਨਾਕਾਰ ਦਾ ਪੱਖ ਅਤੇ ਦੂਜਾ ਸ੍ਰੋਤਾ ਜਾਂ ਪਾਠਕ ਦਾ ਪੱਖ । ਇਨ੍ਹਾਂ ਦੋਹਾਂ ਪੱਖਾਂ ਦੇ ਅਧਿਅਨ ਮਗਰੋਂ ਸਿਧਾਂਤ ਨਿਸ਼ਚਿਤ ਕੀਤੇ ਜਾਂਦੇ ਹਨ । ਸਿਰਜਿਤ ਵਸਤੂ ਦੇ ਵਿਧਾਨ ਦਾ ਸਹੀ ਸਰੂਪ ਸਾਹਮਣੇ ਲਿਆਉਣ ਲਈ ਆਲੋਚਨਾ ਜਿਨ੍ਹਾਂ ਪੱਧਤੀਆਂ ਨੂੰ ਪ੍ਰਯੋਗ 'ਚ ਲਿਆਉਂਦੀ ਹੈ, ਇਹ ਹੀ ਉਸ ਦੀਆਂ ਕਿਸਮਾਂ ਹੁੰਦੀਆਂ ਹਨ । ਮੁੱਖ ਤੌਰ ਤੇ ਆਲੋ-ਚਨਾ ਦੀਆਂ ਹੇਠ ਲਿਖੀਆਂ ਕਿਸਮਾਂ ਹੁੰਦੀਆਂ ਹਨ ।

1. **ਸਿਧਾਂਤਿਕ:** ਆਲੋਚਨਾ ਦੀ ਇਸ ਪੱਧਤੀ ਵਿਚ ਵਿਵੇਚਨ ਦੁਆਰਾ ਸਾਹਿਤਕ-ਸਿਧਾਂਤਾਂ ਦੀ ਸਥਾਪਨਾ ਕੀਤੀ ਜਾਂਦੀ ਹੈ ।
2. **ਵਿਆਖਿਆਤਮਿਕ ਆਲੋਚਨਾ:** ਇਸ ਪੱਧਤੀ ਅਧੀਨ ਸਾਹਿਤਕ-ਰਚਨਾਵਾਂ ਦਾ ਵਿਸ਼ਲੇਸ਼ਣ ਅਤੇ ਵਿਆਖਿਆ ਕੀਤੀ ਜਾਂਦੀ ਹੈ ।
3. **ਨਿਰਣਾਤਮਿਕ ਆਲੋਚਨਾ:** ਇਸ ਵਿਧੀ ਅਨੁਸਾਰ, ਸਾਮਾਨਯ ਸਿਧਾਂਤ ਦੇ ਆਧਾਰ ਤੇ ਵਰਗੀਕਰਣ ਹੁੰਦਾ ਹੈ ।
4. **ਸੁਤੰਤਰ ਜਾਂ ਆਤਮ ਪ੍ਰਧਾਨ.** ਇਸ ਪ੍ਰਕਾਰ ਦੀ ਆਲੋਚਨਾ ਅਨੁਸਾਰ, ਆਲੋਚਨਾ ਸਮੇਂ ਆਲੋਚਕ ਭਾਵ-ਲਹਿਰਾਂ 'ਚ ਵਹਿ ਜਾਂਦਾ ਹੈ । ਨਿਜੀ ਅਨੁਮੋਦਨ ਅਤੇ ਅਨੁਭੂਤੀ ਭਾਵਾਤਮਕ ਆਲੋਚਨਾ ਦਾ ਅੰਗ ਹੀ ਹੁੰਦੀ ਹੈ ।

1. ਸਿਧਾਂਤਕ ਆਲੋਚਨਾ

ਰਚਨਾ ਦਾ ਕਰਮ ਸਮਾਜਿਕ ਪਸਾਰ ਉਸ ਦੀ ਵਿਵਸਥਾ, ਵਤੀਰੇ ਦੇ ਅਭਿਆਸ ਦਾ ਪ੍ਰਤੀਕਰਮ ਹੈ ਜਦ ਕਿ ਸਿਧਾਂਤਕ ਆਲੋਚਨਾ ਇਸ ਪ੍ਰਤੀਕਰਮ ਨੂੰ ਸਿਧਾਂਤ-ਮੂਲਕ ਹੋ ਕੇ ਨਿਆਸ਼ੀਲ, ਯੋਗ ਜਾਂ ਅਯੋਗ ਸਿੱਧ ਕਰਦੀ ਹੈ। ਸਿਧਾਂਤਕ ਆਲੋਚਨਾ ਨਿਰਪੱਖ ਭਾਵ ਨਾਲ ਵਸਤੂ ਦੇ ਗੁਣ-ਦੋਸ਼ ਦੀ ਵਿਵੇਚਨਾ ਕਰਦੀ ਹੈ।

2. ਵਿਆਖਿਆਤਮਿਕ-ਆਲੋਚਨਾ :—

ਇਹ ਦੱਸਣਾ ਕਿ ਇਹ ਸਾਹਿਤ ਕਿਹੋ ਜਿਹਾ ਹੈ, ਵਿਆਖਿਆਤਮਿਕ-ਆਲੋਚਨਾ ਦਾ ਪ੍ਰਯੋਜਨ ਹੁੰਦਾ ਹੈ। ਵਿਆਖਿਆਤਮਕ ਆਲੋਚਨਾ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਪੱਧਤੀ ਦੁਆਰਾ ਨਿਸ਼ਚਿਤ ਵਿਆਖਿਆ, ਸੂਖਮ ਖੋਜ ਅਤੇ ਪੜਤਾਲ ਸਹਿਤ ਸਾਹਿਤ ਵਿਚ ਵਿਕਾਸ, ਪਰਿਵਰਤਨ, ਸੁਧਾਰ ਦੀ ਪ੍ਰਵਿਰਤੀ ਦਾ ਪ੍ਰਚਲਨ ਹੁੰਦਾ ਹੈ। ਨਿਰਸੰਦੇਹ ਵਿਆਖਿਆ ਅਤੇ ਵਿਸ਼ਲੇਸ਼ਨ ਦੁਆਰਾ ਸਿਧਾਂਤ ਤੱਕ ਪੁੱਜਿਆ ਜਾਂਦਾ ਹੈ। ਵਿਆਖਿਆ ਨੂੰ ਰਚਿਤ ਵਸਤੂ ਤੇ ਹੀ ਆਧਾਰਿਤ ਹੋਣਾ ਚਾਹੀਦਾ ਹੈ, ਬਾਹਰੋਂ ਲਿਆਂਦੇ ਹੋਏ ਬਣਾਵਟੀ ਆਧਾਰ ਬੇ ਮੇਲ ਹੋ ਜਾਣਗੇ। ਕਿਸੇ ਰਚਨਾ ਦੇ ਅਨੁਕੂਲ ਜਾਂ ਪ੍ਰਤੀਕੂਲ ਧਾਰਨਾ ਬਣਾ ਲੈਣ ਨਾਲ ਕੰਮ ਨਹੀਂ ਚਲਦਾ, ਕਿਸੇ ਵਸਤੂ ਦੇ ਪੂਰਣ ਵਿਵਰਣ ਦੀ ਲੋੜ ਹੁੰਦੀ ਹੈ।

3. ਨਿਰਣਾਤਮਿਕ ਆਲੋਚਨਾ

ਸਾਹਿਤਕ-ਅਭਿਰੁਚੀ ਦਾ ਪ੍ਰਮਾਣਿਕ ਮਾਪ-ਦੰਡ ਕੀ ਬਣਦਾ ਹੈ। ਇਸ ਥਣਤ ਨੂੰ ਆਧਾਰ ਬਣਾ ਕੇ ਆਲੋਚਕ ਨਿਰਣਾ ਦੇਣ ਲਈ ਤਿੰਨ ਤਰ੍ਹਾਂ ਦੇ ਸਾਧਨ ਪ੍ਰਯੋਗ ਵਿਚ ਲਿਆਉਂਦਾ ਹੈ।

ੳ. ਆਪਣੀ ਰੁਚੀ ਅਤੇ ਭਾਵਨਾ ਦੀ ਅਨੁਭੂਤੀ ਦੁਆਰਾ ਨਿਰਣਾ।

ਅ. ਨਿਯਮਾਂ ਨੂੰ ਮਿਲਾ ਕੇ ਨਿਰਣਾ ਦੇਣਾ।

ੲ. ਨਿਯਮ ਜਾਣਦਿਆਂ, ਨਿਯਮਾਂ ਤੋਂ ਉਪਰ ਦੀ ਹੋ ਕੇ ਨਿਰਣਾ ਦੇਣਾ। ਵਿਆਖਿਆ ਮੂਲਕ ਆਲੋਚਨਾ ਵਿਚ, ਜਗਿਆਸਾ ਦੀ ਭਾਵਨਾ ਕਾਰਜ-ਸ਼ੀਲ ਰਹਿੰਦੀ ਹੈ, ਜਦ ਕਿ ਨਵੀਆਂ ਨਵੀਆਂ ਸਾਹਿਤਿਕ ਸ਼ੈਲੀਆਂ ਦੀ ਹੋਂਦ ਨੂੰ ਸਵੀਕ੍ਰਿਤੀ ਮਿਲਦੀ ਹੈ, ਪਰ ਨਿਰਣਾਤਮਿਕ ਆਲੋਚਨਾ ਵਿਚ ਆਲੋਚਕ ਨਿਰਣਾਇਕ ਦੇ ਰੂਪ ਵਾਂਗ ਕੰਮ ਕਰਦਾ ਹੈ।

4, ਸੁਤੰਤਰ ਜਾਂ ਆਤਮ-ਪ੍ਰਧਾਨ ਆਲੋਚਨਾ

ਜਿੰਨੀ ਵੀ ਕੋਈ ਇੱਕ ਪੱਖੀ ਸਾਹਿਤਕ ਨਿੰਦਾ ਅਤੇ ਪਸੰਸਾ ਹੁੰਦੀ ਹੈ, ਇਸ ਨੂੰ ਭਾਵਨਾਤਮਕ ਆਲੋਚਨਾ ਕਿਹਾ ਜਾ ਸਕਦਾ ਹੈ। ਇਸ ਪ੍ਰਕਾਰ ਦੀ ਆਲੋਚਨਾ ਵਿਚੋਂ ਆਲੋਚਯ ਵਸਤੂ ਦਾ ਨਹੀਂ, ਸਗੋਂ ਆਲੋਚਕ ਕੀ ਹੈ ? ਦਾ ਗਿਆਨ ਹੁੰਦਾ ਹੈ। ਆਤਮ-ਪ੍ਰਧਾਨ ਆਲੋਚਨਾ ਵਿਚ ਭਾਵਨਾਵਾਂ ਦੇ ਆਵੇਸ਼ ਦੀ ਮਾਤਰਾ ਵੱਧ ਹੁੰਦੀ ਹੈ, ਅਤੇ ਵਿਵੇਚਨ ਪੱਧਤੀ ਨੂੰ ਅਣਡਿੱਠ ਕਰ ਦਿੱਤਾ ਜਾਂਦਾ ਹੈ। ਇਸ ਪ੍ਰਕਾਰ ਦੀ ਆਲੋਚਨਾ ਕਾਰਣ ਮਿੱਤਰ ਭਾਵਨਾ ਅਤੇ ਦਲਬੰਦੀ ਜਨਮਦੀ ਹੈ, ਜਿਸ ਕਾਰਣ ਆਲੋਚਨਾ ਖੇਤਰ ਵਿਚ ਅਰਾਜਕਤਾ ਫੈਲ ਜਾਂਦੀ ਹੈ। ਇਸ ਪ੍ਰਕਾਰ ਦੀ ਆਲੋਚਨਾ ਦੁਆਰਾ ਭਾਵਨਾਤਮਕ ਸ਼ੋਸ਼ਨ ਹੁੰਦਾ ਹੈ।

ਆਲੋਚਨਾ ਦੀਆਂ ਕਿਸਮਾਂ ਵਾਂਗ ਭਾਰਤੀ ਕਾਵਿ-ਸ਼ਾਸਤਰੀ ਆਚਾਰੀਆ ਰਾਜਸ਼ੇਖਰ ਨੇ ਚਾਰ ਕਿਸਮਾਂ ਦੇ ਆਲੋਚਕ ਮੰਨੇ ਹਨ।

| | ਪ੍ਰਾਚੀਨ ਭਾਰਤੀ ਆਲੋਚਨਾ ਵਿਧੀਆਂ |
|---|---|
| (1) ਆਰੋਚਕੀ | (1) ਟੀਕਾ ਪਦਤੀ |
| (2) ਸਤ੍ਰਿਣਾ ਭਿਯਵਹਾਰੀ | (2) ਭਾਸ਼ਯ ਪੱਦਤੀ |
| (3) ਮਤਸਰੀ | (3) ਸ਼ਾਸ਼ਤਹਾਰਥ ਪੱਦਤੀ |
| (4) ਤੱਤ੍ਰ ਭਿਨਿਵੇਸੀ | (4) ਆਚਾਰੀਆ ਪੱਦਤੀ |
| | (5) ਨਿਰਣ ਪੱਦਤੀ |
| | (6) ਖੰਡਨ-ਮੰਡਨ ਪੱਦਤੀ |
| | (7) ਸਮਿਖਿਆ ਪੱਦਤੀ |

(1) ਅਰੋਚਕੀ ਜਿਨ੍ਹਾਂ ਨੂੰ ਕੋਈ ਰਚਨਾ ਚੰਗੀ ਹੀ ਨਹੀਂ ਲਗਦੀ।

(2) ਮਤਸਰੀ ਨੂੰ ਗੁਣ ਵੀ ਅਵਗੁਣ ਲਗਦੇ ਹਨ।

(3) ਸਤ੍ਰਿਣਾ ਭਿਯਵਹਾਰੀ, ਮਤਸਰੀ ਦਾ ਦੂਜਾ ਪੱਖ ਹੈ ਜਿਸ ਨੂੰ ਹਰ ਪੱਖ ਹੀ ਵਧੀਆ ਲਗਦਾ ਹੈ।

(4) ਚੌਥੀ ਕਿਸਮ ਦੇ ਆਲੋਚਕ, ਤਰ੍ਹ ਭ੍ਰਿਨਿਵੇਸ਼ੀ ਹੁੰਦੇ ਹਨ ਜਿਹੜੇ ਤੱਤ ਅਤੇ ਤੱਥ ਦੇ ਆਧਾਰ ਤੇ ਗੁਣ-ਅਵਗੁਣ ਵੇਖਦੇ ਹਨ ।

ਇਸ ਪ੍ਰਕਾਰ ਆਲੋਚਨਾ ਅਤੇ ਆਲੋਚਕਾਂ ਦੀਆਂ ਕਿਸਮਾਂ ਤੋਂ ਮਗਰੋਂ ਖੋਜ ਦੀਆਂ ਕਿਸਮਾਂ ਵੱਲ ਪਰਤਦੇ ਹਾਂ । ਮੁੱਖ ਤੌਰ ਤੇ ਸਾਹਿਤਕ-ਖੇਤਰ'ਚ ਕੀਤੀ ਖੋਜ ਦੋ ਰੂਪ ਧਾਰਦੀ ਹੈ ;

ਤੱਥਕ ਤੇ ਵਿਆਖਿਆਤਮਕ ਜਾਂ ਵਿਸ਼ਲੇਸ਼ਣਾਤਮਿਕ ਤੱਥਕ ਖੋਜ ਅਧੀਨ

1. ਭੁੱਲੇ ਵਿਸਰੇ ਲੇਖਕ ਨੂੰ ਪਾਠਕਾਂ ਸਾਹਮਣੇ ਲਿਆਉਣਾ ।

2. ਕਿਸੇ ਨਾ ਮਿਲਦੀ ਰਚਨਾ ਨੂੰ ਢੂੰਡ ਕੱਢਣਾ ।

3. ਕਿਸੇ ਗੁੱਝੇ ਤੱਥ ਨੂੰ ਰੌਸ਼ਨ ਕਰਨਾ ।

4. ਕਿਸੇ ਲੇਖਕ ਜਾਂ ਰਚਨਾ ਬਾਰੇ ਕੋਈ ਸੂਚਨਾ ਦੇਣਾ, ਆਉਂਦਾ ਹੈ ।

ਤੱਥਕ ਖੋਜ ਦੇ ਮੁਕਾਬਲੇ ਤੇ ਵਿਆਖਿਆਤਮਕ ਖੋਜ ਵਿਚਾਰਾਂ ਦੇ ਖੇਤਰ ਦੀ ਚੀਜ਼ ਹੈ । ਇਸ ਵਿਚ ਕਿਸੇ ਨਵੇਂ ਵਿਚਾਰ, ਕਿਸੇ ਨਵੇਂ ਸਿਧਾਂਤ, ਕਿਸੇ ਨਵੇਂ ਵਿਸ਼ਲੇਸ਼ਣ ਨੂੰ ਅੱਖਾਂ ਸਾਮ੍ਹਣੇ ਲਿਆਂਦਾ ਜਾਂਦਾ ਹੈ । ਵਿਆਖਿਆਤਮਕ ਖੋਜ'ਚ ਦਰਸ਼ਨ, ਨੈਤਿਕਤਾ, ਸਮਾਜ ਵਿਗਿਆਨ, ਅਰਥ ਸ਼ਾਸਤਰ, ਰਾਜਨੀਤੀ ਵਿਗਿਆਨ, ਗਣਿਤ ਸ਼ਾਸਤਰ, ਭੂਗੋਲ, ਖਗੋਲ, ਚਕਿਤਸਾ, ਮਨੋਵਿਗਿਆਨ, ਜੋਤਿਸ਼ ਆਦਿ ਨਾਲ ਪੈਦਾ ਕੀਤੀ ਵਾਕਫ਼ੀਅਤ ਸਹਾਈ ਹੁੰਦੀ ਹੈ ।

ਆਲੋਚਨਾਤਮਿਕ ਖੋਜ ਦਾ ਵਿਸ਼ਾ ਵਿਅਕਤੀਗਤ ਲੇਖਕ ਹੋ ਸਕਦਾ ਹੈ ਤੇ ਕੋਈ ਸਾਹਿਤਕ ਧਾਰਾ, ਅੰਦੋਲਨ, ਝੁਕਾਉ ਪ੍ਰਭਾਵ ਜਾਂ ਸਾਹਿਤ ਰੂਪ ਵੀ ਹੋ ਸਕਦਾ ਹੈ ।

ਤੁਲਨਾਤਮਿਕ ਖੋਜ :- ਤੁਲਨਾਤਮਿਕ ਖੋਜ ਅਨੁਸਾਰ ਕਿਸੇ ਇਕ ਹੀ ਵਿਸ਼ੇ ਤੇ ਦੋ ਭਾਸ਼ਾਵਾਂ ਦੇ ਸਾਹਿਤਕਾਰਾਂ ਨੇ ਜਾਂ ਇਕ ਭਾਸ਼ਾ ਦੇ ਦੋ ਕਵੀਆਂ ਨੇ ਕਿਵੇਂ ਕਾਵਿ ਰਚਨਾ ਕੀਤੀ ਅਤੇ ਦੋਨਾਂ'ਚ ਕੀ ਅੰਤਰ ਹੈ, ਲੱਭਿਆ ਜਾਂਦਾ ਹੈ । ਤੁਲਨਾਤਮਿਕ ਅਧਿਐਨ ਦਾ ਆਧਾਰ ਦੋ ਉਚੀ ਪੱਧਰ ਦੇ ਕਵੀ ਹੋਣੇ ਚਾਹੀਦੇ ਹਨ । ਉਨ੍ਹਾਂ ਦੀਆਂ ਕਵਿਤਾਵਾਂ ਦੁਆਰਾ ਸਾਹਿਤ ਨੂੰ ਨਵਾਂ ਦਿਸ਼ਾ ਬੋਧ ਮਿਲਿਆ ਹੋਵੇਗਾ । ਸ਼ਾਇਦ ਹੀ ਕਿਸੇ ਨੇ

ਸਿਧਾਰਣ ਲੇਖਕਾਂ ਦੀ ਤੁਲਨਾਤਮਕ ਖੋਜ ਕੀਤੀ ਹੋਵੈ। ਪੰਜਾਬੀ'ਚ ਤਾਂ ਅਜੇ ਇਹ ਪਿਰਤ ਪਈ ਹੀ ਨਹੀਂ। ਦੋ ਭਾਸਾਵਾਂ ਦੇ ਤੁਲਨਾਤਮਕ ਅਧਿਅਨ ਲਈ ਤਾਂ ਸੋਧ-ਕਰਤਾ ਨੂੰ ਦੋਨੋਂ ਭਾਸ਼ਾਵਾਂ ਤੇ ਪੂਰਣ ਅਧਿਕਾਰ ਹੋਣਾ ਚਾਹੀਦਾ ਹੈ।

ਪਾਠ ਅਨੁਸੰਧਾਨ —ਖੋਜ ਦਾ ਇਹ ਕਾਰਜ ਉਥੋਂ ਹੀ ਆਰੰਭ ਹੁੰਦਾ ਹੈ, ਜਿੱਥੇ ਸਾਨੂੰ ਰਚਨਾਕਾਰ ਦੀ ਮੂਲ ਕਿਰਤ ਉਪਲਬਧ ਨਹੀਂ ਅਤੇ ਉਸ ਦੀਆਂ ਪ੍ਰਤੀ ਲਿਪੀਆਂ ਹੀ ਸਾਨੂੰ ਪ੍ਰਾਪਤ ਹੁੰਦੀਆਂ ਹਨ। ਪ੍ਰਤੀ ਲਿਪੀਆਂ ਦੀਆਂ ਦੋ ਸ੍ਰੇਣੀਆਂ ਹੁੰਦੀਆਂ ਹਨ, ਇਕ ਨੂੰ ਪ੍ਰਤੀ ਅਤੇ ਦੂਜੀ ਨੂੰ ਪ੍ਰਤੀ ਲਿਪੀ ਕਹਿਣਾ ਵਧੇਰੇ ਯੋਗ ਹੈ, 'ਪ੍ਰਤੀ' ਮੂਲ ਗ੍ਰੰਥ ਦੀ ਨਕਲ ਹੁੰਦੀ ਹੈ ਪ੍ਰਤੀ ਲਿਪੀ ਪ੍ਰਥਮ ਪ੍ਰਤੀ ਦੀ ਨਕਲ।

ਹੁਣ ਅਸੀਂ ਆਪਣੇ ਇਸ ਨਿਬੰਧ ਨੂੰ ਉਪ ਸੰਹਾਰ ਦੀ ਸਥਿਤੀ ਵੱਲ ਪ੍ਰਸਤੁਤ ਕਰਦੇ ਹੋਏ ਆਲੋਚਨਾ ਅਤੇ ਖੋਜ ਦੇ ਵਿਸ਼ੈ ਪ੍ਰਤੀ ਇਹ ਹੀ ਆਖ ਸਕਦੇ ਹਾਂ ਕਿ ਖੋਜ ਦੇ ਤਿੰਨ ਮੂਲ ਹਨ, ਤੱਥ ਸੰਗ੍ਰਿਹ, ਵਿਚਾਰ ਤੇ ਅਨੁਭਵ। ਉਪਲਬਧ ਤੱਥ ਨੂੰ ਵਿਚਾਰ'ਚ ਬਦਲੇ ਬਿਨਾ ਗਿਆਨ ਦਾ ਵਾਧਾ ਸੰਭਵ ਨਹੀਂ ਅਤੇ ਵਿਚਾਰ ਨੂੰ ਅਭਿਵਿਅਕਤੀ'ਚ ਬਦਲੇ ਬਿਨਾਂ 'ਸੱਚ' ਦੀ ਪ੍ਰਮਾਣਿਕਤਾ ਸੰਭਵ ਨਹੀਂ। ਤੱਥ ਨੂੰ ਵਿਚਾਰ ਰੂਪ ਦੇਣ ਲਈ ਭਾਵਨਾ ਦੀ ਲੋੜ ਪੈਂਦੀ ਹੈ, ਵਿਚਾਰ ਨੂੰ ਅਭਿਵਿਅਕਤੀ'ਚ ਬਦਲਣ ਲਈ ਦਰਸਨ ਲੋੜੀਂਦਾ ਹੈ।

ਸਾਹਿਤਕ-ਆਲੋਚਨਾ ਅਤੇ ਖੋਜ ਦੇ ਅੰਤਰ ਲਈ ਨਿਮਨ ਲਿਖਿਤ ਪੰਜ ਗਲਾਂ ਸਪਸ਼ਟੀਕਰਣ ਦਾ ਕੰਮ ਦੇਣਗੀਆਂ।

1. ਆਲੋਚਨਾ ਅਤੇ ਖੋਜ ਸਾਮਾਨਾਰਥਕ ਨਹੀਂ ਹਨ, ਖੋਜ'ਚ ਖੋਜ ਅਤੇ ਆਲੋਚਨਾ'ਚ ਨਿਰੀਖਣ ਪਰੀਖਣ ਵੱਲ ਵੱਧ ਧਿਆਨ ਦਿਤਾ ਜਾਂਦਾ ਹੈ।

2. ਖੋਜ ਦੇ ਅਨੇਕਾਂ ਰੂਪ ਆਲੋਚਨਾ ਅਧੀਨ ਨਹੀਂ ਆਉਂਦੇ ਤੇ ਆਲੋਚਨਾ ਦੇ ਕਈ ਵਿਸ਼ੇ ਖੋਜ ਦੀ ਸੀਮਾ ਤੋਂ ਬਾਹਰ ਰਹਿੰਦੇ ਹਨ।

3. ਸਦੌ ਪ੍ਰਗਟਾਅ ਜਾਂ ਕਲਾ ਤੱਤ, ਆਲੋਚਨਾ ਦਾ ਜ਼ਰੂਰੀ ਅੰਗ ਹੈ ਪਰ ਖੋਜ'ਚ ਇਸ ਦਾ ਹਿੱਸਾ ਗੌਣ ਹੀ ਰਹੇਗਾ।

4. ਵਿਗਿਆਨਿਕ ਨਿਰਪੱਖਤਾ, ਵਿਗਿਆਨਿਕ ਪ੍ਰਤੀ, ਖੇਤਰ ਅਤੇ ਕ੍ਰਿਆ ਦਾ ਮਹੱਤਵ ਖੋਜ ਲਈ ਜ਼ਰੂਰੀ ਹੈ, ਆਲੋਚਨਾ'ਚ ਇਸ ਦਾ ਮਹੱਤਵ ਪਿੱਠ-ਭੂਮੀ ਦੇ ਰੂਪ'ਚ ਰਹਿੰਦਾ ਹੈ।

5. ਖੋਜ ਦਾ ਪਰਤੱਖ ਉਦੇਸ਼ ਗਿਆਨ ਦਾ ਵਾਧਾ ਅਤੇ ਆਲੋਚਨਾ ਦੀ ਪ੍ਰਾਪਤੀ ਭੇਦ ਦੀ ਸਪਸ਼ਟਤਾ ਜਾਂ ਅਨੁਭੂਤੀ ਹੈ ।

ਖੋਜ ਅਤੇ ਆਲੋਚਨਾ'ਚ ਇਹ ਭੇਦ ਹੈ ਕਿ ਇਕ ਕੇਵਲ ਬੋਧ ਦਾ ਵਿਸ਼ਾ ਹੈ ਅਤੇ ਦੂਜਾ ਅਨੁਭੂਤੀ ਦਾ । ਬੋਧ ਦਾ ਅਰਥ ਹੈ ਕਿ ਉਹ ਇੰਦਰੀਆਂ ਅਤੇ ਬੌਧਿਕ ਪਕੜ ਦਾ ਵਿਵਰਨ ਬਣਦਾ ਹੈ । ਅਨੁਭੂਤੀ ਦਾ ਅਰਥ ਹੈ ਕਿ ਉਹ ਸੂਖਮਤਾ ਦਾ ਸਾਖਿਆਤ ਕਾਰ ਹੈ । ਸਰਵੋਤਮ ਜਾਂ ਸਰਵ ਸ੍ਰੇਸ਼ਟ ਵਿਚਾਰ ਜਾਂ ਗਿਆਨ, ਸੋਚ ਦੀ ਭਾਲ ਹੈ । ਆਮ ਸਾਹਿਤ ਵਿਚ ਸੱਚ, ਸੰਵੇਦਨਾ, ਸੁਹਿਰਦਤਾ ਅਤੇ ਸੋਚ ਦੇ ਕਈ ਰੂਪ ਦ੍ਰਿੜਾਏ ਗਏ ਹੁੰਦੇ ਹਨ । ਦ੍ਰਿੜਾਏ ਅਤੇ ਦਰਸਾਏ ਇਨ੍ਹਾਂ ਰੂਪਾਂ ਚੋਂ ਇਕ ਉਤਮ ਰੂਪ ਨੂੰ ਸਰਵੋਪਰੀ, ਅਤੇ ਸ੍ਰੇਸ਼ਟ ਰੂਪ'ਚ ਨਿਖਾਰ ਕੇ ਉਜਾਗਰ ਕਰਨਾ, ਖੋਜ ਅਤੇ ਆਲੋਚਨਾ ਦਾ ਕਰਤੱਵ ਬਣਦਾ ਹੈ ।

## ਸਹਾਇਕ ਪੁਸਤਕਾਂ ਦੀ ਸੂਚੀ


1. ਨਗੇਂਦਰ (ਡਾ.) 'ਵਿਚਾਰ ਔਰ ਅਨੁਭੂਤੀ' ਗੌਤਮ ਬੁੱਕ ਡਿਪੋ ਦਿੱਲੀ, ਸੰਮਤ 1991

2. ਗੁਲਾਬ ਰਾਏ ਐਮ. ਏ. ('ਸਿਧਾਂਤ ਔਰ ਅਧਿਐਨ) ਆਤਮਾ ਰਾਮ ਐਂਡ ਸਨਜ਼, ਦਿੱਲੀ, 1951

3. ਨਗੇਂਦਰ (ਡਾ.) 'ਆਲੋਚਕ ਦੀ ਆਸਥਾ' ਪਬਲਿਸ਼ਿੰਗ ਹਾਊਸ ਦਿੱਲੀ 7, 1966

4. 'ਖੋਜ ਦਰਪਣ' ਜੁਲਾਈ 1979, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

5. ਪ੍ਰੇਮ ਪ੍ਰਕਾਸ਼ ਸਿੰਘ (ਡਾ.) 'ਭਾਰਤੀ ਕਾਵਿ ਸ਼ਾਸਤਰ' ਲਾਹੌਰ ਬੁੱਕ ਸ਼ਾਪ ਲੁਧਿਆਣਾ, 1976

6. 'ਸਾਹਿਤ ਸਮਾਚਾਰ 1969', ਲਾਹੌਰ ਬੁੱਕ ਸ਼ਾਪ ਲੁਧਿਆਣਾ ।

7. ਨਗੇਂਦਰ (ਡਾ.) 'ਭਾਰਤੀਯ ਕਾਵਯ ਸ਼ਾਸਤਰ ਕੀ ਪਰੰਪਰਾ' ਨੇਸ਼ਨਲ ਪਬਲਿਸਿੰਗ ਹਾਊਸ, 23, ਦਰਿਆ ਗੰਜ ਦਿੱਲੀ 1975

8. 'ਸਪਤਾਹਿਕ ਹਿੰਦੁਸਤਾਨ' ਸਤੰਬਰ, 1982<br>ਅਕਤੂਬਰ, 1982 } ਨਵੀਂ ਦਿੱਲੀ<br>ਨਵੰਬਰ, 1982

# ਇਤਿਹਾਸ, ਸਾਹਿਤ ਦਾ ਇਤਿਹਾਸ ਤੇ ਸਾਹਿਤਿਕ ਖੋਜ

— ਡਾ. ਓ.ਪੀ. ਗੁਪਤਾ

ਇਤਿਹਾਸ ਕੀ ਹੈ ? ਇਸ ਬਾਰੇ ਬੜੇ ਬੜ ਇਤਿਹਾਸਕਾਰਾਂ ਦਾ ਭਿੰਨ 2 ਮੱਤ ਹੈ। ਪਰ ਇਹ ਸਹਿਜੇ ਹੀ ਆਖਿਆ ਜਾ ਸਕਦਾ ਹੈ ਕਿ ਕਿਸੇ ਦੇਸ/ਸਮਾਜ/ਵਰਗ/ਫਿਰਕੇ ਦਾ ਇਤਿਹਾਸ ਉਸ ਦੇ ਵਿਕਾਸ ਦੀ ਲੜੀਵਾਰ ਤੇ ਤਰਕਪੂਰਣ ਕਹਾਣੀ ਹੈ। ਇਹ ਜੇ ਕਰ ਅਰੂਜ ਦੀ ਕਹਾਣੀ ਹੈ ਤਾਂ ਇਹ ਜ਼ਵਾਲ ਦੀ ਵੀ ਹੈ। ਕਹਿਣ ਦਾ ਅਰਥ ਹੈ ਕਿ ਕਹਾਣੀ ਪੂਰੀ ਹੋਣੀ ਚਾਹੀਦੀ ਹੈ ਤੇ ਨਾਲ ਨਾਲ ਇਹ ਵੀ ਚੇਤੇ ਰਖਣ ਦੀ ਲੋੜ ਹੈ ਕਿ ਇਹ ਵਿਕਾਸ ਚ ਵੀ ਬਹੁਪੱਖੀ ਹੁੰਦਾ ਹੈ, ਅਨੇਕ ਦਿਸ਼ਾਵਾਂ ਵਿਚ ਕਿਸੇ ਇਤਿਹਾਸ ਦੇਸ-ਕਾਲ ਵਿਚ ਵਾਪਰਨ ਵਾਲੀਆਂ ਹਰ ਤਰ੍ਹਾਂ ਦੀਆਂ ਲਹਿਰਾਂ/ਧਾਰਨਾਵਾਂ ਦਾ ਵਿਅੰਗ ਹੋਣਾ ਚਾਹੀਦਾ ਹੈ। ਇਹ ਲਹਿਰਾਂ ਧਾਰਾਵਾਂ ਨਾ ਸਿਰਫ਼ ਰਾਜਸੀ ਹੀ ਹੁੰਦੀਆਂ ਹਨ ਸਗੋਂ ਸਮਾਜਿਕ ਆਰਥਕ, ਤੇ ਸਾਹਿਤਿਕ ਵੀ ਹੁੰਦੀਆਂ ਹਨ। ਸਾਹਿਤ ਦੇ ਇਤਿਹਾਸ ਵਿਚ ਪ੍ਰਮੁਖ ਥਾਂ ਸਾਹਿਤਿਕ ਲਹਿਰਾਂ ਨੂੰ ਹੀ ਦਿਤੀ ਜਾਂਦੀ ਹੈ।

ਸਾਹਿਤ ਦਾ ਇਤਿਹਾਸਕਾਰ ਆਲੋਚਕ ਵੀ ਹੈ ਤੇ ਖੋਜੀ ਵੀ। ਆਲੋਚਕ ਦੇ ਤੌਰ ਉਤੇ ਉਹ ਕਿਸੇ ਖ਼ਾਸ ਰਚਨਾ ਦਾ ਵਿਸ਼ਲੇਸ਼ਣ ਕਰਦਾ ਹੈ ਤੇ ਫ਼ਿਰ ਮੁਲਾਂਕਣ ਵੀ। ਉਹ ਸਾਨੂੰ ਦਸਦਾ ਹੈ ਕਿ ਰਚਨਾ ਵਿਚ ਕਿਹੜਾ ਮੁੱਦਾ ਉਠਾਇਆ ਗਿਆ ਹੈ ਤੇ ਲੇਖਕ ਉਸ ਮੁੱਦੇ ਨੂੰ ਪੇਸ਼ ਕਰਨ ਵਿਚ ਕਿਥੋਂ ਤਕ ਸਫ਼ਲ ਹੋਇਆ ਹੈ। ਉਸ ਦੀ ਨਿਗਾਹ ਰਚਨਾ ਉਤੇ ਹੀ ਕੇਂਦ੍ਰਿਤ ਰਹਿੰਦੀ ਹੈ। ਰਚਨਾ ਦੇ ਪਰੇ ਉਹ ਵੇਖਣ ਦੀ ਲੋੜ ਨਹੀਂ ਸਮਝਦਾ।

ਪਰ ਖੋਜੀ ਦੇ ਰੂਪ ਵਿਚ ਸਾਹਿਤ ਦੇ ਇਤਿਹਾਸਕਾਰ ਦਾ ਰੋਲ ਹੋਰ ਅੱਗੇ ਵਧਦਾ ਹੈ। ਇਸ ਰੋਲ ਵਿਚ ਉਹ ਜਾਣਨ ਦੀ ਕੋਸ਼ਿਸ਼ ਕਰਦਾ ਹੈ ਕਿ ਉਸ ਖ਼ਾਸ ਰਚਨਾ ਦੀ ਉਤਪਤੀ ਕਿਸ ਦੇਸ-ਕਾਲ (ਯੁਗ) ਵਿਚ ਹੋਈ ਤੇ ਉਸ ਦੇ ਰਚਨਾਕਾਰ ਨੇ ਅਪਣੇ ਸਮੇਂ ਦੇ ਪ੍ਰਭਾਵਾਂ ਨੂੰ ਜਜ਼ਬ ਕਰਦੇ ਹੋਏ ਉਸ ਰਚਨਾ ਦੇ ਰਾਹੀਂ ਕਿਵੇਂ ਅਪਣਾ ਸਾਹਿਤ-ਕਰਮ ਨਿਭਾਇਆ।

ਵਾਸਤਵ ਵਿਚ ਖੋਜੀ ਦਾ ਸਬੰਧ ਰਚਨਾ ਦੇ ਸੰਦਰਭਾਂ ਅਤੇ ਸੰਮਿਆਂ ਨਾਲ ਜੁੜ ਜਾਂਦਾ ਹੈ। ਉਸ ਦਾ ਇਕ ਖਾਸ ਕੰਮ ਰਚਨਾ ਨੂੰ ਯੁਗ ਨਾਲ, ਦੇਸ-ਕਾਲ ਨਾਲ ਜੋੜਨਾ ਹੈ। ਓਹ ਰਚਨਾ ਤੋਂ ਅਗਾਂਹ ਵਧਕੇ ਰਚਨਾਕਾਰ ਦੇ ਰਾਹੀਂ ਰਚਨਾ ਦੇ ਯੁਗ ਤੱਕ ਪੁਜਦਾ ਹੈ।

ਇਹ ਜ਼ਰੂਰੀ ਨਹੀਂ ਕਿ ਇਕ ਹੀ ਦੇਸ਼-ਕਾਲ ਵਿਚ ਰਹਿਣ ਵਾਲੇ ਅਤੇ ਪਣਪਣ ਵਾਲੇ ਕਵੀ ਜਾਂ ਸਾਹਿਤਕਾਰ ਆਪਣੇ ਯੁਗ ਦੇ ਇਕ ਪੱਖ ਤੋਂ ਹੀ ਪ੍ਰਭਾਵਿਤ ਹੋਣ ਤੇ ਉਹਨਾਂ ਦੀ ਪਰਗਟਾ ਪ੍ਰਣਾਲੀ ਵੀ ਮਿਲਦੀ ਜੁਲਦੀ ਹੋਵੇ। ਕਲਾਕਾਰ/ਸਾਹਿਤਕਾਰ ਦਾ ਆਪਾ ਵਿਲੱਖਣ ਹੁੰਦਾ ਹੈ ਤੇ ਜਿਥੋਂ ਤਕ ਯੁੱਗ ਤੋਂ ਪ੍ਰਭਾਵ ਗ੍ਰਹਿਣ ਕਰਨ ਦਾ ਸਬੰਧ ਹੈ, ਇਹ ਕਿਹਾ ਜਾ ਸਕਦਾ ਹੈ ਕਿ ਹਰ ਸਾਹਿਤਕਾਰ ਆਪਣੇ ਯੁੱਗ ਨੂੰ ਆਪਣੀਆ ਰਚਨਾਵਾਂ ਰਾਹੀਂ ਆਪਣੇ ਹੀ ਨਿਵੇਕਲੇ ਢੰਗ ਨਾਲ ਪ੍ਰਤੱਖ ਜਾਂ ਪਰੋਖ ਰੂਪ ਵਿਚ ਅਭਿਵਿਅਕਤ ਕਰ ਹੀ ਜਾਂਦਾ ਹੈ। ਪਰ ਇਕ ਗੱਲ ਜ਼ਰੂਰ ਕਹੀ ਜਾ ਸਕਦੀ ਕਿ ਆਪਣੇ ਦੇਸ ਕਾਲ ਤੋਂ ਲੇਖਕ ਅਵਸ ਕੁਝ ਪ੍ਰਭਾਵ ਗ੍ਰਹਿਣ ਕਰਦਾ ਹੈ। ਇਹ ਪ੍ਰਭਾਵ ਕਿਸੇ ਵੀ ਰਚਨਾ ਵਿਚ ਤੈਰਦੇ, ਉਪਲਬਧ ਨਹੀਂ ਹੁੰਦੇ। ਇਹਨਾਂ ਪ੍ਰਭਾਵਾਂ ਦੀ ਖੋਜ ਇਕ ਬਰੀਕ ਤੇ ਡੂੰਘਾ ਕਾਰਜ ਹੈ।

ਇਕ ਹੀ ਯੁਗ ਦੀਆਂ ਰਚਨਾਵਾਂ ਵਿਚ ਕੁਝ ਨਾ ਕੁਝ ਤਤਵ ਜ਼ਰੂਰ ਸਾਂਝੇ ਮਿਲ ਜਾਂਦੇ ਹਨ। ਇਹਨਾਂ ਸਾਂਝੇ ਤਤਵਾਂ ਦਾ ਆਧਾਰ ਲੈ ਕੇ ਹੀ ਸਾਹਿਤ ਦਾ ਇਤਿਹਾਸਕਾਰ ਯੁਗ ਦੀ ਸਾਹਿਤਿਕ ਪ੍ਰਵਿਰਤੀ ਦਾ ਫੈਸਲਾ ਕਰਦਾ ਹੈ। ਇਹਨਾਂ ਸਾਂਝੇ ਤਤਵਾਂ ਦੀ ਅਣਹੋਂਦ ਵਿਚ ਸਾਹਿਤ ਦਾ ਇਤਿਹਾਸ ਲਿਖਣਾ ਅਸੰਭਵ ਜਾਪਦਾ ਹੈ। ਸਾਂਝੀ ਪ੍ਰਵਿਰਤੀ ਹੀ ਇਕ ਸਾਹਿਤਿਕ ਕਾਲ ਯੁਗ ਦਾ ਨਿਰਮਾਣ ਕਰਦੀ ਹੈ। ਸਾਹਿਤ ਇਤਿਹਾਸਕਾਰ ਦਾ ਇਕ ਕੰਮ ਹੈ ਕਿ ਉਹ ਅਰੰਭ ਵਿਚ ਹੀ ਇਸ ਸਾਂਝੀ ਪ੍ਰਵਿਰਤੀ ਨੂੰ ਰੇਖਾਕਿਤ ਕਰੇ ਤੇ ਉਸ ਦੇ ਬਾਅਦ ਹੀ ਉਸ ਵਿਸ਼ੇਸ਼ ਯੁਗ ਦੀਆ ਮਹੱਤਵਪੂਰਣ ਰਚਨਾਵਾਂ ਦਾ ਸਾਹਿਤਕ ਵਿਅੰਗ ਦੇਵੇ।

ਸਾਹਿਤ ਦਾ ਇਤਿਹਾਸ ਵਾਸਤਵ ਵਿਚ ਮੇਰੇ ਜਾਚੇ ਸਾਹਿਤਿਕ ਲਹਿਰਾਂ (movement) ਦਾ ਹੀ, ਇਤਿਹਾਸ ਹੁੰਦਾ ਹੈ ਤੇ ਇਹਨਾਂ ਨੂੰ ਮੀਲ ਪੱਥਰ ਸਮਝ ਕੇ ਲਿਖਿਆ ਜਾਂਦਾ ਹੈ। ਇਹ ਬਹੁਤ ਵੱਡੀ ਭੁਲ ਹੋਵੇਗੀ ਜੇਕਰ ਅਸੀਂ ਇਹ ਮੰਨ ਕੇ ਚਲੀਏ ਕਿ ਇਹ ਇਤਿਹਾਸ ਸਿਰਫ ਵੀਹ-ਤੀਹ ਵੱਡੇ ਵੱਡੇ ਸਾਹਿਤਕਾਰਾਂ ਦੀਆ ਜੀਵਨੀਆਂ ਤੇ ਰਚਨਾਵਾਂ ਦਾ ਹੀ ਜੋੜ ਮਾਤਰ ਹੈ। ਇਤਿਹਾਸ ਤਾਂ ਲਹਿਰਾਂ ਦੇ ਹੀ ਸਹਾਰੇ ਲਿਖਿਆ ਜਾ ਸਕਦਾ ਹੈ ਜਦ ਵੀ ਕੋਈ ਸਾਹਿਤਕ ਲਹਿਰ ਹੋਂਦ ਵਿਚ

ਆਉਂਦੀ ਹੈ ਤੇ ਫਿਰ ਵਿਕਾਸ ਨੂੰ ਪ੍ਰਾਪਤ ਹੁੰਦੀ ਹੈ, ਤਾਂ ਇਹ ਇਕ ਦੋ ਵੱਡੇ ਸਾਹਿਤਕਾਰ ਤੇ ਦਸ-ਬਾਰਾਂ ਦੂਜੇ ਦਰਜੇ ਦੇ ਸਾਹਿਤਕਾਰ ਵੀ ਹੋਂਦ ਵਿਚ ਲਿਆ ਦੇਂਦੀ ਹੈ। ਇੱਕ ਲਹਿਰ ਇਤਿਹਾਸ ਦਾ ਇੱਕ ਚੈਪਟਰ ਬਣ ਨਿਬੜਦੀ ਹੈ, ਇੱਕ ਯੁਗ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਸ ਚੈਪਟਰ ਦਾ ਸਿਰਲੇਖ ਕੀ ਹੋਵੇ। ਮੇਰੀ ਸਮਝ ਵਿਚ ਕਿਉਂਕਿ ਲਹਿਰ ਵਿਅਕਤੀ ਤੋਂ ਵੱਡੀ ਹੁੰਦੀ ਹੈ, ਇਸ ਲਈ ਸਾਹਿਤਿਕ ਯੁਗ ਦਾ ਨਾਂ ਵਿਅਕਤੀ ਦੇ ਪਿੱਛੇ ਨਾ ਰਖਿਆ ਜਾਵੇ। ਲਹਿਰ ਦੇ ਮੁਖ ਪ੍ਰਵਿਰਤੀ ਨੂੰ ਪ੍ਰਮੁਖ ਰਖਦੇ ਹੀ ਯੁਗ ਦਾ ਨਾਂ ਰਖਣਾ ਤਰਕ ਸੰਗਤ ਹੋਵੇਗਾ। ਉਦਾਹਰਣ ਦੇ ਤੌਰ ਉੱਤੇ ਤੁਲਸੀ ਕਾਲ ਜਾਂ ਸੂਰਦਾਸ ਕਾਲ ਕਹਿਣ ਦੀ ਬਜਾਏ ਹਿੰਦੀ ਸਾਹਿਤ ਦੇ ਦੂਜੇ ਕਾਲ ਨੂੰ ਭਗਤੀ ਕਾਲ ਹੀ ਆਖਿਆ ਜਾਂਦਾ ਹੈ ਕਿਉਂਕਿ ਵਾਸਤਵ ਵਿਚ ਇਹ ਭਗਤੀ ਲਹਿਰ ਦਾ ਹੀ ਜ਼ਮਾਨਾ ਸੀ। ਭਗਤੀ ਲਹਿਰ ਨੇ ਵੱਡੇ ਵੱਡੇ ਭਗਤ-ਕਵੀ ਉਗਲੇ। ਲਹਿਰ ਦੀ ਥਾਂ ਪਹਿਲੀ ਬਣਦੀ ਹੈ ਤੇ ਭਗਤ ਕਵੀ ਦੀ ਦੂਜੀ। ਲਹਿਰ ਦੀਆਂ ਉਪ ਲਹਿਰਾਂ ਹੋ ਜਾਂਦੀਆਂ ਹਨ ਤੇ ਧਾਰਾ ਦੀਆਂ ਉਪਧਾਰਾਵਾਂ। ਭਗਤੀ ਲਹਿਰ ਦੀਆਂ ਦੋ ਉਪ ਲਹਿਰਾਂ ਹੋ ਗਈਆਂ—ਨਿਰਗੁਣ ਤੇ ਸਗੁਣ। ਗੁਰੂ ਨਾਨਕ ਨਿਰਗੁਣ ਉਪ ਧਾਰਾ ਦੇ ਪ੍ਰਮੁਖ ਕਵੀ ਹੋਏ ਹਨ। ਇਸ ਤਰ੍ਹਾਂ ਇਤਿਹਾਸਕਾਰ ਨੂੰ ਆਪਣਾ ਕੰਮ ਲਹਿਰਾਂ ਉਪ-ਲਹਿਰਾਂ ਦਾ ਆਧਾਰ ਲੈਕੇ ਸਾਰਣਾ ਪੈਂਦਾ ਹੈ।

ਸਾਹਿਤਕਾਰ ਲਹਿਰ ਦੀ ਉਤਪੱਤੀ ਦਾ ਆਪਣਾ ਇਤਿਹਾਸ ਹੁੰਦਾ ਹੈ ਤੇ ਇਤਿਹਾਸਕਾਰ ਇਸ ਨੂੰ ਵੀ ਆਪਣੀ ਅੱਖੋਂ ਉਹਲੇ ਨਹੀਂ ਕਰ ਸਕਦਾ। ਕਿਸੇ ਵੀ ਦੇਸ-ਕਾਲ ਦੇ ਸਾਹਿਤ ਉੱਤੇ ਉਸ ਦੇਸ-ਕਾਲ ਦੀ ਰਾਜਨੀਤੀ ਅਤੇ ਹੋਰ ਦਰਸ਼ਨ ਦਾ ਪ੍ਰਭਾਵ ਪੈਂਦਾ ਹੈ। ਇਸ ਪ੍ਰਭਾਵ ਦੀ ਤਰਫ ਇਸਾਰਾ ਸਾਹਿਤ ਦੇ ਇਤਿਹਾਸ ਵਿਚ ਜ਼ਰੂਰ ਹੋਣਾ ਚਾਹੀਦਾ ਹੈ।

ਸਾਹਿਤ ਦਾ ਇਤਿਹਾਸ ਲਿਖਣ ਵੇਲੇ ਲਹਿਰ ਨੂੰ ਹੀ ਕੇਂਦਰ ਵਿਚ ਰਖਦੇ ਹੋਏ ਲਹਿਰ ਦੀਆਂ ਪ੍ਰਮੁਖ ਰਚਨਾਵਾਂ ਉੱਤੇ ਦ੍ਰਿਸ਼ਟੀ ਪਾਉਣੀ ਚਾਹੀਦੀ ਹੈ ਤੇ ਇਹ ਸਪਸ਼ਟ ਕਰਨਾ ਚਾਹੀਦਾ ਹੈ ਕਿ ਕਿਸੇ ਵਿਸ਼ੇਸ਼ ਰਚਨਾ ਨੇ ਕਿਸ ਤਰ੍ਹਾਂ, ਪਰੰਪਰਾ ਤੋਂ ਹਟ ਕੇ ਨਵੇਂ ਕਾਵਿ-ਚਿੰਤਨ ਅਤੇ ਕਾਵਿ-ਪ੍ਰਣਾਲੀ ਨੂੰ ਜਨਮ ਦਿੱਤਾ। ਹਰ ਲਹਿਰ ਨਵੀਂ ਹੁੰਦੀ ਹੈ, ਪ੍ਰਯੋਗਾਤਮਕ ਪਰੰਪਰਾ ਤੋਂ ਕੱਟ ਕੇ। ਹਰ ਵੱਡੀ ਰਚਨਾ ਵੀ ਇਕ ਪ੍ਰਯੋਗ ਹੁੰਦੀ ਹੈ, ਸਮਕਾਲੀਆਂ ਲਈ ਪਰ ਬਾਦ ਵਿਚ ਪਰੰਪਰਾ ਦਾ ਅਭਿੰਨ ਅੰਗ ਬਣ ਨਿਬੜਦੀ ਹੈ।

ਜੋ ਕੁਝ ਵੀ ਘਟਿਤ ਹੁੰਦਾ ਹੈ ਵਾਪਰਦਾ ਹੈ, ਹੋਂਦ ਵਿਚ ਆਉਂਦਾ ਹੈ ਜਾਂ ਲਿਆਂਦਾ ਜਾਂਦਾ ਹੈ, ਉਸ ਵਿਚ ਵੀ ਇਕ ਤਰਕਸੰਗਤ ਕ੍ਰਮ ਹੁੰਦਾ ਹੈ ਕ੍ਰਿਆ

ਪ੍ਰਤੀਕ੍ਰਿਆ ਦਾ । ਜਦ ਕਦੀ ਕਦੀ ਇਕ ਭਿੰਨ ਲਹਿਰ ਹੋਂਦ ਵਿਚ ਆਉਂਦੀ ਹੈ ਤਾਂ ਇਹ ਪ੍ਰਤੀਕ੍ਰਿਆ ਵਜੋਂ ਹੀ ਨਮੂਦਾਰ ਹੁੰਦੀ ਹੈ । ਸਾਹਿਤ ਦੇ ਖੇਤਰ ਵਿਚ ਵੇਖਿਆ ਗਿਆ ਹੈ ਕਿ ਜਦ ਇੱਕ ਤੱਤ ਦੀ ਜ਼ਿਆਦਤੀ ਹੋ ਜਾਂਦੀ ਹੈ ਤਾਂ ਇਸ ਦੇ ਵਿਰੁੱਧ ਪ੍ਰਤੀਕ੍ਰਿਆ ਸ਼ੁਰੂ ਹੋ ਜਾਂਦੀ ਹੈ ਤੇ ਪਰਿਣਾਮ ਵਜੋਂ ਨਵੇਂ ਯੁਗ ਦੇ ਲਿਖਾਰੀਆਂ ਦਾ ਰੁਝਾਣ ਵਿਰੋਧੀ ਤੱਤ ਵਲ ਹੋ ਜਾਂਦਾ ਹੈ । ਆਦਰਸ਼ਵਾਦੀ ਸਾਹਿਤ ਦੇ ਵਿਰੁਧ ਪ੍ਰਤੀਕ੍ਰਿਆ ਹੋਣ ਉਤੇ ਯਥਾਰਥਵਾਦੀ ਸਾਹਿਤ ਹੋਂਦ ਵਿਚ ਆ ਜਾਣਾ ਕੁਝ ਲਾਜ਼ਮੀ ਨਜ਼ਰ ਆਉਂਦਾ ਹੈ । ਤਰਕਪੂਰਣ ਯੁਗ ਦਾ ਹੋਂਦ ਵਿਚ ਆਉਣਾ ਬਣਦਾ ਹੈ ।

ਸਾਹਿਤ ਦੇ ਇਤਿਹਾਸਕਾਰ ਨੂੰ ਇਕ ਖਿਨ ਲਈ ਵੀ ਨਹੀਂ ਭੁਲਣਾ ਚਾਹੀਦਾ ਕਿ ਹਰ ਯੁਗ ਦੀਆਂ ਆਪਣੀਆਂ ਵੱਖਰੀਆਂ ਰਾਜਸੀ, ਸਮਾਜਕ, ਮਨੋਵਿਗਿਆਨਕ, ਦਾਰਸ਼ਨਿਕ, ਆਰਥਕ ਮੰਗਾਂ ਹੁੰਦੀਆਂ ਹਨ ਤੇ ਇਹਨਾਂ ਦੇ ਸਾਹਿਤ ਨੂੰ ਭਾਲਣਾ ਪੈਂਦਾ ਹੈ । ਚਾਹੇ ਕਥਾ ਇਕੋ ਹੀ ਹੋਵੇ, ਪਰ ਹਰ ਯੁਗ ਇਸ ਨੂੰ ਆਪਣੇ ਲਹਿਜੇ ਪ੍ਰਣਾਲੀ ਵਿਚ ਅਭਿਵਿਅਕਤ ਕਰਦਾ ਹੈ । ਹਿੰਦੀ ਸਾਹਿਤ ਵਿਚ ਰਾਮ ਕਥਾ ਦਾ ਹੀ ਉਦਾਹਰਣ ਲੈ ਲਓ । ਬਾਲਮੀਕੀ ਦੀ ਰਮਾਇਣ ਵਿਚ ਉਸ ਦਾ ਯੁਗ ਬੋਲਦਾ ਹੈ । ਤੁਲਸੀ ਦੇ ਰਾਮਚਰਿਤਮਾਨਸ ਵਿਚ ਉਸ ਦੇ ਆਪਣੇ ਕਾਲ ਦੀਆਂ ਕੀਮਤਾਂ ਪ੍ਰਗਟ ਹੋਈਆਂ ਹਨ । ਮੈਥਲੀਸ਼ਰਨ ਗੁਪਤ ਨੇ ਸੰਕੇਤ ਵਿਚ ਰਾਮਕੱਥਾ ਨੂੰ ਇੱਕ ਨਵਾਂ ਮੋੜ ਪ੍ਰਦਾਨ ਕੀਤਾ ਹੈ । ਪੰਜਾਬੀ ਕਵੀਆਂ ਨੇ ਆਪਣੇ ਯੁਗ ਦੇ ਅਨੁਸਾਰ ਹੀ ਪੂਰਨ ਭਗਤ ਦੇ ਕਿੱਸੇ ਨੂੰ ਚਿਤਰਿਆ ਹੈ । ਪ੍ਰੋ. ਪੂਰਨ ਸਿੰਘ ਅਤੇ ਸ਼ਿਵ ਕੁਮਾਰ ਬਟਾਲਵੀ ਦੋਹਾਂ ਨੇ ਇਸ ਦੇ ਵੱਖਰੇ ਵਖਰੇ ਪੱਖ ਹੀ ਉਜਾਗਰ ਕੀਤੇ ਹਨ ।

ਜੇਕਰ ਸਾਹਿਤ ਦਾ ਇਤਿਹਾਸ ਹੋ ਸਕਦਾ ਹੈ, ਤਾਂ ਸਾਹਿਤ ਦੀ ਇਕ ਵਿਧਾਤਾ ਵੀ । ਪੰਜਾਬੀ ਕਵਿਤਾ ਦਾ ਇਤਿਹਾਸ ਕੁਝ ਨਹੀਂ ਬਸ ਪੰਜਾਬੀ ਕਵਿਤਾ ਦੀ ਪਰੰਪਰ ਨਾਲ ਹੈ । ਸਾਰਾ ਵਿਰੋਧ ਕਦੇ ਵੀ ਪਰੰਪਰਾ ਨਾਲ ਨਹੀਂ ਹੋ ਸਕਦਾ । ਜੇਕਰ ਸਾਡੀ ਦੁਸ਼ਮਣੀ ਹੈ ਤਾਂ ਉਹ ਪਰੰਪਰਾ ਦੇ ਪਰੰਪਰਾਗਤ ਤੱਤਾਂ ਨਾਲ, ਕਾਵਿ ਰੂਪਾਂ ਨਾਲ, ਕਾਵਿ-ਰੂੜੀਆਂ ਨਾਲ । ਪਰੰਪਰਾ ਤਾਂ ਗਤੀਸ਼ੀਲ ਹੈ, ਅੱਗੇ ਤੁਰਦੀ ਰਹਿੰਦੀ ਹੈ ਨਦੀ ਦਾਂਗਰ । ਵਾਸਤਵ ਵਿਚ ਨਵੇਂ ਲੇਖਕਾਂ ਦਾ ਰਾਹ ਇਹ ਪਰੰਪਰਾ ਹੀ ਤਿਆਰ ਕਰਦੀ ਹੈ, ਰੌਸ਼ਨ ਕਰਦੀ ਹੈ । ਪਰੰਪਰਾ ਤੋਂ ਕੁਝ ਸਿਖਕੇ ਹੀ ਇਸ ਵਿਚ ਵਾਧਾ ਕੀਤਾ ਜਾ ਸਕਦਾ ਹੈ । ਪਰੰਪਰਾ ਰਹਕੇ ਤਾਂ ਇੱਕ ਪਗਤੀ ਵੀ ਨਹੀਂ ਲਿਖੀ ਜਾ ਸਕਦੀ, ਚਾਹੇ ਕੁਝ ਲੇਖਕ ਇਸ ਤੋਂ ਮੁਨਕਰ ਹੋਣ ਦਾ ਤਾਂ ਜ਼ਰੂਰ ਦਾਅਵਾ ਕਰਦੇ ਹਨ ।

ਜਦ ਵੀ ਇਤਿਹਾਸ ਸਾਹਿਤ ਦਾ ਇਤਿਹਾਸ ਲਿਖਿਆ ਜਾਂਦਾ ਹੈ, ਤਾਂ ਇਹ ਵਰਤਮਾਨ, ਸਮਕਾਲੀ ਦ੍ਰਿਸ਼ਟੀ ਤੋਂ ਹੀ ਲਿਖਿਆ ਜਾਂਦਾ ਹੈ । ਜੋ ਕੁਝ ਵੀ ਅੱਜ

ਮੈਂ ਗੁਰਬਾਣੀ ਤੇ 1983 ਵਿਚ ਲਿਖਾਂਗਾ ਉਹ ਅੱਜ ਦੇ ਵਿਚਾਰਕ ਅਤੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਹੀ ਲਿਖਾਂਗਾ । ਹਰ ਆਉਣ ਵਾਲਾ ਯੁਗ ਗੁਰਬਾਣੀ ਦੀ ਵਿਆਖਿਆ ਕਰਦਾ ਹੋਇਆ ਆਪਣੇ ਯੁਗ ਦੀਆਂ ਧਾਰਨਾਵਾਂ ਤੇ ਕੀਮਤਾਂ ਅਨੁਸਾਰ ਇਸ ਵਿਚ ਕੋਈ ਨਵੀਨ ਚੀਜ਼ ਲੱਭ ਲਵੇਗਾ । ਕਹਿਣ ਦਾ ਮਤਲਬ ਹੈ ਕਿ 1950 ਵਿਚ ਲਿਖਿਆ ਹੋਇਆ ਪੰਜਾਬੀ ਸਾਹਿਤ ਦਾ ਇਤਿਹਾਸ ਅੱਜ ਕੰਮ ਨਹੀਂ ਦੇ ਸਕਦਾ, ਘਟੀਆ ਲਗੇਗਾ, ਊਣਾ । ਦੋ-ਤਿੰਨ ਦਹਾਕਿਆਂ ਬਾਦ ਯੁਗ ਬਦਲ ਜਾਂਦਾ ਹੈ ਤੇ ਨਵੇਂ ਯੁਗ ਦੀਆਂ ਕੀਮਤਾਂ ਵੀ ਨਵੀਆਂ ਹੀ ਹੁੰਦੀਆਂ ਹਨ । ਇਹਨਾਂ ਨਵੀਆਂ ਕੀਮਤਾਂ ਦੀ ਇਹ ਮੰਗ ਹੁੰਦੀ ਹੈ ਕਿ ਇਤਿਹਾਸ ਫਿਰ ਤੋਂ ਲਿਖਿਆ ਜਾਵੇ, ਇਹਨਾਂ ਦੀ ਹੀ ਰੋਸ਼ਨੀ ਵਿਚ ।

ਵਿਗਤ (Part) ਅਤੇ ਵਰਤਮਾਨ (Present) ਵਿਚ ਸੰਬੰਧ ਹੁਣ ਸਾਫ਼ ਨਜ਼ਰ ਆਉਣਾ ਚਾਹੀਦਾ ਹੈ । ਵਰਤਮਾਨ ਵਿਗਤ ਲਹਿਰਾਂ ਨੂੰ ਆਪਣੇ ਪ੍ਰਕਾਸ਼ ਵਿਚ ਹੀ ਵੇਖਿਆ ਕਰਦਾ ਹੈ ਤੇ ਹੋਰ ਇਹਨਾਂ ਲਹਿਰਾਂ ਨੂੰ ਵੇਖਣ ਦਾ ਤਰੀਕਾ ਵੀ ਕੋਈ ਨਹੀਂ । ਇਤਿਹਾਸ ਹੁੰਦਾ ਵੀ ਸਮਕਾਲੀ ਹੈ ਇਸ ਅਰਥ ਵਿਚ ਕਿ ਜੇ ਕਰ ਅਸਾਂ ਅਕਬਰ ਦੀਆਂ ਉਪਲਬਧੀਆਂ ਉਤੇ ਇਕ ਝਾਤ ਸੁਟਣਾ ਹੈ ਤਾਂ ਇਕ ਝਾਤ ਅਵੱਸ਼ ਸਮਕਾਲੀ ਹੋਵੇਗੀ । ਭਾਈ ਵੀਰ ਸਿੰਘ ਦੇ ਸਮਕਾਲੀ ਭਾਈ ਵੀਰ ਸਿੰਘ ਦੀ ਕਵਿਤਾ ਨੂੰ ਬੁਲੰਦ ਉਤਕ੍ਰਿਸ਼ਟ ਸਮਝਦੇ ਸੀ ਪਰ ਅਜ ਸਾਨੂੰ ਲਗਦਾ ਹੈ ਕਿ ਜਿਵੇਂ ਮੋਹਨ ਸਿੰਘ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ ਵਧੇਰੇ ਰਸੀਲੀ ਅਤੇ ਅਰਥ ਪੂਰਣ ਹੋਵੇ । ਹੁਣ ਮੋਹਨ ਸਿੰਘ ----ਅੰਮ੍ਰਿਤਾ ਪ੍ਰੀਤਮ ਕਾਵਿ - - - ਧਾਰਾ ਵੀ ਪਤਲੀ ਹੋ ਚੁਕੀ ਹੈ ਤੇ ਸਹਿਜ ਤੁਕਬੰਦੀ ਕਹਿ ਕੇ ਠੁਕਰਾ ਦਿੱਤੀ ਜਾਂਦੀ ਹੈ । ਭਗਤਕਾਲ ਦਾ ਸਾਹਿਤ ਸ਼ਾਇਦ ਅਜੋਕੇ ਸਾਹਿਤਕਾਰ ਨੂੰ ਓਵੇਂ ਨਹੀਂ ਟੁੰਬਦਾ ਜਿਨ੍ਹਾਂ ਕਿ ਇਹ ਵਿਗਤ ਸਾਹਿਤਕਾਰ ਨੂੰ ਪ੍ਰੇਰਿਤ ਕਰਦਾ ਸੀ ।

ਕਹਿਣ ਦਾ ਮਤਲਬ ਇਹ ਹੈ ਕਿ ਜੋ ਘਟਿਤ ਹੋ ਚੁਕਿਆ ਹੈ ਉਸ ਦਾ ਬਿਉਰਾ ਜਾਂ ਉਸ ਦੀ ਵਿਆਖਿਆ ਵੀ ਬਦਲਦੀ ਰਹਿੰਦੀ ਹੈ ।

ਇਸ ਲਈ ਹਰ ਯੁਗ ਆਪਣਾ ਹੀ ਸਾਹਿਤ ਦਾ ਇਤਿਹਾਸ ਤਿਆਰ ਕਰੇਗਾ । ਪੰਜਾਬੀ ਵਿਚ ਨਵੀਂ ਤਰ੍ਹਾਂ ਦੀਆਂ ਕਹਾਣੀਆਂ ਲਿਖੀਆਂ ਜਾ ਰਹੀਆਂ ਹਨ ਤੇ ਇਹ ਹੀ ਕਹਾਣੀਆਂ ਨਵੇਂ, ਮਹੌਲ ਨੂੰ ਰੇਖਾਕ੍ਰਿਤ ਕਰਦੀਆਂ ਹਨ । ਇਸ ਦੇ ਪਰਿਣਾਮ ਵਜੋਂ ਅਜਿਹਾ ਪ੍ਰਤੀਤ ਹੋਣ ਲਗ ਪਿਆ ਹੈ ਕਿ ਪਰੰਪਰਾਵਾਦੀ ਕਹਾਣੀਕਾਰਾਂ ਨੂੰ ਤਾਂ ਪਤਾ ਹੀ ਨਹੀਂ ਕਿ ਛੋਟੀ ਕਹਾਣੀ ਕਿਵੇਂ ਲਿਖੀ ਜਾਂਦੀ ਹੈ ।

ਨਵੀਂ ਕਹਾਣੀ ਨਵੇਂ ਰਿਸ਼ਤਿਆਂ ਦੀ ਤਰਫ਼ ਇਸ਼ਾਰਾ ਕਰਦੀ ਹੈ । ਅਜ ਜਦ ਆਦਰਸ਼ਵਾਦੀ ਸਾਹਿਤ ਨੂੰ ਘਟੀਆ ਮੰਨਦੇ ਹਾਂ ਤਾਂ ਇਸ ਦਾ ਅਰਥ ਇਹੋ ਹੈ

ਕਿ ਅਜ ਦਾ ਯੁਗ ਆਦਰਸ਼ਵਾਦੀ ਨਹੀਂ ਰਿਹਾ । ਹਾਂ ਜੇ ਕਰ ਆਉਣ ਵਾਲਾ ਕੋਈ ਯੁਗ ਆਦਰਸ਼ਵਾਦੀ ਹੋ ਗਿਆ ਤਾਂ ਇਸ ਵਿਗਤ ਆਦਰਸ਼ ਵਾਦੀ ਸਾਹਿਤ ਦਾ ਮਹੱਤਵ ਵੱਧ ਜਾਵੇਗਾ ।

ਮੇਰੀ ਸਮਝ ਵਿਚ ਮਨੁਖ ਦੀ ਕਹਾਣੀ ਕੁਝ ਨਹੀਂ, ਸੰਬੰਧਾਂ ਦੀ ਕਹਾਣੀ ਹੈ, ਰਿਸ਼ਤਿਆਂ ਦੀ ਕਹਾਣੀ ਹੈ, ਗਠ ਬੰਧਨਾ ਦੀ ਕਹਾਣੀ । ਇਹ ਰਿਸ਼ਤੇ ਕਦੇ ਪਰਿਵਾਰ ਨਾਲ ਸੰਬੰਧ ਰਖਦੇ ਹਨ,ਕਦੇ ਸਮਾਜ, ਕਦੇ ਦੇਸ਼ ਨਾਲ । ਹੁਣ ਇਹਨਾਂ ਦਾ ਇਕ ਅੰਤਰ-ਰਾਸ਼ਟਰੀ ਰੂਪ ਵੀ ਸਾਹਮਣੇ ਆਇਆ ਹੈ । ਇਹਨਾ ਰਿਸ਼ਤਿਆਂ ਨੂੰ ਹੋਂਦ ਵਿਚ ਲਿਆਉਣ ਵਿਚ ਵਿਕਸਿਤ ਕਰਨ ਵਿਚ ਸੰਸਥਾਵਾਂ ਦਾ ਵੀ ਹੱਥ ਰਹਿੰਦਾ ਹੈ । ਸ਼ਾਦੀ ਇਕ ਅਜਿਹੀ ਸੰਸਥਾ ਹੈ । ਅਜ ਦੇ ਮਨੁਖ ਦਾ ਸਾਹਿਤਕਾਰ ਦਾ ਇਸ ਸੰਸਥਾ ਵਿਚ ਵੀ ਵਿਸ਼ਵਾਸ਼ ਨਹੀਂ ਰਿਹਾ । ਸਾਹਿਤਕਾਰ ਇਸ ਅਨਾਸਥਾ ਨੂੰ ਆਪਣੀਆਂ ਕਵਿਤਾਵਾਂ, ਕਹਾਣੀਆਂ ਵਿਚ ਕਾਫੀ ਝਲਕਾਉਂਦਾ ਹੈ । ਰਿਸ਼ਤੇ ਬਣਦੇ ਹਨ । ਜਿਹੜੇ ਰਿਸ਼ਤੇ ਇਕ ਯੁਗ ਵਿਚ ਬਣਦੇ ਹਨ, ਉਹ ਦੂਜੇ ਯੁਗ ਵਿਚ ਟੁਟਦੇ ਨਜ਼ਰ ਆਉਂਦੇ ਹਨ । ਕਿਸੀ ਯੁਗ ਦੀ ਹੋਰ ਗੱਲ ਸੀ । ਮਸ਼ੀਨੀ ਯੁਗ ਵਿਚ ਤਾਂ ਸਥਾਈ ਰਿਸ਼ਤਿਆ ਨੂੰ ਸਥਾਪਿਤ ਕਰਨਾ ਹੀ ਬਹੁਤ ਵੱਡੀ ਭੁਲ ਮੰਨੀ ਜਾਂਦੀ ਹੈ ।

ਮੇਰਾ ਇਹ ਸਭ ਕਹਿਣ ਦਾ ਮਤਲਬ ਇਹ ਹੈ ਕਿ ਸਾਹਿਤ ਦਾ ਜਿਸ ਦੇਸ਼ ਕਾਲ ਵਿਚ ਉਹ ਲਿਖਿਆ ਜਾਂਦਾ ਹੈ ਉਸ ਨਾਲ ਅਭਿੰਨ ਸੰਬੰਧ ਹੁੰਦਾ ਹੈ। ਸਾਹਿਤ ਜਿਵੇਂ ਮੈਂ ਪਹਿਲਾਂ ਵੀ ਲਿਖ ਚੁਕਿਆ ਹਾਂ, ਰਿਸ਼ਤਿਆਂ ਦੀ ਕਲਾਤਮਕ, ਰਸੀਲੀ ਤੇ ਅਰਥੀਲੀ ਕਹਾਣੀ ਹੈ । ਇਹ ਰਿਸ਼ਤੇ ਕਿਵੇਂ ਹੋਂਦ ਵਿਚ ਆਉਂਦੇ ਹਨ ਤੇ ਫਿਰ ਇਹਨਾਂ ਵਿਚ ਕਿਵੇਂ ਦਰਾੜਾਂ ਪੈ ਜਾਂਦੀਆਂ ਹਨ, ਸਮਾਜ ਸ਼ਾਸਤਰ (Sociology) ਦਾ ਵਿਸ਼ਾ ਹਨ । ਨਗਰੀ ਕਰਨ (ur banisation), ਦੀ ਕ੍ਰਿਆ ਨੇ ਤਾਂ ਮਨੁਖ ਨੂੰ ਬੇਘਰ ਤੇ ਸੰਬੰਧ ਵਿਹੂਣਾ ਹੀ ਕਰ ਦਿੱਤਾ ਹੈ ।

ਸਾਹਿਤ ਦਾ ਸਮਾਜ ਸ਼ਾਸ਼ਤਰ ਨਾਲ ਬਹੁਤ ਗਹਿਰਾ ਤੇ ਅਭਿੰਨ ਸੰਬੰਧ ਹੈ । ਕਿਸੇ ਵੀ ਸਾਹਿਤ ਦੇ ਇਤਿਹਾਸ ਵਿਚ ਬਿਨਾ ਸਮਾਜ ਸ਼ਾਸਤਰ ਦੀਆ ਸੰਸਥਾਵਾ ਕ੍ਰਿਆਵਾਂ, ਪ੍ਰਤੀਕ੍ਰਿਆਵਾਂ, ਵਲ ਸੰਕੇਤ ਕੀਤੇ ਗੁਜ਼ਾਰਾ ਨਹੀਂ ਚਲ ਸਕਦਾ । ਸਾਹਿਤ ਦੇ ਸਮਾਜ ਸ਼ਾਸਤਰ ਉਤੇ ਤੇ ਇਸ ਦੇ ਭਿੰਨ ਭਿੰਨ ਰੂਪਾਂ ਦੇ ਸਮਾਜ ਸ਼ਾਸਤਰ ਉਤੇ ਕਿਤਾਬਾਂ ਲਿਖੀਆਂ ਜਾ ਚੁਕੀਆਂ ਹਨ । ਹਿੰਦੀ ਵਿਚ ਮੈਂ ਅਜਿਹੀਆਂ ਕਿਤਾਬਾਂ ਵੇਖੀਆ ਹਨ । ਲੋੜ ਹੈ ਕਿ ਅਸੀ ਨਵੀਂ ਕਵਿਤਾ, ਕਹਾਣੀ ਦੇ ਸਮਾਜ ਸ਼ਾਸਤਰ ਨੂੰ ਸਮਝੀਏ । ਸਾਹਿਤ ਤਦ ਹੀ ਇਤਿਹਾਸ ਤਕ ਲਿਖਿਆ ਜਾ ਸਕਦਾ ਹੈ ਜਦ ਮਹਾਨ ਰਚਨਾਵਾਂ ਦੀ ਸਮਾਜ ਸ਼ਾਸਤਰੀ ਵਿਆਖਿਆ ਪੇਸ਼ ਕੀਤੀ ਜਾਵੇ ।

# ਤੁਲਨਾਤਮਕ ਖੋਜ : ਸ੍ਵਰੂਪ ਤੇ ਪ੍ਰਕ੍ਰਿਆ

—ਡਾ. ਆਸਾ ਨੰਦ ਵੋਹਰਾ

## 1.0. ਪ੍ਰਵੇਸ਼ਕਾ

ਹਰ ਇਕ ਖੋਜ 'ਸੱਚ ਦੀ ਖੋਜ' ਅਤੇ 'ਸੱਚ ਦੀ ਸਥਾਪਨਾ' ਲਈ ਕਾਰਜਸ਼ੀਲ ਹੁੰਦੀ ਹੈ । ਇਸ ਖੋਜ ਕਾਰਜ ਦੀਆਂ ਚਾਰ ਪ੍ਰਣਾਲੀਆਂ ਸਵੀਕਾਰ ਕੀਤੀਆ ਜਾਂਦੀਆ ਹਨ । 1. ਵਿਕਾਸਕ੍ਰਮਾਤਮਕ ਅਧਿਐਨ, 2. ਵਿਸ਼ਲੇਸ਼ਣਾਤਮਕ ਵਿਆਖਿਆ, 3. ਤੁਲਨਾ ਅਤੇ 4. ਵਰਗੀਕਰਣ । ਇਨ੍ਹਾਂ ਵਿਚੋਂ ਵਰਗੀਕਰਣ ਤਾਂ ਸ਼ੁੱਧ ਪ੍ਰਕ੍ਰਿਆ ਹੀ ਹੈ । ਇਹ ਆਪਣੀ ਵਿਅਕਤਾ ਵਜੋਂ ਖੋਜ ਪ੍ਰਬੰਧ ਦੇ ਸਿਰਲੇਖ ਰੂਪ ਵਿਚ ਵਧੇਰੇ ਨਹੀਂ ਮਿਲਦੀ । ਬਾਕੀ ਤਿੰਨ ਖੋਜ ਦੀਆਂ ਪ੍ਰਕ੍ਰਿਆਵਾਂ ਵੀ ਹਨ ਤੇ ਤੱਤ ਵੀ । ਇਨ੍ਹਾਂ ਦੇ ਆਧਾਰ ਤੇ ਸਿਰਲੇਖ ਮਿਲਦੇ ਹਨ ਜਿਵੇਂ 'ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ' (ਡਾ. ਪ੍ਰੇਮ ਪ੍ਰਕਾਸ਼ ਸਿੰਘ); 'ਅਲੰਕਾਰ ਸਿਧਾਂਤ, ਇਕ ਵਿਸ਼ਲੇਸ਼ਣਾਤਮਕ ਵਿਆਖਿਆ' (ਡਾ. ਆਸਾ ਨੰਦ ਵੋਹਰਾ); ਗੋਰਖ ਬਾਣੀ ਅਤੇ ਨਾਨਕ ਬਾਣੀ ਦੀ ਵਿਚਾਰਧਾਰਾ ਦਾ ਤੁਲਨਾਤਮਕ ਅਧਿਐਨ (ਡਾ. ਉਜਾਗਰ ਸਿੰਘ ਸਹਿਰਲ), ਆਦਿ। ਉਕਤ ਤਿੰਨੇ ਤਰ੍ਹਾਂ ਦੇ ਖੋਜ ਕਾਰਜਾਂ ਦੇ ਨਾਲ ਵੀ 'ਵਿਕਾਸ' ਅਤੇ 'ਵਿਆਖਿਆ' ਦੋਵਾਂ ਦੇ ਨਾਲ 'ਤੁਲਨਾਤਮਕ' ਵਿਸ਼ੇਸ਼ਣ ਵੀ ਆ ਸਕਦਾ ਹੈ । ਇਸ ਤਰ੍ਹਾਂ 'ਤੁਲਨਾਤਮਕ ਖੋਜ' ਖੋਜ ਦੀ ਪ੍ਰਕ੍ਰਿਆ ਵੀ ਹੈ ਅਤੇ ਤੱਤ ਵੀ । ਜਦੋਂ ਇਹ ਖੋਜ ਵਿਧੀ ਸੰਕਲਪ ਬਣਦੀ ਹੈ, ਤਾਂ ਇਸ ਤਰ੍ਹਾਂ ਦੇ ਤੁਲਨਾਤਮਕ ਅਧਿਐਨ ਨੂੰ ਇਕ ਸੁਤੰਤਰ ਖੋਜ ਵਿਧੀ ਦੀ ਸੰਗਿਆ ਪ੍ਰਾਪਤ ਹੁੰਦੀ ਹੈ । ਇਸ 'ਸਿਰਲੇਖ' ਵਾਲੇ ਖੋਜ ਪ੍ਰਬੰਧ ਅਜਿਹੇ ਹੁੰਦੇ ਹਨ ਜਿਨ੍ਹਾਂ ਵਿਚ ਦੋ ਰਚਨਾਵਾਂ, ਲਿਖਾਰੀਆਂ, ਕਾਵਿਕ ਧਾਰਾ ਜਾਂ ਪ੍ਰਵਿਰਤੀਆਂ ਜਾਂ ਸਾਹਿਤ ਦੇ ਕਿਸੇ ਰੂਪ ਜਾਂ ਪੱਖ ਦਾ 'ਤੁਲਨਾਤਮਕ ਅਧਿਐਨ' ਪੇਸ਼ ਕੀਤਾ ਜਾਂਦਾ ਹੈ । ਇਸ ਸ਼ਬਦਾਵਲੀ (ਤੁਲਨਾਤਮਕ ਖੋਜ) ਦਾ ਅਰਥ ਅਤੇ ਭਾਵ ਇਹੋ ਸਮਝਿਆ ਜਾਂਦਾ ਹੈ ਕਿ 'ਤੁਲਨਾ' ਹੀ ਜਿਸ ਦੀ ਆਤਮਾ, ਕੇਂਦਰੀ ਤੱਤ ਜਾਂ ਪ੍ਰਮੁਖ ਉਪਾਦਾਨ ਹੋਵੇ, ਉਹ ਜਾਂ ਉਸ ਤਰ੍ਹਾਂ ਦੀ ਖੋਜ । ਅੰਗ੍ਰੇਜ਼ੀ ਵਿਚ ਇਸ ਨੂੰ 'ਕੰਪੇਰੇਟਿਵ ਰਿਸਰਚ' ਕਿਹਾ ਜਾਂਦਾ ਹੈ । ਆਮ ਤੌਰ ਤੇ ਸੰਸਾਰ ਦੀਆਂ ਹਰ ਦੋ ਚੀਜ਼ਾਂ ਵਿਚ ਭਿੰਨਤਾ ਮਿਲਦੀ

ਹੈ। ਹਰ ਦੋ ਆਦਮੀਆਂ ਵਿਚ ਵੀ ਨਾ ਨਿਰੀ ਸ਼ਕਲ ਦੀ ਭਿੰਨਤਾ ਦਿਸਦੀ ਹੈ ਸਗੋਂ ਉਨ੍ਹਾਂ ਦੇ ਸੁਭਾਅ, ਵਿਚਾਰਧਾਰਾ ਅਤੇ ਚਿੰਤਨ-ਮਨਨ ਵਿਚ ਵੀ ਇਹ ਭਿੰਨਤਾ ਸਥੂਲ ਤੋਂ ਲੈ ਕੇ ਸੂਖਮ ਸੱਤਰ ਤੀਕ ਦਿਸ ਪੈਂਦੀ ਹੈ। ਇਹ ਭਿੰਨਤਾ ਵਿਚਾਰਗਤ ਦੇ ਨਾਲ ਨਾਲ ਭਾਵਗਤ ਵੀ ਹੁੰਦੀ ਹੈ। ਸਾਹਿਤ ਵੀ ਮਨੁੱਖੀ ਮਨ ਦੀ ਭਾਵਗਤ ਅਤੇ ਵਿਚਾਰਗਤ ਇਕ ਖਾਸ ਤਰ੍ਹਾਂ ਦੀ ਅਭਿਵਿਅਕਤੀ ਹੈ। ਇਸ ਲਈ ਦੋ ਸਾਹਿਤਕਾਰਾਂ ਦਾ ਸਾਹਿਤ ਬਿਲਕੁਲ ਇਕੋ ਜਿਹਾ ਨਹੀਂ ਹੁੰਦਾ। ਇਸ ਤੋਂ ਵੀ ਅਗੇ ਵੱਖ ਵੱਖ ਸੰਸਕ੍ਰਿਤੀਆਂ, ਪਰਿਵੇਸ਼ਾਂ ਤੇ ਭਾਸ਼ਾਵਾਂ ਅਤੇ ਵਿਭਿੰਨ ਯੁਗਾਂ ਦੇ ਲਿਖਾਰੀਆਂ ਵਿਚ ਤਾਂ ਅਜਿਹਾ ਹੋਣਾ ਮੁਮਕਿਨ ਹੀ ਨਹੀਂ ਪਰ ਸੂਖਮ ਸੱਤਰ ਤੇ ਮੁੜ ਵੀ ਸਮਾਨਤਾ ਦੀ ਝਲਕ ਮਿਲ ਜਾਂਦੀ ਹੈ।

ਪ੍ਰਯੋਗ ਦੀ ਦ੍ਰਿਸ਼ਟੀ ਤੋਂ ਵੇਖਣ ਤੇ ਪਤਾ ਲਗਦਾ ਹੈ ਕਿ ਇਸ ਸੰਸਾਰ ਵਿਚ ਵਿਭਿੰਨ ਚੀਜ਼ਾਂ ਵਿਚ ਅਤੇ ਚਿੰਤਨ-ਮਨਨ ਆਦਿ ਦੇ ਖੇਤਰ ਵਿਚ ਇਕ ਤਰ੍ਹਾਂ ਦਾ ਸਾਖੇਪਤਾਵਾਦ ਕਾਰਜ ਕਰਦਾ ਦਿਖਾਈ ਦਿੰਦਾ ਹੈ। ਇਸੇ ਸਾਖੇਪਤਾ ਦੇ ਆਧਾਰ ਤੇ ਸਾਹਿਤਿਕ ਸੱਤਰ ਤੇ ਉਕਤ ਤੁਲਨਾ ਕੀਤੀ ਜਾ ਸਕਦੀ ਹੈ ਅਤੇ ਇਸ ਤਰ੍ਹਾਂ ਦੀ ਖੋਜ ਤੁਲਨਾਤਮਕ ਖੋਜ ਹੀ ਕਹੀ ਜਾਵੇਗੀ। ਤੁਲਨਾਤਮਕ ਸੱਤਰ ਤੇ ਮੌਲਿਕ ਦ੍ਰਿਸ਼ਟੀ ਵਜੋਂ ਤਾਂ ਸਾਹਿਤਕਾਰਾਂ ਵਿਚ ਅਸਮਾਨਤਾ ਹੀ ਦਿਸੇਗੀ ਪਰ ਇਸ ਅਸਮਾਨਤਾ ਵਿਚ ਵੀ ਆਂਸ਼ਿਕ ਸੱਚ ਦੇ ਰੂਪ ਵਿਚ ਸਮਾਨਤਾ ਵੀ ਆਪਣੀ ਝਲਕ ਦਿਖਾ ਦੇਵੇਗੀ। ਤੁਲਨਾਤਮਕ ਖੋਜ ਦਾ ਮੰਤਵ ਇਸੇ ਸਮਾਨਤਾ ਤੇ ਅਸਮਾਨਤਾ ਦਾ ਵਿਵੇਚਨ ਤੇ ਵਿਸ਼ਲੇਸ਼ਣ ਕਰਨਾ ਹੁੰਦਾ ਹੈ। ਅਸਮਾਨਤਾ ਦਸਣ ਲਈ ਸਮਾਨਤਾ ਦੀ ਖੋਜ ਅਤੇ ਸਮਾਨਤਾ ਦਸਣ ਲਈ ਅਸਮਾਨਤਾ ਦੀ ਖੋਜ ਇਸ ਤਰ੍ਹਾਂ ਦੀ ਖੋਜ ਨੂੰ ਗਤੀ ਦੇਂਦੀ ਹੈ। ਇਸ ਤਰ੍ਹਾਂ ਤੁਲਨਾਤਮਕ ਅਧਿਐਨ ਦੋ ਰਚਨਾਵਾਂ ਦੇ ਤੱਤ ਦਾ ਇਕਠਾ ਅਧਿਐਨ ਹੁੰਦਾ ਹੈ।

## 2.0. 'ਤੁਲਨਾ' ਦਾ ਸਾਹਿਤ ਵਿਚ ਸਥਾਨ

ਸਭ ਤਰ੍ਹਾਂ ਦੇ ਖੋਜ ਕਾਰਜਾਂ ਵਿਚ ਭਾਵੇਂ 'ਤੁਲਨਾ' ਦੀ ਮਹੱਤਤਾ ਨਿਰਵਿਵਾਦ ਹੈ ਪਰ ਤੁਲਨਾ ਨੂੰ ਖੋਜ ਦਾ ਆਤਮ ਸਥਾਨੀ ਪਦ ਦੇਣਾ ਉਸ ਦੇ ਮਹੱਤਵ ਨੂੰ ਫਜ਼ੂਲ ਵਿਚ ਵਧਾਉਣਾ ਹੈ। ਖੋਜ ਵਿਚ ਤੁਲਨਾ ਆਪਣੇ ਆਪ ਵਿਚ ਕੋਈ ਸਭ ਤੋਂ ਉੱਚਾ ਮੰਤਵ ਨਹੀਂ ਹੋ ਸਕਦੀ; ਉਹ ਸਾਧਨ ਮਾਤ੍ਰ ਹੁੰਦੀ ਹੈ, ਸਿੱਧੀ ਨਹੀਂ। ਖੋਜ ਦੀ ਆਤਮਾ ਤਾਂ 'ਸੱਚ' ਹੈ। ਸਾਹਿਤਕਾਰ ਜਾਂ ਕਵੀ ਇਸੇ 'ਸੱਚ' ਦਾ ਪੁਜਾਰੀ ਹੁੰਦਾ ਹੈ। ਆਲੋਚਕ ਤੇ ਖੋਜ ਕਰਤਾ ਵੀ ਇਸੇ 'ਸੱਚ' ਨੂੰ ਪੇਸ਼ ਕਰਦੇ ਅਤੇ ਲਭਣ ਦੀ

ਕੋਸ਼ਿਸ਼ ਕਰਦੇ ਹਨ । ਇਨ੍ਹਾਂ ਵਿਚ ਸੱਚ ਕਹਿਣ ਦੀ ਜੇ ਜੁਰਅਤ ਨਹੀਂ, ਤਾਂ ਉਹ ਸੱਚੇ ਆਲੋਚਕ ਤੇ ਖੋਜ ਕਰਤਾ ਨਹੀਂ । ਉਨ੍ਹਾਂ ਨੂੰ ਗੁਰੂ ਨਾਨਕ ਦੇਵ ਦੀ ਇਸ ਸਿਖਿਆ ਤੇ ਅਮਲ ਕਰਦੇ ਹੋਏ ਆਪਣੇ ਕਾਰਜ ਵਿਚ ਲੀਨ ਰਹਿਣਾ ਚਾਹੀਦਾ ਹੈ ।

'ਸੱਚ ਸੁਣਾਇਸੀ ਸੱਚ ਕੀ ਬੇਲਾ'

ਇਹ 'ਸੱਚ' ਹੀ ਤਾਂ ਖੋਜ ਦਾ ਆਤਮ ਸਥਾਨੀ ਤੱਤ ਹੈ । ਤੁਲਨਾ ਨਹੀਂ । ਤੁਲਨਾ ਤਾਂ ਬਾਹਰੀ ਉਪਚਾਰ ਮਾਤ੍ਰ ਹੈ । ਤੁਲਨਾ ਕਾਰਜ ਵਿਚ ਅਸਲ ਵਿਚ ਵਿਸ਼ਲੇਸ਼ਣਾਤਮਕ ਬੁੱਧੀ ਰਾਹੀਂ ਵਿਵੇਚਨਯੋਗ ਤੱਥਾਂ ਦੀ ਸਮਾਨਤਾ ਤੇ ਵਿਸਮਤਾ (ਅਸਮਾਨਤਾ) ਦਾ ਮਿਲਾਨ ਮਾਤ੍ਰ ਹੁੰਦਾ ਹੈ, ਜਿਸ ਵਿਚ ਸੰਸਲੇਸ਼ਣ ਤੋਂ ਵਿਸਲੇਸ਼ਣ ਵਲ ਵੱਧਣ ਦੀ ਪ੍ਰਵਿਰਤੀ ਹੀ ਪ੍ਰਗਟ ਹੁੰਦੀ ਹੈ । ਪਰ 'ਸੱਚ' ਦੀ ਪ੍ਰਾਪਤੀ ਤਾਂ ਸੰਸਲੇਸ਼ਣ ਤੋਂ ਹੀ ਹੁੰਦੀ ਹੈ । ਇਸ ਲਈ ਖੋਜ ਦੇ ਮੰਤਵ 'ਸੱਚ' ਨੂੰ ਜਾਣਦੇ ਹੋਏ 'ਤੁਲਨਾ' ਇਕ ਬਾਹਰੀ ਵਿਧੀ ਮਾਤ੍ਰ ਠਹਿਰਦੀ ਹੈ । ਉਸ ਨੂੰ ਆਤਮਾ ਦਾ ਉੱਚਾ ਪਦ ਦੇਣਾ ਬੇਲੋੜਾ ਹੀ ਹੋਵੇਗਾ । ਮੁੜ, ਤੁਲਨਾ ਵਿਚ ਤਾਤਵਿਕ, ਸਮਯੁਗੀਨ ਤੇ ਇਤਿਹਾਸਕ ਤੱਥਬੰਧ ਤੇ ਤੱਤਬੰਧ ਦੇ ਲਈ ਦੇਸ਼ ਤੇ ਕਾਲ ਵਲ ਵਧਣਾ ਹੁੰਦਾ ਹੈ ।

## 3.0. 'ਤੁਲਨਾਤਮਕ ਖੋਜ' ਬਨਾਮ 'ਤੁਲਨਾਤਮਕ ਅਧਿਐਨ'

ਇਸ ਲਈ 'ਤੁਲਨਾਤਮਕ' ਖੋਜ ਦੀ ਥਾਂ ਤੇ 'ਤੁਲਨਾਤਮਕ' ਨੂੰ 'ਅਧਿਐਨ' ਜਿਹੇ ਸ਼ਬਦ ਦਾ ਵਿਸ਼ੇਸ਼ਣ ਬਣਾਉਣਾ ਕਿਧਰੇ ਵੱਧ ਢੁਕਵਾਂ ਹੋਵੇਗਾ, 'ਖੋਜ' ਦਾ ਨਹੀਂ । ਇਸ ਕਥਨ ਨੂੰ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਜਿਵੇਂ ਕਾਵਿ ਦਾ ਆਤਮਸਥਾਨੀ ਤੱਤ ਰਸ ਜਾਂ ਰਸਧੁਨੀ ਹੈ, ਰੀਤੀ ਨਹੀਂ । (ਭਾਵੇਂ ਵਾਮਨ ਨੇ ਰੀਤੀ ਨੇ ਆਤਮਾ ਦਾ ਪਦ ਦਿੱਤਾ ਹੈ ਤੇ ਕਈ ਆਧੁਨਿਕ ਆਲੋਚਕ ਵੀ ਰੀਤੀ ਨੂੰ ਆਤਮਾ ਦਾ ਪਦ ਦੇਣਾ ਲੋਚਦੇ ਹਨ) ਉਸੇ ਤਰ੍ਹਾਂ ਖੋਜ ਦਾ ਆਤਮ ਸਥਾਨੀ ਤੱਤ 'ਸੱਚ' ਹੈ, ਤੁਲਨਾ ਨਹੀਂ । ਇਸ ਲਈ 'ਤੁਲਨਾਤਮਕ ਖੋਜ' ਪਦਾਵਲੀ ਅਸੰਗਤ ਕਹੀ ਜਾ ਸਕਦੀ ਹੈ—ਭਾਵੇਂ ਵਿਵਹਾਰ ਵਿਚ ਉਹ ਪ੍ਰਚਲਿਤ ਹੈ ਹੀ । ਅਸਲ ਵਿਚ 'ਤੁਲਨਾਤਮਕ ਖੋਜ' ਪਦਾਵਲੀ ਦਾ ਭਾਵ 'ਤੁਲਨਾਤਮਕ ਅਧਿਐਨ' ਹੈ ਜਿਸ ਨੂੰ ਆਮ ਤੌਰ ਤੇ 'ਤੁਲਨਾਤਮਕ ਖੋਜ' ਹੀ ਕਹਿ ਦਿਤਾ ਜਾਂਦਾ ਹੈ ।

ਤੁਲਨਾਤਮਕ ਖੋਜ ਆਪਣੇ ਪ੍ਰਚਲਿਤ ਅਰਥ ਵਿਚ ਖੋਜ ਦੀਆਂ ਹੋਰ ਵਿਧੀਆਂ ਨਾਲੋਂ ਵਿਸ਼ੇਸ਼ ਮਹੱਤਤਾ ਰਖਦੀ ਹੈ । ਜਿਥੇ ਹੋਰ ਤਰ੍ਹਾਂ ਦੀਆਂ ਖੋਜ ਵਿਧੀਆਂ ਵਿਚ ਇਕ ਪ੍ਰਮੁਖ ਆਯਾਮ ਹੁੰਦਾ ਹੈ, ਉਥੇ ਤੁਲਨਾਤਮਕ ਖੋਜ ਵਿਧੀ ਦੋ ਜਾਂ ਦੋ ਤੋਂ ਵਧ ਆਯਾਮਾਂ

ਵਾਲੀ ਹੁੰਦੀ ਹੈ । ਤੁਲਨਾਤਮਕ ਖੋਜ ਦੇ ਲਈ ਆਧਾਰਭੂਤ ਸਾਮਗ੍ਰੀ ਦੋ ਜਾਂ ਦੋ ਤੋਂ ਵੱਧ ਸੀਮਿਆਂ ਤੋਂ ਇਕਠੀ ਕੀਤੀ ਜਾਂਦੀ ਹੈ। ਦੋ ਸੰਦਰਭਾਂ ਨੂੰ ਆਧਾਰ ਬਣਾਉਣ ਕਰਕੇ ਇਸ ਖੋਜ-ਵਿਧੀ ਦਾ ਖੇਤਰ ਵਿਸਤ੍ਰਿਤ ਹੁੰਦਾ ਹੈ । ਇਕ 'ਸੱਚ' ਦੀ ਭਾਲ ਵਿਚ ਦੋ ਸਮਾਨ ਸੰਦਰਭ ਨਿਯੋਜਿਤ ਹੋਣ ਲਗਦੇ ਹਨ । ਕਾਰਜ ਖੇਤਰ ਦੀ ਵਿਸਤ੍ਰਿਤੀ ਅਤੇ ਪ੍ਰਕ੍ਰਿਆ ਦੀ ਵਿਸ਼ਿਸ਼ਟਤਾ ਅਨੁਸਾਰ ਖੋਜਕਰਤਾ ਦੀ ਵਿਸ਼ਿਸ਼ਟ ਮਾਨਸਿਕਤਾ ਇਸ ਵਿਧੀ ਲਈ ਖਾਸ ਤੌਰ ਤੇ ਲੋੜੀਂਦੀ ਹੁੰਦੀ ਹੈ । ਅਜਿਹੇ ਤੁਲਨਾਤਮਕ ਅਧਿਐਨ ਦਾ ਆਧਾਰ ਤਾਤਵਿਕ ਹੀ ਹੁੰਦਾ ਹੈ ।

ਵਿਕਸਿਤ ਬੁੱਧੀ ਵਾਲਾ ਮਨੁੱਖ ਅਕਸਰ ਜਾਣੇ ਅਨਜਾਣੇ ਵਸਤੂਆਂ, ਵਪਾਰਾਂ ਜਾਂ ਸਥਿਤੀਆਂ ਦੀ ਉਦੇਸ਼ ਸਹਿਤ ਜਾਂ ਉਦੇਸ਼ ਰਹਿਤ ਵੀ ਤੁਲਨਾ ਕਰਦਾ ਹੀ ਰਹਿੰਦਾ ਹੈ । ਉਦੇਸ਼ ਵਾਲੀ ਤੁਲਨਾ ਦੀ ਗੱਲ ਤਾਂ ਸਪਸ਼ਟ ਹੀ ਹੈ । ਉਦੇਸ਼ ਰਹਿਤ ਤੁਲਨਾ ਉਹ ਹੁੰਦੀ ਹੈ ਜਿਹੜੀ ਹਰ ਪਲ ਕਿਸੇ ਵੀ ਪਦਾਰਥ ਜਾਂ ਚੀਜ਼ ਦੇ ਵੇਖਣ ਨਾਲ ਉਸ ਦੀ ਯਾਦ ਦੇ ਸਹਾਰੇ ਸਾਡੀ ਚੇਤਨਾ ਵਿਚ ਜਾਣੇ ਅਣਜਾਣੇ ਹੁੰਦੀ ਹੀ ਰਹਿੰਦੀ ਹੈ । ਵਿਵੇਕਸ਼ੀਲ ਪ੍ਰਾਣੀਆ ਦੇ ਮਾਨਸਿਕ ਧਰਾਤਲ ਤੇ ਤੁਲਨਾ ਦੀ ਪ੍ਰਕ੍ਰਿਆ ਲਗਾਤਾਰ ਚਲਦੀ ਰਹਿੰਦੀ ਹੈ । ਉਹ ਇਸ ਦੇ ਨਤੀਜਿਆਂ ਪ੍ਰਤੀ ਯਕੀਨ ਕਰਕੇ ਜ਼ਿੰਦਗੀ ਦੀ ਰਾਹ ਤੇ ਤੁਰਦੇ ਹੀ ਰਹਿੰਦੇ ਹਨ । ਇਹ ਉਨ੍ਹਾਂ ਦੀ ਮਾਨਸਿਕ ਸੰਤੁਸ਼ਟੀ ਦਾ ਇਕ ਰਹੱਸ ਹੈ । ਖੋਜ ਦੇ ਧਰਾਤਲ ਤੇ ਖੋਜ ਕਰਤਾ ਇਸੇ ਮੂਲ ਪ੍ਰਵਿਰਤੀ ਰਾਹੀਂ; ਸਥੂਲ ਤੇ ਸੂਖਮ ਪਦਾਰਥਾਂ ਦੀ ਤੁਲਨਾ ਰਾਹੀਂ; ਸੱਚ ਦੀ ਪ੍ਰਾਪਤੀ ਦੇ ਪ੍ਰਤੀ ਆਪਣੀ ਨਿਸ਼ਠਾ ਤੇ ਪ੍ਰੇਮ ਦਾ ਸੁਖ ਭੋਗ ਕਰਦਾ ਹੋਇਆ ਪੂਰਣਤਾ ਦੀ ਭਾਵਨਾ ਨੂੰ ਪ੍ਰਾਪਤ ਕਰਨ ਦਾ ਜਤਨ ਕਰਦਾ ਰਹਿੰਦਾ ਹੈ । ਇਸ ਤਰ੍ਹਾਂ ਤੁਲਨਾ ਦਾ ਸਬੰਧ ਆਪਣੀ ਪੂਰਣਤਾ ਦੀ ਅਨੁਭੂਤੀ ਦੇ ਨਾਲ ਦੂਰੋਂ ਜਾਂ ਨੇੜਿਓਂ ਜੁੜਿਆ ਹੋਇਆ ਹੈ । ਖੋਜ ਦੇ ਸੰਦਰਭ ਵਿਚ ਤੁਲਨਾ ਦਾ ਇਹੋ ਦਰਸ਼ਨ ਹੁੰਦਾ ਹੈ ਜਾਂ ਹੋ ਸਕਦਾ ਹੈ । ਇਹ ਤੁਲਨਾ ਦੋ ਭਾਸ਼ਾਵਾਂ ਦੇ ਸਾਹਿਤਾਂ ਜਾਂ ਭਾਸ਼ਾਵਾਂ ਦੀ ਵੀ ਹੋ ਸਕਦੀ ਹੈ । ਵਧੇਰੇ ਜ਼ੋਰ ਉਸ ਭਾਸ਼ਾ ਜਾਂ ਸਾਹਿਤ ਤੇ ਰਹਿੰਦਾ ਹੈ ਜਿਸ ਦੀ ਸਥਿਤੀ ਰਾਜਨੀਤਕ ਤੇ ਸਾਂਸਕ੍ਰਿਤਿਕ ਕਾਰਣਾਂ ਵਜੋਂ ਮਹੱਤਵਪੂਰਣ ਹੁੰਦੀ ਹੈ । ਇਥੇ ਭਾਸ਼ਾ ਅਤੇ ਸਾਹਿਤ ਦੀ ਸਥਿਤੀ ਕੇਂਦਰੀ ਹੋ ਜਾਂਦੀ ਹੈ। ਤੁਲਨਾਤਮਕ ਅਧਿਐਨ ਰਾਹੀਂ ਇਹ ਕੇਂਦਰ ਪਰੀਧਿਗਤ ਭਾਸ਼ਾਵਾਂ ਅਤੇ ਸਾਹਿਤਾਂ ਨਾਲ ਜੁੜਿਆ ਹੋਇਆ ਹੁੰਦਾ ਹੈ । ਇਹ ਸੰਪਰਕ ਕੇਂਦਰ ਦਾ ਵਿਸਤਾਰ ਕਰਦਾ ਹੈ ਅਤੇ ਉਸ ਭਾਸ਼ਾ ਜਾਂ ਸਾਹਿਤ ਨੂੰ ਦੇਸ਼-ਵਿਆਪੀ ਸੰਦਰਭ ਪ੍ਰਦਾਨ ਕਰਦਾ ਹੈ। ਇਸ ਕੇਂਦਰੀ ਭਾਸ਼ਾ ਅਤੇ ਸਾਹਿਤ ਨਾਲ ਤੁਲਨੀਯ ਬਣ ਕੇ ਰਾਸ਼ਟਰ ਦੇ ਹੋਰ ਸਾਹਿਤ ਵੀ ਆਪਣੀਆਂ ਹੱਦਾਂ ਟਪ ਕੇ ਬਾਹਰ ਨਿਕਲਦੇ ਹਨ । ਉਨ੍ਹਾਂ ਨੂੰ ਆਪਣੇ ਮੁਲਿਆਂਕਨ ਦੇ ਲਈ ਵਿਆਪਕ ਪਰਿਵੇਸ਼ ਮਿਲਦੇ ਹਨ । ਜਿਵੇਂ ਹਿੰਦੀ ਹੁਣ, ਕੇਂਦਰ ਸਥਾਨੀ ਭਾਸ਼ਾ ਹੈ । ਇਸ ਦਾ

ਸਾਹਿਤ ਵੀ ਰਾਜਨੀਤਕ ਤੇ ਸਾਸਕ੍ਰਿਤਿਕ ਸਥਿਤੀ ਵਜੋਂ ਮਹੱਤਵਪੂਰਨ ਹੈ। ਇਸ ਨਾਲ ਪ੍ਰਾਦੇਸ਼ਿਕ ਭਾਸ਼ਾਵਾਂ ਅਤੇ ਉਨ੍ਹਾ ਦੇ ਸਾਹਿਤ ਦੀ ਤੁਲਨਾ ਨਾਲ ਉਨ੍ਹਾਂ ਦੀ ਭਾਸ਼ਾ ਤੇ ਸਾਹਿਤ ਨੂੰ ਦੇਸ਼ ਵਿਆਪੀ ਸੰਦਰਭ ਮਿਲ ਸਕਦੇ ਹਨ।

ਉਕਤ ਖੋਜ ਅੰਤ ਵਿਚ ਸਿੱਧਾਂਤਕ ਖੋਜ ਵਿਚ ਬਦਲ ਜਾਂਦੀ ਹੈ। ਜੇ ਅਸੀਂ ਦੋ ਕੌਮਾਂ ਦੀ ਜਾਂ ਦੋ ਸਾਹਿਤਾਂ ਦੀ ਤੁਲਨਾ ਕਰਾਂਗੇ ਤਾਂ ਉਸ ਤੁਲਨਾ ਦਾ ਆਧਾਰ ਸਿੱਧਾਂਤਕ ਹੀ ਹੋਵੇਗਾ। ਜੇ ਅਸੀਂ ਦੋ ਰਚਨਾਵਾਂ ਦੀ ਤੁਲਨਾ ਕਰਦੇ ਹਾਂ ਤਾਂ ਤੁਲਨਾ ਰਚਨਾਵਾਂ ਦੇ ਸ਼ਾਸਤ੍ਰੀ ਵਿਸ਼ਲੇਸ਼ਣ ਦੇ ਆਧਾਰ ਤੇ ਹੀ ਹੋਵੇਗੀ। ਇਸ ਤਰ੍ਹਾਂ ਤੁਲਨਾਤਮਕ ਅਧਿਐਨ ਇਕ ਤਰ੍ਹਾਂ ਨਾਲ ਸਿਧਾਂਤਕ ਤੇ ਤਾਤਵਿਕ ਅਧਿਐਨ ਹੀ ਹੋ ਜਾਂਦਾ ਹੈ।

## 4. 'ਤੁਲਨਾਤਮਕ ਅਧਿਐਨ' ਦਾ ਖੋਜ-ਵਿਦਿਆਰਥੀ ਅਤੇ ਨਿਗਰਾਨ

ਤੁਲਨਾਤਮਕ ਖੋਜ ਕਾਰਜ ਵਿਚ ਪ੍ਰਵਿਰਤ ਹੋਣ ਵਾਲੇ ਖੋਜ ਵਿਦਿਆਰਥੀ (Research Scholar) ਵਿਚ ਕੁਝ ਵਿਸ਼ੇਸ਼ਤਾਵਾਂ ਦਾ ਹੋਣਾ ਜ਼ਰੂਰੀ ਹੈ। ਇਸ ਖੇਤਰ ਦੇ ਖੋਜ-ਵਿਦਿਆਰਥੀ ਨੂੰ ਤੁਲਨਾ ਅਧੀਨ ਭਾਸ਼ਾਵਾਂ ਅਤੇ ਸਾਹਿਤ ਦਾ ਗਿਆਨ ਹੋਣਾ ਜ਼ਰੂਰੀ ਹੈ। ਨਿਰੇ ਸਾਧਾਰਨ ਗਿਆਨ ਨਾਲ ਕਈ ਵੇਰੀ ਕੰਮ ਨਹੀਂ ਚਲਦਾ। ਜੇ ਦੋਵਾਂ ਭਾਸ਼ਾਵਾਂ ਤੇ ਸਾਹਿਤ ਦਾ ਸਮਾਨ ਸੱਤਰ ਦਾ ਗਿਆਨ ਹੋਵੇਗਾ ਤਾਂ ਅਜਿਹਾ ਅਧਿਐਨ ਸਹਿਜੇ ਹੀ ਸਫ਼ਲ ਹੋ ਸਕੇਗਾ। ਦੂਜੀ ਵਿਸ਼ੇਸ਼ਤਾ ਉਸ ਵਿਚ ਖਾਸ ਕਿਸਮ ਦੀ ਮਾਨਸਿਕਤਾ ਦੀ ਹੋਂਦ ਹੋਣੀ ਲਾਜ਼ਮੀ ਹੈ। ਆਮ ਖੋਜ-ਵਿਦਿਆਰਥੀ ਨਾਲੋਂ ਉਸ ਦੀ ਮਾਨਸਿਕਤਾ ਵਧੇਰੇ ਤਟਸਥ ਤੇ ਪੂਰਵਾਗ੍ਰਹਿ ਤੋਂ ਮੁਕਤ ਹੋਣੀ ਚਾਹੀਦੀ ਹੈ। ਕਿਸੇ ਵੀ ਤਰ੍ਹਾਂ ਦੀ ਭਾਵੁਕਤਾਪੂਰਨ ਪਖਪਾਤ ਵਿਚ ਪੈ ਕੇ ਉਹ 'ਸੱਚ' ਦੀ ਖੋਜ ਦੇ ਰਾਹ ਤੋਂ ਵਿਚਲਿਤ ਹੋ ਸਕਦਾ ਹੈ। ਉਸ ਦੇ ਵਿਚਾਰਾਂ ਵਿਚ ਤਰਕਸ਼ੀਲਤਾ ਹੋਣੀ ਚਾਹੀਦੀ ਹੈ। ਅਜਿਹੇ ਖੋਜ-ਵਿਦਿਆਰਥੀ ਨੂੰ ਸਮਾਨਤਾਵਾਂ ਤੇ ਅਸਮਾਨਤਾਵਾਂ ਦੀ ਵਧੇਰੇ ਭਾਲ ਕਰਨੀ ਪੈਂਦੀ ਹੈ। ਜੇ ਉਸ ਖੋਜ ਕਾਰਜ ਦੇ ਸ਼ੁਰੂ ਕਰਨ ਤੋਂ ਪਹਿਲਾਂ ਹੀ ਕੁਝ ਧਾਰਣਾਵਾਂ ਬਣਾਈਆਂ ਹੋਈਆਂ ਹਨ ਤਾਂ ਲੋੜ ਪੈਣ ਤੇ ਉਸ ਨੂੰ ਉਨ੍ਹਾਂ ਨੂੰ ਬਦਲਣਾ ਵੀ ਪਵੇਗਾ। ਉਸ ਨੂੰ ਕਿਸੇ ਲੋਕਪ੍ਰਿਅ ਜਾਂ ਪ੍ਰਚਲਿਤ ਧਾਰਣਾ ਦੇ ਵਸ ਹੋ ਕੇ ਕਾਰਜ ਨਹੀਂ ਕਰਨਾ ਚਾਹੀਦਾ। ਉਸ ਦਾ ਸਾਰਾ ਕਾਰਜ ਤਰਕ ਤੇ ਨਿਰਭਰ ਹੋਣਾ ਚਾਹੀਦਾ ਹੈ।

ਆਮ ਤੌਰ ਤੇ ਖੋਜ-ਵਿਦਿਆਰਥੀ ਵਾਂਗ ਹੀ ਨਿਗਰਾਨ ਦਾ ਵੀ ਦੋ ਭਾਸ਼ਾਵਾਂ ਦਾ ਵਿਦਵਾਨ ਹੋਣਾ ਜ਼ਰੂਰੀ ਹੈ। ਪਰ ਨਿਗਰਾਨ ਲਈ ਇਹ ਸ਼ਰਤ ਲਾਜ਼ਮੀ ਨਹੀਂ।

ਜਿਥੇ ਤੀਕ ਭਾਸ਼ਾ ਵਿਗਿਆਨਕ ਤੁਲਨਾਤਮਕ ਖੋਜ ਕਾਰਜ ਦਾ ਸੰਬੰਧ ਹੈ, ਨਿਗਰਾਨ ਜੇ ਦੂਜੀ ਭਾਸ਼ਾ ਦਾ ਗਿਆਨ ਨਹੀਂ ਵੀ ਰਖਦਾ ਤਦ ਵੀ ਉਹ ਸੰਰਚਨਾਤਮਕ ਖੋਜ ਪ੍ਰਵਿਧੀਆਂ ਦੇ ਗਿਆਨ ਦੇ ਆਧਾਰ ਲੋੜੀਂਦੀ ਅਗਵਾਈ ਦੇ ਸਕਦਾ ਹੈ। ਜਿਥੇ ਤੀਕ ਸਾਹਿਤ ਸੰਬੰਧੀ ਤੁਲਨਾਤਮਕ ਖੋਜ ਦਾ ਸੰਬੰਧ ਹੈ, ਉਹ ਉਸ ਖੋਜ ਕਾਰਜ ਦੀ ਪੱਧਤੀ ਸੰਬੰਧੀ ਤਾਂ ਜਾਣਕਾਰੀ ਦੇ ਹੀ ਸਕਦਾ ਹੈ। ਰਿਹਾ ਸਾਮਗ੍ਰੀ ਤੇ ਤੱਥਾਂ ਦੇ ਪਰੀਖਸ਼ਣ ਦਾ ਕੰਮ, ਉਸ ਲਈ ਚੰਗੇ ਅਨੁਵਾਦਾਂ ਦਾ ਸਹਾਰਾ ਲਿਆ ਜਾ ਸਕਦਾ ਹੈ। ਪਰ ਪੰਜਾਬੀ ਵਿਚ ਕੁਝ ਵਿਦਵਾਨ ਅਜਿਹੇ ਵੀ ਮਿਲਦੇ ਹਨ ਜਿਹੜੇ ਦੋ ਦੋ ਭਾਸ਼ਾਵਾਂ (ਪੰਜਾਬੀ ਅਤੇ ਅੰਗ੍ਰੇਜ਼ੀ), ਤਿੰਨ ਭਾਸ਼ਾਵਾਂ (ਪੰਜਾਬੀ, ਹਿੰਦੀ ਅਤੇ ਅੰਗ੍ਰੇਜ਼ੀ) ਤੇ ਸਮਾਨ ਅਧਿਕਾਰ ਰਖਦੇ ਹਨ। ਬੇਸ਼ਕ ਅਜਿਹੇ ਵਿਦਵਾਨਾਂ ਦੇ ਨਾਂ ਉਂਗਲੀਆਂ ਤੇ ਗਿਣੇ ਜਾ ਸਕਦੇ ਹਨ ਪਰ ਅਜਿਹੇ ਵਿਦਵਾਨਾਂ ਤੀਕ ਖੋਜ-ਵਿਦਿਆਰਥੀਆਂ ਦੀ ਪਹੁੰਚ ਹੋਣੀ ਚਾਹੀਦੀ ਹੈ। ਹਾਂ, ਅਜਿਹੇ ਵਿਦਵਾਨਾਂ ਦੀ ਪੰਜਾਬੀ ਵਿਚ ਅਜੇ ਘਾਟ ਹੀ ਹੈ ਜਿਹੜੇ ਸਮਾਨ ਸੱਤਰ ਤੇ ਬੰਗਾਲੀ, ਗੁਜਰਾਤੀ, ਮਰਾਠੀ, ਤੈਲਗੂ, ਕਨੰੜ, ਮਲਾਲਮ ਆਦਿ ਹੋਰ ਭਾਸ਼ਾਵਾਂ ਦੇ ਵੀ ਵਿਦਵਾਨ ਹੋਣ। ਇਸ ਪਾਸੇ ਪੰਜਾਬੀ ਵਿਭਾਗ ਵਾਲੀਆਂ ਯੂਨੀਵਰਸਿਟੀਆਂ ਨੂੰ ਅਜਿਹੇ ਪ੍ਰਬੰਧ ਕਰਨੇ ਚਾਹੀਦੇ ਹਨ ਕਿ ਉਨ੍ਹਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਨੂੰ ਇਨ੍ਹਾਂ ਭਾਸ਼ਾਵਾਂ ਦੇ ਸਿਖਣ ਲਈ, ਇਨ੍ਹਾਂ ਪ੍ਰਦੇਸ਼ਾਂ ਵਿਚ ਭੇਜਿਆ ਜਾਵੇ, ਜਿਹੜੇ ਲਗਨ ਨਾਲ ਇਨ੍ਹਾਂ ਨੂੰ ਸਿਖ ਕੇ ਅਤੇ ਵਾਪਸ ਆਪਣੇ ਵਿਭਾਗਾਂ ਵਿਚ ਆ ਕੇ ਤੁਲਨਾਤਮਕ ਖੋਜ ਕਰਾ ਸਕਣ ਅਤੇ ਵਿਦਿਆਰਥੀਆਂ ਵਿਚ ਵੀ ਹੋਰ ਭਾਸ਼ਾਵਾਂ ਨੂੰ ਸਿਖਣ ਦੀ ਲਗਨ ਪੈਦਾ ਕਰ ਸਕਣ।

ਜੇ ਖੋਜ-ਵਿਦਿਆਰਥੀ ਲਈ ਪੂਰਵਾਗ੍ਰਹਾਂ ਤੋਂ ਮੁਕਤ ਹੋਣਾ ਜ਼ਰੂਰੀ ਹੈ ਤਾਂ ਨਿਗਰਾਨ ਵਿਚ ਵੀ ਇਹ ਗੁਣ ਤਾਂ ਜ਼ਰੂਰੀ ਹੀ ਹੋਣਾ ਚਾਹੀਦਾ ਹੈ। ਉਸ ਨੂੰ ਆਪਣੇ ਆਗ੍ਰਹ ਤੇ ਧਾਰਣਾਵਾਂ ਖੋਜ-ਵਿਦਿਆਰਥੀ ਤੇ ਲੱਦਣ ਦਾ ਜਤਨ ਨਹੀਂ ਕਰਨਾ ਚਾਹੀਦਾ ਸਗੋਂ ਸ਼ੁੱਧ ਤਰਕ ਦੇ ਆਧਾਰ ਤੇ ਵਿਚਾਰ-ਵਿਮਰਸ਼ ਕਰਕੇ ਤੇ ਪਰਸਪਰ ਸਹਿਯੋਗ ਨੂੰ ਵਧਾ ਕੇ ਸਮੱਸਿਆਵਾਂ ਨੂੰ ਨਿਪਟਾਉਣਾ ਚਾਹੀਦਾ ਹੈ। ਖੋਜ-ਵਿਦਿਆਰਥੀ ਦੀਆਂ ਕਠਿਨਾਈਆਂ ਤੇ ਸਮੱਸਿਆਵਾਂ ਨੂੰ ਸਦਭਾਵਨਾ ਨਾਲ ਦੂਰ ਕਰਕੇ ਉਸ ਦੀ ਅਗਵਾਈ ਕਰਨੀ ਚਾਹੀਦੀ ਹੈ।

### 5.0. 'ਤੁਲਨਾਤਮਕ ਖੋਜ' ਦੀਆਂ ਔਕੜਾਂ

ਆਮ ਖੋਜ ਦੀ ਨਿਸਬਤ ਤੁਲਨਾਤਮਕ ਖੋਜ ਕਾਰਜ ਕੁਝ ਕਠਿਨ ਹੀ ਹੈ। ਅਜਿਹੇ ਖੋਜ-ਵਿਦਿਆਰਥੀ ਨੂੰ ਵਧੇਰੇ ਸਮਾਂ, ਮਿਹਨਤ ਤੇ ਸ਼ਕਤੀ ਲਗਾਉਣੀ ਪੈਂਦੀ

ਹੈ। ਦੋ ਖੇਤਰਾਂ ਤੋਂ ਸਾਮਗ੍ਰੀ ਇਕਠੀ ਕਰਨੀ ਹੀ ਕਠਿਨ ਨਹੀਂ ਹੁੰਦੀ ਸਗੋਂ ਉਸ ਦੀ ਸੰਯੋਜਨਾ ਵੀ ਕੁਝ ਕਠਿਨ ਹੀ ਹੁੰਦੀ ਹੈ। ਪਹਿਲੀ ਔਕੜ ਤਾਂ ਇਹ ਹੁੰਦੀ ਹੈ ਕਿ ਖੋਜ-ਵਿਦਿਆਰਥੀ ਨੂੰ ਦੋਵਾਂ ਭਾਸ਼ਾਵਾਂ ਅਤੇ ਸਾਹਿਤ ਦਾ ਸਮਾਨ ਪੱਧਰ ਦਾ ਗਿਆਨ ਦੁਰਲਭ ਹੈ। ਦੂਜੇ ਇਹ ਇਸ ਤਰ੍ਹਾਂ ਦੇ ਗਿਆਨ ਵਾਲਾ ਨਿਗਰਾਨ ਵੀ ਮਿਲਣਾ ਕੁਝ ਕਠਿਨ ਹੀ ਹੁੰਦਾ ਹੈ। ਇਹ ਤਾਂ ਵਿਵਹਾਰਕ ਔਕੜਾਂ ਹਨ। ਖੋਜ ਪ੍ਰਬੰਧ ਦੀ ਪੇਸ਼ਕਾਰੀ ਸੰਬੰਧੀ ਵੀ ਕਈ ਔਕੜਾਂ ਹੋ ਸਕਦੀਆਂ ਹਨ। ਖੋਜ ਪ੍ਰਬੰਧ ਦੀ ਅਧਿਆਇ ਯੋਜਨਾ ਕਿਵੇਂ ਕੀਤੀ ਜਾਵੇ? ਇਹ ਵੀ ਜਟਿਲ ਸਮੱਸਿਆ ਪੇਸ਼ ਆਉਂਦੀ ਹੈ। ਇਕੋ ਹੀ ਅਧਿਆਇ ਵਿਚ ਤੁਲਨਾ ਅਧੀਨ ਸਾਮੱਗ੍ਰੀ ਦਿਤੀ ਜਾਵੇ ਜਾਂ ਦੋ ਵੱਖ ਅਧਿਆਇਆਂ ਵਿਚ?

## 6.0. 'ਤੁਲਨਾਤਮਕ ਖੋਜ' ਦੀ ਪ੍ਰੇਰਨਾ

ਭਾਰਤ ਦੇ ਨਵੇਂ ਸਾਮਾਜਿਕ ਤੇ ਸਾਂਸਕ੍ਰਿਤਿਕ ਪਰਿਵੇਸ਼ ਦੇ ਸੰਦਰਭ ਵਿਚ ਤੁਲਨਾਤਮਕ ਸਾਹਿਤਿਕ ਖੋਜ ਭਾਰਤ ਦੀਆਂ ਸਭ ਭਾਸ਼ਾਵਾਂ ਵਿਚ ਅਜ ਇਕ ਨਵੀਂ ਤੇ ਖ਼ਾਸ ਮਹੱਤਤਾ ਪ੍ਰਾਪਤ ਕਰ ਉਠੀ ਹੈ। ਇਸ ਖੋਜ ਦੇ ਰਾਹੀਂ ਵਿਭਿੰਨ ਧਰਮ, ਸਾਧਨਾ, ਸੰਪ੍ਰਦਾਇ, ਭਾਸ਼ਾ, ਵਿਚਾਰਧਾਰਾ, ਰੀਤੀਨੀਤੀ ਅਤੇ ਜੀਵਨ ਸ਼ੈਲੀਆਂ ਵਾਲੇ ਵਿਸ਼ਾਲ ਭਾਰਤ ਦੇਸ਼ ਦੀ ਭਾਵਾਤਮਕ ਅਤੇ ਵਿਚਾਰਾਤਮਕ ਮੂਲ ਏਕਤਾ ਜ਼ੋਰ ਪਕੜ ਰਹੀ ਹੈ। ਰਾਸ਼ਟ੍ਰੀ ਏਕਤਾ ਅਤੇ ਮਨੁੱਖੀ ਹਿਰਦੇ ਦੀ ਏਕਤਾ ਦੀ ਅਨੁਭੂਤੀ ਨੂੰ ਧਿਆਨ ਵਿਚ ਰਖ ਕੇ ਸਾਹਿਤ ਅਤੇ ਸਾਹਿਤ ਦੇ ਹੋਰ ਖੇਤਰਾਂ ਵਿਚ ਤੁਲਨਾਤਮਕ ਵਿਸ਼ਿਆਂ ਤੇ ਗੰਭੀਰ ਖੋਜਾਤਮਕ ਅਧਿਐਨ ਤੇ ਅਨੁਸ਼ੀਲਨ ਦੀ ਪ੍ਰਵਿਰਤੀ ਅਜ ਅਨੁਕੂਲ ਪਰਿਸਥਿਤੀਆਂ ਦੇ ਕਾਰਣ ਦਿਨੋ ਦਿਨ ਜ਼ੋਰ ਪਕੜਦੀ ਜਾ ਰਹੀ ਹੈ। ਭਾਰਤ ਦੀ ਮੂਲਭੂਤ ਸਾਂਸਕ੍ਰਿਤਿਕ ਏਕਤਾ ਦੇ ਸੱਚ ਨੂੰ ਪ੍ਰਗਟਾਉਣ ਦੀ ਦ੍ਰਿਸ਼ਟੀ ਤੋਂ ਅਨੇਕਾਂ ਪਾਸਿਓਂ ਇਕਠੇ ਜਤਨ ਹੋ ਰਹੇ ਹਨ।

ਪੰਜਾਬੀ ਭਾਸ਼ਾ ਦੀ ਸੰਮ੍ਰਿਧੀ ਲਈ ਵੀ ਵਿਭਿੰਨ ਯੂਨੀਵਰਸਿਟੀਆਂ ਵਿਚ ਇਸ ਪਾਸੇ ਵਲ ਉਦਮ ਕੀਤੇ ਜਾ ਰਹੇ ਹਨ। ਪੰਜਾਬੀ ਭਾਸ਼ਾ ਤੇ ਸਾਹਿਤ ਦਾ ਭਾਰਤ ਦੀਆਂ ਹੋਰ ਪ੍ਰਾਦੇਸ਼ਿਕ ਭਾਸ਼ਾਵਾਂ ਦੇ ਸਾਹਿਤ ਨਾਲ ਤੁਲਨਾਤਮਕ ਅਧਿਐਨ ਗੰਭੀਰਤਾ ਨਾਲ ਹੋਣ ਦੀ ਨਿਕਟ ਭਵਿਖ ਵਿਚ ਆਸ ਕੀਤੀ ਜਾ ਸਕਦੀ ਹੈ। ਅਜਿਹੇ ਤੁਲਨਾਤਮਕ ਅਧਿਐਨ ਰਾਹੀਂ ਭਾਰਤੀ ਆਤਮਾ ਦੀ ਏਕਤਾ ਦੇ ਕਈ ਕੀਮਤੀ ਉਪਾਦਾਨ ਪ੍ਰਸਫੁਟਿਤ ਹੋਣਗੇ। ਇਕ ਭਾਸ਼ਾ ਜਦ ਅੰਤਰਖੇਤਰੀ ਰੂਪ ਧਾਰਣ ਕਰਨ ਲਗਦੀ ਹੈ ਤਾਂ ਹੋਰ ਭਾਸ਼ਾਵਾਂ ਨਾਲ ਉਸ ਦਾ ਸੰਪਰਕ ਸਥਾਪਿਤ ਕੀਤਾ ਜਾਂਦਾ ਹੈ। ਇਸ ਵਿਚ ਵੀ

ਤੁਲਨਾਤਮਕ ਅਧਿਐਨ ਦੀ ਪ੍ਰੇਰਣਾ ਲੁਕੀ ਹੁੰਦੀ ਹੈ। ਫ਼ਾਰਸੀ ਦੇ ਪ੍ਰਭਾਵ ਤੋਂ ਮੁਕਤ ਹਕੇ ਪੰਜਾਬੀ ਦਾ ਹਿੰਦੀ ਨਾਲ ਡੂੰਘਾ ਸੰਪਰਕ ਪੈਦਾ ਹੋ ਰਿਹਾ ਹੈ। ਇਸ ਲਈ ਇਨ੍ਹਾਂ ਦੋਵਾਂ ਭਾਸ਼ਾਵਾਂ ਦੇ ਅਧਿਐਨ ਵਿਚ ਅਜਿਹੀਆਂ ਪ੍ਰੇਰਣਾਵਾਂ ਲੁਕੀਆਂ ਦਿਸਦੀਆਂ ਹਨ। ਜਿੰਨੇ ਹੀ ਵਿਆਪਕ ਪਰਿਵੇਸ਼ ਵਿਚ ਕਿਸੇ ਸਾਹਿਤ, ਰਚਨਾ ਜਾਂ ਕਵੀ ਦਾ ਅਧਿਐਨ ਤੇ ਮੁਲਿਆਂਕਨ ਕੀਤਾ ਜਾਵੇਗਾ, ਉਨਾਂ ਹੀ ਉਸ ਦਾ ਪੱਧਰ ਵਧੇਗਾ। ਇਹ ਵਿਆਪਕ ਪਰਿਵੇਸ਼ ਤੁਲਨਾਤਮਕ ਅਧਿਐਨ ਰਾਹੀਂ ਹੀ ਪ੍ਰਾਪਤ ਹੋ ਸਕੇਗਾ। ਜੇ ਪੰਜਾਬੀ ਹੁਣ ਵਿਸ਼ਵਸਾਹਿਤ ਵਿਚ ਆਪਣੀ ਪ੍ਰਤਿਸ਼ਠਾ ਚਾਹੁੰਦੀ ਹੈ ਤਾਂ ਵਿਦੇਸ਼ੀ ਕਵੀਆਂ ਅਤੇ ਉਨ੍ਹਾਂ ਦੇ ਸਾਹਿਤ ਦੇ ਨਾਲ ਉਸ ਦੀ ਤੁਲਨਾ ਜ਼ਰੂਰੀ ਹੋਵੇਗੀ।

ਅਜੋਕੇ ਯੁਗ ਵਿਚ ਜਦੋਂ ਕਿ ਵਖੇਵੇਂ ਦੀ ਪ੍ਰਵਿਰਤੀਆਂ ਪਨਪ ਰਹੀਆਂ ਹਨ, ਤਾਂ ਤੁਲਨਾਤਮਕ ਅਧਿਐਨ ਇਨ੍ਹਾਂ ਘਾਤਕ ਪ੍ਰਵਿਰਤੀਆਂ ਦੇ ਪ੍ਰਤੀ ਬੌਧਿਕ ਪ੍ਰਤਿਕ੍ਰਿਆ ਪੇਸ਼ ਕਰ ਸਕਦਾ ਹੈ। ਦੇਸ਼ ਦੀਆਂ ਵਿਭਿੰਨ ਇਕਾਈਆਂ ਨੂੰ ਪਰਸਪਰ ਨੇੜੇ ਲਿਆਉਣ ਦੀ ਸੰਭਾਵਨਾ ਨੂੰ ਪ੍ਰੋਤਸਾਹਿਤ ਕਰ ਸਕਦਾ ਹੈ।

## 7. ਤੁਲਨਾਤਮਕ ਖੋਜ ਦਾ ਇਤਿਹਾਸ

ਭਾਰਤੀ ਦ੍ਰਿਸ਼ਟੀ ਦੇ ਵਿਸ਼ਿਸ਼ਟਤਾਪਰਕ ਹੋਣ ਵਜੋਂ ਸਾਡੇ ਭਾਰਤ ਵਿਚ ਤੁਲਨਾਤਮਕ ਅਧਿਐਨ ਬਹੁਤ ਘੱਟ ਹੋਇਆ ਹੈ। ਕੁਝ ਇਕ ਟੀਕਾ ਗ੍ਰੰਥਾਂ ਵਿਚ ਅਜਿਹੇ ਅਧਿਐਨ ਦੇ ਉਦਾਹਰਣ ਮਿਲਦੇ ਹਨ। ਅਸਲ ਵਿਚ 18ਵੀਂ ਤੇ 19ਵੀਂ ਸਦੀ ਵਿਚ ਪੱਛਮੀ ਜਗਤ ਵਿਚ ਤੁਲਨਾਤਮਕ ਅਧਿਐਨ ਸੁਚਜੇ ਢੰਗ ਨਾਲ ਹੋਣੇ ਸ਼ੁਰੂ ਹੋਏ। ਸੰਸਕ੍ਰਿਤ ਭਾਸ਼ਾ ਦੀ ਜਾਣਕਾਰੀ ਤੇ ਅਧਿਐਨ ਦੇ ਨਾਲ ਉਥੇ ਤੁਲਨਾਤਮਕ ਧਰਮਦਰਸ਼ਨ, ਤੁਲਨਾਤਮਕ ਭਾਸ਼ਾ ਵਿਗਿਆਨ ਤੇ ਪੁਨਰਾਖਿਆਨ ਵਿਨ੍ਹਾਂ ਭਿੰਨਾਂ ਦਾ ਵਿਕਾਸ ਹੋਇਆ। ਇਸ ਤਰ੍ਹਾਂ ਦੇ ਅਧਿਐਨ ਬਹੁਤ ਮਹੱਤਵਪੂਰਨ ਸਿੱਧ ਹੋਏ। ਪੱਛਮੀ ਤੇ ਭਾਰਤੀ ਭਾਸ਼ਾਵਾਂ ਵਿਚ ਸਮਾਨਤਾ ਦੀ ਖੋਜ ਕੀਤੀ ਗਈ। ਇਨ੍ਹਾਂ ਦੇ ਆਧਾਰ ਤੇ ਮੂਲ ਭਾਰੋਪੀ ਭਾਸ਼ਾ ਦੇ ਸਰੂਪ ਨੂੰ ਖੋਜਿਆ ਤੇ ਉਜਾਗਰ ਕੀਤਾ ਗਿਆ। ਅਜਿਹੇ ਅਧਿਐਨਾਂ ਰਾਹੀਂ ਮਨੁੱਖੀ ਏਕਤਾ ਦੀ ਸਥਾਪਨਾ ਹੋਈ।

ਪਿਛਲੀ ਸਦੀ ਵਿਚ ਯੂਰੋਪ ਵਿਚ ਵਿਗਿਆਨਕ ਢੰਗ ਨਾਲ ਕਈ ਪ੍ਰਾਚੀਨ ਤੇ ਨਵੀਨ, ਸਮ੍ਰਿੱਧ ਅਤੇ ਅਸਮ੍ਰਿੱਧ, ਲੁਪਤ ਅਤੇ ਲੁਪਤ ਹੋ ਰਹੀਆਂ ਭਾਸ਼ਾਵਾਂ ਤੇ ਬੋਲੀਆਂ ਦੇ ਸਾਹਿਤਾਂ ਨੂੰ ਲੈਕੇ ਤੁਲਨਾ ਰਾਹੀਂ ਮਨੁੱਖ ਦੀ ਮੂਲ ਏਕਤਾ ਦਾ ਰੌਂਗਟੇ ਖੜੇ ਕਰ ਦੇਣ ਵਾਲਾ ਸੱਚ ਪ੍ਰਗਟ ਹੋਇਆ ਜਿਹੜਾ ਤੁਲਨਾਤਮਕ ਅਧਿਐਨ ਤੇ ਖੋਜ ਦੀ ਮਹੱਤਤਾ

ਦਾ ਪਰਿਚਾਇਕ ਹੈ । ਅਜਿਹੀ ਮਹੱਤਵਪੂਰਨ ਖੋਜ ਦੀ ਅੰਤਰੰਗ ਵਿਧੀ ਜਾਨਣ ਤੋਂ ਪਹਿਲਾ ਇਸ ਦੀ ਸੰਬੰਧਿਤ ਪਿਠਭੂਮੀ ਨੂੰ ਜਾਣ ਲੈਣਾ ਵੀ ਉਪਯੋਗੀ ਹੋਵੇਗਾ ।

## 8.0. ਤੁਲਨਾਤਮਕ ਖੋਜ ਦੇ ਰੂਪ ਤੇ ਪ੍ਰਕਾਰ

ਤੁਲਨਾਤਮਕ ਖੋਜ ਦੇ ਰੂਪ ਤੇ ਪ੍ਰਕਾਰ ਵਿਸ਼ੇ, ਪ੍ਰਣਾਲੀ, ਮੰਤਵ ਜਾਂ ਖੇਤਰ ਅਨੁਸਾਰ ਨਿਸ਼ਚਿਤ ਕੀਤੇ ਜਾਂਦੇ ਹਨ । ਤੁਲਨਾਤਮਕ ਖੋਜ ਦੀ ਪ੍ਰਕ੍ਰਿਆ ਨੂੰ ਦੋ ਰੂਪਾਂ ਵਿਚ ਵੰਡਿਆ ਜਾ ਸਕਦਾ ਹੈ :—

8.1. **ਇਕੋ ਹੀ ਸਾਹਿਤ ਦੇ ਅੰਤਰਗਤ ਤੁਲਨਾਤਮਕ ਅਧਿਐਨ.**—ਇਸ ਰੂਪ ਵਿਚ ਇਕੋ ਸਾਹਿਤ ਨੂੰ ਤੁਲਨਾ ਦਾ ਆਧਾਰ ਬਣਾਇਆ ਜਾਂਦਾ ਹੈ । ਇਸ ਦਾ ਖੇਤਰ ਸੀਮਿਤ ਤੇ ਸੰਕੁਚਿਤ ਹੁੰਦਾ ਹੈ । ਜਿਵੇਂ ਕਿ ਗੁਰਚਰਨ ਸਿੰਘ ਸਾਕੀ ਦਾ ਖੋਜ ਪ੍ਰਬੰਧ, 'ਗੁਰਮਤਿ ਅਤੇ ਪੰਜਾਬੀ ਸੂਫ਼ੀ ਕਾਵਿ ਦੀ ਵਿਚਾਰਧਾਰਾ ਦਾ ਤੁਲਨਾਤਮਕ ਅਧਿਐਨ' (ਪੰਜਾਬ ਯੂਨੀਵਰਸਿਟੀ 1979) । ਇਸ ਤੁਲਨਾਤਮਕ ਅਧਿਐਨ ਦਾ ਆਧਾਰ ਖੇਤਰ ਨਿਰਾ ਪੰਜਾਬੀ ਸਾਹਿਤ ਹੀ ਹੈ ।

8.2. **ਦੋ ਜਾਂ ਉਸ ਤੋਂ ਵੱਧ ਸਾਹਿਤਾਂ ਦਾ ਤੁਲਨਾਤਮਕ ਅਧਿਐਨ.**—ਅਜਿਹੇ ਰੂਪ ਦਾ ਖੇਤਰ ਵਿਸ਼ਾਲ ਹੁੰਦਾ ਹੈ । ਜਿਵੇਂ ਕਿ ਇੰਦਰਜੀਤ ਸਿੰਘ ਦਾ ਖੋਜ ਪ੍ਰਬੰਧ 'ਭਾਈ ਵੀਰ ਸਿੰਘ ਅਤੇ ਜਯ ਸ਼ੰਕਰ ਪ੍ਰਸਾਦ ਦੀ ਕਵਿਤਾ ਦਾ ਤੁਲਨਾਤਮਕ ਅਧਿਐਨ' (ਪੰਜਾਬ ਯੂਨੀਵਰਸਿਟੀ 1975) ਇਸ ਖੋਜ ਪ੍ਰਬੰਧ ਵਿਚ ਜਿਹਾ ਕਿ ਇਸ ਦੇ ਸਿਰਲੇਖ ਤੋਂ ਹੀ ਸਪੱਸ਼ਟ ਹੈ ਕਿ ਇਸ ਵਿਚ ਪੰਜਾਬੀ ਤੇ ਹਿੰਦੀ ਸਾਹਿਤ ਦੇ ਦੋ ਪ੍ਰਮੁਖ ਕਵੀਆਂ ਦੀ ਕਵਿਤਾ ਦਾ ਤੁਲਨਾਤਮਕ ਅਧਿਐਨ ਪੇਸ਼ ਕੀਤਾ ਗਿਆ ਹੈ ।

8.3. ਇਸ ਤਰ੍ਹਾਂ ਤੁਲਨਾਤਮਕ ਖੋਜ ਦੇ ਰੂਪ ਹੇਠ ਲਿਖੇ ਅਨੁਸਾਰ ਨਿਸ਼ਚਿਤ ਕੀਤੇ ਜਾ ਸਕਦੇ ਹਨ :—

8.3.1. **ਖੇਤਰ ਦੇ ਆਧਾਰ ਤੇ**

(ੳ) **ਅੰਤਰੰਗ.** ਇਕੋ ਭਾਸ਼ਾ ਤੇ ਸਾਹਿਤ ਦੀਆਂ ਹੱਦਾਂ ਵਿਚ ਰਹਿ ਕੇ ਕੀਤਾ ਜਾਣ ਵਾਲਾ ਖੋਜਕਾਰਜ । ਇਸ ਦੇ ਅੰਤਰਗਤ ਵਿਸ਼ੇ ਦੀ ਪ੍ਰਕ੍ਰਿਤੀ ਅਨੁਸਾਰ ਸਮਾਨਤਾਵਾਂ ਤੇ ਅਸਮਾਨਤਾਵਾਂ ਨੂੰ ਸਪਸ਼ਟ ਕੀਤਾ ਜਾਂਦਾ ਹੈ ।

(ਅ) **ਬਹਿਰੰਗ.**—ਇਕ ਭਾਸ਼ਾ ਤੇ ਸਾਹਿਤ ਦੀਆਂ ਹੱਦਾਂ ਤੋਂ ਬਾਹਰ ਜਾ ਕੇ ਕੀਤਾ ਜਾਣ ਵਾਲਾ ਖੋਜਕਾਰਜ । ਅਜਿਹੀ ਖੋਜ ਦੇ ਖੇਤਰ ਵਿਚ ਵਿਦੇਸ਼ਾਂ ਦੇ ਸਾਹਿਤਾਂ

ਨਾਲ ਪੰਜਾਬੀ ਦੇ ਅਧਿਐਨ ਦੀ ਪਰੰਪਰਾ ਦਾ ਅਜੇ ਆਰੰਭ ਨਹੀਂ ਹੋਇਆ।

8.3.2. **ਵਿਸ਼ੇ ਦੇ ਆਧਾਰ ਤੇ.**—ਤੁਲਨਾ ਅਧੀਨ ਵਿਸ਼ੇ ਦੀ ਪ੍ਰਕ੍ਰਿਤੀ ਅਤੇ ਹੱਦਾਂ ਅਨੁਸਾਰ ਤੁਲਨਾਤਮਕ ਖੋਜ ਦੇ ਕਈ ਉਪਰੂਪ ਹੋ ਸਕਦੇ ਹਨ ਜਿਵੇਂ :—

(1) **ਸਾਰੇ ਸਾਹਿਤ ਦਾ ਤੁਲਨਾਤਮਕ ਅਧਿਐਨ** : ਜਿਵੇਂ ਪੰਜਾਬੀ ਤੇ ਹਿੰਦੀ: ਇਕ ਤੁਲਨਾਤਮਕ ਅਧਿਐਨ; ਪੰਜਾਬੀ ਤੇ ਗੁਜਰਾਤੀ : ਇਕ ਤੁਲਨਾਤਮਕ ਅਧਿਐਨ।

(2) **ਸਾਰੇ ਸਾਹਿਤ ਵਿਚ ਵਿਆਪਕ ਇਕ ਖਾਸ ਪ੍ਰਵਿਰਤੀ ਦਾ ਅਧਿਐਨ.**—ਜਿਵੇਂ ਪੰਜਾਬੀ ਤੇ ਮਰਾਠੀ ਦੇ ਕਾਵਿ ਰੂਪਾਂ ਦਾ ਤੁਲਨਾਤਮਕ ਅਧਿਐਨ ਹੋ ਸਕਦਾ ਹੈ।

(3) **ਇਕ ਯੁਗ ਦੀ ਸਾਹਿਤਿਕ ਧਾਰਾ ਦਾ ਅਧਿਐਨ.**—ਜਿਵੇਂ ਪੰਜਾਬੀ ਤੇ ਹਿੰਦੀ ਦੇ ਰਾਮਕਾਵਿ ਦਾ ਤੁਲਨਾਤਮਕ ਅਧਿਐਨ, ਪੰਜਾਬੀ ਤੇ ਹਿੰਦੀ ਦੇ ਕ੍ਰਿਸ਼ਣ ਕਾਵਿ ਦਾ ਤੁਲਨਾਤਮਕ ਅਧਿਐਨ।

(4) **ਦੋ ਜਾਂ ਵੱਧ ਕਵੀਆਂ ਦਾ ਤੁਲਨਾਤਮਕ ਅਧਿਐਨ.**—ਜਿਵੇਂ ਉਪਰ ਭਾਈ ਵੀਰ ਸਿੰਘ ਤੇ ਜਯਸ਼ੰਕਰ ਪ੍ਰਸਾਦ ਬਾਰੇ ਸੰਕੇਤ ਕਰ ਆਏ ਹਾਂ।

(5) **ਦੋ ਜਾਂ ਵੱਧ ਰਚਨਾਵਾਂ ਦਾ ਅਧਿਐਨ.**—ਜਿਵੇਂ ਰਾਣਾ ਸੂਰਤ ਤੇ ਕਾਮਾਯਨੀ ਦਾ ਤੁਲਨਾਤਮਕ ਅਧਿਐਨ ਪੇਸ਼ ਕੀਤਾ ਜਾ ਸਕਦਾ ਹੈ।

(6) **ਵਿਸ਼ੇ-ਵਸਤੂ ਜਾਂ ਰੂਪ ਵਿਧਾਨ ਦਾ ਤੁਲਨਾਤਮਕ ਅਧਿਐਨ.**—ਵੀ ਪੇਸ਼ ਹੋ ਸਕਦਾ ਹੈ।

8.3.3. **ਪੱਧਤੀ ਦੇ ਆਧਾਰ ਤੇ.**—ਪੱਧਤੀ ਅਨੁਸਾਰ ਤੁਲਨਾਤਮਕ ਖੋਜ ਦੇ ਦੋ ਰੂਪ ਹੁੰਦੇ ਹਨ—

(1) ਇਤਿਹਾਸਕ ਜਾਂ ਵਿਕਾਸਾਤਮਕ ਪੱਧਤੀ

(2) ਵਰਣਨਾਤਮਕ ਜਾਂ ਸੰਰਚਨਾਤਮਕ ਪੱਧਤੀ।

### 9. ਤੁਲਨਾਤਮਕ ਸਾਹਿਤਿਕ ਖੋਜ ਦਾ ਖੇਤਰ

ਸਾਹਿਤਿਕ ਖੇਤਰ ਦੇ ਭਾਸ਼ਾ ਦੇ ਪੱਖ ਦੀ ਗੱਲ ਨਾ ਵੀ ਕਰੀਏ ਤਾਂ ਵੀ ਸ਼ੁੱਧ ਸਾਹਿਤ ਦੇ ਖੇਤਰ ਵਿਚ ਤੁਲਨਾਤਮਕ ਅਧਿਐਨ ਜਾਂ ਖੋਜ ਕਾਰਜ ਦੀ ਸੰਭਾਵਿਤ ਪਰਿਧੀ

ਦਾ ਅਨੁਮਾਨ ਹੇਠ ਲਿਖੇ ਵਿਸ਼ਿਆਂ ਤੋਂ ਸਹਿਜੇ ਲਗਾਇਆ ਜਾ ਸਕਦਾ ਹੈ । ਇਨ੍ਹਾਂ ਵਿਸ਼ਿਆਂ ਰਾਹੀਂ ਭਾਵੀ ਖੋਜਕਰਤਾ ਵਿਦਿਆਰਥੀਆਂ ਨੂੰ ਨਵੀਂ ਸੇਧ ਮਿਲਣ ਦੀ ਆਸ ਤੇ ਸੰਭਾਵਨਾ ਹੋ ਸਕਦੀ ਹੈ :—

(1) **ਦੋ ਵਿਭਿੰਨ ਭਾਸ਼ਾਵਾਂ ਦੇ ਸਾਹਿਤਾਂ ਦੀ ਤੁਲਨਾ.**—ਜਿਹਾ ਕਿ ਉਪਰ ਸੰਕੇਤ ਕੀਤਾ ਗਿਆ ਹੈ ਕਿ ਵਿਸ਼ੇ ਦੀ ਵਿਸ਼ਾਲਤਾ ਦੇ ਕਾਰਨ ਅਜਿਹੇ ਅਧਿਐਨ ਸਰਵੇਖਣਾਤਮਕ ਰੂਪ ਹੀ ਧਾਰਨ ਕਰ ਸਕਦੇ ਹਨ ਜਿਵੇਂ ਪੰਜਾਬੀ ਤੇ ਉਰਦੂ ਸਾਹਿਤ ਦਾ ਤੁਲਨਾਤਮਕ ਅਧਿਐਨ ।

(2) **ਦੋ ਸਾਹਿਤਕਾਰਾਂ** ਦੀ ਅਤੇ ਉਨ੍ਹਾਂ ਦੇ ਸੰਪੂਰਨ ਜਾਂ ਆਂਸ਼ਿਕ (ਸਾਹਿਤ ਰੂਪ ਜਾਂ ਪ੍ਰਕਾਰ ਦੇ ਸੰਦਰਭ ਵਿਚ) ਸਾਹਿਤ ਦੀ ਤੁਲਨਾ।

(3) **ਦੋ ਸਾਹਿਤਾਂ ਦੀ ਵਿਸ਼ਿਸ਼ਟ ਰਚਨਾਵਾਂ ਦੀ ਤੁਲਨਾ.**—ਜਿਵੇਂ ਪੰਜਾਬੀ ਦੇ ਕਾਵਿ 'ਰਾਣਾ ਸੂਰਤ ਸਿੰਘ' ਦੀ ਹਿੰਦੀ ਮਹਾਕਾਵਿ ਕਾਮਾਯਨੀ ਨਾਲ ਤੁਲਨਾ ।

(4) **ਦੋ ਸਾਹਿਤਿਕ ਯੁਗਾਂ ਦੀ ਤੁਲਨਾ.**—ਜਿਵੇਂ ਨਾਥਾਂ/ਜੋਗੀਆਂ ਅਤੇ ਸੰਤਾਂ ਦੇ ਸਾਹਿਤ ਦਾ ਤੁਲਨਾਤਮਕ ਅਧਿਐਨ ।

(5) **ਸਾਹਿਤਿਕ** ਵਾਦਾਂ, **ਸਿੱਧਾਂਤਾਂ, ਅੰਦੋਲਨਾਂ ਤੇ ਸਾਹਿਤਿਕ** ਲਹਿਰਾਂ ਦੀ ਤੁਲਨਾ ।

(6) **ਸਾਹਿਤ ਰੂਪਾਂ.**—(ਕਵਿਤਾ, ਨਾਟਕ, ਨਾਵਲ, ਕਹਾਣੀ, ਸਮਾਲੋਚਨਾ ਨਿਬੰਧ ਆਦਿ) ਦੀ ਤੁਲਨਾ ।

(7) ਸਾਹਿਤਕਾਰਾਂ ਦੇ ਸਾਹਿਤ ਸ੍ਰਿਜਨ ਦੇ ਮੂਲ ਸੋਮਿਆਂ ਅਤੇ ਵਿਸ਼ਿਸ਼ਟ ਜੀਵਨ ਦ੍ਰਿਸ਼ਟੀਆਂ (ਜੀਵਨ ਪ੍ਰਵ੍ਰਿਤੀ, ਸੌਂਦਰਯ, ਕਲਾ, ਸੰਸਕ੍ਰਿਤੀ ਆਦਿ) ਤੇ ਸਿੱਧਾਂਤਾਂ ਦੀ ਤੁਲਨਾ ।

(8) ਵਿਸ਼ਿਸ਼ਟ ਬਾਹਰੀ ਪ੍ਰਭਾਵਾਂ (ਇਤਿਹਾਸਕ, ਸਾਮਾਜਿਕ, ਆਰਥਿਕ, ਸਾਂਸਕ੍ਰਿਤਿਕ ਆਦਿ) ਦੀ ਤੁਲਨਾ ।

(9) ਸਾਹਿਤ ਦੇ ਤੱਤਾਂ (ਰਸ, ਧੁਨੀ ਅਲੰਕਾਰ ਆਦਿ) ਦੀ ਜਾਂ ਉਨ੍ਹਾਂ ਤੱਤਾਂ ਦੀ ਦ੍ਰਿਸ਼ਟੀ ਤੋਂ ਰਚਨਾ ਜਾਂ ਰਚਨਕਾਰਾਂ ਦੀ ਤੁਲਨਾ ।

(10) ਵਿਸ਼ੇ ਵਸਤੂ, ਭਾਵ, ਰਸ, ਕਲਪਨਾ, ਪ੍ਰਤੀਕ, ਬਿੰਬ, ਛੰਦ, ਅਲੰਕਾਰ, ਪ੍ਰਕ੍ਰਿਤੀ, ਸੌਂਦਰਯ, ਰਹੱਸਭਾਵਨਾ, ਉਦਾਤ ਤੱਤ, ਕਲਾ ਅਤੇ ਇਨ੍ਹਾਂ ਦੇ ਭੇਦਾਂ, ਤੱਤਾਂ ਤੇ ਉਪਾਦਾਨਾਂ ਦੀ ਦ੍ਰਿਸ਼ਟੀ ਤੋਂ ਦੋ ਰਚਨਾਵਾਂ ਜਾਂ ਸੰਪੂਰਨ ਰਚਨਾਵਾਂ ਦੀ ਤੁਲਨਾ ।

(11) ਕਵੀਆਂ ਜਾਂ ਸਾਹਿਤਕਾਰਾਂ ਦੇ ਮਨੋਵਿਕਾਸ ਦੀ ਤੁਲਨਾ ।

(12) ਪੁਰਖ ਜਾਂ ਨਾਰੀ ਪਾਤਰਾਂ ਦੀ ਤੁਲਨਾ ।

(13) ਸਾਹਿਤਕਾਰਾਂ ਦੀ ਸਾਹਿਤਿਕ ਤੇ ਸਾਸਕ੍ਰਿਤਿਕ ਪ੍ਰਾਪਤੀਆਂ ਦੀ ਜਾਂ ਉਨ੍ਹਾਂ ਦੀ ਦੇਣ ਦੀ ਤੁਲਨਾ ।

(14) ਵਿਭਿੰਨ ਸਾਹਿਤ ਰੂਪਾਂ ਦੇ ਸ਼ਿਲਪ ਜਾਂ ਰਚਨਾ ਸ਼ੈਲੀਆਂ ਦੀ ਤੁਲਨਾ ।

(15) ਆਲੋਚਨਾ ਵਿਧੀਆਂ ਤੇ ਸਿਧਾਂਤਾਂ ਦੀ ਤੁਲਨਾ ।

(16) ਜੇ ਭਾਸ਼ਾਵਾਂ ਦੇ ਤੁਲਨਾਤਮਕ ਅਧਿਐਨ ਦੀ ਗੱਲ ਕਰਨੀ ਹੋਵੇ ਤਾਂ ਪੰਜਾਬੀ ਦੇ ਵਿਭਿੰਨ ਭਾਸ਼ਾ-ਵਿਗਿਆਨਕ ਤੱਤਾਂ ਦੇ ਆਧਾਰ ਤੇ ਅਜਿਹੇ ਜਤਨ ਹੋ ਸਕਦੇ ਹਨ । ਜਿਵੇਂ ਡਾ. ਵਿਦਿਆ ਭਾਸਕਰ ਅਰੁਣ ਦਾ ਖੋਜ ਪ੍ਰਬੰਧ 'ਕੰਅਪੇਰੇਟਿਵ ਸਟਡੀ ਆਫ ਹਿੰਦੀ ਐਂਡ ਪੰਜਾਬੀ ਫੋਨੋਲਾਜੀ' ਆਦਿ ।

ਉਕਤ ਵਿਭਿੰਨ ਖੇਤਰਾਂ ਵਿਚ ਸਾਹਿਤਿਕ ਤੁਲਨਾ ਕਾਰਜ ਨਾਲ ਜਾਣ ਪਛਾਣ ਪ੍ਰਾਪਤ ਕਰ ਲੈਣ ਦੇ ਬਾਦ ਹੁਣ ਅਸੀਂ ਖੋਜ ਵਿਚ ਤੁਲਨਾ ਤੱਤ ਦੇ ਵਿਨਿਯੋਗ ਦੇ ਵਿਭਿੰਨ ਰੂਪਾਂ ਤੇ ਵਿਚਾਰ ਕਰਾਂਗੇ ਜਿਸ ਨਾਲ ਤੁਲਨਾ ਦਾ ਸਥਾਨ ਤੇ ਮਹੱਤਵ ਚੰਗੀ ਤਰ੍ਹਾਂ ਸਮਝਿਆ ਜਾ ਸਕੇ ।

10. ਖੋਜ ਵਿਚ ਤੁਲਨਾ ਤੱਤ : ਪ੍ਰਯੋਗ ਤੇ ਪ੍ਰਕ੍ਰਿਆ

ਕਿਸੇ ਵੀ ਖੋਜ ਵਿਚ ਤੁਲਨਾ ਦਾ ਤੱਤ ਮੋਟੇ ਤੌਰ ਤੇ ਤਿੰਨ ਸਪਸ਼ਟ ਰੂਪਾਂ ਵਿਚ ਨਿਯੋਜਿਤ ਕੀਤਾ ਜਾ ਸਕਦਾ ਹੈ ।

(1) ਖੋਜ ਦ੍ਰਿਸ਼ਟੀ ਦੇ ਅਦ੍ਰਿਸ਼, ਸੂਖਮ ਤੇ ਅਖੰਡ ਤੱਤ ਦੇ ਰੂਪ ਵਿਚ ।

(2) ਖੋਜ ਪ੍ਰਬੰਧ ਦੇ ਸਿਟਿੱਆਂ ਦੇ ਸਮੇਂ ਇਕ ਮਹੱਤਵਪੂਰਨ ਸਾਧਨ ਦੇ ਰੂਪ ਵਿਚ ।

(3) ਤੁਲਨਾਤਮਕ ਪ੍ਰਕ੍ਰਿਤੀ ਵਾਲੇ ਕਿਸੇ ਵੀ ਵਿਸ਼ੇ ਤੇ ਕੀਤੀ ਜਾਣ ਵਾਲੀ ਖੋਜ ਦੀ ਜ਼ਰੂਰੀ ਪ੍ਰਕ੍ਰਿਆ ਦੇ ਅਤੇ ਵਿਸ਼ੇ-ਵਿਵੇਚਨ ਦੀ ਦ੍ਰਿਸ਼ਟੀ ਦੀ ਮੂਲ ਪ੍ਰੇਰਣਾ ਦੇ ਰੂਪ ਵਿਚ।

ਇਨ੍ਹਾਂ ਤਿੰਨਾਂ ਬਾਰੇ ਕੁਝ ਵਿਸਤਾਰ ਵਿਚ ਚਰਚਾ ਉਪਯੋਗੀ ਹੋਵੇਗੀ।

10.1. ਤੁਲਨਾ ਅਸਲ ਵਿਚ ਕਿਸੇ ਚੰਗੇ ਤੇ ਸੱਚੇ ਖੋਜ ਕਰਤਾ ਦੀ ਦ੍ਰਿਸ਼ਟੀ ਦੇ ਨਿਰਮਾਤਾ ਉਪਾਦਾਨਾਂ ਅਤੇ ਅਨੇਕ ਸੂਖਮ ਗੁਣਾਂ (ਭੇਦੀਕਰਣ, ਵਰਗੀਕਰਣ, ਵਿਭਾਗੀਕਰਣ, ਵਿਸ਼ੇ ਦਾ ਸਾਰੇ ਅੰਗਾਂ ਸਹਿਤ ਨਿਰੂਪਣ ਆਦਿ) ਵਾਂਗ ਹੀ ਇਕ ਖ਼ਾਸ ਗੁਣ ਹੈ। ਇਸ ਰੂਪ ਵਿਚ ਇਹ ਦਸ ਸਕਣਾ ਕਠਿਨ ਹੀ ਹੈ ਕਿ ਤੁਲਨਾ ਦਾ ਖੋਜ ਵਿਚ ਕਿਸ ਥਾਂ ਤੇ ਜਾਂ ਵਿਚਾਰ ਬਿੰਦੂ ਤੇ ਨਿਵਾਸ ਰਹਿੰਦਾ ਹੈ। ਉਹ ਤਾਂ ਅਸਲ ਵਿਚ ਖੋਜ ਦੇ ਹਰ ਇਕ ਸੱਤਰ ( level ) ਤੇ (ਯੋਜਨਾ ਸੂਰਤ ਦੀ ਉਸਾਰੀ ਵਿਚ, ਸਮੱਗਰੀ ਦੀ ਵੰਡ ਵਿਚ, ਵਿਸ਼ਲੇਸ਼ਣ ਵਿਚ, ਵਰਗੀਕਰਣ ਤੇ ਭੇਦੀਕਰਣ ਵਿਚ, ਆਦਿ) ਕਦਮ ਕਦਮ ਤੇ ਅਤੇ ਦੁੱਧ ਵਿਚ ਘਿਉ ਵਾਂਗ, ਪ੍ਰਤੱਖ ਤੇ ਪਰੋਖ ਰੂਪ ਵਿਚ, ਸਮਾਈ ਰਹਿੰਦੀ ਹੈ। ਜਿਸ ਖੋਜ ਕਰਤਾ ਦੀ ਖੋਜ ਦ੍ਰਿਸ਼ਟੀ ਦੇ ਨਿਰਮਾਤਾ ਉਪਕਰਣਾਂ ਵਿਚ ਤੁਲਨਾ ਤੱਤ ਦੀ ਅਣਹੋਂਦ ਹੋਵੇਗੀ ਜਾਂ ਪਕੜ ਕਮਜ਼ੋਰ ਹੋਵੇਗੀ ਉਹ ਤੱਥਾਂ ਦੀ ਡੂੰਘੀ ਜਾਂਚ ਪੜਤਾਲ ਕਰਨ ਵਿਚ ਸਮਰਥ ਨਹੀਂ ਹੋ ਸਕਦਾ। ਜਿਸ ਦੇ ਕੋਲ ਤੁਲਨਾ ਦੀ ਸਹਿਜ ਕ੍ਰਿਆ ਨਾਲ ਸੰਪੰਨ ਦ੍ਰਿਸ਼ਟੀ ਜਿਨੀ ਹੀ ਸੂਖਮ ਹੋਵੇਗੀ, ਉਸ ਦੇ ਚਿੰਤਨ ਤੇ ਪੇਸ਼ਕਾਰੀ ਵਿਚ ਉਨੀ ਹੀ ਸਪਸ਼ਟਤਾ ਹੋਵੇਗੀ। ਇਸ ਲਈ ਤੁਲਨਾ ਤਤ ਆਪਣੇ ਸੂਖਮ ਰੂਪ ਵਿਚ ਸਾਰੀ ਖੋਜ ਵਿਚ ਅਖੰਡ ਰੂਪ ਵਿਚ ਵਿਦਮਾਨ ਰਹਿੰਦਾ ਹੈ ਅਤੇ ਰਹਿਣਾ ਚਾਹੀਦਾ ਹੈ।

10. 2. ਕਿਸੇ ਵੀ, ਖ਼ਾਸ ਕਰਕੇ ਵਿਆਖਿਆਤਮਕ ਖੋਜ ਪ੍ਰਬੰਧ ਵਿਚ ਤੱਥਾਂ ਦੇ ਆਧਾਰ ਤੇ ਸੰਪੂਰਣ ਵਿਸ਼ਵਿਸ਼ਲੇਸ਼ਣ ਹੋ ਚੁਕਣ ਦੇ ਬਾਅਦ ਮਤ ਸਥਾਪਨਾ ਜਾਂ ਸਿਟਿਆਂ ਦੇ ਨਿਰੂਪਣ ਵਿਚ ਪ੍ਰਵ੍ਰਿਤ ਹੋਣ ਤੋਂ ਪਹਿਲਾਂ ਖੋਜ ਕਰਤਾ ਆਪਣੇ ਨਤੀਜਿਆਂ ਤੇ ਨਜ਼ਰ-ਸਾਨੀ ਕਰਕੇ, ਆਪਣੇ ਸਾਰੇ ਪੂਰਵ ਵਿਵੇਚਨ ਦੇ ਪ੍ਰਕਾਸ਼ ਵਿਚ, ਸਿੱਟੇ ਕੱਢਣਾ ਚਾਹੁੰਦਾ ਹੈ। ਇਸ ਸਾਰੇ ਵਿਆਪਾਰ ਵਿਚ ਤੁਲਨਾ ਕਰਮ ਸਮਾਇਆ ਰਹਿੰਦਾ ਹੈ। ਜਿਸ ਖੋਜ ਕਰਤਾ ਪਾਸ ਜਿਤਨੀ ਹੀ ਵਿਸ਼ਦ, ਤਾਤਵਿਕ ਤੇ ਵਿਆਪਕ, ਇਤਿਹਾਸਿਕ ਤੇ ਸਮਯੁਗੀਨ, ਦ੍ਰਿਸ਼ਟੀ ਹੋਵੇਗੀ ਉਹ ਖੋਜ ਕਰਤਾ ਨਿਸ਼ਚੇ ਹੀ ਚੰਗੇ ਨਤੀਜੇ ਪੇਸ਼ ਕਰ ਸਕੇਗਾ।

ਤੁਲਨਾ ਦੇ ਪੱਖ ਨੂੰ ਛੱਡ ਕੇ ਪ੍ਰਾਪਤ ਹੋਏ ਖੋਜ ਨਤੀਜੇ ਅਪੂਰਣ ਰਹਿ ਕੇ ਉਸ ਖੇਤਰ ਵਿਚ ਭਾਵੀ ਖੋਜ ਨੂੰ ਸੱਦਾ ਦਿੰਦੇ ਰਹਿਣਗੇ।

10.3. ਖੋਜ ਵਿਚ ਤੁਲਨਾ ਤੱਤ ਦੇ ਸਮਾਵੇਸ਼ ਦਾ ਇਕ ਹੋਰ ਮਹੱਤਵ-ਪੂਰਣ ਰੂਪ ਉਥੇ ਪ੍ਰਗਟ ਹੁੰਦਾ ਹੈ ਜਿਥੇ ਤੁਲਨਾ ਖੋਜ ਵਿਸ਼ੇ ਦੀ ਮੂਲ ਪ੍ਰਕ੍ਰਿਤੀ ਤੇ ਵਿਸ਼ੇ-ਵਿਵੇਚਨ ਦੀ ਮੂਲ ਦ੍ਰਿਸ਼ਟੀ ਜਾਂ ਆਧਾਰ ਹੀ ਬਣ ਕੇ ਪੇਸ਼ ਹੁੰਦੀ ਹੈ। ਅਜਿਹੀ ਖੋਜ ਵਿਚ ਤੁਲਨਾ ਦੇ ਵਿਸ਼ਿਆਂ (ਕਵੀ,ਯੁਗ, ਤੱਤ, ਸਿਧਾਂਤ, ਗੁਣ) ਦਾ ਵਿਸਤ੍ਰਿਤ ਵਿਵਰਣ ਅਤੇ ਸੂਖਮ, ਡੂੰਘਾ ਤੇ ਸਰਬਾਂਗੀ ਗਿਆਨ ਬਹੁਤ ਜ਼ਰੂਰੀ ਹੁੰਦਾ ਹੈ। ਅਜਿਹੇ ਗਿਆਨ ਨਾਲ ਹੀ ਖੋਜ ਕਰਤਾ ਆਪਣੇ ਵਿਸ਼ੇ ਦਾ ਸਰਵਾਂਗੀ ਵਿਸ਼ਲੇਸ਼ਣ ਕਰਦਾ ਹੋਇਆ ਅਤੇ ਆਪਣੇ ਵਿਸ਼ੇ ਨੂੰ ਸਮਸਟਤਾ ਨਾਲ ਵੇਖਦਾ ਤੇ ਸਮਝਦਾ ਹੋਇਆ, ਆਤਮ ਵਿਸ਼ਵਾਸ ਪੂਰਨ ਢੰਗ ਨਾਲ ਤੇ ਅਧਿਕਾਰ ਨਾਲ ਵਿਸ਼ੇ ਦਾ ਵਿਵੇਚਨ ਕਰ ਸਕੇਗਾ। ਇਸ ਤਰ੍ਹਾਂ ਦੇ ਗਿਆਨ ਦੀ ਘਾਟ ਵਿਚ ਵਿਸ਼ੇ ਦੇ ਵਿਵੇਚਨ ਦੇ ਮਹੱਤਵ ਪੂਰਨ ਅੰਗਾਂ, ਵਿਚਾਰ ਬਿੰਦੂਆਂ ਤੇ ਖੋਜ ਕਰਤਾ ਕ੍ਰਮਿਕ ਤੇ ਸੁਚੱਜੇ ਢੰਗ ਨਾਲ ਨਹੀਂ, ਸਗੋਂ ਉਡਦੇ ਉਡਦੇ ਸਿੱਟੇ ਕਢਦਾ ਚਲਾ ਜਾਂਦਾ ਹੈ।

ਇਥੇ ਇਕ ਦੋ ਵਿਚਾਰ -ਬਿੰਦੂਆਂ ਤੇ ਡੂੰਘਾਈ ਨਾਲ ਵਿਚਾਰ ਕਰਨ ਦੀ ਲੋੜ ਜਾਪਦੀ ਹੈ।

ਵਿਸ਼ੇ ਦੀ ਮੂਲ ਪ੍ਰਕ੍ਰਿਤੀ ਦੇ ਤੁਲਨਾਤਮਕ ਹੋਣ ਨਾਲ ਜੇ ਤੁਲਨਾ ਵਾਲੇ ਵਿਸ਼ਿਆਂ ਦੇ ਤੁਲਨਾ ਕਰਮ ਵਿਚ ਪ੍ਰਵਿਰਤ ਹੋਣਾ ਹੀ ਹੈ ਤਾਂ ਖੋਜ ਪ੍ਰਬੰਧ ਵਿਚ ਤੱਥਾਂ ਦੀ ਸ਼ੁਰੂ ਤੋਂ ਲੈ ਕੇ ਅੰਤ ਤੀਕ ਤੁਲਨਾ ਕਰਦੇ ਚਲਣ ਦੇ ਸਿਵਾਏ ਹੋਰ ਕੋਈ ਚਾਰਾ ਨਹੀਂ। ਪਰ ਇਸ ਦਾ ਇਹ ਭਾਵ ਵੀ ਬਿਲਕੁਲ ਨਹੀਂ ਕਿ ਹਰ ਇਕ ਵਾਕ ਵਿਚ ਹੀ ਅਜਿਹਾ ਕੀਤਾ ਜਾਂਦਾ ਰਹੇ। ਅਸਲ ਵਿਚ ਵਿਸ਼ੇ-ਵਿਵੇਚਨ ਦੇ ਵਿਚ ਤੁਲਨਾ ਦੇ ਪਦਾਰਥਾਂ ਦੀ ਸਮਾਨਤਾ ਤੇ ਅਸਮਾਨਤਾ ਦੇ ਸੰਕੇਤ ਜਾਂ ਸਪਸ਼ਟੀਕਰਣ ਦੇ ਕੁਝ ਅਜਿਹੇ ਸਪਸ਼ਟ ਤੇ ਮਹਤੱਵਪੂਰਣ ਮੋੜ ਪੜਾ ਤੇ ਮਾਰਮਿਕ ਸਥਲ ਸਹਿਜੇ ਹੀ ਹਾਜ਼ਰ ਹੁੰਦੇ ਹਨ, ਜਿਥੇ ਤੁਲਨਾਤਮਕ ਦ੍ਰਿਸ਼ਟੀ ਜਾਂ ਵਿਵੇਚਨ ਰਾਹੀਂ ਉਸ ਥਾਂ ਤੇ ਸਿੱਟੇ ਕੱਢਣੇ ਵੀ ਜ਼ਰੂਰੀ ਹੋ ਜਾਂਦੇ ਹਨ। ਅਜਿਹੇ ਖੋਜ ਪ੍ਰਬੰਧ ਵਿਚ ਅਜਿਹੀ ਪ੍ਰਕ੍ਰਿਆ ਸ਼ੁਰੂ ਤੋਂ ਹੀ ਚਲਦੀ ਹੈ। ਥਾਂ ਥਾਂ ਤੇ ਨਿੱਕੇ ਨਿੱਕੇ ਸਿੱਟੇ ਆਪਣਾ ਸਾਰਾ ਕਾਰਜ ਜਾਂ ਜ਼ਿੰਮੇਵਾਰੀ ਸਾਧ ਕੇ ਪ੍ਰਕਰਣ ਦੇ ਅੰਤ ਵਿਚ ਅਤੇ ਬਾਦ ਵਿਚ ਖੋਜ ਪ੍ਰਬੰਧ ਦੇ ਅੰਤ ਵਿਚ ਆਪਣੀ ਸਾਰਥਕਤਾ ਪ੍ਰਗਟਾਉਂਦੇ ਹਨ। ਇਸ ਦ੍ਰਿਸ਼ਟੀ ਤੋਂ ਮਹਤਵਪੂਰਣ ਮੋੜ, ਪੜਾ ਆਦਿ ਮਾਰਮਿਕ ਸਥਲ ਕਿਹੜੇ ਹੁੰਦੇ ਹਨ, ਇਹ ਪਹਿਲਾ ਤੋਂ ਹੀ ਨਿਸ਼ਚੇ ਕਰਕੇ ਦੱਸ ਸਕਣਾ ਅਸੰਭਵ ਨਹੀਂ, ਤਾਂ ਕਠਿਨ ਜ਼ਰੂਰ ਹੀ ਹੈ। ਅਸਲ ਵਿਚ ਵਿਵੇਚਿਤ ਹੋ ਰਹੇ ਵਿਸ਼ੇ ਦਾ ਸਰੂਪ ਮਹਤੱਵ ਤੇ ਪ੍ਰਕ੍ਰਿਤੀ ਹੀ ਉਨ੍ਹਾਂ ਸਥਲਾਂ ਦੀ ਮਹੱਤਤਾ ਨਿਸ਼ਚਿਤ ਕਰਦੀ ਹੈ ਅਤੇ ਇਹ ਵੀ

ਯਾਦ ਰੱਖਣ ਵਾਲੀ ਗੱਲ ਹੈ ਕਿ ਉਸ ਵਿਸ਼ੇ ਦਾ ਸੂਖਮ ਅਤਿ ਸੂਖਮ ਗਿਆਨ ਹੀ, ਖੋਜ ਕਰਤਾ ਦੀ ਸਹਿਜ-ਤੀਬਰ ਕਲਪਨਾ ਵਿਚ ਉਨ੍ਹਾਂ ਖਾਸ ਥਾਵਾਂ ਦਾ ਮਹੱਤਵ ਪ੍ਰਗਟਾ ਦਿੰਦਾ ਹੈ ਜਾਂ ਇਉਂ ਕਿਹਾ ਜਾ ਸਕਦਾ ਹੈ ਕਿ ਜਿਹੜਾ ਖੋਜ ਕਰਤਾ ਆਪਣੇ ਵਿਸ਼ੇ ਦੇ ਅੰਗਾਂ, ਉਪਾਂਗਾਂ ਨਾਲ ਜਿੰਨੀ ਵੱਧ ਡੂੰਘਾਈ ਨਾਲ ਪਰਿਚਿਤ ਹੋ ਚੁਕਿਆ ਹੋਵੇਗਾ ਉਹ ਤੁਲਨਾਯੋਗ ਮਾਰਮਿਕ ਸਥਲਾਂ ਨੂੰ ਉਸੇ ਅਨੁਪਾਤ ਵਿਚ ਆਪਣੀ ਸੂਖਮ ਤੇ ਤੀਖਣ ਪ੍ਰਤਿਭਾ ਨਾਲ ਉਦਘਾਟਿਤ ਤੇ ਨਿਸ਼ਚਿਤ ਕਰਨ ਵਿਚ ਸਮਰੱਥ ਹੋ ਸਕੇਗਾ ।

ਭਾਵੇਂ ਉਕਤ ਕਾਰਜ ਕਾਫੀ ਮੁਸ਼ਕਿਲ ਹੈ ਤਦ ਹੋਰ ਵੀ ਮੁਸ਼ਕਿਲ ਹੈ ਤੁਲਨਾ ਵਿਚ ਨਿਰਭ੍ਰਾਂਤ ਸਿੱਟੇ ਕਢਦੇ ਚਲਣਾ ਅਤੇ ਇਥੇ ਹੀ ਅਸਲ ਵਿਚ ਸਾਰੇ ਤੁਲਨਾ ਕਾਰਜ ਵਿਚ ਪ੍ਰਮਾਣ ਦਾ ਡਰ ਰਹਿੰਦਾ ਹੈ । ਇਹੋ ਹੀ ਉਹ ਥਾਵਾਂ ਹਨ ਜਿਥੇ ਖੋਜਕਰਤਾ ਦੀ ਨਿਸੰਗ ਦ੍ਰਿਸ਼ਟੀ ਦੀ ਕੜੀ ਪ੍ਰੀਖਿਆ ਹੁੰਦੀ ਹੈ । ਉਕਤ ਨਿਸੰਗਤਾ ਦੇ ਬਿਨਾ ਖੋਜਕਰਤਾ ਕ੍ਰਮਿਕ ਵਿਸ਼ਲੇਸ਼ਣਾਤਮਕ ਵਿਵੇਚਨ ਨੂੰ ਪਰੇ ਰਖ ਕੇ ਆਪਣੇ ਨਿੱਜੀ ਰੁਚੀਗਤ, ਜਾਤੀਗਤ ਜਾਂ ਧਾਰਮਿਕ ਤੇ ਸੰਪ੍ਰਦਾਇਕ ਪ੍ਰਤਿਬੱਧਤਾ ਦੇ ਸੂਖਮ ਤੇ ਅਣਦਿਸਦੇ ਆਗ੍ਰਹਿ ਵਜੋਂ ਆਪਣੇ ਮਨ ਭਾਉਂਦੇ ਸਿੱਟੇ ਕੱਢਦੇ ਚਲਣ ਦੀ ਵ੍ਰਿਤੀ ਰਾਹੀਂ ਪਰਚਾਲਿਤ ਹੋ ਸਕਦਾ ਹੈ । ਗੱਲ ਇਹ ਹੈ ਕਿ ਸਿੱਟੇ ਕੱਢਣ ਅਤੇ ਉਨ੍ਹਾਂ ਦੀ ਵਿਆਖਿਆ ਕਰਨ ਦਾ ਕੋਈ ਬਣਿਆ ਬਣਾਇਆ ਫ਼ਾਰਮੂਲਾ ਤਾਂ ਕਿਧਰੇ ਹੁੰਦਾ ਨਹੀਂ । ਬਸ ਇਸੇ ਵਜੋਂ ਕਿਸੇ ਵਿਅਕਤੀਗਤ ਤੱਤ ਤੇ ਆ ਵੜਨ ਦੀ ਸੰਭਾਵਨਾ ਹਮੇਸ਼ਾ ਸਮਾਈ ਰਹਿੰਦੀ ਹੈ । ਵਿਗਿਆਨਕ ਸਿੱਟੇ ਜਾਂ ਵਿਆਖਿਆ ਤਾਂ ਖੋਜ ਕਰਤਾ ਦੀ ਆਪਣੀ ਨਿਜੀ ਚੇਤਨਾ ਦੀ ਪ੍ਰਵਾਹ-ਗਤੀ ਤੇ ਸ਼ਕਤੀ ਤੇ ਹੀ ਨਿਰਭਰ ਰਹਿੰਦੀ ਹੈ । ਵਿਸ਼ੇ-ਵਿਸ਼ਲੇਸ਼ਣ ਰਾਹੀਂ ਪ੍ਰਾਪਤ ਸਥੂਲ ਤੱਥਾਂ ਵਿਚੋਂ ਸੂਖਮਤਰ ਸੱਚਾਈਆਂ ਨੂੰ ਸਜੀਵਤਾ ਨਾਲ ਪ੍ਰਗਟਾਉਣਾ ਖੋਜਕਰਤਾ ਦੀ ਚੇਤਨਾ ਤੇ ਸੂਖਮ ਪ੍ਰਤਿਭਾ ਦਾ ਹੀ ਕੰਮ ਹੈ । ਇਥੇ ਹੀ ਤਾਂ ਵਿਦਵਾਨ ਦੀ ਵਿਦਵਤਾ ਦੀ ਪਰਖ ਹੁੰਦੀ ਹੈ । ਮਿਹਨਤ ਕਰਨ ਵਾਲੀ ਪ੍ਰਤਿਭਾ ਦੇ ਜ਼ੋਰ ਤੇ ਵੱਡੇ ਤੱਥਾਂ ਨੂੰ ਲਿਆ ਲਿਆ ਕੇ ਐਵੇਂ ਹੀ ਜਮ੍ਹਾਂ ਕਰਨਾ, ਖੋਜ ਦੇ ਗੌਰਵ ਨੂੰ ਵੇਖਦੇ ਹੋਏ ਕੋਈ ਖਾਸ ਵੱਡੀ ਗੱਲ ਨਹੀਂ । ਕਹਿਣ ਦਾ ਭਾਵ ਇਹ ਹੈ ਕਿ ਇਹੋ ਉਹ ਥਾਂ ਹੈ ਜਿਥੇ ਤੁਲਨਾਤਮਕ ਖੋਜ ਦੇ ਸਭ ਖਤਰੇ ਵੀ ਰਹਿੰਦੇ ਹਨ ਅਤੇ ਜਿਥੇ ਉਕਤ ਖੋਜ ਕਾਰਜ ਨੂੰ ਸੱਚਾ ਗੌਰਵ ਵੀ ਪ੍ਰਾਪਤ ਹੁੰਦਾ ਹੈ । ਤੁਲਨਾ ਕਰਨ ਯੋਗ ਪਦਾਰਥਾਂ ਦੀ ਤੁਲਨਾ ਦੇ ਨਤੀਜੇ ਵਜੋਂ ਜਿਹੜੇ ਮਹਾਨ ਸਿੱਟੇ ਕੱਢ ਜਾਂਦੇ ਹਨ ਉਹ ਖੋਜਕਰਤਾ ਦੀ ਉਚ ਕੋਟੀ ਦੀ ਧਾਰਨਾ ਸ਼ਕਤੀ, ਵਿਆਪਕ

ਦ੍ਰਿਸ਼ਟੀਕੋਣ, ਅਵਿਚਲ ਨਿਆਇ-ਬੁਧੀ, ਅਨਾਸਕਤੀ, ਉਦਾਰਤਾ, ਨਿਸੰਗਤਾ ਆਦਿ ਸ਼ਖ਼ਸੀਅਤ ਦੇ ਮੌਲਿਕ ਗੁਣਾਂ ਦੇ ਪ੍ਰਯੋਗ ਦੀ ਲੋੜ ਮਹਿਸੂਸਦੇ ਹਨ। ਇਨ੍ਹਾਂ ਗੁਣਾਂ ਦੀ ਘਾਟ ਵਿਚ ਖੋਜ ਕਾਰਜ ਆਪਣੇ ਗੌਰਵ ਤੇ ਵਿਗਿਆਨਕ ਸਤਰ ਤੋਂ ਸਖ਼ਲਿੱਤ ਹੋ ਸਕਦਾ ਹੈ।

ਅਕਸਰ ਵੇਖਣ ਵਿਚ ਆਉਂਦਾ ਹੈ ਕਿ ਅਧਿਆਇ ਵਿਚ ਜਾਂ ਅਧਿਆਇ ਦੇ ਖੰਡਾਂ ਤੇ ਉਪਖੰਡਾਂ ਵਿਚ ਤੁਲਣਾ ਯੋਗ ਪਦਾਰਥਾਂ ਦਾ ਵੱਖ ਵੱਖ ਜਾਂ ਪਰਸਪਰ ਸੁਤੰਤਰ ਵਿਵੇਚਨ ਕਰਕੇ ਅੰਤ ਵਿਚ ਸੰਖੇਪ ਵਿਚ ਜਾਂ ਵਿਸਤਾਰ ਵਿਚ ਸਮਾਨਤਾ-ਅਸਮਾਨਤਾ ਦੇ ਕੁਝ ਕੱਚੇ ਪੱਕੇ ਤੱਥ ਐਵੇਂ ਹੀ ਲਿਆ ਕੇ ਪਟਕ ਦਿੱਤੇ ਜਾਂਦੇ ਹਨ। ਪਰ ਇਨ੍ਹਾਂ ਹੀ ਕਰਕੇ ਛੁੱਟੀ ਲੈ ਲੈਣਾ ਤੁਲਨਾ-ਤਮਕ ਅਧਿਐਨ ਜਾਂ ਖੋਜ ਨਹੀਂ। ਤੁਲਨਾ ਕਾਰਜ ਵਿਚ ਖੋਜ ਕਰਤਾ ਦੀ ਦ੍ਰਿਸ਼ਟੀ ਸ਼ੁਰੂ ਤੋਂ ਹੀ ਅਜਿਹੀ ਸਜਗ ਤੇ ਸਕ੍ਰਿਆ ਬਣੀ ਰਹਿਣੀ ਚਾਹੀਦੀ ਹੈ ਜਿਵੇਂ ਕਿ ਸਵੈਟਰ ਬੁਨਣ ਵਿਚ ਲੀਨ ਚੰਚਲ ਉਂਗਲੀਆਂ ਦੋਵਾਂ ਪਾਸਿਆ ਦੇ ਧਾਗਿਆਂ ਨੂੰ ਨਾਲ ਨਾਲ ਗੁੰਦਦੀਆਂ ਚਲਦੀਆਂ ਹਨ।

ਤੁਲਨਾ ਇਸ ਲਈ ਨਹੀਂ ਕੀਤੀ ਜਾਂਦੀ ਕਿ ਤੁਲਨਾ ਯੋਗ ਪਦਾਰਥਾਂ, ਵਸਤੂਆਂ, ਸਥਿਤੀਆਂ, ਤੱਥਾਂ, ਤੱਤਾਂ ਜਾਂ ਉਪਦਾਨਾ ਦਾ ਬਿਲਕੁਲ ਸੁਤੰਤਰ ਜਾਂ ਅਨਮੇਲ ਵਿਸ਼ਲੇਸ਼ਣ ਮਾਤ੍ਰ ਕਰਕੇ 'ਤੁਲਨਾਤਮਕ' ਹੋਣ ਦੀ ਖਾਨਾਪੂਰੀ ਕਰਨ ਦੇ ਲਈ ਅੰਤ ਵਿਚ ਸਿੱਟਿਆਂ ਦੇ ਰੂਪ ਵਿਚ ਕੁਝ ਇਸ ਤਰ੍ਹਾਂ ਦੀ ਗਲ ਕਹਿ ਦਿੱਤੀ ਜਾਵੇ ਕਿ ਫਲਾਣੇ ਦੋਵੇਂ, ਚੰਗੇ ਜਾਂ ਮੰਦੇ ਹਨ, ਦੋਵਾਂ ਵਿਚ ਬਹੁਤ ਅੰਤਰ ਹੈ ਜਾਂ ਖਾਸ ਅੰਤਰ ਨਹੀਂ ਆਦਿ। ਪਰ ਗੰਭੀਰ ਤੁਲਨਾ ਕਾਰਜ ਦੀ ਸਾਰਥਕਤਾ ਇਸ ਵਿਚ ਲੁਕੀ ਹੋਈ ਹੁੰਦੀ ਹੈ ਕਿ ਯਥਾਸਥਾਨ ਨਿਰਣਯਾਤਮਕ ਦ੍ਰਿਸ਼ਟੀ ਨਾਲ ਵਿਵੇਚਨਯੋਗ ਪੱਖਾਂ ਜਾਂ ਚੀਜ਼ਾਂ ਦੀ ਗੁਣਾਤਮਕ ਉਚੱਤਾ ਦਾ ਸਪਸ਼ਟ ਜ਼ਿਕਰ ਜਾਂ ਨਿਰੂਪਣ ਕੀਤਾ ਜਾਵੇ। ਇਸੇ ਵਿਚ ਖੋਜਕਰਤਾ ਦੀ ਬੌਧਿਕ ਉਚੱਤਾ ਵਿਅੰਜਤ ਹੁੰਦੀ ਹੈ।

ਪਰ ਤੁਲਨਾਤਮਕ ਪਦਾਰਥਾਂ ਦੀ ਗੁਣਾਤਮਕ ਉਚੱਤਾ ਤੇ ਘਟੀਆਪਨ ਦਾ ਨਿਰਣਯਾਤਮਕ ਜ਼ਿਕਰ ਨਿਰਦੇਸ਼ ਵੀ ਐਵੇਂ ਹੀ ਮਨ-ਮਰਜ਼ੀ ਦੇ ਢੰਗ ਤੇ ਨਹੀਂ ਕੀਤਾ ਜਾਂਦਾ। ਇਸਦੇ ਲਈ ਸਾਡੇ ਪਾਸ ਕੋਈ ਉਚੱਤਾ ਦੀ ਪਰਖ ਦੀ ਕਸੌਟੀ ਜਾਂ ਮਾਨਦੰਡ ਹੋਣਾ ਜ਼ਰੂਰੀ ਹੈ, ਜਿਸ ਦੇ ਅਧਾਰ ਤੇ ਅਸੀਂ ਤੁਲਣਾਯੋਗ ਪਦਾਰਥਾਂ ਦੀ ਪਰਖ ਤੇ ਉਨ੍ਹਾਂ ਦੀ ਪਰਸਪਰ ਉਚੱਤਾ ਨੂੰ ਪੂਰੀ ਤਰ੍ਹਾਂ ਨਿਰਪਖ ਭਾਵ

ਨਾਲ, ਦਲੇਰੀ ਨਾਲ, ਸਾਹਮਣੇ ਪੇਸ਼ ਕਰ ਸਕੀਏ। ਤੁਲਨਾਤਮਕ ਖੋਜ ਵਿਚ ਇਥੇ ਹੀ ਖੋਜ ਕਰਤਾ ਦੀ ਮਾਨ-ਦੰਡ ਵਿਨਿਯੋਗ ਦੀ ਵਿਧੀ ਅਤੇ ਨਿਰਣੇ ਦੇਣ ਦੀ ਸਮਰਥਾ ਦਾ ਗਿਆਨ ਹੁੰਦਾ ਹੈ। ਮਹਾਂਕਵੀ ਕਾਲੀਦਾਸ, ਸ਼ੈਕਸਪੀਅਰ ਤੋਂ ਵੱਡਾ ਸੀ ਜਾਂ ਸ਼ੈਕਸਪੀਅਰ ਕਾਲੀਦਾਸ ਤੋਂ ਵੱਡਾ। ਇਹ ਵੀ ਅਸੀਂ ਕਿਉਂ ਸਵੀਕਾਰ ਕਰ ਲਈਏ? ਅਸਲ ਵਿਚ ਕਾਲੀਦਾਸ ਅਤੇ ਸ਼ੈਕਸਪੀਅਰ ਦੋਵਾਂ ਨੂੰ ਠੀਕ ਪਰਿ-ਪੇਖ ਵਿਚ ਵੇਖਣ ਦੇ ਲਈ ਖੋਜਕਰਤਾ ਜਾਂ ਆਲੋਚਕ ਦੀਆਂ ਅੱਖਾਂ ਸਾਹਮਣੇ ਕਵੀ ਦੀ ਇਕ ਮੂਲਭੂਤ ਧਾਰਣਾ ਹੋਣੀ ਜ਼ਰੂਰੀ ਹੈ ਅਤੇ ਉਸੇ ਦੇ ਮਾਨਦੰਡ ਨਾਲ ਦੋਵਾਂ ਦੀ ਤੁਲਨਾ ਮੁਮਕਿਨ ਹੋ ਸਕਦੀ ਹੈ ਜਾਂ ਤੁਲਨਾ ਦਾ ਕੋਈ ਅਧਾਰ। ਪਲੈਟੋ ਨੇ ਇਸ ਦ੍ਰਿਸ਼ਟੀ ਤੋਂ ਠੀਕ ਹੀ ਕਿਹਾ ਸੀ ਹਰ ਇਕ ਹੋਂਦ ਦਾ ਆਪਣਾ ਆਦਰਸ਼ ਰੂਪ ਪੂਰਵ ਨਿਸ਼ਚਿਤ ਹੈ। ਇਹ ਗੱਲ ਸਾਡੇ ਬਹੁਤ ਕੰਮ ਦੀ ਹੈ। ਜੇ ਪੂਰਵ ਨਿਸ਼ਚਿਤ ਰੂਪ ਸਾਡੀਆਂ ਅੱਖਾਂ ਦੇ ਸਾਹਮਣੇ ਨਹੀਂ ਤਾਂ ਉਚੱਤਾ ਤੇ ਨਿਕ੍ਰਿ-ਸ਼ਟਤਾ ਦਾ ਕੋਈ ਨਿਰਣੈ ਕਰਨ ਦਾ ਅਧਾਰ ਹੀ ਹਥ ਵਿਚ ਨਹੀਂ ਰਹਿ ਜਾਂਦਾ। ਭਾਵ ਇਹ ਹੈ ਕਿ ਤੁਲਨਾ ਵਿਚ ਦੋ ਚੀਜ਼ਾਂ ਤਾਂ ਚਾਹੀਦੀਆਂ ਹੀ ਹਨ, ਪਰ ਉਨ੍ਹਾਂ ਦੋਵਾਂ ਚੀਜ਼ਾਂ ਦੇ ਫਾਰਮਲ ਮਿਲਾਨ ਮਾਤ੍ਰ ਨਾਲ ਹੀ ਕੋਈ ਸੂਖਮ ਤੱਥ ਹਥ ਨਹੀਂ ਲਗਦਾ। ਨਿਰੀ ਸ਼ਕਲ, ਗੁਣ, ਰੂਪ, ਅਤੇ ਪਰਿਮਾਣ ਨਾਲ ਸੰਬਧ ਨਿਰਜੀਵ ਤੱਥ ਸਾਹਮਣੇ ਦੇਣ ਮਾਤ੍ਰ ਨਾਲ ਹੀ ਤੁਲਣਾ ਕਾਰਜ ਪੂਰਾ ਨਹੀਂ ਸਮਝਿਆ ਜਾ ਸਕਦਾ। ਇਨ੍ਹਾਂ ਨਤੀਜਿਆਂ ਨੂੰ ਲੈ ਕੇ ਕੋਈ ਸੂਖਮ ਸੱਚਾਈ ਵਿਚ ਉਨ੍ਹਾਂ ਦਾ ਪਰਿਣਤ ਕੀਤਾ ਜਾਣਾ ਵੀ ਜ਼ਰੂਰੀ ਹੈ।

### 11. ਸਾਹਿਤਕ ਤੁਲਨਾ : ਇਕ ਉਦਾਹਰਣ

ਹਰ ਇਕ ਤੁਲਨਾਤਮਕ ਕਾਰਜ ਦਾ ਯੋਜਨਾ ਸੂਤ੍ਰ ਵਿਵੇਚਣ ਜੋਗ ਵਿਸ਼ੇ ਦੀ ਪ੍ਰਕ੍ਰਿਤੀ, ਉਪਾਦਾਨ ਤੇ ਸਰੂਪ ਅਨੁਸਾਰ ਹੀ ਨਿਰਮਿਤ ਹੋਵੇਗਾ, ਇਸ ਲਈ ਸਭ ਵਿਸ਼ਿਆਂ ਜਾਂ ਸਭ ਤਰ੍ਹਾਂ ਦੇ ਵਿਸ਼ਿਆਂ ਤੇ ਇਕੋ ਜਿਹੀ ਲਾਗੂ ਹੋਣ ਵਾਲੀ ਕੋਈ ਪੂਰਵ ਨਿਸ਼ਚਿਤ ਤੇ ਪ੍ਰਤਿਸ਼ਠਿਤ ਪ੍ਰਣਾਲੀ ਦਾ ਪ੍ਰਸਤਾਵਿਤ ਕਰਨਾ ਨਾ ਤਾਂ ਸੰਗਤ ਹੈ ਅਤੇ ਨਾ ਹੀ ਉਚਿੱਤ। ਮੁੜ ਵੀ ਨਮੂਨੇ ਦੇ ਤੌਰ ਤੇ ਅਸੀਂ ਇਕ ਵਿਸ਼ੇ ਨੂੰ ਲੈਕੇ ਉਸ ਤੇ ਵਿਚਾਰ ਕਰ ਸਕਦੇ ਹਾਂ। ਮੰਨ ਲਿਆ ਜਾਏ ਕਿ ਅਸੀਂ ਪੰਜਾਬੀ ਦੇ ਕਵੀ ਭਾਈ ਵੀਰ ਸਿੰਘ ਅਤੇ ਹਿੰਦੀ ਦੇ ਕਵੀ ਜੈ ਸ਼ੰਕਰ ਪ੍ਰਸਾਦ ਦਾ ਤੁਲਨਾਤਮਕ ਅਧਿਐਨ ਕਰਨਾ ਚਾਹੁੰਦੇ ਹਾਂ। ਇਸ ਤੁਲਨਾਤਮਕ ਅਧਿਐਨ ਦੇ ਰਾਹੀਂ ਅਸੀਂ ਦੋ ਵਸ਼ਿਸ਼ਟ ਪ੍ਰਤਿਭਾਵਾਂ ਦੀ ਸਖਸ਼ੀਅਤ ਅਤੇ ਰਚਨਾ ਦਾ ਵਿਸਤ੍ਰਿਤ ਤੇ ਸੂਖਮ ਵਿਸ਼ਲੇਸ਼ਣ ਕਰ ਕੇ ਉਨ੍ਹਾਂ ਦੇ ਸੁਤੰਤਰ ਤੇ ਪਾਰਸਪਰਿਕ

ਮਹੱਤਵ ਨੂੰ ਉਦਘਾਟਿਤ ਕਰਨਾ ਹੋਵੇਗਾ। ਪਹਿਲੀ ਤੇ ਸ਼ੁਰੂ ਦੀ ਲੋੜ ਹੋਵੇਗੀ ਤੁਲਨਾਤਮਕ ਅਧਿਐਨ ਜਾਂ ਖੋਜ ਦੀ ਮੂਲ ਪ੍ਰੇਰਣਾ, ਲੋੜ ਜਾਂ ਉਪਯੋਗਿਤਾ ਦਾ ਨਿਰਦੇਸ ਕਰਦੇ ਹੋਏ ਖੋਜ-ਪ੍ਰਬੰਧ ਵਿਚ ਥਾਂ ਅਨੁਸਾਰ ਤੁਲਨਾ ਦੇ ਤਰਕ ਸੰਗਤ ਅਤੇ ਸਵੀਕ੍ਰਿਤ ਆਧਾਰ ਖੜੇ ਕਰਨਾ। ਇਸ ਦਾ ਨਿਰਦੇਸ਼ ਵੀ ਉਪਯੋਗੀ ਹੋਵੇਗਾ ਕਿ ਤੁਲਨਾ ਦੀ ਪ੍ਰੇਰਣਾ ਆਮ ਤੌਰ ਤੇ ਸਮਾਨ ਗੁਣਾਂ(ਪਰ ਇਸ ਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਦੀ ਸਮਸੀਅਤ ਤੇ ਰਚਨਾ ਵਿਚ ਅਨੇਕ ਬਿੰਦੂਆਂ ਤੇ ਅਸਮਾਨਤਾਵਾਂ ਨਹੀਂ ) ਜਾਂ ਪ੍ਰਵ੍ਰਿਤੀਆਂ ਦੀ ਹਾਜ਼ਰੀ ਦੇ ਕਾਰਣ ਹੋਈ ਹੈ ਜਾਂ ਅਸਮਾਨ ਤੇ ਵਿਰੋਧੀ ਗੁਣਾਂ ਜਾਂ ਪ੍ਰਵ੍ਰਿਤੀਆਂ ਵਜੋਂ। ਅਮਲ ਵਿਚ ਦੋਵਾਂ ਹੀ ਹਾਲਤਾਂ ਵਿਚ ਤੁਲਨਾ ਕਾਰਜ ਦੀ ਪ੍ਰਵ੍ਰਿਤੀ ਦਾ ਬਿਲਕੁਲ ਵਧ ਪ੍ਰਸਥਾਨ ਹਨ। ਉਸ ਦੇ ਬਾਦ ਦੋਵਾਂ ਕਵੀਆਂ ਦੇ ਆਂਤਰਿਕ ਤੇ ਬਾਹਰੀ, ਵਿਅਕਤੀਗਤ ਤੇ ਸਾਹਿਤਿਕ, ਰਚਨਾਵਾਂ ਨੂੰ ਰੂਪਾਕ੍ਰਿਤ ਕਰਨ ਵਾਲੀਆਂ ਬਾਹਰੀ ਭੌਤਿਕ ਪਰਿਸਥਿਤੀਆਂ ਤੇ ਪ੍ਰਭਾਵਾਂ ਅਤੇ ਆਂਤਰਿਕ ਸੂਖਮ ਪ੍ਰੇਰਣਾਵਾਂ, ਸ੍ਰਿਜਨ ਤਰੰਗਾਂ, ਭਾਵ-ਛਵੀਆਂ ਆਦਿ ਤੇ ਤੁਲਨਾਤਮਕ ਨਜ਼ਰੀਏ ਨਾਲ ਵੇਖਣਾ ਜ਼ਰੂਰੀ ਹੋਵੇਗਾ ਕਿਉਂ ਜੋ ਉਹ ਸ੍ਰਿਜਨ ਦੇ ਮੂਲ ਸੋਮੇ ਹਨ ਉਨ੍ਹਾਂ ਦੇ ਰਸ ਨਾਲ ਹੀ ਉਨ੍ਹਾਂ ਦੀ ਸਾਰੀ ਕਾਵਿ ਸ੍ਰਿਸ਼ਟੀ ਅਨੁਪ੍ਰਾਣਿਤ ਹੈ ।

ਉਸ ਦੇ ਬਾਦ ਉਨ੍ਹਾਂ ਰਾਹੀਂ, ਗ੍ਰਹਿਣ ਕੀਤੇ ਗਏ ਕਾਵਿ ਰੂਪਾਂ ਜਾਂ ਸਾਹਿਤ ਰੂਪਾਂ ਦੀ ਸੂਖਮ ਤੁਲਨਾ ਕਰਨੀ ਉਚਿਤ ਹੋਵੇਗੀ। ਉਨ੍ਹਾਂ ਰਾਹੀਂ ਗ੍ਰਹਿਣ ਕੀਤੇ ਜਾਂ ਨਵੇਂ ਖੋਜੇ ਰੂਪ ਜਾਂ ਪ੍ਰਕਾਰ ਉਨ੍ਹਾਂ ਦੇ ਅੰਤਰਜੀਵਨ ਦੀਆਂ ਕਿਨ੍ਹਾਂ ਪ੍ਰੇਰਣਾਵਾਂ ਤੋਂ ਸਹਿਜੇ ਪ੍ਰਗਟ ਹੋਏ ਹਨ, ਉਨ੍ਹਾਂ ਨਵੇਂ ਰੂਪਾਂ ਦੇ ਢਾਲੇ ਜਾਣ ਵਿਚ ਉਨ੍ਹਾਂ ਦੀ ਵਰਣਿਤ ਵਸਤੂ ਦੀ ਕੀ ਚਾਹਨਾ ਸੀ।

ਰੂਪਾਂ ਦੇ ਵਿਸ਼ਲੇਸ਼ਣ ਤੋਂ ਬਾਦ ਕ੍ਰਮ ਅਨੁਸਾਰ ਭਾਵ ਸ੍ਰਿਸ਼ਟੀ ਜਾਂ ਵਿਚਾਰ ਸ੍ਰਿਸ਼ਟੀ ਦੀ ਤੁਲਨਾ ਜ਼ਰੂਰੀ ਹੋਵੇਗੀ । ਉਨ੍ਹਾਂ ਕਵੀਆਂ ਦੇ ਭਾਵ ਜਗਤ ਤੇ ਵਿਚਾਰ ਜਗਤ ਦੀ ਉਸਾਰੀ ਕਿੰਨਾਂ ਸਥੂਲ ਤੇ ਸੂਖਮ ਉਪਦਾਨਾ ਨਾਲ ਜਾਂ ਕਿਨਾਂ ਪਰਿਸਥਿਤੀਆਂ ਵਿਚ ਹੋਈ ਹੈ। ਇਸ ਦਾ ਵਿਸਤ੍ਰਿਤ ਵਿਵੇਚਨ ਲੋੜੀਂਦਾ ਹੋਵੇਗਾ। ਉਨ੍ਹਾਂ ਦੇ ਭਾਵਾਂ ਤੇ ਵਿਚਾਰਾਂ ਦੇ ਕੋਸ਼ ਵਿਚ ਕਿਹੋ ਜਿਹੀ ਵਿਚਿਤ੍ਰਤਾ ਤੇ ਵਿਵਿਧਤਾ ਹੈ, ਇਹ ਖੋਲ੍ਹ ਕੇ ਸਪਸ਼ਟ ਕਰਨਾ ਹੀ ਇਸ ਅਧਿਆਇ ਦੀ ਮੂਲ ਪ੍ਰੇਰਣਾ ਹੋਵੇਗੀ । ਉਨ੍ਹਾਂ ਦੇ ਸੰਪੂਰਣ ਮਨੋਵਿਧਾਨ ਨੂੰ ਕਾਬੂ ਕਰਨ ਵਾਲੀਆਂ ਖਾਸ ਭਾਵਨਾਵਾਂ (ਸੁੰਦਰਤਾ, ਰਹੱਸ, ਹਾਸਰਸੀਅਤਾ) ਤੇ ਸੁਤੰਤਰ ਅਧਿਆਇ ਵੀ ਲੋੜ ਅਨੁਸਾਰ ਲਿਖੇ ਜਾ ਸਕਦੇ ਹਨ। ਭਾਵਾਂ ਤੇ ਵਿਚਾਰਾਂ ਦੀ ਕਲਾਤਮਕ

ਅਭਿਵਿਅੰਜਨਾ ਦਾ ਵਿਚਾਰ ਵੀ ਅਤੇ ਵਰਤ ਕੇ ਕਲਾ ਦੇ ਵਿਵੇਚਨ ਦੇ ਅੰਤਰਗਤ ਕੀਤਾ ਜਾ ਸਕੇਗਾ।

ਹਰ ਸਾਹਿਤਕਾਰ ਕੁਝ ਪਾਤਰਾਂ ਦੀ ਸ੍ਰਿਸ਼ਟੀ ਕਰਦਾ ਹੀ ਹੈ। ਇਸ ਲਈ ਵਿਚਾਰਾਧੀਨ ਕਵੀਆਂ ਦੀ ਪਾਤਰ ਸ੍ਰਿਸ਼ਟੀ ਅਤੇ ਉਨ੍ਹਾਂ ਦੀ ਚਰਿਤ੍ਰਾਂਕਨ ਕਲਾ ਦਾ ਤੁਲਨਾਤਮਕ ਅਧਿਐਨ ਵੀ ਕੀਤਾ ਜਾਣਾ ਚਾਹੀਦਾ ਹੈ। ਇਹ ਮਾਨਸੀ ਪਾਤਰ-ਸ੍ਰਿਸ਼ਟੀ ਕਵੀਆਂ ਦੇ ਕਿਨ੍ਹਾਂ ਸੁਪਨਿਆਂ, ਆਦਰਸ਼ਾਂ ਤੇ ਜੀਵਨ ਦ੍ਰਿਸ਼ਟੀਆਂ ਤੋਂ ਪ੍ਰੇਰਿਤ ਹੈ, ਇਸ ਦਾ ਸੂਖਮ ਵਿਚਾਰ ਕਰਨਾ ਹੋਵੇਗਾ।

ਇਸੇ ਤਰ੍ਹਾਂ ਪ੍ਰਕ੍ਰਿਤੀ ਚਿਤ੍ਰਣ ਵੀ ਕਿਸੇ ਮਹਾਂਕਵੀ ਜਾਂ ਸਾਹਿਤਕਾਰ ਦਾ ਇਕ ਖ਼ਾਸ ਦਿਲ ਖਿਚਵਾਂ ਵਿਸ਼ਾ ਹੋਕੇ ਸੁਤੰਤਰ ਨਿਰੂਪਣ ਦੀ ਮੰਗ ਕਰ ਸਕਦੀ ਹੈ। ਕੁਦਰਤ ਵਿਚ ਕਾਦਰ ਦੀ ਝਲਕ ਵੇਖਣ ਵਾਲੇ ਕਵੀ ਭਾਈ ਵੀਰ ਸਿੰਘ ਤੇ ਜੈ ਸ਼ੰਕਰ ਪ੍ਰਸਾਦ ਦੀ ਕਵਿਤਾ ਦਾ ਇਕ ਖਾਸ ਮਹੱਤਵਪੂਰਨ ਉਪਕਰਣ ਪ੍ਰਕ੍ਰਿਤੀ ਚਿਤ੍ਰਣ ਹੈ। ਇਸ ਲਈ ਇਸ ਵਿਸ਼ੇ ਦੇ ਵਿਵੇਚਨ ਲਈ ਇਕ ਵਖ ਅਧਿਆਇ ਦੀ ਲੋੜ ਹੋਵੇਗੀ। ਇਸ ਵਿਚ ਦੋਹਾਂ ਕਵੀਆਂ ਦਾ ਪ੍ਰਕ੍ਰਿਤੀ ਪ੍ਰਤੀ ਦ੍ਰਿਸ਼ਟੀਕੋਣ, ਉਨ੍ਹਾਂ ਰਾਹੀਂ ਕੀਤੇ ਗਏ ਪ੍ਰਕ੍ਰਿਤੀ ਦੇ ਨਾਨਾਵਿਧ ਉਪਯੋਗ—ਆਦਿ ਮਾਰਮਿਕ ਵਿਵੇਚਨ, ਇਸ ਅਧਿਆਇ ਵਿਚ ਕੀਤਾ ਜਾ ਸਕੇਗਾ।

ਅਗੇ ਚਲ ਕੇ ਉਨ੍ਹਾਂ ਦੀ ਕਲਪਨਾ ਸ਼ਕਤੀ, ਉਨ੍ਹਾਂ ਦੀ ਕਲਪਨਾ ਦੀ ਵਿਸ਼ਿਸ਼ਟਤਾ ਅਤੇ ਕਲਪਨਾ ਦੇ ਤੱਤਾਂ ਤੇ ਉਪਾਦਾਨਾਂ ਤੇ ਵੀ ਸੂਖਮ ਵਿਚਾਰ ਆਗਾਮੀ ਅਧਿਆਇ ਹੋ ਸਕਦਾ ਹੈ। ਸਿਰਜਨਸ਼ੀਲ ਕਿਸੇ ਵੀ ਸ੍ਰਿਸ਼ਟਾ ਕਵੀ ਦੀ ਇਹ ਅਲੌਕਿਕ ਸ਼ਕਤੀ ਕਿਸ ਤਰ੍ਹਾਂ ਅਤੇ ਕਿਨੇ ਰੂਪਾਂ ਵਿਚ ਅਤੇ ਕਿੰਨੀ ਡੂੰਘਾਈ ਦੇ ਨਾਲ ਇਨ੍ਹਾਂ ਦੀ ਕਾਵਿ-ਸ੍ਰਿਸ਼ਟੀ ਵਿਚ ਦਾਖਲ ਹੋ ਕੇ ਇਨ੍ਹਾਂ ਦੇ ਸਾਹਿਤ ਨੂੰ ਇਕ ਨਵਾਂ ਰੰਗ, ਚਮਕ ਦਮਕ ਤੇ ਸਮਸਿਆਤ ਪ੍ਰਦਾਨ ਕਰ ਰਹੀ ਹੈ, ਇਸ ਦਾ ਤੁਲਨਾਤਮਕ ਵਿਚਾਰ ਵੀ ਇਕ ਰੋਚਕ ਵਿਸ਼ਾ ਹੋਵੇਗਾ।

ਕਲਾ ਦਾ ਤੱਤ ਤਾਂ ਦੋ ਕਲਾਕਾਰਾਂ ਨੂੰ ਨਿਖੇੜਣ ਵਾਲਾ ਵਿਸ਼ਾ ਹੁੰਦਾ ਹੀ ਹੈ। ਦੋਵੇਂ ਕਵੀ ਕਿਸ ਸੂਖਮਤਾ ਨਾਲ ਵਰਨ ਦੇ ਤੇ ਸ਼ਬਦ ਦੇ ਸੌਂਦਰਯ ਨੂੰ ਪਹਿਚਾਣ ਸਕੇ ਹਨ, ਸ਼ਬਦ ਦੀ ਸ਼ਕਤੀਆਂ ਦੇ ਗਿਆਨ ਦਾ ਡੂੰਘਾ ਪਰਿਚਯ ਦੇਂਦੇ ਹੋਏ, ਪਦ ਰਚਨਾ ਦਾ ਕਿਹੋ ਜਿਹਾ ਕਮਾਲ ਪੇਸ਼ ਕਰਦੇ ਹਨ ਅਤੇ ਕਿਵੇਂ ਵਿਸ਼ਾਲ ਸ਼ਬਦ ਭੰਡਾਰ ਦੇ ਸੁਆਮੀ ਬਣ ਕੇ ਆਪਣੀ ਨਾਜ਼ੁਕ ਤੇ ਰਸੀਲੀ ਕਲਮ ਨਾਲ ਦਿਲ ਦੀ ਗੰਢਾਂ ਖੋਲਦੇ ਹਨ ਅਤੇ ਅਭਿਵਿਅਕਤੀ ਦੇ ਕਲਾਤਮਕ ਸੌਂਦਰਯ ਦੀ ਸੁੰਦਰ ਸ੍ਰਿਸ਼ਟੀ ਕਰਦੇ ਹਨ, ਇਸ ਦਾ ਵਿਚਾਰ ਕਰਨਾ ਬਹੁਤ ਜ਼ਰੂਰੀ ਹੋਵੇਗਾ।

ਪਰ ਅਜੇ ਗੱਲ ਪੂਰੀ ਨਹੀਂ ਹੋਈ। ਅਧਿਆਇਆਂ ਵਿਚ ਥਾਂ ਥਾਂ ਤੇ ਜਿਹੜੇ ਵੀ ਤੁਲਨਾਤਮਕ ਸਿੱਟੇ ਪ੍ਰਗਟ ਹੋਏ ਹਨ ਉਹ ਇਕ ਸਜੀਵ ਸੁਨਹਿਰੀ ਛੋਹ ਤੋਂ ਊਣੇ ਅਜੇ ਅਕਸਰ ਨਿਰਜੀਵ ਤੱਥਾਂ ਦੇ ਢੇਰ ਵਾਂਗ ਹੀ ਥਾਂ ਥਾਂ ਤੇ ਪਏ ਹਨ। ਉਨ੍ਹਾਂ ਸਭ ਨੂੰ ਇਕੱਠਿਆਂ ਮਿਲਾ ਕੇ, ਉਨ੍ਹਾਂ ਦਾ ਸੰਸਲੇਸ਼ਣ ਕਰਕੇ, ਉਨ੍ਹਾਂ ਵਿਚੋਂ ਸੂਖਮ ਖੋਜ ਦੇ 'ਸੱਚ' ਨੂੰ ਪ੍ਰਗਟਾਉਣਾ ਅਜੇ ਬਾਕੀ ਹੀ ਹੈ। ਆਖਰੀ ਅਧਿਆਇ ਵਿਚ ਉਨ੍ਹਾਂ ਸਭ ਨੂੰ ਆਪਣੀਆਂ ਮਾਨਸਿਕ ਅੱਖਾਂ ਦੇ ਸਾਹਮਣੇ ਲਿਆ ਕੇ; ਸਮਗਰ ਰੂਪ ਵਿਚ ਦੋਵਾਂ ਕਵੀਆਂ ਤੇ ਤੁਲਨਾਤਮਕ ਦ੍ਰਿਸ਼ਟੀ ਪਾ ਕੇ; ਉਨ੍ਹਾਂ ਦੀ ਸ਼ਖ਼ਸੀਅਤ ਅਤੇ ਰਚਨਾ ਦੀ ਤਾਰਤਮਿਕ ਉੱਚਤਾ ਦਾ ਲੇਖਾ ਕਰੇ ਬਿਨਾਂ ਤੁਲਨਾਤਮਕ ਖੋਜ ਦੀ ਸਫਲਤਾ ਕਿਵੇਂ ਸਿੱਧ ਹੋ ਸਕਦੀ ਹੈ? ਇਹੋ ਕਠਿਨ ਕਾਜ ਹੈ। ਇਹ ਕਾਰਜ ਸਫਲਤਾ ਨਾਲ ਪੂਰਾ ਨਹੀਂ ਹੋ ਸਕਦਾ, ਜੇ ਤੁਹਾਡੀਆਂ ਅੱਖਾਂ ਦੇ ਸਾਹਮਣੇ ਸਾਹਿਤ ਕਾਵਿ ਜਾਂ ਕਵੀ ਦੀ ਉੱਚਤਾ ਦਾ ਕੋਈ ਪ੍ਰਮਾਣਿਕ ਮਾਨਦੰਡ, ਜਿਹੜਾ ਤੁਹਾਡੀ ਪਚਾਈ ਹੋਈ ਸਾਹਿਤ ਚੇਤਨਾ ਦਾ ਪਰਿਣਤ ਫਲ ਹੋਏ—(ਉਧਾਰ ਮੰਗਿਆ ਹੋਇਆ ਨਹੀਂ, ਤੁਹਾਡੇ ਹਥ ਵਿਚ ਨਾ ਹੋਵੇ, ਕਿਉਂਜੋ ਇਸੇ ਦੇ ਆਧਾਰ ਤੇ ਅਤੇ ਸਮਾਨ ਭਾਵ ਨਾਲ ਖੋਜ ਪ੍ਰਬੰਧ ਦਾ ਪਰਿਣਾਮ ਪੇਸ਼ ਹੋਵੇਗਾ।

ਤੁਲਨਾ ਅਧੀਨ ਕਵੀਆਂ ਦੀ ਪਾਰਸਪਰਿਕ ਤੱਤਗਤ ਅਸਲੀ ਗੁਣਵੱਤਾ ਨੂੰ ਅਤੇ ਉਨ੍ਹਾਂ ਦੇ ਮਹੱਤਵ ਨੂੰ ਉਚਿਤ ਇਤਿਹਾਸਕ ਤੇ ਸਾਂਸਕ੍ਰਿਤਿਕ ਸੰਦਰਭਾਂ ਵਿਚ ਸਪਸ਼ਟ ਸ਼ਬਦਾਂ ਵਿਚ ਪੇਸ਼ ਕਰਨਾ ਹੀ ਤੁਲਨਾਤਮਕ ਖੋਜ ਕਾਰਜ ਦੀ ਸਫਲਤਾ ਹੋਵੇਗੀ।

ਤੁਲਨਾਤਮਕ ਸਾਹਿਤਿਕ ਖੋਜ ਦਾ ਵਿਸ਼ਾ ਭਾਵੇਂ ਜਿਹੜਾ ਵੀ ਹੋਵੇ, ਖੋਜ ਪ੍ਰਬੰਧ ਦੀ ਸਮਾਪਤੀ ਤੇ ਕੁਝ ਨ ਕੁਝ ਮਹੱਤਵ ਪੂਰਨ ਸਿੱਟੇ ਤਾਂ ਕੱਢਣੇ ਹੀ ਪੈਣਗੇ। ਇਹ ਗੱਲ ਯਾਦ ਰਖਣ ਵਾਲੀ ਹੈ ਕਿ ਖੋਜ ਪ੍ਰਬੰਧ ਦੇ ਅੰਤਰਾਲਵਰਤੀ ਨਿੱਕੇ ਵੱਡੇ ਸਿੱਟਿਆਂ ਨੂੰ ਹੀ ਉਪਸੰਹਾਰ ਆਦਿ ਵਿਚ, ਕ੍ਰਮਵਾਰ ਸਜਾ ਦੇਣਾ ਜਾਂ ਸ਼ਬਦ ਬਦਲ ਕੇ ਉਸ ਵਿਚ ਲੁਕੇ ਭਾਵ ਨੂੰ ਦੂਜਾ ਸ਼ਾਬਦਿਕ ਰੂਪ ਜਾਂ ਵਿਸਤਾਰ ਦੇ ਕੇ ਕਿਸੇ ਲੁਕਵੇਂ ਰੂਪ ਵਿਚ ਉਸ ਦੀ ਪੁਨਰਾਵ੍ਰਿਤੀ ਮਾਤ੍ਰ ਪੇਸ਼ ਕਰ ਦੇਣਾ ਹੀ ਅੰਤਿਮ ਸਿੱਟਾ ਨਹੀਂ ਹੋਵੇਗਾ। ਅਸਲ ਵਿਚ ਸਭ ਸਿੱਟਿਆਂ ਦੇ ਯੋਗ ਨਾਲ ਇਕ ਰਾਸਾਇਣਿਕ ਪ੍ਰਕ੍ਰਿਆ ਹੋਵੇਗੀ ਜਿਸ ਦਾ ਪਰਿਣਾਮ ਪੂਰਵਵਰਤੀ ਸਿੱਟਿਆਂ ਤੋਂ ਬਹੁਤ ਕੁਝ ਵਖਰਾ ਤੇ ਨਵਾਂ ਹੋਵੇਗਾ, ਜਿਹੜਾ ਉਸ ਖੋਜ ਪ੍ਰਬੰਧ ਦੇ ਤੱਥਾਂ ਵਿਚੋਂ ਹੰਗਾਲੇ ਜਾਣ ਤੇ ਤੱਤ ਰੂਪ ਵਿਚ ਪ੍ਰਾਪਤ ਹੋਵੇਗਾ। (ਉਸ ਪ੍ਰਾਪਤ ਤੱਤ ਨੂੰ ਕੋਈ ਹੋਰ ਆਉਣ ਵਾਲਾ ਖੋਜ-ਵਿਦਿਆਰਥੀ ਨਿਰਾ ਆਧਾਰਭੂਤ ਜਾਂ ਆਰੰਭਿਕ ਤੱਥ ਜਾਂ ਉਪਾਦਾਨ ਸਾਮਗਰੀ ਰੂਪ ਵਿਚ ਗ੍ਰਹਿਣ ਕਰ ਕੇ ਹੋਰ ਅੱਗੇ ਵਧ ਕੇ ਭਵਿਖ ਵਿਚ ਹੋਰ ਵਧੇਰੇ

ਸੂਖਮਤਰ ਸੱਚਾਈਆਂ ਨੂੰ ਪਾ ਸਕਦਾ ਹੈ—ਇਥੋਂ ਹੀ ਗਿਆਨ-ਵਿਗਿਆਨ ਦਾ ਵਿਕਾਸ ਹੁੰਦਾ ਹੈ। ਕਹਿਣ ਦੀ ਲੋੜ ਨਹੀਂ ਕਿ ਉਕਤ ਰਸਾਇਣਿਕ ਪ੍ਰਕ੍ਰਿਆ ਖੋਜ ਕਰਤਾ ਦੀ ਮੂਲ ਚਿੰਤਨ ਦ੍ਰਿਸ਼ਟੀ, ਆਪਣੇ ਸਾਹਿਤਿਕ ਅਨੁਸ਼ਾਸਨ ਦੀ ਸੂਖਮ ਦ੍ਰਿਸ਼ਟੀ, ਮੌਲਿਕ ਚੇਤਨਾ ਤੇ ਸੰਸਲੇਸ਼ਣ ਦੀ ਸ਼ਕਤੀ ਦੇ ਰਾਹੀਂ ਹੀ ਸਫਲ ਹੋਵੇਗੀ।

ਉਪਰ ਇਕ ਤੁਲਨਾਤਮਕ ਵਿਸ਼ੇ ਦੇ ਨਿਰੂਪਣ ਦੀ ਇਕ ਸਥੂਲ ਰੂਪ ਰੇਖਾ ਮਾਤ੍ਰ ਪੇਸ਼ ਕਰਨ ਦਾ ਜਤਨ ਕੀਤਾ ਗਿਆ ਹੈ। ਇਸ ਰੂਪਰੇਖਾ ਨੂੰ ਖੰਡਾਂ, ਉਪਖੰਡਾਂ ਤੇ ਅਧਿਆਇਆਂ ਵਿਚ ਵੰਡ ਕੇ ਪੇਸ਼ ਕੀਤਾ ਜਾ ਸਕਦਾ ਹੈ। ਸ੍ਰਸ਼ਟਾ ਦੇ ਵਿਸ਼ਿਸ਼ਟ ਸਾਹਿਤ ਜਾਂ ਆਤਮਸ਼ੋਰ ਲੋੜ ਦੇ ਆਧਾਰ ਤੇ, ਖੋਜਕਰਤਾ ਦੀ ਵਿਸ਼ੇਸ਼ ਦ੍ਰਿਸ਼ਟੀ ਦੇ ਆਧਾਰ ਤੇ ਜਾਂ ਨਿਗਰਾਨ ਦੇ ਖ਼ਾਸ ਦ੍ਰਿਸ਼ਟੀ ਬਿੰਦੂ ਰਾਹੀਂ ਉਕਤ ਵਿਸ਼ਾ ਕਈ ਦ੍ਰਿਸ਼ਟੀਆਂ ਤੇ ਕਈ ਰੂਪਾਂ ਵਿਚ ਆਕਾਰ ਗ੍ਰਹਿਣ ਕਰ ਸਕਦਾ ਹੈ।

ਇਸ ਲੇਖ ਵਿਚ ਅਸਾਂ ਆਪਣੇ ਆਪ ਨੂੰ ਨਿਰੇ ਸਿਧਾਂਤਕ ਦਾਇਰੇ ਤੀਕ ਹੀ ਸੀਮਿਤ ਰਖਿਆ ਹੈ ਕਿਉਂਜੁ ਤੁਲਨਾਤਮਕ ਖੋਜ ਦੀ ਮੂਲ ਦ੍ਰਿਸ਼ਟੀ ਦੇ ਸਵਰੂਪ ਨੂੰ ਸਪਸ਼ਟ ਕਰਨਾ ਸਾਡਾ ਮੰਤਵ ਸੀ।

12. ਸਿੱਟੇ—

ਅੰਤ ਵਿਚ ਸਿੱਟੇ ਵਜੋਂ ਇਹ ਗੱਲਾਂ ਕਹੀਆਂ ਜਾ ਸਕਦੀਆਂ ਹਨ :—

(1) ਤੁਲਨਾ ਕਾਰਜ ਇਕ ਬਹੁਤ ਹੀ ਗੰਭੀਰ ਮਹੱਤਵਸ਼ਾਲੀ ਤੇ ਜ਼ਿੰਮੇਦਾਰਾਨਾ ਕਾਰਜ ਹੈ, ਜਿਸ ਦੇ ਸਫਲ ਸੰਪਾਦਨ ਲਈ ਸ਼ਖ਼ਸੀਅਤ ਦੇ ਉੱਚ ਕੋਟੀ ਦੇ ਗੁਣਾਂ ਦੀ ਲੋੜ ਹੈ।

(2) ਖੋਜਕਰਤਾ ਦੀ ਦ੍ਰਿਸ਼ਟੀ ਤੁਲਨਾ ਅਧੀਨ ਪਦਾਰਥਾਂ ਦੇ ਅੰਗ-ਪ੍ਰਤਿਅੰਗ ਤੇ ਖੰਡ ਰੂਪ ਵਿਚ ਵੀ ਰਹਿੰਦੀ ਹੈ ਅਤੇ ਸਮੱਗ੍ਰ ਰੂਪ ਵਿਚ ਵੀ। ਇਹ ਦ੍ਰਿਸ਼ਟੀ ਸੂਖਮ ਤੇ ਸੰਕ੍ਰਿਆ ਹੋਣੀ ਚਾਹੀਦੀ ਹੈ।

---

1. An Introduction to Research in English Literary History, The Macmillan Co., New York, 4th Print, 1959.

2. The Literary Thesis : George Watson; Longman Group Ltd., London, Ist Ed., 1970.

# ਸਾਹਿਤਕ ਖੋਜ ਅਤੇ ਖੋਜ-ਵਿਧੀ

(ਪੰਜਾਬੀ ਸਾਹਿਤ ਖੋਜ ਦੇ ਪ੍ਰਸੰਗ ਵਿਚ)

ਡਾ. ਹਰਿਭਜਨ ਸਿੰਘ ਭਾਟੀਆ*

ਖੋਜ ਦੇ ਆਰੰਭ ਨੂੰ ਪੂਰਵ ਇਤਿਹਾਸਕ ਕਾਲ ਅਥਵਾ ਮਾਨਵ ਜੀਵਨ ਦੇ ਆਰੰਭ ਅਤੇ ਵਿਕਾਸ ਨਾਲ ਸੰਬੰਧਿਤ ਕੀਤਾ ਜਾਂਦਾ ਹੈ ਅਤੇ ਇਹਦੇ ਹੋਂਦ ਵਿਚ ਆਉਣ ਪਿੱਛੇ ਮੂਲ ਰੂਪ ਵਿਚ ਦੋ ਕਾਰਨਾਂ, ਮਨੁੱਖ ਦੀ ਜਗਿਆਸਾ ਬਿਰਤੀ ਅਤੇ ਆਵੱਸ਼ਕਤਾ, ਵੱਲ ਵੀ ਸੰਕੇਤ ਕੀਤੇ ਗਏ ਹਨ । ਖੋਜ ਦੇ ਬਤੌਰ ਸੰਕਲਪ ਵਜੋਂ ਆਪਣੀ ਹੋਂਦ ਗ੍ਰਹਿਣ ਕਰਨ ਤੋਂ ਪਹਿਲਾਂ ਵੀ ਇਸੇ ਪ੍ਰਕਿਰਤੀ ਜਾਂ ਇਸ ਤੋਂ ਥੋੜੀ ਬਹੁਤ ਭਿੰਨਤਾ ਰੱਖਣ ਵਾਲਾ ਕਾਰਜ ਆਰੰਭ ਹੀ ਹੋਂਦ ਵਿਚ ਆਉਂਦਾ ਰਿਹਾ ਹੈ । ਸਾਹਿਤਕ ਖੋਜ, ਇਕ ਸੁਚੇਤ ਪ੍ਰਾਪਤੀ ਜਾਂ ਯਤਨ ਦੇ ਰੂਪ ਵਿਚ ਖੋਜ-ਕਾਰਜ ਤੋਂ ਚੋਖਾ ਪੱਛੜ ਕੇ ਹੋਂਦ ਵਿਚ ਆਈ ਹੈ । ਖੋਜ ਦਾ ਸੰਕਲਪ ਸਮੁੱਚੇ ਖੇਤਰ ਦੀ ਵਿਆਪਕਤਾ ਵੱਲ ਇਸ਼ਾਰਾ ਕਰਦਾ ਹੈ ਅਤੇ ਸਾਹਿਤਕ ਖੋਜ ਇਕ ਦਿਸ਼ਾ ਵਿਸ਼ੇਸ਼ ਵੱਲ ।

ਖੋਜ, ਮਨੁੱਖ ਦੀ ਸੰਸਕ੍ਰਿਤੀ ਅਤੇ ਸਭਿਅਤਾ ਦੇ ਵਿਕਾਸ ਨਾਲ ਪੱਕੇ ਪੀਡੇ ਰਿਸ਼ਤੇ ਵਿਚ ਬਣੀ ਹੋਈ ਹੈ। ਮਨੁੱਖ ਨੇ ਸੰਸਕ੍ਰਿਤੀ ਅਤੇ ਸਭਿਅਤਾ ਦੇ ਵਿਕਾਸ ਵੱਲ ਜਿੰਨੇ ਵੀ ਕਦਮ ਪੁੱਟੇ ਹਨ ਜਾਂ ਨਵੀਨ ਤੱਥਾਂ ਤੇ ਸੰਕਲਪਾਂ ਦੀ ਪਛਾਣ ਕਰਕੇ ਅਗਿਆਨਤਾ ਦੇ ਜਿਨ੍ਹਾਂ ਹਨੇਰਿਆਂ ਤੋਂ ਬਾਹਰ ਕਦਮ ਪੁੱਟਿਆ ਹੈ ਜਾਂ ਜਿਨ੍ਹਾਂ ਜਿਨ੍ਹਾਂ ਤਰੀਕਿਆਂ ਨਾਲ ਆਪਣੇ ਜੀਵਨ ਨੂੰ ਬੇਹਤਰ ਬਣਾਇਆ ਹੈ ਉਹਦੇ ਪਿੱਛੇ ਮੂਲ ਰੂਪ ਵਿਚ ਉਹਦੀ ਖੋਜ-ਬਿਰਤੀ ਹੀ ਕਾਰਜਸ਼ੀਲ ਹੈ । ਜਦੋਂ "ਖੋਜ" ਦੇ ਸੰਕਲਪ ਨੂੰ ਸਾਹਿਤ ਨਾਲ ਜੋੜਿਆ ਜਾਂਦਾ ਹੈ ਤਾਂ ਇਸਦਾ ਇਕ ਪਾਸਾਰ ਸਾਹਿਤ ਦੇ ਵਿਭਿੰਨ ਰੂਪਾਂ ਵਿਚ ਨਿਹਿਤ ਗਿਆਨ ਅਤੇ ਉਸ ਗਿਆਨ ਨੂੰ ਵਿਵਸਥਿਤ ਅਤੇ ਕਲਾਤਮਕ ਰੂਪ ਬਖਸ਼ਣ ਵਾਲੀਆਂ ਰੀਤੀਆਂ ਦੀ ਪਛਾਣ ਪ੍ਰਤੀ ਤੀਬਰ ਇੱਛਾ ਦੇ ਰੁਖ ਫੈਲਦਾ ਹੈ ਅਤੇ ਦੂਸਰਾ ਕਾਲ ਪ੍ਰਵਾਹ

*ਲੈਕਚਰਰ, ਪੰਜਾਬੀ ਅਧਿਐਨ ਸਕੂਲ, ਗੁ. ਨਾ. ਦੇ. ਯੂਨੀਵਰਸਿਟੀ, ਅੰਮ੍ਰਿਤਸਰ.

ਵਿਚ ਲੁਪਤ ਅਣਪਛਾਤੇ ਤੱਥਾਂ ਦੀ ਭਾਲ ਵਿਚ ਦਿਲਚਸਪੀ ਵਿਖਾਉਂਦਾ ਹੈ। ਸਾਹਿਤਕ ਖੋਜ ਦੀ ਸਿਧਾਂਤਕ ਸ਼ਬਦਾਵਲੀ ਵਿਚ ਖੋਜ ਦੇ ਇਨ੍ਹਾਂ ਦੋਹਾਂ ਪਾਸਾਰਾਂ ਨੂੰ ਕ੍ਰਮਵਾਰ ਵਿਆਖਿਆਤਮਕ (Interpretative) factual) ਅਤੇ ਤੱਥਕ ਖੋਜ ਦਾ ਨਾਂ ਦਿੱਤਾ ਜਾਂਦਾ ਹੈ। ਧਿਆਨਯੋਗ ਗੱਲ ਇਹ ਹੈ ਕਿ ਸਾਹਿਤਕ ਖੋਜ ਦੇ ਵਿਚ ਦੋਵੇਂ ਪਾਸਾਰ ਜਿੱਥੇ ਕਈ ਵਾਰ ਵੱਖ ਵੱਖਰੀਆਂ ਦਿਸ਼ਾਵਾਂ ਵਿਚ ਕਾਰਜਸ਼ੀਲ ਹੁੰਦੇ ਹਨ ਉਥੇ ਕਈ ਵਾਰ ਇਹ ਇਕ ਦੂਜੇ ਦੇ ਪੂਰਕ ਬਣਕੇ ਇਕ ਦੂਸਰੇ ਵਿਚ ਸਮਾ ਜਾਂਦੇ ਹਨ, ਅਰਥਾਤ ਤੱਥਕ ਖੋਜ ਵਿਚੋਂ ਵਿਆਖਿਆਤਮਕ ਖੋਜ ਦੇ ਤੱਤ ਮਿਲ ਜਾਂਦੇ ਹਨ ਅਤੇ ਵਿਆਖਿਆਤਮਕ ਖੋਜ ਵਿਚੋਂ ਤੱਥਕ ਖੋਜ ਦੇ। ਸਾਹਿਤਕ ਖੋਜ ਦੀ ਪ੍ਰਮਾਣਕਤਾ ਖੋਜ ਦੇ ਇਨ੍ਹਾਂ ਦੋਵਾਂ ਪਾਸਾਰਾਂ ਵਿਚੋਂ ਘੱਟੋ ਘੱਟ ਕਿਸੇ ਇਕ ਪ੍ਰਤਿ ਵਫ਼ਾਦਾਰੀ ਨਿਭਾਉਣ ਦੀ ਮੰਗ ਕਰਦੀ ਹੈ—ਵੱਖਰੀ ਗੱਲ ਹੈ ਕਿ ਉਸ ਪਿੱਛੇ ਉਪਾਧੀ ਸਾਪੇਖ ਭਾਵਨਾ ਕੰਮ ਕਰ ਰਹੀ ਹੋਵੇ ਜਾਂ ਉਪਾਧੀ ਨਿਰਪੇਖ।

ਉੱਪਰ ਅਸਾਂ ਸਾਹਿਤਕ ਖੋਜ ਦੇ ਦੋ ਪਾਸਾਰਾਂ ਦਾ ਜ਼ਿਕਰ ਕੀਤਾ ਹੈ। ਇਹਦੇ ਨਾਲ ਹੀ ਇਕ ਭ੍ਰਾਂਤੀ (illusion) ਦਾ ਖੰਡਨ ਕਰਨਾ ਵੀ ਜ਼ਰੂਰੀ ਹੈ। ਭ੍ਰਾਂਤੀ ਇਹ ਹੈ ਕਿ ਕਈ ਵਾਰ ਸਾਹਿਤਕ ਖੋਜ ਦੀ ਪ੍ਰਮਾਣਕਤਾ ਦੀ ਪਛਾਣ ਲਈ ਤੱਥਕ ਖੋਜ ਨੂੰ ਹੀ ਮਹੱਤਵਪੂਰਣ ਮੰਨਿਆਂ ਜਾਂਦਾ ਹੈ ਅਰਥਾਤ ਅਗਿਆਤ ਜਾਂ ਕਾਲ ਪ੍ਰਵਾਹ ਵਿਚ ਲੁਪਤ ਤੱਥਾਂ ਨੂੰ ਪ੍ਰਕਾਸ਼ ਵਿਚ ਲਿਆਉਣ ਵਿਚ ਹੀ ਖੋਜ ਕਾਰਜ ਦੀ ਪ੍ਰਮਾਣਕਤਾ ਮੰਨੀ ਜਾਂਦੀ ਹੈ। ਇਹ ਵਿਚਾਰ ਸੰਤੁਲਿਤ ਇਸ ਕਰਕੇ ਨਹੀਂ ਕਿਉਂਕਿ ਇਹਦੇ ਵਿਚ ਤੱਥਕ ਖੋਜ ਨੂੰ ਲੋੜ ਤੋਂ ਵੱਧ ਮਹੱਤਵ ਭਰਪੂਰ ਦਰਸਾਇਆ ਜਾਂਦਾ ਹੈ ਅਤੇ ਵਿਆਖਿਆਤਮਕ ਖੋਜ ਦੇ ਮਹੱਤਵ ਨੂੰ ਜਾਣ ਬੁੱਝ ਕੇ ਛੁਟਿਆਇਆ। ਸਾਹਿਤਕ ਖੋਜ ਦੇ ਖੇਤਰ ਨੂੰ ਮਹਿਜ਼ ਕਾਲ-ਪ੍ਰਵਾਹ ਵਿਚ ਲੁਪਤ ਤੱਥਾਂ ਦੀ ਪਛਾਣ ਤਕ ਹੀ ਸੀਮਿਤ ਕਰ ਦੇਣ ਵਾਲੇ ਚਿੰਤਕ ਅਚੇਤ ਹੀ ਸਾਹਿਤਕ ਖੋਜ ਨੂੰ ਖੋਜ ਦੇ ਵਿਉਤਪਤੀਗਤ ਅਰਥਾਂ ਤਕ ਹੀ ਸੀਮਿਤ ਕਰ ਦੇਂਦੇ ਹਨ। ਫਲਸਰੂਪ ਖੋਜ ਦੇ ਸ਼ਾਬਦਿਕ ਅਰਥਾਂ ਨਾਲ ਤਾਂ ਉਨ੍ਹਾਂ ਦੀ ਸਾਂਝ ਪੈ ਜਾਂਦੀ ਹੈ, ਪਰ ਇਸ ਦੇ ਸੰਕਲਪ ਤਕ ਪਹੁੰਚਣ ਤੋਂ ਅਸਮਰਥ ਹੀ ਰਹਿੰਦੇ ਹਨ। ਡਾ. ਨਗੇਂਦਰ ਨੇ ਆਪਣੀ ਪੁਸਤਕ 'ਅਨੁਸੰਧਾਨ ਔਰ ਆਲੋਚਨਾ' ਵਿਚ ਗਿਆਨ ਖੇਤਰ ਦੇ ਸੀਮਾ-ਵਿਸਥਾਰ ਨੂੰ ਸਾਹਿਤਕ ਖੋਜ ਦਾ ਬੁਨਿਆਦੀ ਧਰਾਤਲ ਮੰਨ ਕੇ ਖੋਜ ਦੇ ਦੋਵਾਂ ਪਾਸਾਰਾਂ, ਨਵੀਨ ਤੱਥਾਂ ਦੀ ਖੋਜ ਅਤੇ ਸਾਹਿਤਕ ਉਪਲਬਧ ਤੱਥਾਂ ਜਾਂ ਸਿਧਾਂਤਾਂ ਦੀ ਨਵੀਨ ਅਧਿਐਨ, ਵੱਲ

1. ਪੰਨਾ 90.

ਇਸ਼ਾਰਾ ਕਰਕੇ ਸਾਹਿਤਕ ਖੋਜ ਦੇ ਸੰਕਲਪ ਨੂੰ ਠੀਕ ਢੰਗ ਨਾਲ ਪ੍ਰਗਟ ਕੀਤਾ ਹੈ। ਖੋਜ ਵੀ ਹਰ ਸਮੇਂ ਅਤੇ ਹਰ ਸਥਾਨ ਉਪਰ ਗੁਪਤ ਅਤੇ ਅਗਿਆਤ ਤੱਥਾਂ ਦੀ ਲਭਤ ਸੰਭਵ ਨਹੀਂ ਹੋ ਸਕਦੀ। ਇਸ ਕਰਕੇ ਵੀ ਪ੍ਰਾਪਤ ਸਾਮਗ੍ਰੀ ਦੀ ਨਵੀਨ ਵਿਆਖਿਆ ਜਾਂ ਉਸ ਵਿਚ ਅਰਥ ਸੰਭਾਵਨਾਵਾਂ ਦੀ ਲਿਸ਼ਕ ਪੈਦਾ ਕਰਨਾ ਮਹੱਤਵ ਗ੍ਰਹਿਣ ਕਰ ਲੈਂਦਾ ਹੈ।

ਪੰਜਾਬੀ ਸਾਹਿਤ ਖੋਜ ਦੇ ਖੇਤਰ ਵਿਚ "ਖੋਜ" ਸ਼ਬਦ ਦਾ ਪ੍ਰਯੋਗ ਅੰਗਰੇਜ਼ੀ ਪਦ (research) ਦੇ ਅਰਥਾਂ ਵਿਚ ਕੀਤਾ ਜਾਂਦਾ ਹੈ। ਪੰਜਾਬੀ ਵਿਚ ਇਸ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ (ਖੋਜ਼ ਉਪਜੈ ਬਾਦੀ ਬਿਨਸੈ—ਮਲਾਰ ਮ.੧) ਵਿਚ ਹੋਈ ਮਿਲਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਇਸ ਦਾ ਅਰਥ ਢੂੰਡ, ਤਲਾਸ਼, ਪੈਰ ਦਾ ਜ਼ਮੀਨ ਪੁਰ ਚਿੰਨ੍ਹ, ਮਾਰਗ, ਰਸਤਾ, ਹਰਣ ਆਦਿ ਦਸਿਆ ਹੈ। ਖੋਜ ਦਾ ਉਪਰੋਕਤ ਕੋਸ਼ਗਤ ਅਰਥ ਇਸਦੇ ਮੁੱਢਲੇ ਸੰਕਲਪ ਵੱਲ ਸੰਕੇਤ ਕਰਦਾ ਹੈ ਕਿ ਪਹਿਲਾਂ ਪਹਿਲ ਇਹ ਸ਼ਬਦ 'ਗੁਆਚੀ ਹੋਈ ਕਿਸੇ ਚੀਜ਼ ਦੀ ਭਾਲ' ਦੇ ਅਰਥਾਂ ਵਿਚ ਵਰਤਿਆ ਜਾਂਦਾ ਰਿਹਾ ਹੈ। ਅਜੋਕੇ ਯੁਗ ਵਿਚ 'ਖੋਜ' ਨੂੰ ਅੰਗਰੇਜ਼ੀ ਪਦ research ਦੇ ਪਰਿਆਇਵਾਚੀ ਵਜੋਂ ਵਰਤਿਆ ਜਾਂਦਾ ਹੈ। ਇਨਸਾਈਕਲੋਪੀਡੀਆ ਆਫ਼ ਐਜੂਕੇਸ਼ਨ ਵਿਚ ਰੀਸਰਚ ਦਾ ਅਰਥ ਹੇਠ ਲਿਖੇ ਸ਼ਬਦਾਂ ਵਿਚ ਵਿਅਕਤ ਕੀਤਾ ਗਿਆ ਹੈ:

> ਖੋਜ ਦਾ ਲਖਸ਼ ਗਿਆਨ ਦੀ ਖੋਜ ਕਰਨਾ, ਗਿਆਨ ਵਿਚ ਵਾਧਾ ਕਰਨਾ ਜਾਂ ਇਸ ਨੂੰ ਸ਼ੁਧ ਕਰਨਾ ਹੁੰਦਾ ਹੈ। ਖੋਜ ਇਸ ਲਈ ਕੀਤੀ ਜਾਂਦੀ ਹੈ ਕਿ ਅਸੀਂ ਕੁਝ ਜਾਣਨਾ ਚਾਹੁੰਦੇ ਹਾਂ।

ਰੀਸਰਚ ਸ਼ਬਦ ਦਾ ਅੰਗ ਨਿਖੇੜ ਕਰਨ ਤੇ ਪਤਾ ਲਗਦਾ ਹੈ ਕਿ 'ਰੀ' ਦੇ ਅਰਥ ਬਾਰ ਬਾਰ, ਘਣੀ ਜਾਂ ਤੀਖਣ (Frequentative intense) ਅਤੇ 'ਸਰਚ' ਦੇ ਅਰਥ ਖੋਜ, ਭਾਲ ਜਾਂ ਢੂੰਡ (indvestigation) ਹਨ। ਇੰਜ ਖੋਜ ਉਹ ਕ੍ਰਿਆ ਹੈ ਜਿਸ ਅਧੀਨ ਦੋ ਪ੍ਰਕ੍ਰਿਆਵਾਂ ਚਲਦੀਆਂ ਹਨ: ਪ੍ਰਥਮ, ਵੱਖ ਵੱਖ ਸਰੋਤਾਂ ਤੋਂ ਵਿਭਿੰਨ ਢੰਗਾਂ ਨਾਲ ਖੋਜ-ਸਾਮਗ੍ਰੀ ਜਾਂ ਅਧਿਐਨ ਵਸਤੂ ਦਾ ਸੰਕਲਨ ਅਤੇ ਦੂਸਰੀ, "ਕੁਝ ਨਵੀਨ" ਦੀ ਪ੍ਰਾਪਤੀ ਲਈ ਅਧਿਐਨ ਵਸਤੂ ਜਾਂ ਇਕੱਤ੍ਰਿਤ ਸਾਮਗ੍ਰੀ ਦੀ ਤੀਖਣ ਛਾਣਬੀਣ।

---

2. ਮਹਾਨ ਕੋਸ਼, ਪੰਨਾ 386
3. Vol. VII, P.511.

ਉਪਰੋਕਤ ਵਿਚਾਰ-ਚਰਚਾ ਤੋਂ ਇਕ ਨੁਕਤਾ ਭਲੀਭਾਂਤ ਹੀ ਸਪੱਸ਼ਟ ਹੋ ਗਿਆ ਹੈ ਕਿ ਪੰਜਾਬੀ ਵਿਚ 'ਖੋਜ' ਸ਼ਬਦ ਜਿਸਦੇ ਕੋਸ਼ਗਤ ਅਰਥ ਗੁਆਚੀ ਹੋਈ ਚੀਜ਼ ਦੀ ਭਾਲ ਹਨ, ਉਪਰੋਕਤ ਕ੍ਰਿਆ ਨੂੰ ਪੂਰਨ ਭਾਂਤ ਸਪੱਸ਼ਟ ਨਹੀਂ ਕਰਦਾ ਪਰ ਕਿਉਂਕਿ ਇਹ ਸ਼ਬਦ research ਪਦ ਦੇ ਪਰਿਆਇਵਾਚੀ ਵਜੋਂ ਪ੍ਰਚਲਤ ਅਤੇ ਸਵੀਕ੍ਰਿਤ ਹੋ ਗਿਆ ਹੈ ਅਤੇ ਪੰਜਾਬੀ ਵਿਚ ਕੋਈ ਹੋਰ ਸ਼ਬਦ ਇਸ ਕ੍ਰਿਆ ਨੂੰ ਪ੍ਰਗਟਾਉਣ ਵਾਲਾ ਨਹੀਂ, ਇਸ ਲਈ ਇਸੇ ਸ਼ਬਦ ਨੂੰ ਹੀ ਚਿੰਤਕਾਂ ਨੇ ਰੀਸਰਚ ਦੀ ਸੰਕਲਪ ਦੇ ਪਰਿਆਇਵਾਚੀ ਵਜੋਂ ਵਰਤਣਾ ਉਚਿਤ ਸਮਝਿਆ ਹੈ।

ਸਾਹਿਤਕ ਖੋਜ ਸੰਬੰਧੀ ਹੁਣ ਤਕ ਪ੍ਰਾਪਤ ਵਿਚਾਰ ਅਗਿਆਤ ਤੇ ਅਨੁਪਲਬਧ ਤੱਥਾਂ ਦੀ ਭਾਲ, ਪ੍ਰਾਪਤ ਤੱਥਾਂ ਦੀ ਨਵੀਨ ਵਿਆਖਿਆ ਅਰਥਾਤ ਪੂਰਵਲੇ ਗਿਆਨ ਭੰਡਾਰ ਵਿਚ ਵਾਧੇ ਉੱਪਰ ਬਲ ਦੇਂਦੇ ਹਨ ਪਰ ਸਾਹਿਤ ਖੋਜ ਦੀ ਪ੍ਰਕਿਰਤੀ ਸੰਬੰਧੀ ਸਮੱਸਿਆ ਇਨ੍ਹਾਂ ਤਿੰਨਾਂ ਨੁਕਤਿਆਂ ਵੱਲ ਇਸ਼ਾਰਾ ਕਰਨ ਨਾਲ ਹੀ ਖ਼ਤਮ ਨਹੀਂ ਹੁੰਦੀ ਸਗੋਂ ਸਾਹਿਤ ਖੋਜ ਦੀ ਇਸ ਮੂਲ ਪ੍ਰਕਿਰਤੀ ਦੀ ਪਛਾਣ ਤੋਂ ਪਿੱਛੋਂ ਸਾਹਿਤ ਤੱਥ ਦੀ ਪਛਾਣ ਅਤੇ ਵਿਆਖਿਆ-ਵਿਸ਼ਲੇਸ਼ਣ ਦੀ ਮਹੱਤਵਪੂਰਣ ਵਿਹਾਰਕ ਸਮੱਸਿਆ ਸਾਹਮਣੇ ਆਉਂਦੀ ਹੈ। ਪੰਜਾਬੀ ਸਾਹਿਤ ਖੋਜ ਦਾ ਦੁਖਾਂਤ ਇਹ ਹੈ ਕਿ ਇਸ ਨੇ ਕਦੀ ਵੀ ਨਿੱਠ ਕੇ ਸਾਹਿਤ ਤੱਥ ਦੇ ਸਾਹਿਤਕ ਜਾਂ ਗ਼ੈਰ-ਸਾਹਿਤਕ ਹੋਣ ਦੀ ਪਛਾਣ ਵੱਲ ਕੋਈ ਉਚੇਚਾ ਧਿਆਨ ਨਹੀਂ ਦਿੱਤਾ। ਤੱਥਕ ਖੋਜ ਦੇ ਪ੍ਰਸੰਗ ਵਿਚ ਆਮ ਤੌਰ ਤੇ ਹੁੰਦਾ ਇਹ ਹੈ ਕਿ ਕੁਝ ਖਰੜੇ ਲੱਭ ਕੇ ਬਿਨਾ ਉਨ੍ਹਾਂ ਦੀ ਅੰਦਰੂਨੀ ਤੇ ਬਾਹਰੀ ਪ੍ਰਮਾਣਾਂ ਉੱਪਰ ਪਛਾਣ ਕਰਨ ਦੇ ਉਨ੍ਹਾਂ ਨੂੰ ਸੰਪਾਦਿਤ ਕਰ ਦਿੱਤਾ ਜਾਂਦਾ ਹੈ। ਉਪਲਬਧ ਤੱਥ ਦੇ ਸਾਹਿਤਕ ਜਾਂ ਗ਼ੈਰ ਸਾਹਿਤਕ ਹੋਣ ਦੀ ਪਛਾਣ ਨਾ ਕਰਨ ਕਰਕੇ ਸਾਹਿਤ ਖੋਜ ਦੇ ਖੇਤਰ ਵਿਚ ਜੋ ਅਨਾਚਾਰ ਵਾਪਰਦਾ ਹੈ ਉਹਦੀ ਪਰਵਾਹ ਸਾਡੇ ਚਿੰਤਕ ਘੱਟ ਹੀ ਕਰਦੇ ਹਨ। ਫਲ-ਸਰੂਪ ਪੰਜਾਬੀ ਭਾਸ਼ਾ ਵਿਚ ਲਿਖੀ ਹਰ ਪ੍ਰਕਾਰ ਦੀ ਲਿਖਤ ਨੂੰ ਸਾਹਿਤ ਅਤੇ ਸਾਹਿਤ ਇਤਿਹਾਸ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ। ਸਾਡੇ ਸਾਹਿਤ ਇਤਿਹਾਸਾਂ ਅਤੇ ਸਾਹਿਤ ਖੋਜ ਵਿਚੋਂ ਅਣਗਿਣਤ ਅਜੇਹੀਆਂ ਲਿਖਤਾਂ ਦੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਨੂੰ ਪੰਜਾਬੀ ਸਾਹਿਤ ਵਿਚ ਸ਼ਾਮਿਲ ਤਾਂ ਕੀਤਾ ਗਿਆ ਹੈ ਪਰ ਉਨ੍ਹਾਂ ਦੇ ਸਾਹਿਤ ਨਾਲ ਦੂਰ-ਨੇੜੇ ਦਾ ਵੀ ਰਿਸ਼ਤਾ ਨਹੀਂ। ਲਿਖਤਾਂ ਜਾਂ ਤੱਥਾਂ ਦੀ ਸਾਹਿਤਕ ਜਾਂ ਗ਼ੈਰ ਸਾਹਿਤਕ ਹੋਣ ਦੀ ਗੱਲ ਤਾਂ ਦੂਰ ਦੀ ਹੈ ਉਨ੍ਹਾਂ ਦੇ ਪੰਜਾਬੀ ਹੋਣ ਉੱਪਰ ਵੀ ਕਈ ਵਾਰ ਸ਼ੱਕ ਹੁੰਦਾ ਹੈ।

ਪੰਜਾਬੀ ਵਿਆਖਿਆਤਮਕ ਖੋਜ ਦੇ ਖੇਤਰ ਵਿਚ ਵੀ ਇਹੋ ਜਿਹਾ ਅਨਾਚਾਰ ਵਾਪਰਿਆ ਹੈ ਅਤੇ ਵਾਪਰ ਰਿਹਾ ਹੈ। ਸਾਹਿਤ ਤੱਥ ਦੇ ਸਾਹਿਤਕ ਜਾਂ ਗ਼ੈਰ

ਸਾਹਿਤਕ ਹੋਣ ਦੀ ਸਮੱਸਿਆ ਵਿਆਖਿਆਤਮਕ ਖੋਜ ਦੇ ਖੇਤਰ ਵਿਚ ਤਾਂ ਹੈ ਹੀ ਨਾਲ ਹੀ ਨਾਲ ਪਿੱਠੇ ਨੂੰ ਮੁੜ ਪੀਹਨ ਜਾਂ ਇਧਰੋਂ-ਉਧਰੋਂ ਸਾਮਗ੍ਰੀ ਇਕੱਠੀ ਕਰਕੇ ਉਸਨੂੰ ਫੁਟ ਨੋਟਾਂ ਤੇ ਪੁਸਤਕ ਸੂਚੀ ਨਾਲ ਸਿੰਗਾਰਣ ਤੋਂ ਪਿੱਛੋਂ ਖੋਜ ਪ੍ਰਬੰਧ ਦੇ ਰੂਪ ਵਿਚ ਪ੍ਰਸਤੁਤ ਕਰਨ ਦੀ ਰੁਚੀ ਵੀ ਵੇਖਣ ਨੂੰ ਮਿਲਦੀ ਹੈ। ਵਿਆਖਿਆਤਮਕ ਖੋਜ ਵਿਚ ਜੋ ਬਹੁਤਾ ਅਨਾਚਾਰ ਵਾਪਰਿਆ ਹੈ ਉਹ ਖੋਜ ਦੇ ਉਪਾਧੀ-ਸਾਪੇਖ ਹੋਣ ਵਿਚੋਂ ਆਪਣਾ ਵਜੂਦ ਅਖ਼ਤਿਆਰ ਕਰਦਾ ਪ੍ਰਤੀਤ ਹੁੰਦਾ ਹੈ।

ਵਿਆਖਿਆਤਮਕ ਖੋਜ ਵਿਚ ਪਹਿਲੀ ਅਤੇ ਵੱਡੀ ਸਮੱਸਿਆ ਸਾਹਿਤ ਤੱਥ ਦੇ ਮੁਲਾਂਕਣ ਦੀ ਹੁੰਦੀ ਹੈ ਅਤੇ ਇਹਦੇ ਲਈ ਸਾਹਿਤ ਸਿਧਾਂਤ ਜਾਂ ਸਮੀਖਿਆ-ਦ੍ਰਿਸ਼ਟੀ ਇਕ ਮਦਦਗਾਰ ਸ਼ਕਤੀ ਦੀ ਭੂਮਿਕਾ ਨਿਭਾਉਂਦੀ ਹੈ। ਸਾਹਿਤ ਸਿੱਧਾਂਤ ਅਤੇ ਸਾਹਿਤ ਇਤਿਹਾਸ ਦੀ ਮੂਲ ਜਿੱਥੇ ਰਚਨਾ ਦੇ ਅੰਤ੍ਰੀਵ ਪ੍ਰਬੰਧ ਨੂੰ ਸਮਝਣ ਅਤੇ ਖੋਲ੍ਹਣ ਵਿਚ ਸਹਾਇਕ ਸਾਬਤ ਹੁੰਦੇ ਹਨ ਉੱਥੇ ਬਾਹਰੀ ਇਤਿਹਾਸ ਦੀ ਵਾਸਤਵਿਕ ਪ੍ਰਸਤੁਤ ਸੱਚ ਦੇ ਸਮਾਜਿਕ-ਇਤਿਹਾਸਕ ਰੋਲ ਨੂੰ ਵੀ ਨਿਸ਼ਚਿਤ ਕਰਦੀ ਹੈ ਅਤੇ ਰਚਨਾ ਦੇ ਅਰਥਾਂ ਨੂੰ ਗਹਿਰਾਈ ਅਤੇ ਸਾਹਿਤਕ ਪਰਿਪੇਖ ਵੀ ਪ੍ਰਦਾਨ ਕਰਦੀ ਹੈ। ਪੰਜਾਬੀ ਸਾਹਿਤ ਖੋਜ ਦੇ ਖੇਤਰ ਵਿਚ ਉਪਰੋਕਤ ਖੇਤਰਾਂ ਅਰਥਾਤ ਸਾਹਿਤ ਪ੍ਰਬੰਧ ਅਤੇ ਸਮਾਜਕ ਪਰਿਪੇਖ ਆਪਸ ਵਿਚ ਪੂਰਨ ਰਿਸ਼ਤੇ ਵਿਚ ਕਿਧਰੇ ਵੀ ਬਣੇ ਹੋਏ ਨਜ਼ਰੀਂ ਨਹੀਂ ਪੈਂਦੇ। ਇਹ ਸਮੱਸਿਆ ਤਾਂ ਬੜੀ ਦੇਰ ਦੀ ਹੈ। ਪੰਜਾਬੀ ਸਾਹਿਤ ਖੋਜ ਵਿਚ ਬਹੁਤਾ ਕਾਰਜ ਸਮੀਖਿਆ-ਦ੍ਰਿਸ਼ਟੀ ਦੀ ਪਛਾਣ ਤੋਂ ਵਗੈਰ ਹੀ ਚਲਦਾ ਰਿਹਾ ਹੈ। ਪੰਜਾਬੀ ਸਾਹਿਤ ਖੋਜ ਨੂੰ ਕਿਸੇ ਸਮੀਖਿਆ-ਦ੍ਰਿਸ਼ਟੀ ਦੀ ਜ਼ਰੂਰਤ ਦਾ ਆਭਾਸ ਚੋਖਾ ਪੱਛੜ ਕੇ ਹੋਇਆ ਹੈ। ਪਹਿਲਾ ਪਹਿਲ ਇਸ ਨੇ ਆਪ ਹੁੱਦਰੀਆਂ ਤਰਜੀਹਾਂ ਦਾ ਤਿਆਗ ਕਰਕੇ (ਪੂਰਨ ਭਾਂਤ ਤਿਆਗ ਅਜੇ ਵੀ ਨਹੀਂ ਕੀਤਾ) ਭਾਰਤੀ ਕਾਵਿ ਸ਼ਾਸਤ੍ਰ ਦੇ ਕੁਝ ਨੇਮ ਜਿਵੇਂ ਛੰਦ, ਅਲੰਕਾਰ, ਬਿੰਬ, ਧੁਨੀ ਰਸ ਆਦਿ ਵਿਚੋਂ ਕੁਝ ਸੂਤਰ ਗ੍ਰਹਿਣ ਕੀਤੇ। ਸਾਹਿਤ ਤੱਥ ਦੀ ਪਛਾਣ ਦੀ ਸਮੱਸਿਆ ਤਾਂ ਵੀ ਹੱਲ ਨਾ ਹੋਈ ਕਿਉਂਕਿ ਭਾਰਤੀ ਸਾਹਿਤ ਸ਼ਾਸਤ੍ਰ ਤੋਂ ਕੁਝ ਨੇਮਾਂ ਨੂੰ ਗ੍ਰਹਿਣ ਕਰਕੇ ਉਨ੍ਹਾਂ ਨੂੰ ਜਿਉਂ ਦਾ ਤਿਉਂ ਜਾਂ ਭਿੰਨ ਭਿੰਨ ਸਾਹਿਤ ਰਚਨਾਵਾਂ ਉੱਪਰ ਆਰੋਪਿਤ ਕੀਤਾ ਜਾਣ ਲੱਗਾ। ਇਹ ਸਮੀਖਿਆ-ਦ੍ਰਿਸ਼ਟੀ ਸਾਹਿਤ ਰਚਨਾਵਾਂ ਦੀ ਪਛਾਣ ਦਾ ਭਰਮ-ਭੁਲੇਖਾ ਤਾਂ ਨਿਰਸੰਦੇਹ ਸਿਰਜ ਲੈਂਦੀ ਹੈ ਪਰ ਸਾਹਿਤ ਰਚਨਾਵਾਂ ਦੀ ਸਮੁੱਚਤਾ ਅਤੇ ਸਾਹਿਤਕਤਾ ਇਹਦੇ ਹੱਥ-ਪੱਲੇ ਨਹੀਂ ਆਈ। ਵਿਭਿੰਨ ਯੂਨੀਵਰਸਿਟੀਆਂ ਵੱਲੋਂ ਵੱਖ ਵੱਖ ਵਿਸ਼ਿਆਂ ਉੱਪਰ ਖੋਜ-ਪ੍ਰਬੰਧਾਂ ਵਿਚੋਂ ਬਹੁਤੇ ਇਸੇ ਵਿਧੀ ਦਾ ਅਨੁਸਰਣ ਕਰਦੇ ਪ੍ਰਤੀਤ ਹੁੰਦੇ ਹਨ।

ਸਾਹਿਤ ਤੱਥ ਦੇ ਪਰੀਖਣ ਲਈ ਕੁਝ ਹਰ ਵਿਧੀਆਂ ਵੀ ਨਜ਼ਰੀਂ ਪੈਂਦੀਆਂ ਹਨ ਜਿਹੜੀਆਂ ਸਾਹਿਤ ਤੱਥ ਦੇ ਅੰਦਰਲੇ ਦੀ ਪਛਾਣ ਦੀ ਬਜਾਏ ਘੜੇ-ਘੜਾਏ ਵਿਚਾਰ-ਮਾਡਲਾਂ ਦੇ ਆਰੋਪਣ ਵੱਲ ਰੁਚਿਤ ਹਨ। ਵਿਚਾਰ-ਮਾਡਲ ਦੇ ਆਰੋਪਣ ਦੇ ਨਾਲ ਨਾਲ ਵਿਧੀ-ਮਾਡਲ ਦੇ ਆਰੋਪਣ ਦਾ ਕਾਰਜ ਵੀ ਬਰੋਬਰਾਬਰ ਚਲਦਾ ਆ ਰਿਹਾ ਹੈ। ਜਿਥੇ ਵਿਚਾਰ-ਮਾਡਲ ਚਾਹੇ ਉਹ ਧਰਮ ਦਰਸ਼ਨ, ਇਤਿਹਾਸ, ਰਾਜਨੀਤੀ ਆਦਿ ਵਿਚੋਂ ਕਿਸੇ ਵੀ ਖੇਤਰ ਨਾਲ ਸੰਬੰਧਿਤ ਹੋਣ, ਦੇ ਆਧਾਰ ਉੱਪਰ ਸਾਹਿਤ ਤੱਥ ਦਾ ਮੁੱਲਾਂਕਣ ਕਰਨ ਵਾਲੇ ਆਪਣੀ ਵਿਚਾਰਧਾਰਾ ਨੂੰ ਸਾਹਿਤ ਰਚਨਾਵਾਂ ਉੱਪਰ ਠੋਸ ਕੇ ਆਪਣੀ ਬੌਧਿਕਤਾ ਦੇ ਕ੍ਰਿਸ਼ਮੇ ਵਿਖਾਉਂਦੇ ਨਜ਼ਰੀਂ ਪੈਂਦੇ ਹਨ ਉੱਥੇ ਵਿਧੀ ਵਿਧਾਨ ਦੇ ਆਧਾਰ ਉੱਪਰ ਸਾਹਿਤ ਤੱਥ ਦਾ ਵਿਸ਼ਲੇਸ਼ਣ ਕਰਨ ਵਾਲੇ ਵਿਸ਼ੇਸ਼ ਵਿਧੀਆਂ ਦੀ ਵਰਤੋਂ ਇਕ ਫੈਸ਼ਨ ਵਜੋਂ ਕਰਦੇ ਹੋਏ ਵੀ ਵੇਖੇ ਜਾ ਸਕਦੇ ਹਨ।

ਲਗਭਗ ਵੀਹਵੀਂ ਸਦੀ ਦੇ ਅਠਵੇਂ ਦਹਾਕੇ ਤੋਂ ਪੰਜਾਬੀ ਸਾਹਿਤ ਖੋਜੀਆਂ ਅਤੇ ਖੋਜ ਨਿਰਦੇਸ਼ਕਾਂ ਨੇ ਖੋਜ-ਵਿਧੀ ਦੀ ਜ਼ਰੂਰਤ ਨੂੰ ਪੂਰੀ ਸ਼ਿੱਦਤ ਨਾਲ ਮਹਿਸੂਸਿਆ ਵੀ ਹੈ ਅਤੇ ਇਹਦੀ ਅਣਹੋਂਦ ਸੰਬੰਧੀ ਤੌਖਲਾ ਵੀ ਪ੍ਰਗਟ ਕੀਤਾ ਹੈ। ਇਹਦੇ ਵਿਚੋਂ ਪੰਜਾਬੀ ਸਾਹਿਤ ਖੋਜ ਦਾ ਵੱਡਾ ਦੁਖਾਂਤ ਇਹ ਉਤਪੰਨ ਹੋਇਆ ਹੈ ਕਿ ਜਿੱਥੇ ਪਹਿਲਾਂ ਤਾਂ ਖੋਜ-ਕਾਰਜ ਲਈ ਕਿਸੇ ਪ੍ਰਕਾਰ ਦੀ ਖੋਜ-ਵਿਧੀ ਨੂੰ ਅਨਿਵਾਰੀ ਨਹੀਂ ਸੀ ਸਮਝਿਆ ਜਾਂਦਾ ਉੱਥੇ ਹੁਣ ਜਦੋਂ ਖੋਜ ਵਿਧੀ ਦੀ ਰੱਤਾ ਮਾਸਾ ਸਮਝ ਆਈ ਹੈ ਤਾਂ ਇਸੇ ਨੂੰ ਹੀ ਖੋਜ-ਕਾਰਜ ਦੀ ਪ੍ਰਮਾਣਿਕਤਾ ਦਾ ਆਦਿ ਤੇ ਅੰਤ ਬਿੰਦੂ ਸਮਝਿਆ ਜਾਣ ਲੱਗਾ ਹੈ। ਜਿੱਥੇ ਖੋਜ-ਵਿਦਿਆਰਥੀ ਨਿਸ਼ਚਿਤ ਵਿਧੀ-ਵਿਧਾਨ ਅਨੁਸਾਰ ਫੁਟਨੋਟ ਅਤੇ ਪੁਸਤਕ ਸੂਚੀ ਬਣਾਉਣ ਤੋਂ ਪਿਛੋਂ ਖੋਜ-ਕਾਰਜ ਨੂੰ (ਭਾਵੇਂ ਖੋਜ ਵਾਲੀ ਉਸ ਵਿਚ ਕੋਈ ਗੱਲ ਨਾ ਹੋਵੇ) ਸੰਪੂਰਣ ਹੋਇਆ ਖਿਆਲ ਕਰਦੇ ਹਨ ਉੱਥੇ ਨਿਰਦੇਸ਼ਕ ਅਤੇ ਪਰੀਖਿਅਕ ਵੀ ਫੁਟ ਨੋਟਾਂ, ਪੁਸਤਕ ਸੂਚੀ ਅਤੇ ਅਨੁਕ੍ਰਮਣਿਕਾ ਆਦਿ ਦੀਆਂ ਕੁਝ ਗਲਤੀਆਂ ਲੱਭ/ਦੱਸ ਕੇ ਆਪਣਾ ਫ਼ਰਜ਼ ਮੁਕੰਮਲ ਹੋਇਆ ਸਮਝਦੇ ਹਨ। ਮਾਧਿਅਮ ਨੂੰ ਹੀ ਮਕਸਦ ਮੰਨਣ ਵਾਲੀ ਇਸ ਬਿਰਤੀ ਨੇ ਜਿੱਥੇ ਖੋਜ ਪ੍ਰਬੰਧਾਂ ਵਿਚ ਫੁਟਨੋਟ, ਪੁਸਤਕ ਸੂਚੀ, ਅਨੁਕ੍ਰਮਣਿਕਾ ਆਦਿ ਨੁਕਤਿਆਂ ਪੱਖੋਂ ਪਰਿਪੱਕਤਾ ਲਿਆਂਦੀ ਹੈ ਉੱਥੇ ਨਾਲ ਹੀ ਖੋਜ ਪ੍ਰਬੰਧਾਂ ਲਈ ਗਿਆਨ ਦੇ ਖੇਤਰ ਵਿਚ ਕੁਝ ਨਵਾਂ ਪ੍ਰਸਤੁਤ ਕਰਨ ਦੀ ਗਹਿਰ ਗੰਭੀਰਤਾ ਅਤੇ ਗੁਣੀ ਰਚੀਰਤਾ ਨੂੰ ਅਲੋਪ ਕਰਨ ਵਿਚ ਵੀ ਚੋਖਾ ਯੋਗਦਾਨ ਪਾਇਆ ਹੈ। ਖੋਜੀਆਂ ਨੇ ਈਮਾਨਦਾਰੀ ਦਾ ਪੱਲਾ ਛੱਡ ਕੇ ਆਪਣੀ ਵਿਦਵਤਾ ਦੀ ਚਮਤਕਾਰੀ ਪਰਦਰਸ਼ਨੀ ਲਈ ਅਣ-ਪੜ੍ਹੀਆਂ ਅਤੇ ਅਣਦੇਖੀਆਂ ਪੁਸਤਕਾਂ ਨੂੰ ਪੁਸਤਕ ਸੂਚੀਆਂ ਵਿਚ ਸ਼ਾਮਿਲ ਕਰਕੇ

ਅਤੇ ਫੁਟਨੋਟ ਦੇਣ ਲਈ ਦੁਜੈਲੇ ਸਰੋਤਾਂ ਤੋਂ ਪ੍ਰਾਪਤ ਕੀਤੀ ਸਾਮਗ੍ਰੀ ਨੂੰ ਪੂਰੇ ਅਧਿਕਾਰ ਨਾਲ ਵਰਤ ਕੇ ਖੋਜ ਵਿਧੀ ਸੰਬੰਧੀ ਆਪਣੀ ਤਕਨੀਕੀ ਸੂਝ ਦਾ ਚੋਖਾ ਲਾਭ ਉਠਾਇਆ ਹੈ। ਖੋਜ ਪ੍ਰਬੰਧਾਂ ਪਿੱਛੇ ਲੱਗੀਆਂ ਲੰਮੀਆਂ ਲੰਮੀਆਂ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਦੀਆਂ ਪੁਸਤਕਾਂ ਦੀਆਂ ਸੂਚੀਆਂ ਨੂੰ ਵੇਖੀਏ ਤਾਂ ਇੰਜ ਲੱਗਦਾ ਹੈ ਕਿ ਪੰਜਾਬੀ ਚਿੰਤਨ ਵਿਕਾਸ ਦੀ ਚਰਮ ਸੀਮਾ ਉੱਪਰ ਪਹੁੰਚ ਚੁਕਾ ਹੈ ਪਰ ਜਦੋਂ ਖੇਤਰ ਵਿਚ ਧਿਆਨ ਮਾਰਦੇ ਹਾਂ ਤਾਂ ਐਸਾ ਵਿਅਕਤੀ ਕੋਈ ਵਿਰਲਾ ਹੀ ਨਜ਼ਰੀਂ ਪੈਂਦਾ ਹੈ ਜਿਸ ਨੇ ਪੰਜਾਬੀ ਸਾਹਿਤ ਉੱਪਰ ਖੋਜ ਕਰਕੇ ਪੀ-ਐਚ.ਡੀ. ਦੀ ਉਪਾਧੀ ਹਾਸਿਲ ਕੀਤੀ ਹੋਵੇ। ਇਸ ਦੇ ਅਨੇਕ ਕਾਰਨ ਹੋ ਸਕਦੇ ਹਨ ਪਰ ਵੱਡਾ ਕਾਰਣ ਵਿਦਿਅਕ ਜਾਂ ਅਕਾਦਮਿਕ ਈਮਾਨਦਾਰੀ ਦੀ ਅਣਹੋਂਦ ਹੀ ਪ੍ਰਤੀਤ ਹੁੰਦਾ ਹੈ। ਫਲ ਸਰੂਪ ਪੰਜਾਬੀ ਖੋਜ ਖੜੋਤ ਦੀ ਅਵਸਥਾ ਵਿਚ ਹੈ ਅਤੇ ਇਸ ਨੂੰ ਅਜੇਹੇ ਜਮੂਦ ਵਿਚ ਫਸਾਉਣ ਵਿਚ ਉਨ੍ਹਾਂ ਲੋਕਾਂ ਦਾ ਯੋਗਦਾਨ ਵਧੇਰੇ ਹੈ ਜਿਹੜੇ ਖੋਜ ਨੂੰ ਉਪਾਧੀ ਪ੍ਰਾਪਤੀ, ਅਹੁਦਾ ਪ੍ਰਾਪਤੀ ਅਤੇ ਚੋਧਰ ਪ੍ਰਾਪਤੀ ਦਾ ਸਾਧਨ ਮਾਤਰ ਹੀ ਸਮਝਦੇ ਹਨ ਅਤੇ ਖੋਜ ਵਿਧੀ ਨੂੰ ਉਸ ਦੇ ਉਚਿਤ ਪ੍ਰਸੰਗ ਵਿਚ ਗ੍ਰਹਿਣ ਨਹੀਂ ਕਰਦੇ।

ਇੱਥੇ ਖੋਜ ਵਿਧੀ ਸਬੰਧੀ ਵੀ ਕੁਝ ਵਿਚਾਰ-ਚਰਚਾ ਬਣਦੀ ਹੈ। ਪ੍ਰਚਲਿਤ ਅਰਥਾਂ ਵਿਚ ਖੋਜ ਵਿਧੀ ਨੂੰ ਵਿਸ਼ੇ-ਸੂਚੀ, ਭੂਮਿਕਾ, ਫੁਟਨੋਟਾਂ, ਪੁਸਤਕ ਸੂਚੀ ਅਤੇ ਅਨੁਕ੍ਰਮਣਿਕਾ ਆਦਿ ਬਾਹਰੀ ਪੱਧਰ ਉੱਪਰ ਖੋਜ-ਕਾਰਜ ਲਈ ਸਹਾਇਕ ਜਾਣਕਾਰੀ ਤਕ ਹੀ ਸੀਮਿਤ ਕਰ ਦਿੱਤਾ ਜਾਂਦਾ ਹੈ। ਪਰ, ਖੋਜ ਵਿਧੀ ਉਹ ਸਮੁੱਚੀ ਕ੍ਰਿਆ ਵਿਧੀ ਹੈ ਜਿਸ ਅਨੁਸਾਰ ਅਧਿਐਨ-ਵਸਤੂ ਦੀ ਲੱਭਤ, ਪਛਾਣ, ਅੰਗ ਨਿਖੇੜ ਅਤੇ ਵਿਸ਼ਲੇਸ਼ਣ-ਮੁੱਲਾਂਕਣ ਕਰਕੇ ਉਸਨੂੰ ਕਿਸੇ ਵਿਵਸਥਿਤ ਪ੍ਰਬੰਧ ਵਿਚ ਢਾਲਿਆ ਜਾ ਸਕੇ। ਇੰਜ ਖੋਜ ਵਿਧੀ ਸਹਿਜ ਰੂਪ ਬਾਹਰੀ ਵੇਰਵਿਆਂ ਤਕ ਹੀ ਸੀਮਿਤ ਨਹੀਂ ਸਗੋਂ ਇਸਦਾ ਸੰਬੰਧ ਅਧਿਐਨ-ਵਸਤੂ (object) ਅਤੇ ਅਧਿਐਨ-ਵਿਸ਼ੈ (subject) ਦੇ ਦਵੰਦਾਤਮਕ ਸੰਬੰਧਾਂ ਨੂੰ ਕਿਸੇ ਐਸੇ ਪ੍ਰਬੰਧ ਵਿਚ ਢਾਲਣ ਨਾਲ ਜਾ ਜੁੜਦਾ ਹੈ ਜਿਸ ਨਾਲ ਪ੍ਰਾਪਤ ਗਿਆਨ ਵਿਚ ਵਾਧਾ ਵੀ ਹੋਵੇ ਅਤੇ ਉਸ ਕਾਰਜ ਨੂੰ ਅੱਗੇ ਤੋਰਨ ਵਿਚ ਸਹਾਇਤਾ ਵੀ ਮਿਲੇ।

ਖੋਜ ਵਿਧੀ ਦੇ ਉਪਰੋਕਤ ਪਰਿਪੇਖ ਵਿਚ ਫੁਟਨੋਟ, ਪੁਸਤਕ ਸੂਚੀ, ਅਨੁਕ੍ਰਮਣਿਕਾ ਆਦਿ ਨਾਲ ਸੰਬੰਧਿਤ ਵੇਰਵੇ ਵੀ ਮਹੱਤਵਪੂਰਣ ਹਨ, ਸ਼ਰਤ ਇਹ ਹੈ ਕਿ ਇਨ੍ਹਾਂ ਦੀ ਉਚਿਤ ਵਰਤੋਂ ਕੀਤੀ ਜਾਵੇ। ਅਣਲੋੜੀਂਦੀਆਂ ਟੂਕਾਂ ਅਤੇ ਗੈਰ ਜ਼ਰੂਰੀ ਪੁਸਤਕਾਂ ਦਾ ਵੇਰਵਾ ਦੇ ਕੇ ਆਪਣਾ ਗਿਆਨ ਦਾ ਪ੍ਰਚੰਡ ਪ੍ਰਭਾਵ ਤਾਂ ਕਿਸੇ ਅਗਿਆਨੀ ਉੱਪਰ ਪਾਇਆ ਜਾ ਸਕਦਾ ਹੈ ਪਰ ਖੋਜ ਦੇ ਅਸਲੀ ਮੁਹਾਂਦਰੇ ਨੂੰ ਉਘਾੜਿਆ

ਨਹੀਂ ਜਾ ਸਕਦਾ । ਉਚਿਤ ਪ੍ਰਸੰਗ ਵਿਚ ਤਕਨੀਕੀ ਗਿਆਨ ਦੀ ਵਰਤੋਂ ਦੇ ਦੋ ਲਾਭ ਮਹੱਤਵਸ਼ਾਲੀ ਹਨ :

(ੳ) ਇਨ੍ਹਾਂ ਵੇਰਵਿਆਂ ਦੀ ਸੂਝ ਦੇ ਸਹਾਰੇ ਸਾਮਗ੍ਰੀ ਨੂੰ ਇਕਤ੍ਰ ਕਰਕੇ ਉਸਨੂੰ ਵਿਉਂਤ ਬੱਧ ਢੰਗ ਨਾਲ ਪ੍ਰਸਤੁਤ ਕੀਤਾ ਜਾ ਸਕਦਾ ਹੈ ।

(ਅ) ਪਿਛੋਂ ਉਸੇ ਖੇਤਰ ਵਿਚ ਖੋਜ ਕਰਨ ਵਾਲਿਆਂ ਨੂੰ ਸਹੂਲਤ ਰਹਿੰਦੀ ਹੈ ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਸਾਮਗ੍ਰੀ ਨੂੰ ਇਕਤ੍ਰ ਕਰਨਾ ਜਾਂ ਇਕਤ੍ਰਿਤ ਸਾਮਗ੍ਰੀ ਦੇ ਵਿਸ਼ਲੇਸ਼ਣ ਲਈ ਵਿਚਾਰਾਂ, ਸਿੱਧਾਤਾਂ ਦੀ ਤਲਾਸ਼ ਕਰਨੀ ਅਤੇ ਵਿਧੀ ਵਿਚਾਲੇ ਇਕ ਦ੍ਵੰਦਾਤਮਿਕ ਰਿਸ਼ਤਾ ਸਥਾਪਿਤ ਕਰਨਾ ਕੋਈ ਸਹਿਲ ਕਾਰਜ ਨਹੀਂ । ਪਹਿਲਾਂ ਇਸ ਸਮੁੱਚੀ ਪ੍ਰਕ੍ਰਿਆ ਨੂੰ ਸਮਝਣ ਅਤੇ ਫਿਰ ਇਸ ਨੂੰ ਵਿਹਾਰ ਵਿਚ ਅਪਣਾਉਣ ਦੀ ਆਵੱਸ਼ਕਤਾ ਹੈ । ਪੰਜਾਬੀ ਵਿਚ ਮੁੱਢਲਾ ਖੋਜ ਕਾਰਜ ਇਸ ਪਛਾਣ ਤੋਂ ਬਿਨਾਂ ਹੀ ਹੋਇਆ ਹੈ । ਕੁਝ ਕੁ ਨੇ ਸਾਮਗ੍ਰੀ ਦੀ ਭਰਪੂਰ ਪੇਸ਼ਕਾਰੀ ਨੂੰ ਅਤੇ ਕੁਝ ਨੇ ਨਵੇਂ ਵਿਧੀ-ਵਿਧਾਨ ਦੀ ਪਰਦਰਸ਼ਨੀ ਨੂੰ ਖੋਜ ਦੇ ਵਿਕਲਪ ਵਜੋਂ ਗ੍ਰਹਿਣ ਕੀਤਾ ਹੈ ।

ਧਿਆਨਯੋਗ ਗੱਲ ਇਹ ਹੈ ਕਿ ਖੋਜ ਕਾਰਜ ਇਕੋ ਵੇਲੇ ਸਿਆਣਪ ਅਤੇ ਮਿਹਨਤ ਦੀ ਮੰਗ ਕਰਦਾ ਹੈ । ਸਮਰਥਾ ਦੇ ਖੋਖਲੇਪਨ, ਜਾਣਕਾਰੀ ਦੇ ਅਧੂਰੇਪਨ ਅਤੇ ਪ੍ਰਮਾਣਕ ਗਿਆਨ ਤੇ ਕ੍ਰਿਆ ਵਿਧੀ ਦੀ ਅਣਹੋਂਦ ਸਦਕਾ ਪੰਜਾਬੀ ਖੋਜ ਦੇ ਖੇਤਰ ਵਿਚ ਫੈਲੇ ਅਨਾਚਾਰ ਦੀ ਵਜ੍ਹਾ ਕਰਕੇ ਉਪਾਧੀ ਅਤੇ ਅਹੁਦਾ ਤਾਂ ਪ੍ਰਾਪਤ ਕੀਤਾ ਜਾ ਸਕਦਾ ਹੈ ਪਰ ਖੋਜ ਨਾਲ ਜੁੜੇ ਅਰਥਾਂ ਨੂੰ ਸਾਕਾਰ ਨਹੀਂ ਕੀਤਾ ਜਾ ਸਕਦਾ ।

# ਸਾਹਿਤ-ਇਤਿਹਾਸ ਅਤੇ ਇਤਿਹਾਸਕ ਖੋਜ-ਵਿਧੀ

—ਡਾ: ਅਜਮੇਰ ਸਿੰਘ

ਸਾਹਿਤ-ਇਤਿਹਾਸ ਦੀ ਤਿਆਰੀ, ਸੰਪੂਰਨਤਾ ਤੇ ਪ੍ਰਮਾਣਿਕਤਾ ਵਿਚ ਇਤਿਹਾਸਿਕ ਖੋਜ ਵਿਧੀ ਦੇ ਯੋਗਦਾਨ ਦੀ ਚਰਚਾ ਕਰਨ ਲਗਿਆਂ ਸਾਹਿਤ-ਇਤਿਹਾਸ ਤੇ ਇਤਿਹਾਸਿਕ ਖੋਜ-ਵਿਧੀ ਦੇ ਸੰਕਲਪਾਂ ਦੀ ਸਮਝ ਉਚਿਤ ਹੈ। ਇਸ ਗੰਭੀਰ ਤੱਥ ਨੂੰ ਵੀ ਦ੍ਰਿਸ਼ਟੀਗੋਚਰ ਰਖਣਾ ਚਾਹੀਦਾ ਹੈ ਕਿ ਸਭਿਆਚਾਰ ਤੇ ਸਾਹਿਤ ਦੇ ਖੇਤਰ ਵਿਚ ਹੋਈ ਖੋਜ ਦੇ ਸਿਧਾਂਤਿਕ ਸਿੱਟੇ ਦੂਜੇ ਦੇਸ਼ਾਂ ਦੇ ਸਭਿਆਚਾਰ ਤੇ ਸਾਹਿਤ ਉਤੇ ਇੰਨ ਬਿੰਨ ਲਾਗੂ ਨਹੀਂ ਹੁੰਦੇ ਜਿਵੇਂ ਪ੍ਰਾਕ੍ਰਿਤਕ ਵਿਗਿਆਨਾਂ (Natural Sciences), ਜਿਵੇਂ ਭੌਤਿਕ ਵਿਗਿਆਨ, ਰਸਾਇਣਕ ਵਿਗਿਆਨ ਆਦਿ, ਦੇ ਖੇਤਰਾਂ ਵਿਚ ਹੋਈ ਖੋਜ ਦੀਆਂ ਵਿਧੀਆਂ ਤੇ ਸਿੱਟੇ ਇੰਨ ਬਿੰਨ ਉਹੀ ਤੇ ਵਿਸ਼ਵਵਿਆਪੀ ਹੁੰਦੇ ਹਨ। ਪ੍ਰਾਕ੍ਰਿਤਕ ਵਿਗਿਆਨ ਦੀ ਖੋਜ ਸਮੱਗਰੀ ਦੇ ਤੱਤ ਮੂਲਰੂਪ ਵਿਚ ਇਕੋ ਜਿਹੇ ਹੋਏ ਹੁੰਦੇ ਹਨ ਪਰ ਸਭਿਆਚਾਰ ਤੇ ਸਾਹਿਤਿਕ ਖੇਤਰ ਵਿਚ ਬੁਨਿਆਦੀ ਖੋਜ ਸਮੱਗਰੀ ਤੇ ਸਮਾਜਿਕ ਹਾਲਤਾਂ ਵਿਚ ਫਰਕ ਪੈ ਜਾਂਦਾ ਹੈ। ਸਭਿਆਚਾਰ ਖੇਤਰ ਵਿਚ ਇਕ ਮਨੁੱਖ ਦੀ ਸੋਚ ਤੇ ਫਿਤਰਤ ਦੂਜੇ ਨਾਲੋਂ ਥੋੜਾ ਬਹੁਤ ਜ਼ਰੂਰ ਬਦਲ ਜਾਂਦੀ ਹੈ। ਭੂਗੋਲਿਕ, ਰਾਜਨੀਤਿਕ ਤੇ ਸਮਾਜਿਕ ਕਾਰਨਾਂ ਕਰਕੇ ਇਕ ਵਿਸ਼ੇਸ਼ ਖਿੱਤੇ ਦੇ ਲੋਕਾਂ ਦੀ ਸਮਝ ਤੇ ਕਦਰਾਂ ਕੀਮਤਾਂ ਵਿਚ ਦੂਜੇ ਦੇਸ਼ ਦੇ ਲੋਕਾਂ ਨਾਲੋਂ ਫਰਕ ਪੈ ਹੀ ਜਾਂਦਾ ਹੈ। ਇਥੋਂ ਤੱਕ ਵੱਖ ਵੱਖ ਕੌਮਾਂ ਵਿਚ ਇਤਿਹਾਸ ਦਾ ਸੰਕਲਪ ਵੀ ਵੱਖਰਾ ਹੈ। ਜਿਵੇਂ ਭਾਰਤੀ ਦਰਸ਼ਨ ਪਰੰਪਰਾ ਵਿਚ ਇਤਿਹਾਸ ਦਾ ਸੰਕਲਪ ਪੱਛਮੀ ਦੇਸ਼ਾਂ ਤੇ ਸਾਮੀ ਧਰਮਾਂ ਤੋਂ ਵੱਖਰਾ ਹੈ। ਇਥੇ ਕਾਲ ਦੀ ਵੰਡ ਚਹੁੰ ਜੁਗਾਂ ਵਿਚ ਕੀਤੀ ਗਈ ਹੈ। ਪ੍ਰਾਣੀ ਦੇ ਪੁਨਰ ਜਨਮ ਦੇ ਸਿਧਾਂਤ ਕਰ ਕੇ ਇਥੇ ਇਤਿਹਾਸ ਤੇ ਮਿਥਿਹਾਸ ਵਚਿੱਤਰ ਇਕਰੂਪਤਾ ਵਿਚ ਘੁਲਮਿਲ ਗਏ ਹਨ। ਇਸ ਦੀ ਸਭ ਤੋਂ ਸੁੰਦਰ ਮਿਸਾਲ 'ਮਹਾਂਭਾਰਤ' ਹੈ ਜੋ ਕਾਵਿ, ਮਿਥਿਹਾਸ ਤੇ ਪੁਰਾਤਨ ਭਾਰਤੀ ਇਤਿਹਾਸ ਦੀ ਸਭ ਤੋਂ ਸੁੰਦਰ ਪੁਸਤਕ ਕਹੀ ਜਾ ਸਕਦੀ ਹੈ। ਵੇਦ ਵਿਆਸ ਨੇ ਖੁਦ 'ਮਹਾਂਭਾਰਤ' ਵਿਚ ਆਪਣੇ ਵਿਸ਼ੇ ਬਾਰੇ ਲਿਖਿਆ ਹੈ, 'ਜਿਵੇਂ ਦਹੀਂ ਵਿਚ ਮੱਖਣ, ਮਨੁੱਖਾਂ ਵਿਚ ਬ੍ਰਾਹਮਣ, ਵੇਦਾਂ ਵਿਚ ਆਰਨਯਕ, ਔਸ਼ਧੀਆਂ ਵਿਚੋਂ ਅੰਮ੍ਰਿਤ, ਜਲਾਸ਼ਯ ਵਿਚ

ਸਮੁੰਦਰ ਅਤੇ ਚੌਪਾਇਆਂ ਵਿਚ ਗਊ ਸ੍ਰੇਸ਼ਟ ਹੈ ਉਸੇ ਪ੍ਰਕਾਰ ਇਤਿਹਾਸ ਵਿਚ ਭਾਰਤ ਸ੍ਰੇਸ਼ਟ ਹੈ। ਇਸ ਆਖਯਾਨ ਦੇ ਸੁਣਨ ਤੋਂ ਪਿਛੋਂ ਹੋਰ ਕਥਾਵਾਂ ਇਸ ਤਰ੍ਹਾਂ ਫਿਕੀਆਂ ਮਲੂਮ ਦੇਣਗੀਆਂ ਜਿਵੇਂ ਕੋਇਲ ਦੀ ਬਾਣੀ ਸੁਣਨ ਪਿਛੋਂ ਕਾਂ ਦੀ ਕਾਂ ਕਾਂ। ਜਿਵੇਂ ਪੰਚਭੂਤ ਤੋਂ ਲੋਕ ਵਿਚ ਤਿੰਨ ਸੰਵਿਧਿਆ ਉਤਪੰਨ ਹੁੰਦੀਆਂ ਹਨ ਉਸ ਤਰ੍ਹਾਂ ਇਸ ਇਤਿਹਾਸ ਨੂੰ ਸੁਣਨ ਤੋਂ ਪਿਛੋਂ ਕਵਿ-ਬੁਧੀਆਂ ਉਤਪੰਨ ਹੁੰਦੀਆਂ ਹਨ।" ਇਸ ਤਰ੍ਹਾਂ ਪੁਰਾਣ ਦਾ ਅਰਥ ਪ੍ਰਾਚੀਨ ਪ੍ਰਸੰਗ ਤੇ ਇਤਿਹਾਸ ਵੀ ਹੈ।12 ਇਸ ਲਈ ਭਾਰਤੀ ਚਿਤਬ੍ਰਿਤੀ ਵਿਚ ਇਤਿਹਾਸ ਦੇ ਮਿਥਿਹਾਸੀਕਰਣ ਰੁਚੀ ਪ੍ਰਬਲ ਹੈ। ਇਸ ਲਈ ਪੁਰਾਤਨ ਭਾਰਤੀ ਰਾਜਿਆਂ ਮਹਾਰਾਜਿਆਂ ਦੇ ਰੋਜ਼ਨਾਮੇ ਲਿਖਣ ਦੀ ਪਰੰਪਰਾ ਨਹੀਂ। ਇਥੇ ਪ੍ਰਾਣੀ ਇਕੋ ਹੀ ਜਨਮ ਨਹੀਂ ਸਗੋਂ ਪੁਨਰ ਜਨਮ ਦੇ ਸਿਧਾਂਤ ਅਨੁਸਾਰ ਵਾਰ ਵਾਰ ਜਨਮ ਲੈਂਦਾ ਹੈ। ਇਸ ਲਈ ਪ੍ਰਾਣੀ ਦਾ ਇਤਿਹਾਸ ਸਰੀਰਕ ਮੌਤ ਨਾਲ ਸਮਾਪਤ ਜਾਂ ਸੰਪੂਰਨ ਨਹੀਂ ਹੋ ਜਾਂਦਾ। ਇਸ ਲਈ ਜੇ ਭਾਰਤੀ ਸਾਹਿਤ ਇਤਿਹਾਸ ਲਿਖਣ ਸਮੇਂ ਇਨ੍ਹਾਂ ਤੱਥਾਂ ਨੂੰ ਵਿਚਾਰੇ ਬਿਨਾ, ਅੰਨ੍ਹੇਵਾਹ, ਪਛਮੀ ਖੋਜ-ਵਿਧੀਆਂ-ਲਾਗੂ ਕਰਾਂਗੇ ਤਾਂ ਆਪਣੇ ਸਾਹਿਤ ਨਾਲ ਨਿਆਂ ਨਹੀਂ ਕਰ ਰਹੇ ਹੋਵਾਂਗੇ।

ਸਾਹਿਤ ਇਤਿਹਾਸ ਦਾ ਖੋਜ-ਕਾਰਜ ਬੜਾ ਜਟਿਲ, ਗੰਭੀਰ, ਵਿਸਤ੍ਰਿਤ ਤੇ ਅਮੁਕ ਕਾਰਜ ਹੈ ਜੋ ਇਕ ਵੱਖਰੇ ਕੋਟੀ ਦੀ ਜਗਿਆਸਾ, ਵਿਦਵਤਾ, ਸਾਧਨਾ, ਸਬਰ ਸੰਜਮ ਦੀ ਮੰਗ ਕਰਦਾ ਹੈ। ਖੋਜ ਕਲਾ ਕਲਾ ਵੀ ਹੈ ਤੇ ਵਿਗਿਆਨਿਕ ਵਿਧੀ ਵੀ। ਇਸ ਦੀ ਚਾਲ ਵਿਗਿਆਨਿਕ ਤੇ ਸੁਗੰਧਤਾ ਕਲਾਤਮਿਕ ਹੁੰਦਾ ਹੈ। ਖੋਜ ਦੇ ਸਿੱਟੇ ਪ੍ਰਮਾਣਿਕ ਦਲੀਲਾਂ ਨਾਲ ਤਰਕ ਪੂਰਨ ਰਾਹ ਕੇ ਕਰਨੇ ਹੁੰਦੇ ਹਨ ਪਰ ਇਸ ਦੀ ਵਿਆਖਿਆ ਵਿਚ ਖੋਜੀ ਆਪਣੀ ਪ੍ਰਤਿਭਾ ਦਾ ਕਮਾਲ ਵੀ ਵਿਖਾ ਸਕਦਾ ਹੈ। ਖੋਜੀ ਪੈੜ ਨੂੰ ਫੜ ਕੇ ਪੈਰ ਤਕ ਪਹੁੰਚਦਾ ਹੈ। ਪੈਰ ਨੂੰ ਫੜ ਸਮੁਚੇ ਸਰੀਰ ਨੂੰ ਸਾਖਸ਼ਾਤ ਉਜਾਗਰ ਕਰ ਦਿੰਦਾ ਹੈ। ਖੋਜੀ ਅੰਧੇਰੇ ਵਿਚ ਖੁਰਾ ਨਹੀਂ ਫੜਦਾ ਤੇ ਅੰਧਕਾਰ ਵਿਚ ਲੁਪਤ ਹੋਈਆਂ ਕੀਮਤੀ ਵਸਤੂਆਂ ਨੂੰ ਪ੍ਰਗਟ ਕਰਦਾ ਹੈ। ਜੇ ਖੋਜੀ ਪੈੜ ਦੀ ਪਛਾਣ ਵਿਚ ਹੀ ਟਪਲਾ ਖਾ ਜਾਂਦਾ ਹੈ ਤਾਂ ਉਸ ਦੇ ਨਤੀਜੇ ਹੋਰ ਵੀ ਗਲਤ ਹੋਣਗੇ। ਸਾਹਿਤ-ਖੋਜੀ ਅਤੀਤ ਦੇ ਮਿਥਿਹਾਸਿਕ ਤੇ ਅਥਾਹ ਡੂੰਘੇ ਅੰਨ੍ਹੇ-ਸਮੁੰਦਰ ਵਿਚ ਗੋਤਾਖੋਰ ਵਾਂਗ ਗੋਤੇ ਮਾਰਦਾ ਹੈ ਤਾਂ ਜੋ ਉਸ ਦੇ ਹੱਥ ਕੋਈ ਬਹੁਮੁੱਲਾ ਮੋਤੀ ਲਗ ਸਕੇ। ਉਹ ਗੋਤਾਖੋਰ ਵਾਂਗ ਲਭਦਾ ਹੈ ਅਤੇ ਜੌਹਰੀ ਵਾਂਗ ਪਛਾਣ ਕੇ ਮੁਲ ਪਾਉਂਦਾ ਹੈ। ਖੋਜ ਦੇ ਖੇਤਰ ਵਿਚ ਜਾਨ ਵਰ੍ਹੇ ਮਾਰਨੀ ਪੈਂਦੀ ਹੈ ਤੇ ਪ੍ਰਾਪਤੀ ਕਿਸੇ ਕਰਮਾਂ ਵਾਲੇ ਨੂੰ ਹੁੰਦੀ ਹੈ। ਖੋਜੀ ਮਿਹਨਤ ਦੀਆਂ ਵੈਸਾਖੀਆਂ ਉਤੇ ਤੁਰਦਾ ਹੈ, ਉਹ ਕਲਪਨਾ ਦੇ ਖੰਭਾਂ ਉਤੇ ਉਡਾਰੀਆਂ ਨਹੀਂ ਮਾਰਦਾ।

ਸਾਹਿਤ-ਖੇਤਰ ਵਿਚ ਖੋਜ ਦੀ ਹਰ ਨਵੀਂ ਲਭਤ ਤੇ ਪ੍ਰਾਪਤੀ ਸਮੁੱਚੇ ਸਾਹਿਤ ਇਤਿਹਾਸ ਨੂੰ ਪ੍ਰਭਾਵਿਤ ਜਾਂ ਤਬਦੀਲ ਕਰਦੀ ਹੈ। ਜਿਨ੍ਹਾਂ ਭਾਸ਼ਾਵਾਂ ਦੇ ਪੁਰਾਤਨ ਸਾਹਿਤ ਸੰਬੰਧੀ ਖੋਜ ਅਜੇ ਨਾ ਮੁਕੰਮਲ, ਅਧੂਰੀ ਤੇ ਸਿਲਸਲੇ ਵਾਰ ਵਿਗਿਆਨਿਕ ਢੰਗ ਨਾਲ ਨਹੀਂ ਕੀਤੀ ਗਈ ਉਥੇ ਸਾਹਿਤ ਇਤਿਹਾਸ ਦੇ ਲੇਖਕ ਨੂੰ ਖੋਜੀ ਦੀ ਭੂਮਿਕਾ ਅਵਸ਼ ਨਿਭਾਉਣੀ ਪੈਂਦੀ ਹੈ। ਇਹ ਅਵਸਥਾ ਪੰਜਾਬੀ ਸਾਹਿਤ ਦੇ ਇਤਿਹਾਸ ਦੀ ਹੈ। ਖੋਜੀ ਨੂੰ ਪੁਰਾਤਨ ਸਾਹਿਤ ਸੰਬੰਧੀ ਨਿਰਣਾ ਕਰਨ ਸਮੇਂ ਉਸ ਕਾਲ ਦੀਆਂ ਭਾਸ਼ਾਵਾਂ, ਲਿਪੀਆਂ ਧਾਰਮਿਕ ਤੇ ਦੂਜੇ ਦਰਸ਼ਨਾਂ ਦਾ ਪੂਰਾ ਗਿਆਨ ਹੋਣਾ ਆਵਸ਼ਕ ਹੈ। ਪੰਜਾਬੀ ਸਾਹਿਤ ਇਤਿਹਾਸ ਦੀ ਖੋਜ ਲਈ ਪੰਜਾਬੀ ਭਾਸ਼ਾ ਤੋਂ ਬਿਨਾਂ ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ, ਬ੍ਰਜ, ਫਾਰਸੀ, ਉਰਦੂ, ਅਰਬੀ, ਅੰਗਰੇਜ਼ੀ ਆਦਿ ਭਾਸ਼ਾਵਾਂ ਦਾ ਅਤੇ ਗੁਰਮੁਖੀ ਤੋਂ ਬਿਨਾਂ ਸਾਰਦਾ, ਟਾਕਰੀ, ਲੰਡੇ, ਅਰਬੀ, ਫ਼ਾਰਸੀ, ਰੋਮਨ ਆਦਿ ਲਿੱਪੀਆਂ ਦੀ ਡੂੰਘੀ ਪਛਾਣ ਚਾਹੀਦੀ ਹੈ।

ਖੋਜ ਇਕ ਸਦਪ੍ਰਵਾਹਸ਼ੀਲ ਕਿਰਿਆ ਹੈ ਜਿਸ ਵਿਚ ਕਦੇ ਖੜੋਤ ਨਹੀਂ ਆ ਸਕਦੀ। ਤਦੇ ਹੀ ਇਕ ਸਿਆਣੇ ਨੇ ਆਖਿਆ ਹੈ ਕਿ ਖੋਜ ਦਾ ਆਦਿ ਹੈ ਪਰ ਅੰਤ ਨਹੀਂ। ਖੋਜੀ ਪਹਿਲੇ ਖੋਜ ਵਿਰਸੇ ਦਾ ਮੁਕੰਮਲ ਲਾਭ ਉਠਾਉਂਦਾ ਹੈ ਅਤੇ ਉਸ ਦੀ ਖੋਜ ਦੇ ਸਿੱਟਿਆਂ ਤੋਂ ਉਸ ਦੇ ਬਾਅਦ ਦੇ ਖੋਜੀ ਲਾਭ ਉਠਾਉਂਦੇ ਹਨ। ਇਸ ਤਰ੍ਹਾਂ ਖੋਜ ਕਾਰਜ ਇਕ ਨਿਰੰਤਰ ਵਗਦੀ ਖੋਜ ਧਾਰਾ ਦਾ ਰੂਪ ਧਾਰ ਕੇ ਵਿਗਸਦਾ ਹੈ। ਇਸੇ ਲਈ ਖੋਜ ਇਕ ਸਿਰਜਨਾਤਮਿਕ ਕਾਰਜ ਹੈ ਜੋ ਸਦਾ ਵਿਕਾਸਸ਼ੀਲ ਰਹਿੰਦਾ ਹੈ। ਗੁਰੂ ਨਾਨਕ ਨੇ 'ਖੋਜੀ ਉਪਜੈ ਬਾਦੀ ਬਿਨਸੈ' ਠੀਕ ਹੀ ਕਿਹਾ ਹੈ। ਇਸ ਤੋਂ ਖੋਜ ਦੀ ਸਿਰਜਨਾਤਮਿਕ ਭੂਮਿਕਾ ਭਲੀ ਭਾਂਤ ਪ੍ਰਗਟ ਹੁੰਦੀ ਹੈ।

ਇਤਿਹਾਸ ਦੇ ਸ਼ਾਬਦਿਕ ਅਰਥ ਹਨ 'ਐਸਾ ਹੀ ਸੀ, ਐਸਾ ਹੀ ਹੋਇਆ'। ਕਿਸੇ ਕੌਮ ਦੇ ਸਾਹਿਤ ਦਾ ਇਤਿਹਾਸ ਉਸ ਕੌਮ ਦੇ ਕੌਮੀ ਚਰਿਤਰ ਨਿਰੰਤਰ ਰੂਪਮਾਨ ਹੁੰਦਾ ਫਲਕਾਰਾ ਹੁੰਦਾ ਹੈ ਕਿਉਂਕਿ ਸਾਹਿਤ ਵਿਚ ਸਮਾਜ ਦੀ ਆਤਮਾ ਦੀ ਤਸਵੀਰ ਪ੍ਰਤੀਬਿੰਬਤ ਹੁੰਦੀ ਹੈ। ਇਤਿਹਾਸ ਕੇਵਲ ਰਾਜਿਆਂ ਮਹਾਰਾਜਿਆਂ ਦੀਆਂ ਜੀਵਨ ਘਟਨਾਵਾਂ, ਜੰਗਾਂ ਯੁਧਾਂ ਤੇ ਕਾਮ ਕਲੋਲਾਂ ਦਾ ਤਜ਼ਕਰਾ ਹੀ ਨਹੀਂ ਹੁੰਦਾ ਸਗੋਂ ਇਸ ਵਿਚ ਸਮਾਜ ਦੀ ਆਰਥਿਕ ਤੇ ਸਮਾਜਿਕ ਵਿਵਸਥਾ, ਲੋਕਾਂ ਦੇ ਰਹਿਣ ਸਹਿਣ ਸੰਬੰਧੀ ਵੀ ਰੋਸ਼ਨੀ ਪਾਉਂਦਾ ਹੈ। ਅਜੋਕੇ ਇਤਿਹਾਸਕਾਰਾਂ ਸਾਹਿਤ ਸਰੋਤ ਨੂੰ ਇਤਿਹਾਸ ਦੀ ਜਾਣਕਾਰੀ ਦਾ ਇਕ ਕੀਮਤੀ ਸਰੋਤ ਪ੍ਰਵਾਨ ਕਰ ਲਿਆ ਹੈ ਅਤੇ ਇਤਿਹਾਸ ਲੇਖਣੀ ਵਿਚ ਇਸ ਸਰੋਤ ਦੀ ਵਰਤੋਂ ਕਰਨ ਵਿਚ ਮਾਣ ਮਹਿਸੂਸ ਕਰਦੇ ਹਨ। ਸਾਹਿਤ

ਇਤਿਹਾਸ ਦੇ ਖੋਜੀ ਨੂੰ ਵੀ ਇਸ ਸਿਧਾਂਤ ਤੋਂ ਲਾਭ ਉਠਾ ਕੇ ਇਸ ਪਰਿਪੇਖ ਵਿਚ ਵੇਖਣਾ ਚਾਹੀਦਾ ਹੈ। ਇਸ ਲਈ ਕਿਸੇ ਕਾਲ ਦੇ ਸਾਹਿਤ ਨੂੰ ਸਮਝਣ ਲਈ ਸਮਾਜਿਕ ਇਤਿਹਾਸਿਕ ਪ੍ਰਸੰਗ ਵਿਚ ਰਖ ਕੇ ਵਾਚਣ ਦੀ ਵਿਧੀ ਵਧੇਰੇ ਸਾਰਥਕ ਹੈ। ਇਸ ਵਿਧੀ ਨਾਲ ਸਾਹਿਤ ਦੇ ਖੋਜ ਨੂੰ ਵਿਗਿਆਨਿਕ ਲੀਹਾਂ ਮਿਲਦੀਆਂ ਹਨ। ਖੋਜ ਦੇ ਪੈਰ ਹਵਾ ਵਿਚ ਟਿਕਣ ਦੀ ਥਾਂ ਧਰਤੀ ਉਤੇ ਟਿਕਦੇ ਹਨ।

ਸਮਾਜ ਦੀਆਂ ਸਮਾਜਿਕ ਤੇ ਆਰਥਿਕ ਉਪਜਾਊ ਸ਼ਕਤੀਆਂ ਦੀ ਤਬਦੀਲੀ ਤੇ ਇਨ੍ਹਾਂ ਉੱਤੇ ਕਾਬਜ਼ ਸ਼੍ਰੇਣੀ ਦੇ ਬਦਲ ਨਾਲ ਨਿਜ਼ਾਮ ਵਿਚ ਤਬਦੀਲੀ ਆਉਂਦੀ ਹੈ। ਨਿਜ਼ਾਮ ਵਿਚ ਤਬਦੀਲੀ ਆਉਣ ਨਾਲ ਸਾਹਿਤ ਦੇ ਸਰੂਪ ਤੇ ਸੁਭਾਵ ਵਿਚ ਤਬਦੀਲੀ ਆਉਂਦੀ ਹੈ। ਇਤਿਹਾਸਿਕ ਖੋਜ ਦੀ ਵਿਧੀ ਰਾਹੀਂ ਜਿਥੇ ਅਸੀਂ ਸਾਹਿਤ ਵਿਚੋਂ ਜਮਾਤੀ ਸੰਘਰਸ਼ ਦੇ ਤਾਣੇ ਪੇਟੇ ਨੂੰ ਚੰਗੀ ਤਰ੍ਹਾਂ ਨਿਖਾਰ ਸਕਦੇ ਹਾਂ ਉਥੇ ਕਿਸੇ ਦੁਰਲਭ ਲਭੀ ਸਾਹਿਤ ਰਚਨਾ ਨੂੰ ਉਸ ਦੇ ਸਹੀ ਸਾਹਿਤਿਕ ਤੇ ਸਮਾਜਿਕ ਚੌਖਟੇ ਵਿਚ ਸਹੀ ਸਥਾਨ ਉਤੇ ਸਥਾਪਿਤ ਕਰ ਸਕਦੇ ਹਾਂ। ਨਵੀਆਂ ਲਭੀਆਂ ਹੱਥ ਲਿਖਤ ਸਾਹਿਤ ਰਚਨਾਵਾਂ ਸੰਬੰਧੀ ਨਿਰਣਾ ਕਰਨ ਵਿਚ ਇਹ ਵਿਧੀ ਕਾਫੀ ਸਹਾਇਕ ਸਿਧ ਹੋ ਸਕਦੀ ਹੈ। ਸਾਹਿਤ ਇਤਿਹਾਸ ਦੀ ਸਹੀ ਕਾਲ ਵੰਡ ਕਰਨ ਲਈ ਇਹ ਵਿਧੀ ਪੱਥ ਪ੍ਰਦਰਸ਼ਨ ਕਰਦੀ ਹੈ। ਸਾਹਿਤ ਵਿਚ ਕਾਲ ਵੰਡ ਕਰਨ ਲਈ ਆਧਾਰ ਦਾ ਮੂਲ ਸੂਤਰ ਨਿਜ਼ਾਮ ਵਿਚ ਆਈ ਤਬਦੀਲੀ ਹੋਣਾ ਚਾਹੀਦਾ ਹੈ। ਇਸ ਨਜ਼ਰੀਏ ਤੋਂ ਬਿਨਾਂ ਅਸੀਂ ਕਈ ਗਲਤ ਤੇ ਉਲਾਰ ਸਿੱਟੇ ਕੱਢ ਲਵਾਂਗੇ।

ਕਾਲਕ੍ਰਮਤਾ ਨੂੰ ਸਹੀ ਸੂਤਰ ਵਿਚ ਰਖਣਾ ਕਿਸੇ ਵੀ ਸਾਹਿਤ-ਇਤਿਹਾਸ ਦਾ ਬੁਨਿਆਦੀ ਲੱਛਣ ਹੈ। ਇਤਿਹਾਸਿਕ ਖੋਜ ਵਿਧੀ ਦੀ ਸਹਾਇਤਾ ਨਾਲ ਅਸੀਂ ਸਾਹਿਤਕਾਰ ਦਾ ਧਾਰਾਵਾਂ ਤੇ ਕਾਲਖੰਡ ਵਿਚ ਸਥਾਨ ਮਿਥ ਰਖ ਸਕਦੇ ਹਾਂ। ਸਾਹਿਤ ਇਤਿਹਾਸ ਦੇ ਤਾਣੇ ਪੇਟੇ ਵਿਚ ਲੇਟਵੀਆਂ ਤੇ ਖੜਵੀਆਂ ਦੋ ਲੜੀਆਂ ਹੁੰਦੀਆਂ ਹਨ। ਪਹਿਲੀ ਲੜੀ ਸਾਹਿਤਕਾਰਾਂ ਨੂੰ ਉਸ ਦੇ ਕਾਲ ਖੰਡ ਦੇ ਸਾਹਿਤਕਾਰਾਂ ਦੇ ਸੂਤਰ ਵਿਚ ਬੰਨ੍ਹਦੀ ਹੈ ਅਤੇ ਖੜਵੀਂ ਲੜੀ ਸਮੁੱਚੀਧਾਰਾ ਵਿਚ ਅਤੇ ਉਸਦੇ ਪੂਰਵਲੇ ਤੇ ਪਿਛਲੇਰੇ ਸਾਹਿਤਕਾਰਾਂ ਨਾਲ ਜੋੜਦੀ ਹੈ। ਇਸ ਲਈ ਇਤਿਹਾਸਿਕ ਖੋਜ ਦੀ ਵਿਧੀ ਸਾਹਿਤ ਇਤਿਹਾਸ ਲੇਖਕ ਕੋਲ ਇਕ ਵਿਗਿਆਨਿਕ ਸੰਦ ਹੈ।

ਸਾਹਿਤ ਇਤਿਹਾਸ ਕੇਵਲ ਮਹਾਨ ਲੇਖਕਾਂ ਦੇ ਜੀਵਨ ਤੇ ਰਚਨਾਵਾਂ ਉਤੇ ਹੀ ਰੋਸ਼ਨੀ ਨਹੀਂ ਪਾਉਂਦਾ ਸਗੋਂ ਸਾਹਿਤ ਦੇ ਸਮੁਚੇ ਪ੍ਰਵਾਹ ਨੂੰ ਹੂਬਹੂ ਪ੍ਰਗਟ ਕਰਦਾ ਹੈ। ਇਹ ਸਮੁਚਾ ਪ੍ਰਵਾਹ ਇਕ ਇਕਾਈ ਦੇ ਵਰਗਾ ਹੁੰਦਾ ਹੈ। ਸਾਹਿਤ ਦੇ ਇਸ ਸਮੁਚੇ ਪਵਾਹ ਵਿਚ ਕਈ ਧਾਰਾਵਾਂ ਹੁੰਦੀਆਂ ਹਨ ਅਤੇ ਹਰ ਧਾਰਾ ਵਿਚ ਮਹਾਨ ਤੇ

ਲਘੂ ਸਾਹਿਤਕਾਰਾਂ ਦਾ ਯੋਗਦਾਨ ਹੁੰਦਾ ਹੈ । ਵਾਸਤਵ ਵਿਚ ਕੋਈ ਸਾਹਿਤ ਪਰੰਪਰਾ ਨੂੰ ਸਿਰਜਣ ਵਿਚ ਮਹਾਨ ਸਾਹਿਤਕਾਰਾਂ ਦੇ ਨਾਲ ਨਾਲ ਲਘੂ ਸਾਹਿਤਕਾਰਾਂ ਦਾ ਵੱਡਾ ਹਿੱਸਾ ਹੁੰਦਾ ਹੈ । ਸਾਹਿਤ ਇਤਿਹਾਸ ਦੇ ਲੇਖਕ ਨੂੰ ਇਹ ਤੱਥ ਆਪਣੇ ਧਿਆਨ ਵਿਚ ਰਖਣ ਲਈ ਇਤਿਹਾਸਿਕ ਖੋਜ ਵਿਧੀ ਕਾਫ਼ੀ ਲਾਹੇਵੰਦ ਸਾਬਿਤ ਹੁੰਦੀ ਹੈ । ਭਾਸ਼ਾ ਅਤੇ ਸਾਹਿਤ ਦੇ ਵਿਕਾਸ ਦੇ ਇਤਿਹਾਸਿਕ ਸਰੋਤ ਨੂੰ ਸਮਝਣ ਲਈ ਸਾਹਿਤ ਇਤਿਹਾਸ ਲੇਖਕ ਨੂੰ ਉਹਨਾਂ ਦੇ ਸਾਹਿਤ ਦੀ ਵੀ ਸੰਖੇਪ ਚਰਚਾ ਕਰਨੀ ਚਾਹੀਦੀ ਹੈ ਜਿਨ੍ਹਾਂ ਵਿਚ ਇਸ ਦਾ ਜਨਮ ਹੋਇਆ ਸੀ ਜਿਵੇਂ ਪੰਜਾਬੀ ਦੇ ਸਾਹਿਤ ਇਤਿਹਾਸ ਦੇ ਲੇਖਕ ਨੇ ਭੂਮਿਕਾ ਵਿਚ ਪ੍ਰਾਕ੍ਰਿਤ ਤੇ ਅਪਭ੍ਰੰਸ਼ ਸਾਹਿਤ ਦਾ ਸੰਖੇਪ ਪਰੀਚਾ ਦੇਣਾ ਚਾਹੀਦਾ ਹੈ । ਇਸ ਇਤਿਹਾਸਿਕ ਪਿਛੋਕੜ ਦੇਣ ਨਾਲ ਸਾਹਿਤ ਇਤਿਹਾਸ ਦੀ ਸਾਰਥਕਤਾ ਤੇ ਮੁੱਲ ਵਿਚ ਨਿਸ਼ਚੇ ਹੀ ਵਾਧਾ ਹੋਵੇਗਾ ।

ਸਾਹਿਤ-ਖੋਜ-ਸਮੱਗਰੀ ਦੀ ਪ੍ਰਮਾਣਿਕਤਾ ਨੂੰ ਨਿਸ਼ਚਿਤ ਕਰਨ ਲਈ ਮਤਨ ਦੀ ਅੰਦਰਲੀ ਗਵਾਹੀ ਤੇ ਬਾਹਰਲੀਆਂ ਗਵਾਹੀਆਂ ਦੀ ਤੁਲਨਾਤਮਿਕ ਪੁਣ ਛਾਣ ਕਰ ਕੇ ਸੱਚ ਤੇ ਗਲੇ ਦਾ ਫ਼ਰਕ ਕਢਣਾ ਚਾਹੀਦਾ ਹੈ । ਕਿਸੇ ਹੱਥ ਲਿਖਤ ਦੇ ਕਾਲ ਦਾ ਨਿਸ਼ਚਾ ਉਸ ਦੇ ਪਾਠ ਸਿਧਾਂਤਾਂ, ਸ਼ੈਲੀ, ਅੰਦਰਲੀ ਗਵਾਹੀ, ਹੋਰ ਹੱਥ ਲਿਖਤਾਂ, ਬਾਹਰਲੀਆਂ ਧਾਰਨਾਵਾਂ, ਲਿਖਾਈ ਦੀ ਬਣਾਵਟ, ਕਾਗਜ਼, ਸਿਆਹੀ ਆਦਿ ਦੀ ਵੰਨਗੀ ਆਦਿ ਵੇਖ ਸਮਝ ਕੇ ਪੁਰ ਦਲੀਲ ਰਹਿ ਕੇ ਕਰਨਾ ਹੁੰਦਾ ਹੈ ।

ਜੇਮਜ਼ ਟਾਮਸਨ ਦੇ ਸ਼ਬਦਾਂ ਵਿਚੋਂ ਗੰਭੀਰ ਹਕੀਕਤ ਟੱਪਰਦੀ ਹੈ ਕਿ, 'ਆਦਮੀ ਹੀ ਇਕ ਇਕ ਪ੍ਰਾਣੀ ਹੈ ਜੋ ਆਪਣੇ ਅਤੀਤ ਤੋਂ ਜਾਣੂ ਜਾਂ ਚੇਤਨ ਹੈ ਅਤੇ ਇਸ ਵਿਚ ਗਹਿਰੀ ਦਿਲਚਸਪੀ ਰਖਦਾ ਹੈ,' ਸਾਹਿਤਿਕ ਰਚਨਾਵਾਂ ਤਾਂ ਮਨੁੱਖੀ ਸਭਿਆਚਾਰ ਤੇ ਵਿਰਸੇ ਦਾ ਉਜਵਲ ਅੰਗ ਹੁੰਦੀਆਂ ਹਨ ਜਿਨ੍ਹਾਂ ਦੀ ਮਾਨਵੀ ਲੋੜ ਨੂੰ ਟਪਲਦੀ ਹੈ । ਖੋਜੀ ਅਗਿਆਤ ਹੋਣੇ ਤੇ ਭੁੱਲੇ ਵਿਸਾਰੇ ਮਨੁੱਖੀ ਵਿਰਸੇ ਦੇ ਮੋਤੀਆਂ ਨੂੰ ਲੱਭ ਕੇ ਵਰਤਮਾਨ ਦੀ ਨਜ਼ਰ ਕਰਦਾ ਹੈ । ਖੋਜ ਦੀ ਪ੍ਰਕ੍ਰਿਆ ਗਿਆਤ ਤੋਂ ਅਗਿਆਤ ਵਲ ਅਤੇ ਅਗਿਆਤ ਤੋਂ ਗਿਆਤ ਵਲ ਚੱਕਰ ਕਟਦੀ ਰਹਿੰਦੀ ਹੈ । ਇਤਿਹਾਸਿਕ ਖੋਜ ਦੀ ਵਿਧੀ ਖੋਜੀ ਦੀ ਬਿਰਤੀ ਨੂੰ ਵਿਗਿਆਨਿਕ ਸਾਂਚੇ ਵਿਚ ਢਾਲਦੀ ਹੈ । ਖੋਜੀ ਅਜੋਕੀ ਦ੍ਰਿਸ਼ਟੀ ਰਾਹੀਂ ਅਤੀਤ ਨੂੰ ਵੇਖਦਾ ਹੈ ਅਤੇ ਅਤੀਤ ਦੇ ਤਜਰਬਿਆਂ ਦੇ ਨਿਰਣਿਆਂ ਦੇ ਆਧਾਰ ਉਤੇ ਵਰਤਮਾਨ ਨੂੰ ਸਮਝਦਾ ਹੈ । ਖੋਜ ਅੰਧਕਾਰ ਤੇ ਹਨੇਰੇ ਵਿਚ ਛੁਪੀਆਂ, ਦਬੀਆਂ ਵਸਤਾਂ ਨੂੰ ਪ੍ਰਕਾਸ਼ਮਾਨ ਜਗਤ ਵਿਚ

ਨਹੀਂ ਲਿਆਉਂਦੀ ਸਗੋਂ ਇਸ ਨੂੰ ਸਾਡੇ ਸਾਹਿਤ ਤੇ ਸਭਿਆਚਾਰ ਦਾ ਸੰਜੀਵ ਅੰਗ ਬਣਾਉਂਦੀ ਹੈ । ਉੱਤਮ ਖੋਜੀ ਕਿਸੇ ਸਾਹਿਤ ਰਚਨਾ ਨੂੰ ਲਭਦਾ ਹੀ ਨਹੀਂ ਸਗੋਂ ਉਸ ਦੀ ਵਿਆਖਿਆ ਜਾਂ ਪੁਨਰ ਵਿਆਖਿਆ ਵੀ ਕਰਦਾ ਹੈ ਅਤੇ ਇਸ ਨੂੰ ਸਥਾਪਨ ਕਰਨ ਲਈ ਦਾਰਸ਼ਨਿਕ ਆਧਾਰ ਵੀ ਕਾਇਮ ਕਰਦਾ ਹੈ ।

ਸਾਹਿਤ ਇਤਿਹਾਸ ਭੂਤ ਤੇ ਵਰਤਮਾਨ, ਵਰਤਮਾਨ ਤੇ ਭਵਿਖ ਵਿਚ ਵਿਰੋਧਭਾਸ ਪ੍ਰਗਟ ਨਹੀਂ ਕਰਦਾ ਸਗੋਂ ਇਸ ਦੀ ਇਤਿਹਾਸਿਕ ਇਕਸੁਰਤਾ ਨੂੰ ਰੂਪਮਾਨ ਕਰਦਾ ਹੈ। ਸਾਹਿਤ ਇਤਿਹਾਸ ਨਾ ਭੂਤ ਦੀ ਉਪਾਸਨਾ ਹੈ ਅਤੇ ਨਾ ਹੀ ਵਰਤਮਾਨ ਦਾ ਨਿਰਾਦਰ। ਇਹ ਵਰਤਮਾਨ ਦੇ ਦ੍ਰਿਸ਼ਟੀਕੋਣ ਤੋਂ ਅਤੀਤ ਦੀ ਵਿਆਖਿਆ ਕਰਦਾ ਹੈ ।

ਸਾਹਿਤ ਦੇ ਵਿਸ਼ਲੇਸ਼ਣ ਕਰਨ ਵਾਲੇ ਸਾਹਿਤ ਸਿਧਾਂਤ ਕੇਵਲ ਆਲੋਚਨਾ ਦੇ ਆਧਾਰ ਉੱਤੇ ਹੀ ਨਹੀਂ ਵਿਗਸਦੇ ਸਗੋਂ ਇਤਿਹਾਸਿਕ ਪਰਿਸਥਿਤੀਆਂ ਦਾ ਗਹਿਰਾ ਪ੍ਰਭਾਵ ਪੈਂਦਾ ਹੈ ਕਿਉਂਕਿ "ਰਚਨਾਸ਼ੀਲਤਾ ਦੇ ਪਰਿਵਰਤਨ ਤੇ ਵਿਕਾਸ ਦੇ ਨਾਲ ਨਾਲ ਰਚਨਾ ਤੇ ਆਲੋਚਨਾ ਦੇ ਸਿਧਾਂਤ ਵੀ ਬਦਲਦੇ ਰਹਿੰਦੇ ਹਨ ।[5]

ਇਤਿਹਾਸਿਕ ਖੋਜ ਵਿਧੀ ਮਕਾਨਕੀ ਢੰਗ ਨਾਲ ਲਾਗੂ ਕੀਤੀ ਜਾ ਸਕਦੀ ਹੈ । ਸਾਹਿਤ ਦੇ ਵਿਕਾਸ ਵਿਚ ਕਈ ਸਾਹਿਤਕਾਰ ਆਪਣੀਆਂ ਇਤਿਹਾਸਿਕ ਸਮਾਜਿਕ ਪਰਿਸਥਤੀਆਂ ਤੋਂ ਬਹੁਤ ਹੀ ਉਚੇਰੇ ਹੁੰਦੇ ਹਨ । ਸਾਹਿਤਕਾਰ ਦਾ ਨਿਜੀ ਅਤੇ ਮਨੁਖੀ ਮਨ ਤੇ ਚਿੰਤਕ ਦੀ ਵਿਲਖਣਤਾ ਦੇ ਪੱਖ ਨੂੰ ਵੀ ਅਖੋਂ ਪਰੋਖੇ ਨਹੀਂ ਕਰਨਾ ਚਾਹੀਦਾ ।

ਇਤਿਹਾਸਿਕ ਪਧਤੀ ਸਮਾਜਿਕ ਆਧਾਰ ਉੱਤੇ ਰਚਨਾ ਦਾ ਵਿਸ਼ਲੇਸ਼ਣ ਕਰਦੀ ਹੈ । ਫਿਲਪ ਰਾਹਬ ਨੇ ਇਤਿਹਾਸਿਕ ਪੱਧਤੀ ਦੇ ਨਾਲ ਨਾਲ ਸਿਰਜਣਾਤਮਿਕ ਇਤਿਹਾਸਿਕ ਦ੍ਰਿਸ਼ਟੀ ਦੀ ਚਰਚਾ ਕੀਤੀ ਹੈ ਅਤੇ ਉਸ ਨੇ ਇਨ੍ਹਾਂ ਦੋਵਾਂ ਦ੍ਰਿਸ਼ਟੀਆਂ ਦੇ ਅੰਤਰ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਹੈ ।[6] ਸਿਰਜਣਾਤਮਿਕ ਇਤਿਹਾਸਿਕ ਅੰਤਰ ਦ੍ਰਿਸ਼ਟੀ ਤੇ ਨੀਰਸ ਇਤਿਹਾਸਿਕ ਪਧਤੀ ਵਿਚ ਫਰਕ ਹੈ । ਨੀਰਸ ਇਤਿਹਾਸਿਕ ਪਧਤੀ ਵਿਚ ਮਿਹਨਤ ਕਰਕੇ ਸਰੋਤਾਂ ਦੀ ਖੋਜ ਕੀਤੀ ਜਾਂਦੀ ਹੈ ਤੇ ਤੱਥ ਇਕਠੇ ਕਰਨ ਦੀ ਬਿਰਤੀ ਪ੍ਰਬਲ ਹੁੰਦੀ ਹੈ । ਇਹ ਆਪਣੇ ਸਰਵੋਤਮ ਰੂਪ ਵਿਚ ਉਪਯੋਗੀ ਦਸਤਾਵੇਜ਼ੀਕਰਣ ਹੈ ।" ਸਾਹਿਤ ਇਤਿਹਾਸ ਦੇ ਲੇਖਕ ਨੂੰ ਨੀਰਸ ਇਤਿਹਾਸਿਕ ਪਧਤੀ ਤੇ ਸਿਰਜਣਾਤਮਿਕ ਇਤਿਹਾਸ ਵਿਧੀ ਦਾ ਸੁਮੇਲ ਪੈਦਾ ਕਰਨਾ ਚਾਹੀਦਾ ਹੈ ।

ਸਾਹਿਤ ਤੇ ਸਮਾਜ ਨੂੰ ਨਿਖੇੜ ਕੇ ਵੇਖਣ ਦੀ ਥਾਂ ਜੋੜ ਕੇ ਵੇਖਣ ਦੀ ਲੋੜ ਹੈ । ਸਾਹਿਤ ਤੇ ਸਮਾਜ ਦਾ ਸੰਬੰਧ ਦਵੰਦਾਤਮਿਕ ਹੈ । ਇਹ ਦੋਵੇਂ ਵਿਕਾਸਸ਼ੀਲ ਹਨ,

ਭਾਵੇਂ ਸਾਹਿਤ ਤੇ ਸਮਾਜ ਦੇ ਵਿਕਾਸ ਦਾ ਸੰਬੰਧ ਮਕਾਨਕੀ ਢੰਗ ਨਾਲ ਬੱਧਾ ਹੋਇਆ ਨਹੀਂ ਹੁੰਦਾ। ਇਤਿਹਾਸਿਕ ਪਦਾਰਥਵਾਦ ਦੇ ਸਿਧਾਂਤ ਨੇ ਖੋਜ ਦੀ ਇਸ ਵਿਧੀ ਨੂੰ ਵਿਗਿਆਨਿਕ ਤੇ ਦਾਰਸ਼ਨਿਕ ਆਧਾਰ ਪ੍ਰਦਾਨ ਕੀਤਾ ਹੈ ਜਿਸ ਵਿਚ ਸਾਹਿਤ ਦੀ ਪ੍ਰਕ੍ਰਿਆ ਦੀ ਥਾਂ ਪ੍ਰਯੋਜਨ ਨੂੰ ਮਹੱਤਤਾ ਦਿਤੀ ਜਾਂਦੀ ਹੈ। ਸਾਹਿਤ ਇਤਿਹਾਸ ਮਾਨਵ ਮਨ ਦਾ ਸੱਚਾ ਤੇ ਸੁੱਚਾ ਇਤਿਹਾਸ ਹੈ। ਸਾਹਿਤ ਇਤਿਹਾਸ ਪਾਠਕ ਨੂੰ ਵਿਅਕਤੀ ਸਾਹਿਤਕਾਰ ਜਾਂ ਘਟਨਾ ਤੋਂ ਉਤਾਂਹ ਚੁੱਕ ਕੇ ਸਮਾਜ ਦੇ ਸਮੂਹ ਮਾਨਵ ਦੀ ਅੰਤਰੀਵ ਅੰਤਰ ਆਤਮਾ ਨਾਲ ਜੋੜਦਾ ਹੈ। ਇਸ ਲਈ ਸਾਹਿਤਕ ਰਚਨਾ ਨੂੰ ਸਮਾਜ ਜਾਂ ਸਾਹਿਤ ਧਾਰਾ ਤੋਂ ਵੱਖ ਕਰ ਕੇ ਨਹੀਂ ਸਗੋਂ ਸਮੁਚੀ ਇਕਾਈ ਦੀ ਅੰਗਿਕ ਇਕਾਈ ਦੇ ਰੂਪ ਵਿਚ ਵੇਖਣਾ ਤੇ ਪਰਖਣਾ ਚਾਹੀਦਾ ਹੈ। ਇਤਿਹਾਸਿਕ ਖੋਜ ਦੀ ਵਿਧੀ ਇਸ ਦ੍ਰਿਸ਼ਟੀਕੋਣ ਨੂੰ ਅਪਨਾਉਣ ਵਿਚ ਪੱਥ ਪ੍ਰਦਰਸ਼ਨ ਦਾ ਕੰਮ ਕਰਦੀ ਹੈ।

ਸਾਹਿਤ ਇਤਿਹਾਸ ਦੀ ਸਿਰਜਣਾ ਲਈ ਇਤਿਹਾਸਕ ਖੋਜ ਦੀ ਵਿਧੀ ਉਹ ਹੰਸ ਬਿਰਤੀ ਹੈ ਜੋ ਦੁੱਧ ਨੂੰ ਦੁੱਧ ਤੇ ਪਾਣੀ ਨੂੰ ਪਾਣੀ ਅੱਡ ਅੱਡ ਕਰਨ ਦੇ ਸਮਰਥ ਹੁੰਦੀ ਹੈ।

### ਟਿੱਪਣੀਆਂ ਤੇ ਹਵਾਲੇ


1. ਹਜ਼ਾਰੀ ਪ੍ਰਸਾਦ ਦ੍ਵਿਵੇਦੀ, 'ਮਧਕਾਲੀਨ ਬੋਧ ਦਾ ਸਵਰੂਪ,' ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1970, ਪੰਨਾ 28
2. ਕਾਨ੍ਹ ਸਿੰਘ, ਨ੍ਹਾਭੀ, 'ਗੁਰ ਸ਼ਬਦਰਤਨਾਕਰ ਮਹਾਨ ਕੋਸ਼,' ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960, ਪੰਨਾ 583
3. ਗਣਪਤਿ ਚੰਦ੍ਰ ਗੁਪਤ, 'ਹਿੰਦੀ ਸਾਹਿਤਯ ਕਾ ਵਿਗਿਆਨਿਕ ਇਤਿਹਾਸ, ਚੰਡੀਗੜ੍ਹ, 1965, ਪੰਨਾ 19.
4. ਹਵਾਲਾ

   ਵਿਜਯਪਾਲ ਸਿੰਘ ਹਿੰਦੀ, 'ਅਨੁਸੰਧਾਨ,' 'ਰਾਜ ਪਾਲ ਐਂਡ ਸਨਜ਼, ਕਸ਼ਮੀਰੀ ਗੇਟ, ਦਿੱਲੀ, 1978,
5. ਮੈਨੇਜਰ ਪਾਂਡੇਯ, 'ਸਾਹਿਤਯ ਔਰ ਇਤਿਹਾਸ' ਦ੍ਰਿਸ਼ਟਿ,' 1981, P 83.
6. ਫਿਲਿਪ ਰਾਹਬ, 'ਲਿਟਰੇਚਰ ਐਂਡ ਸਿਕਸਥ ਸੈਂਸ,' ਲੰਡਨ, 1910 ਪੰਨਾ—360.0

# ਖੋਜ ਕਰਤਾ

ਡਾ. ਸਤਿੰਦਰ ਸਿੰਘ, ਰੀਡਰ*

ਅਜੋਕੇ ਵਿਗਿਆਨ ਦੇ ਯੁਗ ਵਿਚ ਖੋਜ ਦਾ ਮਹੱਤਵ ਬਹੁਤ ਵਧਿਆ ਹੈ। ਪੰਜਾਬੀ ਭਾਸ਼ਾ ਤੇ ਸਾਹਿਤ ਵਿਚ ਵੀ ਖੋਜ ਦੀ ਕਿਰਿਆ ਬੜੀ ਤੇਜ਼ੀ ਨਾਲ ਅਗਾਂਹ ਵਧ ਰਹੀ ਹੈ। ਵੱਡੀ ਗਿਣਤੀ ਵਿਚ ਵਿਦਿਆਰਥੀ, ਅਧਿਆਪਕ ਅਤੇ ਖੋਜ ਕਰਤਾ ਇਸ ਕਾਰਜ ਵਲ ਰੁਚਿਤ ਹੁੰਦੇ ਜਾ ਰਹੇ ਹਨ। ਪਾਠਕਾਂ/ਆਲੋਚਕਾਂ ਵਿਚ ਖੋਜ ਕਰਨ ਦੀ ਰੁਚੀ ਬਹੁਤ ਪ੍ਰਬਲ ਹੋਈ ਹੈ। ਐਮ. ਫਿਲ ਦੀ ਕਲਾਸ ਆਰੰਭ ਹੋ ਜਾਣ ਨਾਲ ਅਤੇ ਪੀ. ਐਚ. ਡੀ. ਦੀ ਵਧੇਰੇ ਮੰਗ ਕਾਰਣ ਖੋਜ ਕਰਤਿਆਂ ਦੀ ਗਿਣਤੀ ਵਿਚ ਬਹੁਤ ਵਾਧਾ ਹੋਇਆ ਹੈ ਅਤੇ ਹੁੰਦਾ ਰਿਹਾ ਹੈ।

ਇਸ ਲਈ ਬਹੁਤ ਲਾਜ਼ਮੀ ਹੈ ਕਿ ਖੋਜ ਕਾਰਜ ਤੋਂ ਪਹਿਲਾਂ ਇਸ ਦੇ ਮਹੱਤਵ ਤੇ ਲੱਛਣਾਂ ਬਾਰੇ ਗਿਆਨ ਹਾਸਲ ਕੀਤਾ ਜਾਏ। ਬਹੁਤ ਸਾਰੇ ਖੋਜ ਵਿਦਿਆਰਥੀ ਇਸ ਪੱਖ ਤੋਂ ਅਣਜਾਣ ਹੀ ਵੇਖੇ ਗਏ ਹਨ ਕਿ ਖੋਜ ਕੀ ਹੈ ? ਅਤੇ ਇਸ ਦੀ ਕੀ ਮਹੱਤਤਾ ਹੈ ? ਉਹ ਅਧਿਆਪਕਾਂ ਤੋਂ ਵਿਸ਼ੇ ਦੀ ਇੰਜ ਮੰਗ ਕਰਦੇ ਵੀ ਵੇਖੇ ਗਏ ਹਨ ਜਿਵੇਂ ਇਹ ਕੋਈ ਬਣੀ ਬਣਾਈ ਚੀਜ਼ ਹੁੰਦੀ ਹੋਵੇ। ਖੋਜ-ਕਰਤਾ ਦਾ ਕੰਮ ਇਕ ਵਿਸ਼ੇਸ਼ ਭਾਂਤ ਦੀ ਸਿਖਲਾਈ ਤੇ ਪ੍ਰਵਿਰਤੀ ਵਾਲਾ ਕੰਮ ਹੈ ਅਤੇ ਉਹ ਖੁਦ ਕੁਝ ਵਿਸ਼ੇਸ਼ ਤੇ ਵੱਖਰੇ ਗੁਣਾਂ ਦਾ ਮਾਲਕ ਹੁੰਦਾ ਹੈ। ਇਹ ਗੁਣ ਹੀ ਉਸਨੂੰ ਖੋਜ ਕਾਰਜ ਚਲਾਉਣ ਤੇ ਮੁਕੰਮਲ ਕਰਨ ਵਿਚ ਸਹਾਈ ਬਣਦੇ ਹਨ।

ਸਾਹਿਤਕ ਖੋਜ ਐਮ.ਫਿਲ/ਪੀ.ਐਚ.ਡੀ. ਆਦਿ ਦੇ ਵਿਦਿਆਰਥੀਆਂ ਤੇ ਖੋਜ ਕਰਤਿਆਂ ਦਾ ਹੀ ਖ਼ਾਸ ਅਧਿਕਾਰ ਨਹੀਂ। ਪੰਜਾਬੀ ਖੋਜ ਵਿਚ ਬਹੁਤ ਸਾਰੇ ਵਿਦਵਾਨ ਅਜਿਹੇ ਹਨ ਜੋ ਨਿਜੀ ਰੁਚੀ ਅਧੀਨ ਨਿਜੀ ਉਤਸ਼ਾਹ ਤੇ ਉਦਮ ਦੇ ਬਲਬੂਤੇ ਅਧਿਐਨ ਕਰਦੇ ਰਹੇ ਹਨ। ਉਨ੍ਹਾਂ ਆਪਣੇ ਸ਼ੌਕ ਵਿਚੋਂ ਹੀ ਸਾਰੀ ਸਿਖਿਆ ਹਾਸਲ ਕੀਤੀ ਸੀ ਅਤੇ ਆਪਣੇ ਰੁਝੇਵਿਆਂ ਤੋਂ ਜੋ ਸਮਾਂ ਬਚਦਾ ਸੀ ਇਸ ਪਾਸੇ ਵਲ ਖਰਚ ਕਰਦੇ ਸਨ।

ਖੋਜ ਕਰਤਾ ਦਾ ਇੱਕ ਵੱਡਾ ਗੁਣ ਸ਼ੌਕ ਤੇ ਰੁਚੀ ਹੈ। ਜੇ ਉਹ ਕਿਸੇ ਇਮਤਿਹਾਨ ਲਈ, ਕਿਸੇ ਨੌਕਰੀ ਦੀ ਭਾਲ ਲਈ ਜਾਂ ਰੁਜ਼ਗਾਰ ਮਿਲ ਜਾਣ ਕਰਕੇ ਇਕ ਮਜਬੂਰੀ ਦੀ ਹਾਲਤ ਵਿਚ ਹੀ ਖੋਜ ਕਾਰਜ ਵਿਚ ਰੁਚਿਤ ਹੈ ਤਾਂ ਉਸਦੇ ਇਸ ਕੰਮ ਦਾ ਪੱਧਰ ਕਦੇ ਵੀ ਮਿਆਰੀ ਨਹੀਂ ਹੋ ਸਕਦਾ, ਕਿਉਂਕਿ ਉਸਦੇ ਕੰਮ ਵਿਚ ਇਮਤਿਹਾਨੀ ਲੋੜ ਜਾਂ ਵਕਤ ਦੀ ਮਜਬੂਰੀ ਦਾ ਪਖ ਹੀ ਪ੍ਰਮੁੱਖ ਬਣਿਆ ਰਹਿੰਦਾ ਹੈ। ਉਹ ਕੇਵਲ ਡਿਗਰੀ ਹਾਸਲ ਕਰਨ ਲਈ ਜਾਂ ਇਮਤਿਹਾਨ ਪਾਸ ਕਰਨ ਲਈ ਹੀ ਅਜੇਹਾ ਕਰ ਰਿਹਾ ਹੁੰਦਾ ਹੈ।

ਖੋਜ ਕਰਨ ਦਾ ਕੰਮ ਹਰ ਵਿਅਕਤੀ ਲਈ ਸੰਭਵ ਨਹੀਂ ਹੁੰਦਾ। ਖੋਜ ਕਾਰਜ ਲਈ ਖੋਜ ਕਰਤਾ ਵਿਚ ਕੁਝ ਵਿਸ਼ੇਸ਼ ਗੁਣਾਂ ਦਾ ਹੋਣਾ ਜ਼ਰੂਰੀ ਹੁੰਦਾ ਹੈ ਜਿਨ੍ਹਾਂ ਤੋਂ ਬਗੈਰ ਉਹ ਉੱਤਮ ਖੋਜ ਕਰਤਾ ਨਹੀਂ ਬਣ ਸਕਦਾ।

ਪੰਜਾਬੀ ਖੋਜ ਵਿਚ ਹਾਲਤ ਵਖਰੀ ਤਰ੍ਹਾਂ ਦੀ ਹੈ। ਵਿਗਿਆਨਿਕ ਖੋਜ ਦਾ ਆਰੰਭ ਇਕ ਨਵੀਨ ਘਟਨਾ ਹੈ। ਪਹਿਲਾਂ ਦੀ ਖੋਜ ਜਿਹੜੀ ਵਿਦਵਾਨਾਂ ਨੇ ਕੀਤੀ ਹੈ ਉਹ ਭਾਵੇਂ ਵਿਧੀਮੂਲਕ ਪੱਖਾਂ ਤੋਂ ਅਵੇਸਲੇ ਸਨ ਪਰ ਉਨ੍ਹਾਂ ਕੋਲ ਕਾਰਜ ਪ੍ਰਤਿ ਸੰਜੀਦਗੀ ਤੇ ਨਿਸ਼ਠਾ ਦਾ ਵੱਡਾ ਗੁਣ ਸੀ। ਨਵੇਂ ਖੋਜ ਕਰਤਿਆਂ ਵਿਚ ਉਹ ਸਮਰਪਣ ਤੇ ਨਿਸ਼ਠਾ (dedication and devotion) ਘਟ ਹੀ ਦਿਖਾਈ ਦੇਂਦੀ ਹੈ ਭਾਵੇਂ ਉਹ ਵਿਧੀਮੂਲਕ ਪੱਖਾਂ ਤੋਂ ਏਨੇ ਅਵੇਸਲੇ ਨਹੀਂ।

ਖੋਜ ਕਰਤਾ ਵਿਚ ਕਿਹੜੇ ਗੁਣ ਹੋਣੇ ਚਾਹੀਦੇ ਹਨ? ਇਸ ਪ੍ਰਸ਼ਨ ਦਾ ਉੱਤਰ ਸਰਲ ਨਹੀਂ ਪਰ ਫਿਰ ਵੀ ਖੋਜ ਦੇ ਪ੍ਰਾਪਤ ਸੋਮਿਆਂ ਤੋਂ ਕੁਝ ਵਿਸ਼ੇਸ਼ਤਾਵਾਂ ਨਿਰਧਾਰਿਤ ਕੀਤੀਆਂ ਜਾ ਸਕਦੀਆਂ ਹਨ। ਇਸ ਸੰਬੰਧੀ ਫ੍ਰਾਂਸਿਸ ਬੇਕਨ ਦਾ ਕਥਨ ਵਿਚਾਰਨ ਯੋਗ ਹੈ:

> ਮੈਂ ਖੋਜ ਦੀ ਪ੍ਰਵਿਰਤੀ, ਧੀਰਜ ਨਾਲ ਨਿਰਣੇ ਨੂੰ ਅਗਾਂਹ ਪਾਉਣ ਦੀ ਸ਼ਕਤੀ, ਖੁਸ਼ੀ ਖੁਸ਼ੀ ਵਿਚਾਰ ਕਰਨ ਦੀ ਸ਼ਕਤੀ, ਸਾਵਧਾਨੀ ਨਾਲ ਸਹਿਮਤ ਹੋਣ ਦੀ ਪ੍ਰਵਿਰਤੀ, ਗਲਤ ਵਿਚਾਰਾਂ ਨੂੰ ਤੁਰੰਤ ਸੁਧਾਰਨ ਦੀ ਪ੍ਰਵਿਰਤੀ, ਮੁਸ਼ਕਲਾਂ ਨੂੰ ਸਹਿਲ ਕਰਕੇ ਵਿਚਾਰਾਂ ਨੂੰ ਸੰਗਠਿਤ ਕਰਨ ਦੀ ਤੀਬਰ ਇੱਛਾ ਰੱਖਦਾ ਸਾਂ।[1]

1. ਸਤਯਪਾਲ ਰੁਹੇਲਾ: 'ਸਰਵੇਖਣ ਅਨੁਸੰਧਾਨ ਔਰ ਸਾਂਖਿਯਕੀ', ਪੰਨਾ 67 ਤੋਂ ਉਧ੍ਰਿਤ।

ਖੋਜ ਕਰਤਾ ਵਿਚ ਤਰਕ, ਸ਼ਕਤੀ, ਯਥਾਰਥਤਾ, ਈਮਾਨਦਾਰੀ, ਸੁਤੰਤਰ ਦਿਮਾਗ, ਕੰਮ ਬਾਰੇ ਆਦਰ ਭਾਵ, ਮੌਲਿਕਤਾ, ਮੁਅਸਥ ਜਿਗਿਆਸਾ, ਵਿਸ਼ਵਾਸਯੋਗਤਾ, ਚਿੰਤਨਸ਼ੀਲ ਬਿਰਤੀ ਅਤੇ ਨਿਮਰਤਾ ਆਦਿ ਗੁਣਾਂ ਦਾ ਹੋਣਾ ਲਾਜ਼ਮੀ ਹੈ। ਇਸ ਸਭ ਤੋਂ ਉਪਰ ਉਸ ਲਈ ਇਕ ਚੰਗਾ ਇਨਸਾਨ ਹੋਣਾ ਜ਼ਰੂਰੀ ਹੈ।

ਸਾਡੀ ਵਿਦਿਅਕ ਪ੍ਰਣਾਲੀ ਵਿਚ ਕਈ ਥਾਵਾਂ ਉਪਰ ਬਹੁਤ ਵੱਡੇ ਖੱਪੇ ਹਨ। ਇਕ ਵੱਡਾ ਖੱਪਾ ਬੀ. ਏ. ਤੇ ਐਮ. ਏ. ਦੀ ਪੜ੍ਹਾਈ ਦੇ ਪੱਧਰਾਂ ਦੇ ਅੰਤਰ ਦਾ ਦਿਖਾਈ ਦੇਂਦਾ ਹੈ। ਬੀ.ਏ. ਦਾ ਵਿਦਿਆਰਥੀ ਜਦੋਂ ਐਮ. ਏ. ਵਿਚ ਦਾਖ਼ਲ ਹੁੰਦਾ ਹੈ ਤਾਂ ਉਸ ਦੇ ਅਧਿਐਨ ਕਾਰਜ ਵਿਚ ਇੱਕ ਵੱਡਾ ਪਰਿਵਰਤਨ ਵਾਪਰਦਾ ਹੈ।

ਪੱਧਰ ਦਾ ਇਹ ਅੰਤਰ ਅਕਸਰ ਬਹੁਤੇ ਵਿਦਿਆਰਥੀਆਂ ਨੂੰ ਪਰੇਸ਼ਾਨ ਕਰਦਾ ਹੈ। ਨਵੇਂ ਨੂੰ ਗ੍ਰਹਿਣ ਕਰਨ ਵਿਚ ਕਾਫੀ ਸਮਾਂ ਲਗ ਜਾਂਦਾ ਹੈ ਤੇ ਕੁਝ ਨੁਕਸਾਨ ਵੀ ਹੁੰਦਾ ਹੈ। ਸਾਲਾਨਾ ਸਿਸਟਮ ਦੇ ਮੁਕਾਬਲੇ ਤੇ ਸਿਮੈਸਟਰ ਸਿਸਟਮ ਉਨ੍ਹਾਂ ਨੂੰ ਛੇਤੀ ਹੀ ਇਹ ਅੰਤਰ ਸਮਝਾਉਣ ਤੇ ਖੁਦ ਨੂੰ ਤਿਆਰ ਕਰਨ ਦੀ ਯੋਗਤਾ ਸਿਖਾਉਂਦਾ ਹੈ। ਸਲਾਨਾ ਸਿਸਟਮ ਵਿਚ ਅੰਦਰੂਨੀ ਟੈਸਟ, ਟਰਮ ਪੇਪਰ/ਐਸਾਈਨਮੈਂਟ, ਸੈਮੀਨਾਰ ਆਦਿ ਢੰਗਾਂ ਨਾਲ ਯੋਗਤਾ ਦੀ ਸਿਖਲਾਈ ਵਿਚ ਵਾਧਾ ਕੀਤਾ ਜਾ ਸਕਦਾ ਹੈ।

ਐਮ. ਏ. ਵਿਚ ਅਧਿਐਨ ਦੇ ਨਾਲ ਨਾਲ ਖੋਜ ਰੁਚੀਆਂ ਦਾ ਪ੍ਰਵੇਸ਼ ਹੋ ਜਾਂਦਾ ਹੈ। ਇਸ ਲਈ ਵਿਦਿਆਰਥੀ ਨੂੰ ਛੇਤੀ ਤੋਂ ਛੇਤੀ ਇਸ ਪਰਿਵਰਤਣ ਦੇ ਅਨੁਕੂਲ ਢਲ ਜਾਣ ਦੀ ਤੀਬਰਤਾ ਤੇ ਅਹਿਸਾਸ ਪੈਦਾ ਕਰਨਾ ਚਾਹੀਦਾ ਹੈ। ਉਹ ਇਕ ਸਾਧਾਰਣ ਸਾਹਿਤ ਪਾਠਕ ਤੋਂ ਸ਼ੁਰੂ ਹੋ ਕੇ ਅਗਾਂਹ ਪ੍ਰੌਢ ਪਾਠਕ/ਅਧਿਏਤਾ ਦਾ ਰੂਪ ਧਾਰਣ ਕਰਦਾ ਚਲਾ ਜਾਂਦਾ ਹੈ। ਖੋਜ ਕਰਤਾ ਵਿਚ ਇਹ ਸਿੱਖਿਆ ਦਾ ਗੁਣ ਹੈ ਜੋ ਕਦੇ ਵੀ ਕਿਸੇ ਵੀ ਸਟੇਜ ਉਪਰ ਮੁਕੰਮਲ ਨਹੀਂ ਹੁੰਦਾ ਸਗੋਂ ਵਧਦਾ ਚਲਿਆ ਜਾਂਦਾ ਹੈ ਤੇ ਦ੍ਰਿੜ ਵੀ ਬਣਦਾ ਜਾਂਦਾ ਹੈ।

ਖੋਜ-ਕਰਤਾ ਵਿਚ ਖੋਜ ਅਨੁਕੂਲ ਰੁਚੀ ਦਾ ਹੋਣਾ ਬਹੁਤ ਲਾਜ਼ਮੀ ਪਖ ਹੈ। ਇਸ ਲਈ ਉਸਦੇ ਕਾਰਜ ਦੇ ਆਰੰਭ ਵਿਚ ਹੀ ਇਹ ਸੂਰਤ ਅਨਿਵਾਰੀ ਰੂਪ ਵਿਚ ਉਭਰਦੀ ਹੈ ਕਿ ਉਹ ਆਪਣੇ ਕਾਰਜ ਪ੍ਰਤੀ ਕਿਤਨਾ ਸੱਚਾ ਤ ਸੁਹਿਰਦ ਹੈ। ਕੀ ਉਸਦਾ ਮੰਤਵ ਕੋਈ ਹੋਰ ਹੈ ਜਾਂ ਕਿ ਉਹ ਖੋਜ ਕਾਰਜ ਵਿਚ ਪੂਰੀ ਲਗਨ ਨਾਲ ਰੁਚਿਤ ਹੋਇਆ ਹੈ। ਕੀ ਉਹ ਸਚਮੁਚ ਖੋਜ ਬਿਰਤੀ ਪ੍ਰਤਿ ਸੁਚੇਤ ਹੈ ਜਾਂ ਕਿ ਉਹ ਡੰਗ-ਟਪਾਊ ਰੂਪ ਵਿਚ ਇਸ ਖੇਤਰ ਵਿਚ ਦਾਖਲ ਹੋਇਆ ਹੈ। ਅਜਿਹੇ ਖੋਜ ਕਿਸੇ

ਕਰਤਾ ਦੀ ਉਚਿਤਤਾ ਵੇਖਣ ਅਤੇ ਉਸਦੀ ਸੱਚੀ ਲਗਨ ਦੀ ਪਛਾਣ ਕਰਨ ਦੇ ਅਹਿਮ ਬਿੰਦੂ ਹਨ । ਇਸੇ ਲਈ ਖੋਜ ਕਰਤਾ ਦੀ ਅਨੁਕੂਲਤਾ ਬਾਰੇ ਸਚੇਤ ਉਸ ਨੂੰ ਕੰਮ ਆਰੰਭ ਕਰਦੇ ਹੋਏ ਡਾ: ਹਰਿਭਜਨ ਸਿੰਘ ਲਿਖਦੇ ਹਨ :

> ਜਿਸ ਵਿਦਿਆਰਥੀ ਨੇ ਖੋਜ ਦਾ ਕੰਮ ਵਿਚੇ ਛੱਡ ਕੇ ਕਿਸੇ ਹੋਰ ਆਹਰੇ ਲਗ ਜਾਣਾ ਹੈ ਉਸਨੂੰ ਕੰਮ ਆਰੰਭਣ ਦੀ ਆਗਿਆ ਹੀ ਨਹੀਂ ਮਿਲਣੀ ਚਾਹੀਦੀ । ਜੇ ਵਿਦਿਆਰਥੀ ਵਿਸ਼ੇ ਦੀ ਚੋਣ ਵੇਲੇ ਨਿਸ਼ਚਿਤ ਰੁਚੀ ਅਤੇ ਸਮਰੱਥਾ ਦਾ ਸਬੂਤ ਦੇਵੇ ਤਾਂ ਨਿਗਰਾਨ ਉਸਦੇ ਵਿਸ਼ੇ ਨੂੰ ਨਿਸ਼ਚਿਤ ਅਤੇ ਸੀਮਿਤ ਕਰਨ ਵਿਚ ਮਦਦ ਦੇਵੇ ।[1]

ਖੋਜ-ਕਰਤਾ ਨੂੰ ਆਪਣੇ ਕਾਰਜ ਦੇ ਮਹੱਤਵ ਦਾ ਪਤਾ ਰਹਿਣਾ ਚਾਹੀਦਾ ਹੈ । ਉਸਦੇ ਕਾਰਜ ਦਾ ਪ੍ਰਕਾਸ਼ਨੀ ਪੱਖ ਬਹੁਤ ਜ਼ਰੂਰੀ ਹੈ । ਏਸੇ ਲਈ ਵਿਦਵਤਾ ਤੇ ਖੋਜ ਕਾਰਜ ਦੀ ਮੁਢਲੀ ਪ੍ਰਵਿਰਤੀ ਇਹ ਮੰਨੀ ਗਈ ਹੈ ਕਿ ਉਹ ਹੋਰਨਾਂ ਦੁਆਰਾ ਪੜ੍ਹੇ ਜਾਣ ਦੇ ਯੋਗ ਹੋਵੇ ਕਿਉਂਕਿ ਪੜ੍ਹੇ ਜਾਣ ਦੀ ਯੋਗਤਾ ਰਾਹੀਂ ਹੀ ਉਸਨੂੰ ਹੋਰਨਾਂ ਨੇ ਗ੍ਰਹਿਣ ਕਰਨਾ ਹੈ ।

ਖੋਜ ਕਾਰਜ ਦੇ ਕਰਤਾ ਲਈ ਏਥੇ ਇਕ ਸਰਲ ਜਿਹਾ ਢੰਗ ਪੇਸ਼ ਕੀਤਾ ਗਿਆ ਹੈ । ਉਹ ਇਹ ਕਿ ਖੋਜ-ਕਰਤਾ ਆਪਣੇ ਕਾਰਜ ਦੇ ਹਰ ਸੰਭਵ ਮਰਹਲੇ ਉਪਰ ਆਪਣੇ ਉਪਰ ਇਕ ਪ੍ਰਸ਼ਨ ਕਰਦਾ ਰਹੇ ਤੇ ਉਤਰ ਮੰਗਦਾ ਰਹੇ ਕਿ ਏਥੇ ਮੇਰੇ ਕਾਰਜ ਦਾ ਕੀ ਲਾਭ ਹੈ, ਕੀ ਮੰਤਵ ਹੈ, ਕੀ ਪ੍ਰਯੋਜਨ ਹੈ ਅਤੇ ਕੀ ਪ੍ਰਕਾਰਜ ਹੈ ? ਇਸ ਵਿਚੋਂ ਹੀ ਉਸਨੂੰ ਆਪਣੇ ਕਾਰਜ ਦੀ ਸਾਰਥਕਤਾ ਦਾ ਰਸਤਾ ਲੱਭਦਾ ਰਹਿੰਦਾ ਹੈ । ਇਨ੍ਹਾਂ ਪ੍ਰਸ਼ਨਾਂ ਵਲੋਂ ਅਵੇਸਲਾ ਰਹਿਣ ਨਾਲ ਉਹ ਕਿਸੇ ਅਮੂਰਤ ਪ੍ਰਦੇਸ਼ ਦਾ ਵਾਸੀ ਹੋ ਕੇ ਆਲੇ ਦੁਆਲੇ ਨਾਲੋਂ ਟੁੱਟੀ ਹੋਈ ਅਵਸਥਾ ਉਪਰ ਪੁਜ ਜਾਂਦਾ ਹੈ ।

ਖੋਜ ਕਰਤਾ ਦਾ ਖੋਜ ਕਾਰਜ ਕੇਵਲ ਅਧਿਐਨ ਕਾਰਜ ਨਹੀਂ ਹੁੰਦਾ । ਇਹ ਤਾਂ ਸਗੋਂ ਪ੍ਰਸ਼ਨ ਪੈਦਾ ਕਰਨ ਤੇ ਉੱਤਰ ਭਾਲਣ ਦਾ ਕਾਰਜ ਹੈ ਜਾਂ ਉਹ ਉਤਰ ਪ੍ਰਸਤੁਤ ਕਰਨ ਦਾ ਕਾਰਜ ਹੈ, ਜੋ ਪਹਿਲਾਂ ਉਚਿਤ ਢੰਗਾਂ ਵਿਚ ਪੇਸ਼ ਨਹੀਂ ਹੋਏ । ਕਹਿਣਾ ਤਾਂ ਬਹੁਤ ਆਸਾਨ ਹੈ ਪਰ ਪ੍ਰਸ਼ਨ ਪੈਦਾ ਕਰਨ ਦੀ ਯੋਗਤਾ, ਨਵੇਂ ਪ੍ਰਸ਼ਨਾਂ ਤੇ ਕਿਤੂਆਂ ਦਾ ਚੈਲੰਜ, ਹੁਣ ਤਕ ਦੇ ਅਣਗੌਲੇ ਪ੍ਰਸ਼ਨ ਆਦਿ ਹੱਲਾਂ ਲਈ ਖੋਜ ਕਰਤਾ ਪੂਰਾ ਦਲੇਰ ਵੱਡੇ ਹੌਂਸਲੇ ਵਾਲਾ ਹੋਣਾ ਚਾਹੀਦਾ ਹੈ ।

---

1. 'ਖੋਜ ਦਰਪਣ' ਜਨਵਰੀ, 1974, ਪੰਨਾ 35

ਖੋਜ ਕਰਤਾ ਦੀ ਅਲਗਰਜ਼ ਰੁਚੀ ਦਾ ਮਹੱਤਵ ਦਿਨ ਦੇ ਚਾਨਣ ਵਾਂਗ ਸੱਚ ਹੈ। ਉਹ ਨਿਰਪੱਖ ਆਲੋਚਕ ਤੇ ਸਮਦਰਸੀ ਚਿੰਤਕ ਹੁੰਦਾ ਹੈ ਜੋ ਤੱਥਾਂ ਤੇ ਪ੍ਰਮਾਣਾਂ ਦੇ ਆਧਾਰ ਤੇ ਫੈਸਲਾ ਪੇਸ਼ ਕਰਦਾ ਹੈ। ਉਸ ਵਿਚ ਪੜਤਾਲ ਕਰਨ ਦੀ ਯੋਗਤਾ ਅਤੇ ਪਰਖ ਦੀ ਸੂਝ ਵਾਲੇ ਗੁਣ ਹੋਣੇ ਲਾਜ਼ਮੀ ਹਨ।

ਆਪਣੀ ਖੋਜ-ਯੋਜਨਾ ਵਿਚ ਖੋਜਾਰਥੀ ਨੂੰ ਲਗਦੀ ਵਾਹ ਅਜੇਹਾ ਕੋਈ ਤੱਤ ਨਹੀਂ ਸ਼ਾਮਿਲ ਕਰਨਾ ਚਾਹੀਦਾ ਜਿਸਦੀ ਪਰਖ ਪੜਤਾਲ ਉਹ ਆਪ ਨਾ ਕਰ ਸਕਦਾ ਹੋਵੇ। ਭਾਵੇਂ ਪਰਖ-ਪੜਤਾਲ ਦਾ ਕੰਮ ਕਦੇ ਸਮਾਪਤ ਨਹੀਂ ਹੁੰਦਾ ਅਤੇ ਖੋਜ ਦਾ ਕਾਰਜ ਨਿਰੰਤਰ ਚਲਦਾ ਰਹਿੰਦਾ ਹੈ। ਖੋਜ ਕਦੇ ਵੀ ਅੰਤਿਮ ਰੂਪ ਨਹੀਂ ਧਾਰਦੀ ਪਰ ਇਸ ਕਾਰਜ ਵਿਚ ਖੋਜ ਕਰਤਾ ਨੂੰ ਪੂਰੇ ਵਿਗਿਆਨਕ ਗੁਣਾਂ ਨਾਲ ਕਾਰਜਸ਼ੀਲ ਰਹਿਣਾ ਪੈਂਦਾ ਹੈ ਅਤੇ ਹਰ ਪਖ ਦੀ ਪੂਰੀ ਘੋਖ ਤੋਂ ਪਰਖ ਕਰਨੀ ਪੈਂਦੀ ਹੈ।

ਖੋਜ ਕਰਤਾ ਹਲਕੇ, ਢਿੱਲੇ ਅਤੇ ਅਨਿਸ਼ਚਿਤ ਕਥਨਾਂ ਦਾ ਉਚਾਰਣ ਨਹੀਂ ਕਰਦਾ। ਪ੍ਰੌਢ ਪ੍ਰਵਿਰਤੀ ਧਾਰਨ ਕਰਦਾ ਹੋਇਆ ਉਹ ਵਿਦਵਤਾ ਦੇ ਅਨੁਸ਼ਾਸਨ ਵਿਚ ਅਗਾਂਹ ਵਧਦਾ ਜਾਂਦਾ ਹੈ।

ਅਨੁਭਵੀ ਖੋਜ ਕਰਤਾ ਜਾਣਦਾ ਹੈ ਕਿ ਨਾ ਹਰ ਕਿਤਾਬ ਦੀ ਹਰ ਗੱਲ ਮੰਨਣਯੋਗ ਹੁੰਦੀ ਹੈ, ਨਾ ਹੀ ਹਰ ਕਿਤਾਬ ਹਰ ਵਿਸ਼ੇ ਲਈ ਮਹੱਤਵਪੂਰਣ ਪਰ ਫਿਰ ਦੁਰੇਡੇ ਸਮਿਆਂ ਨਾਲੋਂ ਪ੍ਰਾਥਮਿਕ ਪੁਸਤਕਾਂ ਦਾ ਅਧਿਐਨ ਤੇ ਵਿਸ਼ਲੇਸ਼ਣ ਮਹੱਤਵਪੂਰਣ ਹੁੰਦਾ ਹੈ ਅਤੇ ਸੁਚੱਜੇ ਆਧਾਰ ਦਾ ਸੂਚਕ ਵੀ।

> ਐਪਰ ਜਿਥੇ ਮੌਲਿਕ ਸੋਮੇ ਹੀ ਨਸ਼ਟ ਹੋ ਚੁਕੇ ਹੋਣ ਤੇ ਅਨੁਵਾਦਾਂ ਜਾਂ ਰਿਪੋਰਟਾਂ ਅਰਥਾਤ ਦੂਜੀ ਪੜਤਾਲ ਦੀਆਂ ਗਵਾਹੀਆਂ ਤੇ ਆਸਰਾ ਕਰਨ ਤੋਂ ਬਿਨਾਂ ਹੋਰ ਕੋਈ ਸਾਧਨ ਹੀ ਬਾਕੀ ਨ ਹੋਵੇ ਉਸ ਥਾਵੇਂ ਮਜਬੂਰਨ ਦੂਜੀ ਪੜਤਾਲ ਨੂੰ ਹੀ ਆਧਾਰ ਬਣਾ ਲੈਣ ਵਿਚ ਹਰਜ ਨਹੀਂ। ਸੰਸਕ੍ਰਿਤ ਦੇ ਅਨੇਕਾਂ ਗਰੰਥਾਂ ਦਾ ਪਤਾ ਅੱਜ ਸਾਨੂੰ ਕੇਵਲ ਚੀਨੀ-ਤਿਬਤੀ ਅਨੁਵਾਦਾਂ ਤੋਂ ਹੀ ਮਿਲਦਾ ਹੈ। ਅਜਿਹੀ ਥਾਵੇਂ ਖੋਜੀ ਦੀ ਜ਼ਿੰਮੇਵਾਰੀ ਦੂਣੀ ਹੋ ਜਾਂਦੀ ਹੈ। ਚੀਨੀ-ਤਿੱਬਤੀ ਸ੍ਰੋਤਾਂ ਬਾਰੇ ਕੇਵਲ ਅੰਗਰੇਜ਼ੀ ਅਨੁਵਾਦਾਂ ਤੇ ਵਿਸ਼ਵਾਸ ਕਰਨਾ ਕਾਫ਼ੀ ਨਹੀਂ ਹੋ ਸਕਦਾ। ਪਹਿਲੀ ਗੱਲ ਤਾਂ ਇਹ ਹੈ ਕਿ ਅਜੇਹੀ ਦਸ਼ਾ ਵਿਚ ਸੂਚਨਾ ਦੇ ਮੁਢਲੇ ਸ੍ਰੋਤਾਂ ਤਕ ਰਸਾਈ ਦਾ ਜਤਨ ਕਰਨਾ ਚਾਹੀਦਾ ਹੈ, ਉਹ ਚਾਹੇ ਆਪ ਉਹ ਭਾਸ਼ਾ ਸਿੱਖ ਕੇ ਕੀਤਾ ਜਾਵੇ ਜਾਂ ਵਿਸ਼ਵਾਸ਼ਯੋਗ ਦੁਭਾਸ਼ੀਏ ਦੀ ਮਦਦ

> ਨਾਲ । ਉਸ ਦੁਭਾਸੀਏ ਨੂੰ ਤੁਹਾਡੇ ਖੋਜ-ਪ੍ਰਸੰਗ ਦੀ ਭੀ ਸੂਝ ਹੋਣੀ ਚਾਹੀਦੀ ਹੈ । ਸਾਧਾਰਣ ਹਾਲਤਾਂ ਵਿਚ ਜਿਥੇ ਮੂਲ ਗ੍ਰੰਥ ਮਿਲ ਸਕਦੇ ਹੋਣ ਉਸ ਬਾਰੇ ਜੇ ਖੋਜਾਰਥੀ ਨੂੰ ਮੂਲ ਗ੍ਰੰਥ ਦੀ ਭਾਸ਼ਾ ਦਾ ਗਿਆਨ ਨਹੀਂ ਤਾਂ ਜਾਂ ਤਾਂ ਉਹ ਅੰਸ਼ ਖੋਜ-ਵਿਧਾਨ ਦੀ ਰੂਪ-ਰੇਖਾ ਵਿਚੋਂ ਕਢ ਦੇਣਾ ਚਾਹੀਦਾ ਹੈ ਜਾਂ ਰੂਪ-ਰੇਖਾ ਹੀ ਨਵੇਂ ਸਿਰੇ ਤੋਂ ਮੂਲ ਵਿਸ਼ੇ ਵਿਚ ਸੋਧ ਸੁਧਾਰ ਕਰਕੇ ਉਲੀਕਣੀ ਚਾਹੀਦੀ ਹੈ ਜਿਸ ਵਿਚ ਉਪਰਲੇ ਅੰਸ਼ ਦੀ ਲੋੜ ਹੀ ਨਾ ਰਹੇ ।[1]

ਖੋਜ-ਕਰਤਾ ਬਾਰੇ ਆਮ ਤੌਰ ਤੇ ਇਹੀ ਧਾਰਣਾ ਬਣਾਈ ਜਾਂਦੀ ਹੈ ਕਿ ਉਹ ਇਕ ਤੁੱਛ ਜਿਹਾ ਪ੍ਰਾਚੀਨ ਸਾਸ਼ਤਰੀ (futile antiquarian) ਹੁੰਦਾ ਹੈ । ਉਹ ਕੇਵਲ ਆਲੋਚਕੀ ਸੂਝ ਵਾਲਾ ਹੀ ਨਹੀਂ ਸਗੋਂ ਬਹੁਤ ਬਾਰੀਕਬੀਨ ਹੁੰਦਾ ਹੈ ਅਤੇ ਨੁਕਸਾਂ ਦੀ ਭਾਲ ਵਿਚ ਹੀ ਰਹਿੰਦਾ ਹੈ ਅਤੇ ਇਕ ਅਜੇਹਾ ਵਿਅਕਤੀ ਹੈ ਜੋ ਆਪਣੀ ਰੁਚੀ ਮਾਂਜਦਾ-ਸੁਆਰਦਾ ਰਹਿੰਦਾ ਹੈ ।[2]

ਉਹ ਬਦੇਸੀ ਵਿਚਾਰ/ਚਿੰਤਨ ਦਾ ਗਿਆਤਾ ਹੋਣਾ ਚਾਹੀਦਾ ਹੈ ਅਤੇ ਉਸ ਵਿਚ ਵਿਸ਼ੇਸ਼ ਧਿਆਨ ਰਖਣ ਦੀ ਯੋਗਤਾ ਹੋਣੀ ਚਾਹੀਦੀ ਹੈ । ਖ਼ਾਸ ਤੌਰ ਤੇ ਸਾਰਥਕ ਅਤੇ ਉਪਯੋਗੀ ਨੁਕਤਿਆਂ ਪ੍ਰਤੀ ਉਸਦੀ ਰੁਚੀ ਤੀਖਣ ਤੇ ਸਪਸ਼ਟ ਹੋਵੇ ।

> ਸਾਹਿਤ ਖੋਜੀ ਦਾ ਕੰਮ ਖਾਸਾ ਬਹੁਪੱਖੀ ਤੇ ਬਹੁਪਾਸਾਰੀ ਹੈ । ਏਨਾ ਤਾਂ ਸਪਸ਼ਟ ਹੈ ਕਿ ਸਾਹਿਤ ਦਾ ਕੋਈ ਵੀ ਵਿਦਵਾਨ ਸਾਹਿਤ ਸੰਸਾਰ ਦੇ ਸਾਰੇ ਪੱਖਾਂ ਦਾ ਮਾਹਿਰ ਨਹੀਂ ਹੋ ਸਕਦਾ । ਇਸੇ ਲਈ ਸਾਹਿਤਿਕ ਖੋਜ ਦੇ ਦਰਮਿਆਨ ਕਈ ਅਜੇਹੇ ਨੁਕਤੇ ਉਠ ਖਲੋਂਦੇ ਹਨ ਜਿਨ੍ਹਾਂ ਦਾ ਨਿਬੇੜਾ ਨਾ ਵਿਦਿਆਰਥੀ ਆਪ ਕਰ ਸਕਦਾ ਹੈ ਨਾ ਉਸਦਾ ਨਿਗਰਾਨ । ਇਸ ਪ੍ਰਕਾਰ ਦੇ ਨੁਕਤਿਆਂ ਲਈ ਬਾਹਰਲੇ ਮਾਹਿਰਾਂ ਦੀ ਯੋਗ ਰਾਇ ਲੈਣੀ ਬਹੁਤ ਲਾਹੇਵੰਦੀ ਰਹਿੰਦੀ ਹੈ ।[3]

ਖੋਜ ਕਰਤਾ ਨੂੰ ਅਕਸਰ ਇਕ ਨਿਆਂਕਾਰ ਦੇ ਰੂਪ ਵਿਚ ਵੀ ਪ੍ਰਵਾਨ ਕੀਤਾ ਜਾਂਦਾ ਹੈ ਜੋ ਉਸਦੇ ਚਿੰਤਨਸ਼ੀਲ ਮਨ ਅਤੇ ਸਪਸ਼ਟ ਧਾਰਣਾ ਦਾ ਸਿੱਟਾ ਹੁੰਦਾ ਹੈ ।

---

1. ਦੇਵਿੰਦਰ ਸਿੰਘ ਵਿਦਿਆਰਥੀ, "ਪੰਜਾਬੀ ਵਿਚ ਖੋਜ-ਮਹੱਤਵ ਤੇ ਮੁਢਲੇ ਪੰਧ", 'ਖੋਜ ਦਰਪਣ', ਅੰਕ 1, (ਜਨਵਰੀ, 1974) ਪੰਨਾ, 28.
2. F. W. Bateson, The Scholar Critic, P. 5.
3. ਗੁਰਭਜਨ ਸਿੰਘ, "ਖੋਜ ਵਿਦਿਆਰਥੀ ਅਤੇ ਨਿਗਰਾਨ" 'ਖੋਜ ਦਰਪਣ,' ਅੰਕ 1 (ਜਨਵਰੀ, 1974), ਪੰਨਾ 34

ਉਹ ਨਵੇਂ ਗਿਆਨ ਦਾ ਸਦਾ ਮੁਤਲਾਸ਼ੀ ਰਹਿੰਦਾ ਹੈ, ਕਿਉਂਕਿ ਇਹ ਉਸ ਲਈ ਬਹੁਤ ਕੀਮਤੀ ਹੁੰਦਾ ਹੈ। ਉਹ ਵਿਆਖਿਆ ਪ੍ਰਣਾਲੀ ਵਿਚ ਸਿੱਧਹਸਤ ਤੇ ਸਿਧਾਂਤਾਂ ਦੀ ਵਿਹਾਰਕ ਵਰਤੋਂ ਦਾ ਮਾਹਿਰ ਵਿਅਕਤੀ ਹੁੰਦਾ ਹੈ ਇਹ ਠੀਕ ਹੈ ਕਿ ਉਹ ਆਪਣੀ ਯੋਗਤਾ ਵਿਚ ਵਿਕਾਸ ਲਿਆਉਂਦਾ ਜਾਂਦਾ ਹੈ ਅਤੇ ਉਸਦੀ ਸਥਿਤੀ ਗਿਆਨ-ਮਾਰਗ ਦੇ ਮੁਸਾਫ਼ਰ ਵਰਗੀ ਰਹਿੰਦੀ ਹੈ ਪਰ ਮਹਤਵ ਉਸਦੇ ਮਾਰਗੀ ਹੋਣ ਦਾ ਹੈ, ਉਸਦੀ ਗਿਆਨ ਪ੍ਰਵਿਰਤੀ ਦਾ ਹੈ। ਜਿਥੋਂ ਤਕ ਮਹੱਤਵ ਦਾ ਸੰਬੰਧ ਹੈ ਨਵੇਂ ਗਿਆਨ ਦੀ ਪ੍ਰਾਪਤੀ ਪਹਿਲੇ ਨੰਬਰ ਉਪਰ ਆਉਂਦੀ ਹੈ ਅਤੇ ਨਿਆਂ/ਪਰਖ ਦੂਜੇ ਸਥਾਨ ਉਪਰ।

ਖੋਜ-ਕਰਤਾ ਵਿਚ ਆਲੋਚਕ ਅਤੇ ਮੌਲਿਕ ਕਰਤਾ ਦੇ ਗੁਣ ਹੋਣੇ ਚਾਹੀਦੇ ਹਨ ਕਿਉਂਕਿ ਉਸਦਾ ਕਾਰਜ ਪਰਖ ਮੂਲਕ ਵੀ ਹੈ ਅਤੇ ਸਿਰਜਨਾ-ਮੂਲਕ ਵੀ। ਇਸ ਸਬੰਧੀ ਡਾ. ਹਰਿਭਜਨ ਸਿੰਘ ਦਾ ਮਤ ਹੈ ਕਿ—

> ਖੋਜ ਵਿਦਿਆਰਥੀ ਦਾ ਕੰਮ ਗਿਆਨ ਦਾ ਸੰਗ੍ਰਹਿ ਨਹੀਂ, ਗਿਆਨ ਦੀ ਰਚਨਾ ਵੀ ਹੈ। ਖੋਜ-ਪਰੀਖਿਆ ਲਈ ਵਿਦਿਆਰਥੀ ਨੂੰ ਆਪਣੇ ਪ੍ਰਸ਼ਨਾਂ ਦਾ ਨਿਰਣਾ ਵੀ ਆਪ ਕਰਨਾ ਪਵੇਗਾ।[1]

ਖੋਜ ਕਰਤਾ ਭਾਵੇਂ ਜਾਸੂਸ ਨਹੀਂ ਹੁੰਦਾ ਪਰ ਉਸ ਵਿਚ ਜਾਸੂਸੀ ਵਾਲੇ ਗੁਣ ਹੁੰਦੇ ਹਨ। "ਖੋਜ ਕਰਨ ਦੀ ਮੂਲ ਪ੍ਰੇਰਨਾ ਮੈਨੂੰ ਸੀ. ਆਈ. ਡੀ. ਦੇ ਦਫਤਰੋਂ ਮਿਲੀ ਸੀ, ਕਿਉਂਕਿ ਉਥੋਂ ਦਾ ਸਮੁਚਾ ਵਾਤਾਵਰਣ ਹੀ ਖੋਜਮਈ ਸੀ, ਪਰ ਉਦੋਂ ਇਸ ਦਾ ਸਰੂਪ (criminal Investigation) ਵਾਲਾ ਸੀ, Literary rescarch ਵਾਲਾ ਨਹੀਂ। ਵਿਰਹੀ ਵਾਂਗ ਜੋ ਕੁਦਰਤ ਦੇ ਹਰ ਕ੍ਰਿਆ-ਕਲਾਪ ਦਾ ਸਮੰਜਸ ਆਪਣੀ ਨਾਇਕਾ ਦੀਆਂ ਸਾਕਾਰ ਚੇਸ਼ਟਾਵਾਂ ਨਾਲ ਸਥਾਪਿਤ ਕਰਦਾ ਹੈ, ਮੈਂ ਵੀ ਉਸ ਖੋਜ ਦੇ ਹਰ ਛੋਰ ਤੋਂ ਕਿਸੇ ਸਾਹਿਤਿਕ ਸਮੱਸਿਆ ਦੇ ਸਮਾਧਾਨ ਲਈ ਸੂਤ੍ਰ ਲੱਭਦਾ ਰਹਿੰਦਾ ਸਾਂ....।"[2]

ਇਸ ਮੌਕੇ ਉਪਰ ਇਕ ਗਲ ਖਾਸ ਤੌਰ ਤੇ ਉਭਰਦੀ ਹੈ, ਉਹ ਇਹ ਕਿ ਖੋਜ ਕਰਤਾ ਵਿਚ ਪ੍ਰਮਾਣਾਂ ਦੀ ਵਰਤੋਂ ਤੇ ਇਨ੍ਹਾਂ ਦੀ ਪ੍ਰਮਾਣਿਕਤਾ ਦੀ ਪਛਾਣ ਕਰਨ ਦੀ ਯੋਗਤਾ ਹੋਣੀ ਲਾਜ਼ਮੀ ਹੈ। ਹਰ ਪ੍ਰਕਾਸ਼ਿਤ ਰਚਨਾ ਇਕੋ ਜੇਹੀ ਪ੍ਰਮਾਣਿਕ ਯੋਗਤਾ ਨਹੀਂ ਰਖਦੀ। ਨਾ ਹੀ ਹਰ ਰਚਨਾ ਦਾ ਇਕੋ ਜਿਹਾ ਸਨਮਾਨ ਹੋ ਸਕਦਾ ਹੈ। ਇਹ ਗਲ ਵੀ ਕਾਰਜ ਸਾਪੇਖ ਹੈ ਕਿਉਂਕਿ ਕਿਸੇ ਇਕ ਪ੍ਰਕਾਰ ਦੇ ਕਾਰਜ ਲਈ

---

1. 'ਉਹੀ', ਪੰਨਾ 39,
2. ਰਤਨ ਸਿੰਘ ਜੱਗੀ (ਡਾ.) 'ਵਿਚਾਰਧਾਰਾ', ਭੂਮਿਕਾ।

ਇਕ ਤੇ ਦੂਜੇ ਪ੍ਰਕਾਰ ਦੇ ਕਾਰਜ ਲਈ ਦੂਜੇ ਪ੍ਰਕਾਰ ਦੀ ਪੁਸਤਕ ਜ਼ਿਆਦਾ ਆਧਾਰ ਰੂਪ ਹੋ ਸਕਦੀ ਹੈ ।

ਖੋਜ-ਕਰਤਾ ਦਾ ਕਾਰਜ ਰੁਚੀ, ਪ੍ਰਵਿਰਤੀ ਤੇ ਸੰਸਕਾਰਾਂ ਤੋਂ ਵਗੈਰ ਹੋ ਹੀ ਨਹੀਂ ਸਕਦਾ । ਇਕ ਅਨੁਭਵੀ ਖੋਜ ਕਰਤਾ ਪੁਸਤਕਾਂ/ਲੇਖਾਂ ਤੇ ਗ੍ਰੰਥਾਂ ਬਾਰੇ ਏਨੀ ਮੁਹਾਰਤ ਹਾਸਲ ਕਰ ਲੈਂਦਾ ਹੈ ਕਿ ਉਹ ਬਹੁਤ ਛੇਤੀ ਪਛਾਣ ਕਰ ਲੈਂਦਾ ਹੈ ਕਿ ਕਿਹੜੀਆਂ ਪੁਸਤਕਾਂ, ਕਿਹੜੇ ਨਿਬੰਧ ਉਸਦੇ ਕੰਮ ਲਈ ਸਹਾਇਕ ਸਿੱਧ ਹੋ ਸਕਦੇ ਹਨ । ਇਸ ਤੋਂ ਵੀ ਵੱਧ ਇਨ੍ਹਾਂ ਪੁਸਤਕਾਂ/ਨਿਬੰਧਾਂ ਦੇ ਕਿਹੜੇ ਅੰਸ਼ ਉਸ ਲਈ ਜ਼ਿਆਦਾ ਢੁਕਵੇਂ ਹਨ ।

ਡਾ. ਜਾਨਸਨ ਬਾਰੇ ਦਸਿਆ ਜਾਂਦਾ ਹੈ ਕਿ ਉਹ ਉਨ੍ਹਾਂ ਖੋਜ ਕਰਤਿਆਂ ਤੋਂ ਬਹੁਤ ਗੁੱਸੇ ਹੁੰਦਾ ਸੀ, ਜੋ ਸਾਰੀ ਕਿਤਾਬ ਸ਼ੁਰੂ ਤੋਂ ਅਖ਼ੀਰ ਤਕ ਪੜ੍ਹਦੇ ਜਾਂਦੇ ਸਨ । ਕਿਤਾਬ ਦੀ ਵਿਸ਼ੇ ਸੂਚੀ, ਸੰਕੇਤਾਵਲੀ ਏਸੇ ਲਈ ਹੁੰਦੇ ਹਨ ਕਿ ਆਪਣੀ ਲੋੜ ਅਨੁਸਾਰ ਅਤੇ ਹੋਰ ਪੁਸਤਕਾਂ ਵਾਸਤੇ ਸਮਾਂ ਬਚਾਉਣ ਲਈ, ਉਨ੍ਹਾਂ ਨੂੰ ਵਰਤਿਆ ਜਾਏ ।[1].

ਏਥੇ ਇਹ ਗੱਲ ਦਸਣੀ ਵੀ ਉਚਿਤ ਹੈ ਕਿ ਕੁਝ ਮਿਆਰੀ ਤੇ ਮੂਲ ਪੁਸਤਕਾਂ ਅਜੇਹੀਆਂ ਵੀ ਹੋ ਸਕਦੀਆਂ ਹਨ ਜੋ ਵਿਸ਼ੇ ਦੀ ਰੁਚੀ ਦੇ ਅਨੁਕੂਲ ਆਦਿ ਤੋਂ ਅੰਤ ਤਕ ਪੜ੍ਹੀਆਂ ਜਾਣੀਆਂ ਜ਼ਰੂਰੀ ਹੋਣ ਪਰ ਮੁੱਖ ਤੌਰ ਤੇ ਉਪਰ ਦਸੀ ਗੱਲ ਹੀ ਲਾਗੂ ਹੁੰਦੀ ਹੈ ।

ਖੋਜ ਕਰਤਾ ਦਾ ਸਭ ਤੋਂ ਮੁਖ ਸੰਬੰਧ ਤੱਥਾਂ ਨਾਲ ਹੁੰਦਾ ਹੈ, ਜਿਸਦੀ ਵਿਆਖਿਆ ਉਹ ਪੂਰੇ ਗਿਆਨੀ ਵਾਂਗ ਕਰਦਾ ਹੈ। ਉਹ ਸੰਬੰਧਿਤ ਪ੍ਰਸ਼ਨਾਂ ਤੇ ਸ਼ੰਕਿਆਂ ਦਾ ਉਤਰ ਪੂਰੀ ਦਿਆਨਤਦਾਰੀ ਨਾਲ ਭਾਲਦਾ ਤੇ ਪੇਸ਼ ਕਰਦਾ ਹੈ । ਦੇਖਿਆ ਜਾਏ ਤਾਂ ਜਿਤਨੀ ਵਧ ਪ੍ਰਤਿਭਾ ਉਸ ਵਿਚ ਹੁੰਦੀ ਹੈ, ਉੱਨ੍ਹਾਂ ਹੀ ਉਹ ਤਰਕ ਤੇ ਪ੍ਰਸ਼ਨਾਂ ਦੀ ਤਹਿ ਵਿਚ ਸੂਖਮਤਾ ਸਹਿਤ ਉਤਰਦਾ ਹੈ ।

ਖੋਜ ਦਾ ਕਾਰਜ ਆਪਣੇ ਆਪ ਵਿਚ ਇਕ ਪੂਰਾ ਅਨੁਸਾਸ਼ਨ ਹੈ । ਖੋਜ-ਕਰਤਾ ਵਿਚ ਇਕ ਪਾਸੇ ਮੌਲਿਕਤਾ ਤੇ ਸਿਰਜਨਾਤਮਕ 'ਗੁਣ ਜ਼ਰੂਰੀ ਹਨ ਅਤੇ ਦੂਜੇ ਪਾਸੇ ਉਸਨੂੰ ਖੋਜ ਦੀ ਪ੍ਰਕਿਰਤੀ ਤੇ ਪ੍ਰਕਾਰਜ ਬਾਰੇ ਪੂਰੀ ਤਰ੍ਹਾਂ ਜਾਣਕਾਰ ਹੋਣ ਦੀ ਲੋੜ ਹੈ ।

---

1. Quoted by George Waston, The literary Thesis, p. 38

ਖੋਜ ਕਰਤਾ ਗਿਆਨ ਦਾ ਸਦਾ ਮੁਤਲਾਸ਼ੀ ਰਹਿੰਦਾ ਹੈ ਅਤੇ ਆਰਨਲਡ ਦੀ ਧਾਰਣਾ ਦੇ ਐਨ ਬਰਾਬਰ ਉਹ ਵੀ ਦੁਨੀਆ ਦੇ ਸਰਵੋਤਮ ਗਿਆਨ ਦੀ ਭਾਲ ਕਰਦਾ ਰਹਿੰਦਾ ਹੈ ਅਤੇ ਇਸਦੇ ਸੰਚਾਰ ਦੇ ਯਤਨ ਵਿਚ ਰਹਿੰਦਾ ਹੈ। ਖੋਜ-ਕਰਤਾ ਨੇ ਸੱਚ ਅਤੇ ਸਚ ਦੇ ਸ੍ਰੇਸ਼ਠ ਰੂਪ ਦੀ ਪਛਾਣ ਕਰਨੀ ਹੁੰਦੀ ਹੈ। ਇਸ ਲਈ ਉਸ ਵਿਚ ਡੂੰਘੀ ਲਗਨ ਤੇ ਉਚੇਰੀ ਬਿਰਤੀ ਦਾ ਹੋਣਾ ਆਵਸ਼ਕ ਹੈ। ਖੋਜ ਉਸ ਲਈ ਕਾਰਜ ਘਟ ਅਤੇ ਜੀਵਨ ਜਾਚ ਵਧੇਰੇ ਹੈ। ਇਸੇ ਅਨੁਸਾਰ ਹੀ ਉਹ ਗਿਆਨ-ਵਾਧੇ ਦਾ ਯਤਨ ਵੀ ਕਰਦਾ ਹੈ ਅਤੇ ਸਮਾਜਕ ਪ੍ਰਗਤੀ ਵਿਚ ਵੀ ਯੋਗਦਾਨ ਪਾਉਂਦਾ ਹੈ।

## ਪੁਸਤਕ ਸੂਚੀ


1. 'ਖੋਜ ਦਰਪਣ,' ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

2. ਜੱਗੀ ਰਤਨ ਸਿੰਘ (ਡਾ.), 'ਵਿਚਾਰਧਾਰਾ, ਮਦਾਨ ਪਬਲਿਸ਼ਰਜ਼, ਪਟਿਆਲਾ', ਪਹਿਲੀ ਛਾਪ, ਜੁਲਾਈ 1966.

3. ਰੁਹੇਲਾ, ਸਤ੍ਯਪਾਲ: ਸਰਵੇਖਣ ਅਨੁਸੰਧਾਨ ਔਰ ਸਾਂਖ੍ਯਿਕੀ, ਵਿਕਾਸ ਪਬਲਿਸ਼ਿੰਗ ਹਾਊਸ ਪ੍ਰਾ: ਲਿ:, ਨਵੀਂ ਦਿੱਲੀ, ਤ੍ਰਿਤੀਯ ਸੰਸਕਰਣ, 1978.

4. Bateson, F. W., The Scholar critic (An introduction to literary reserch), Routledge & Kegan Paul, London, 1972.

5. Waston, George, The literary Thesis. Longman, 1970.

# ਖੋਜ-ਕਰਤਾ ਦੇ ਗੁਣ

—ਡਾ. ਕੁਲਦੀਪ ਸਿੰਘ ਧੀਰ

ਅਜੋਕਾ ਯੁਗ ਗਿਆਨ ਅਤੇ ਗਿਆਨ ਪ੍ਰਸਾਰ ਦੇ ਵਿਸਫੋਟ ਦਾ ਯੁਗ ਹੈ। ਯੂਨੀਵਰਸਿਟੀਆਂ ਵਿਚ ਉਚੇਰੀ ਸਿਖਿਆ ਅਤੇ ਖੋਜ ਵੱਲ ਇਸ ਯੁਗ ਵਿਚ ਇਕ ਹੋੜ ਜਿਹੀ ਲਗ ਗਈ ਹੈ। ਯੂਨੀਵਰਸਿਟੀ ਵਿਚ ਪੜ੍ਹਣ ਵਾਲਾ ਵਿਦਿਆਰਥੀ ਹੁਣ ਐਮ. ਏ. ਦੀ ਡਿਗਰੀ ਨਾਲ ਸੰਤੁਸ਼ਟ ਨਹੀਂ ਹੁੰਦਾ। ਹਰ ਕੋਈ ਉਸ ਉਪਰੰਤ ਐਮ. ਲਿਟ/ਐਮ. ਫਿਲ ਤੇ ਫਿਰ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕਰਨ ਲਈ ਖੋਜ ਕਾਰਜ ਕਰਨਾ ਚਾਹੁੰਦਾ ਹੈ। ਅਧਿਆਪਨ ਵਾਸਤੇ ਖੋਜ ਡਿਗਰੀ ਦਾ ਹੋਣਾ ਲਾਜ਼ਮੀ ਸ਼ਰਤ ਕਰਾਰ ਦਿਤੇ ਜਾਣ ਨਾਲ ਇਸ ਰੁਚੀ ਵਿਚ ਹੋਰ ਵਾਧਾ ਹੋਇਆ ਹੈ। ਜਿੱਥੇ ਪਹਿਲਾਂ ਇਸ ਪਾਸੇ ਕੇਵਲ ਸੱਚੀ ਅਕਾਦਮਿਕ ਰੁਚੀ ਜਾਂ ਤੀਬਰ ਲਗਨ ਵਾਲੇ ਵਿਅਕਤੀ ਹੀ ਲੱਗਦੇ ਸਨ, ਹੁਣ ਨੌਕਰੀ ਪ੍ਰਾਪਤ ਕਰਨ ਦੀ ਇੱਛਾ ਖੋਜ ਦਾ ਆਧਾਰ ਬਣ ਰਹੀ ਹੈ। ਮਿਹਨਤ ਤੇ ਲਗਨ, ਰੀਝ ਤੇ ਜਨਮ ਜਾਤ ਪ੍ਰਤਿਭਾ ਦਾ ਬਦਲ ਬਣ ਰਹੇ ਹਨ। ਮਹਾਨ ਵਿਗਿਆਨੀ ਐਡੀਸਨ ਵਰਗੀ ਪ੍ਰਤੀਭਾ ਨੇ ਇਕ ਵਾਰ ਇਹ ਕਿਹਾ ਸੀ ਕਿ ਪ੍ਰਤਿਭਾ ਵਿਚ ਕੇਵਲ ਇਕ ਪ੍ਰਤਿਸ਼ਤ ਅੰਤਰੀਵ-ਪ੍ਰੇਰਨਾ ਸ਼ਾਮਲ ਹੁੰਦੀ ਹੈ ਤੇ ਬਾਕੀ ਨੜਿੰਨਵੇਂ ਪ੍ਰਤਿਸ਼ਤ ਮੁਸ਼ੱਕਤ। ਇਸ ਦ੍ਰਿਸ਼ਟੀ ਤੋਂ ਵੇਖਿਆ ਜਾਏ ਤਾਂ ਮਿਹਨਤ ਮੁਸ਼ੱਕਤ ਨਾਲ ਕੁਦਰਤੀ ਰੂਪ ਵਿਚ ਨਾ ਮਿਲ ਸਕਣ ਵਾਲੀ ਖੋਜ ਬਿਰਤੀ ਦੀ ਘਾਟ ਪੂਰੀ ਕੀਤੀ ਜਾ ਸਕਦੀ ਹੈ। ਸਾਹਿਤਕ ਖੋਜ ਵੱਲ ਪ੍ਰਵਿਰਤ ਹੋਣ ਵਾਲੇ ਵਿਦਿਆਰਥੀ ਨੂੰ ਜੇ ਇਹ ਪਤਾ ਹੋਵੇ ਕਿ ਖੋਜ-ਕਰਤਾ ਲਈ ਕਿਹੜੇ ਗੁਣਾਂ ਦੀ ਲੋੜ ਹੈ ਤਾਂ ਉਹ ਸੁਚੇਤ ਰੂਪ ਵਿਚ ਉਨ੍ਹਾਂ ਵੱਲ ਧਿਆਨ ਦੇ ਕੇ ਆਪਣੇ ਅੰਦਰ ਉਨ੍ਹਾਂ ਨੂੰ ਵਿਕਸਿਤ ਕਰ ਸਕਦਾ ਹੈ ਤੇ ਇੰਜ ਖੋਜ ਕਾਰਜ ਨੂੰ ਸਫਲਤਾ ਨਾਲ ਨੇਪਰੇ ਚੜ੍ਹਾ ਸਕਦਾ ਹੈ।

ਖੋਜ-ਕਰਤਾ ਦਾ ਸਭ ਤੋਂ ਪਹਿਲਾ ਗੁਣ ਉਸ ਦੀ ਰੁਚੀ ਹੈ। ਆਮ ਕਰਕੇ ਹਰ ਵਿਦਿਆਰਥੀ ਐਮ. ਏ. ਜਾਂ ਐਮ. ਫਿਲ ਉਪਰੰਤ ਕਿਸੇ ਅਧਿਆਪਕ ਕੋਲ ਜਾ ਕੇ ਉਸ ਨੂੰ ਡਾਕਟਰੇਟ ਦੀ ਡਿਗਰੀ ਵਾਸਤੇ ਕੋਈ ਵਿਸ਼ਾ ਦੇਣ ਲਈ ਕਹਿੰਦਾ ਹੈ। ਇਸ ਪ੍ਰਕ੍ਰਿਆ ਵਿਚ ਉਹ ਆਪਣੀ ਰੁਚੀ ਦਾ ਖਿਆਲ ਨਹੀਂ ਕਰਦਾ। ਯੂਨੀਵਰਸਿਟੀ ਵੱਲੋਂ ਇਸ ਪ੍ਰਕਾਰ ਦਿਤੇ ਗਏ ਵਿਸ਼ੇ ਉਤੇ ਖੋਜ-ਕਰਤਾ ਡਿਗਰੀ ਦੇ ਲਾਲਚ ਵਿਚ ਕੰਮ

ਤਾਂ ਕਰਦਾ ਰਹਿੰਦਾ ਹੈ ਪਰ ਉਹ ਸਿੱਟੇ ਪ੍ਰਾਪਤ ਨਹੀਂ ਕਰ ਸਕਦਾ ਜੋ ਉਹ ਉਸ ਸਥਿਤੀ ਵਿਚ ਪ੍ਰਾਪਤ ਕਰਦਾ ਜੇ ਵਿਸ਼ਾ ਉਸ ਦੀ ਰੁਚੀ ਦਾ ਹੁੰਦਾ। ਵਿਸ਼ੇ ਵਿਚ ਵਿਦਿਆਰਥੀ ਦੀ ਰੁਚੀ ਹੋਵੇ ਤਾਂ ਖੋਜ ਕਾਰਜ ਵਿਚ ਉਸ ਦੀ ਦਿਲਚਸਪੀ ਰਹਿੰਦੀ ਹੈ। ਕੰਮ ਪੂਰਾ ਵੀ ਛੇਤੀ ਹੁੰਦਾ ਹੈ। ਮਿਹਨਤ ਵੀ ਘੱਟ ਕਰਨੀ ਪੈਂਦੀ ਹੈ ਤੇ ਸਿੱਟੇ ਵੀ ਅੱਛੇ ਪ੍ਰਾਪਤ ਹੁੰਦੇ ਹਨ। ਇਸ ਲਈ ਰੁਚੀ ਖੋਜ-ਕਰਤਾ ਦਾ ਸਭ ਤੋਂ ਪਹਿਲਾ ਗੁਣ ਹੈ।

ਰੁਚੀ ਦਾ ਇਕ ਹੋਰ ਪਹਿਲੂ ਹੈ ਜਗਿਆਸਾ, ਅਰਥਾਤ ਗਿਆਨ ਪ੍ਰਾਪਤ ਕਰਨ ਲਈ ਉਤਸੁਕਤਾ। ਬਣੀ ਬਣਾਈ ਸਾਮਗ੍ਰੀ ਜਾਂ ਸਾਹਮਣੇ ਪਏ ਗਿਆਨ ਨੂੰ ਹੀ ਵਰਤਣ ਦੀ ਆਦਤ ਖੋਜ ਕਰਤਾ ਦੀ ਨਹੀਂ ਹੁੰਦੀ। ਉਹ ਤਾਂ ਕਠਿਨ ਪਰਿਸਥਿਤੀਆਂ ਨਾਲ ਸੰਘਰਸ਼ ਕਰਕੇ ਵੀ ਗਿਆਨ ਪ੍ਰਾਪਤੀ ਦੀ ਆਪਣੀ ਲਾਲਸਾ ਨੂੰ ਪੂਰਾ ਕਰਨ ਦਾ ਆਦੀ ਹੁੰਦਾ ਹੈ। ਖੋਜ-ਕਰਤਾ ਲਈ ਜ਼ਰੂਰੀ ਹੈ ਕਿ ਉਹ ਆਪਣੇ ਵਿਸ਼ੇ ਉਤੇ ਤੇ ਉਸ ਦੇ ਇਰਦ ਗਿਰਦ ਹੋਏ ਪਹਿਲੇ ਸਾਰੇ ਕੰਮ ਨੂੰ ਪੂਰੀ ਤਰ੍ਹਾਂ ਜਾਂਚ ਪਰਖ ਲਵੇ। ਆਪਣੇ ਵਿਸ਼ੇ ਨਾਲ ਸੰਬੰਧਤ ਹਰ ਪ੍ਰਕਾਸ਼ਿਤ ਹੱਥ-ਲਿਖਤ ਸਾਮਗ੍ਰੀ ਵਿਚ ਖੋਜ-ਕਰਤਾ ਦੀ ਰੁਚੀ ਹੋਣੀ ਚਾਹੀਦੀ ਹੈ।

ਧੀਰਜ ਕਿਸੇ ਵੀ ਖੋਜ ਕਰਤਾ ਦੀ ਦੂਜੀ ਜ਼ਰੂਰੀ ਲੋੜ ਹੈ। ਇਸ ਤੋਂ ਬਿਨਾਂ ਮਿਹਨਤ ਵੀ ਨਹੀਂ ਹੋ ਸਕਦੀ। ਖੋਜ-ਕਰਤਾ ਨੂੰ ਨਿਰੰਤਰ ਹੌਸਲੇ ਨਾਲ ਆਪਣਾ ਕੰਮ ਕਰਦੇ ਰਹਿਣਾ ਚਾਹੀਦਾ ਹੈ। ਕਈ ਵਾਰ ਉਸ ਦੀ ਮਿਹਨਤ ਕਾਫ਼ੀ ਦੇਰ ਤਕ ਕਿਸੇ ਸਿੱਟੇ ਤੇ ਨਹੀਂ ਵੀ ਅਪੜਦੀ। ਇਹੋ ਜੇਹੀ ਸਥਿਤੀ ਵਿਚ ਉਸ ਨੂੰ ਧੱਕੇ ਨਾਲ ਗ਼ਲਤ ਨਤੀਜੇ ਨਹੀਂ ਕੱਢਣੇ ਚਾਹੀਦੇ ਤੇ ਨਾ ਹੀ ਘਬਰਾ ਕੇ ਖੋਜ ਕਾਰਜ ਬੰਦ ਕਰਨਾ ਚਾਹੀਦਾ ਹੈ। ਸਾਮਗ੍ਰੀ ਇਕਤ੍ਰ ਕਰਨ ਦੇ ਰਾਹ ਵਿਚ ਵਿਦਿਆਰਥੀ ਨੂੰ ਕਈ ਵਾਰ ਕਾਫ਼ੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਇਹੋ ਜੇਹੀ ਹਰ ਮੁਸ਼ਕਿਲ ਨਾਲ ਟਕਰਾਣ ਲਈ ਲੋੜੀਂਦੀ ਹਿੰਮਤ ਤੇ ਹੌਸਲਾ ਖੋਜ-ਕਰਤਾ ਵਿਚ ਹੋਣਾ ਚਾਹੀਦਾ ਹੈ।

ਕਈ ਵਾਰ ਖੋਜ-ਕਾਰਜ ਪੂਰਾ ਕਰਨ ਲਈ ਕਾਫ਼ੀ-ਸਮਾਂ ਲੱਗ ਜਾਂਦਾ ਹੈ। ਇਹੋ ਜਿਹੀ ਸਥਿਤੀ ਵਿਚ ਉਹ ਖੋਜ-ਕਰਤਾ ਜਿਸਨੂੰ ਮਿਹਨਤ ਦੀ ਆਦਤ ਨਹੀਂ ਹੌਸਲਾ ਛੱਡ ਬਹਿੰਦਾ ਹੈ। ਸਾਮਗ੍ਰੀ ਇਕਤ੍ਰ ਕਰਨ ਤੇ ਖੋਜ ਪ੍ਰਬੰਧ ਲਿਖਣ ਲਈ ਕਾਫ਼ੀ ਮਿਹਨਤ ਦੀ ਲੋੜ ਪੈਂਦੀ ਹੈ। ਖੋਜ ਕਰਤਾ ਨੂੰ ਇਹ ਸਾਰਾ ਕੁਝ ਦ੍ਰਿੜਤਾ ਤੇ ਹਿੰਮਤ ਨਾਲ ਕਰਨ ਯੋਗ ਹੋਣਾ ਚਾਹੀਦਾ ਹੈ। ਇਸ ਕੰਮ ਨੂੰ ਪੂਰਾ ਕਰਨ ਲਈ

ਉਸਦੀ ਸਿਹਤ ਵੀ ਅੱਛੀ ਹੋਣੀ ਚਾਹੀਦੀ ਹੈ । ਮਾੜੀ ਸਰੀਰਕ ਜਾਂ ਮਾਨਸਿਕ ਸਿਹਤ ਵਾਲਾ ਵਿਦਿਆਰਥੀ ਖੋਜ ਨੂੰ ਸਫਲਤਾ ਨਾਲ ਨੇਪਰੇ ਨਹੀਂ ਚਾੜ੍ਹ ਸਕਦਾ । ਰੁਚੀ ਹੋਣ ਦੇ ਬਾਵਜੂਦ ਵੀ ਸਿਹਤ ਸਾਥ ਨਾ ਦੇਵੇ ਤਾਂ ਖੋਜ-ਕਰਤਾ ਕੁਝ ਨਹੀਂ ਕਰ ਸਕਦਾ ।

ਖੋਜ ਕਾਰਜ ਨੂੰ ਪੂਰਾ ਕਰ ਸਕਣ ਦੀ ਯੋਗਤਾ ਭੀ ਖੋਜ ਕਰਤਾ ਵਿਚ ਹੋਣੀ ਚਾਹੀਦੀ ਹੈ । ਯੋਗਤਾ ਇਕ ਵਿਆਪਕ ਸੰਕੇਤ ਹੈ । ਸਰੀਰਕ, ਮਾਨਸਿਕ, ਪੜ੍ਹਣ ਬਾਤਚੀਤ ਕਰਨ ਤੇ ਖੋਜਣ ਢੂੰਡਣ ਦੀ ਯੋਗਤਾ, ਸਾਰੀਆਂ ਇਸ ਸੰਕੇਤ ਵਿਚ ਗਿਣੀਆਂ ਜਾ ਸਕਦੀਆਂ ਹਨ । ਖੋਜ ਲਈ ਚੁਣੇ ਵਿਸ਼ੇ ਬਾਰੇ ਪੂਰਵ-ਪਹਿਚਾਣ ਉਸ ਵਿਸ਼ੇ ਉਤੇ ਖੋਜ ਕਰਨ ਦੀ ਵਿਦਿਆਰਥੀ ਦੀ ਯੋਗਤਾ ਨੂੰ ਵਧਾਉਂਦੀ ਹੈ । ਅਸਲ ਕੋਈ ਵਿਅਕਤੀ ਕਿਸੇ ਵੀ ਵਿਸ਼ੇ ਉਤੇ ਅੱਛੀ ਖੋਜ ਕਰਨ ਦੀ ਯੋਗਤਾ ਨਹੀਂ ਰੱਖਦਾ । ਯੋਗਤਾ ਰੁਚੀਆਂ, ਸ਼ੌਕਾਂ ਤੇ ਸੰਸਕਾਰਾਂ ਨਾਲ ਵੀ ਪ੍ਰਭਾਵਿਤ ਹੁੰਦੀ ਹੈ । ਉਦਾਹਰਣ ਲਈ ਸੰਕੋਆ ਹੀ ਹਰ ਨਾਟਕ ਜਾਂ ਰੰਗਮੰਚ ਪ੍ਰਦਰਸ਼ਨ ਵੇਖਣ ਦੀ ਆਦਤ ਵਾਲਾ ਜਾਂ ਨਾਟਕਾਂ ਵਿਚ ਹਿੱਸਾ ਲੈਣ ਜਾਂ ਪੜ੍ਹਣ ਦੀ ਚੇਟਕ ਵਾਲਾ ਵਿਦਿਆਰਥੀ ਨਾਟਕ ਤੇ ਰੰਗਮੰਚ ਦੇ ਵਿਸ਼ੇ ਤੇ ਅੱਛੀ ਤਰ੍ਹਾਂ ਖੋਜ ਕਰਨ ਦੇ ਵਧੇਰੇ ਯੋਗ ਹੋ ਸਕਦਾ ਹੈ । ਗ਼ਜ਼ਲ ਲਿਖਣ ਵਾਲਾ ਤੇ ਗ਼ਜ਼ਲ ਵਿਚ ਰੁਚੀ ਲੈਣ ਵਾਲਾ ਗ਼ਜ਼ਲ ਬਾਰੇ ਖੋਜ ਕਰਨ ਦੀ ਵਧੇਰੇ ਯੋਗਤਾ ਰੱਖਦਾ ਹੈ । ਖੋਜ ਕਰਤਾ ਨੂੰ ਤੱਥਾਂ ਦਾ ਤੀਖਣ ਬੋਧ ਹੋਣਾ ਚਾਹੀਦਾ ਹੈ, ਉਸਦੀ ਦ੍ਰਿਸ਼ਟੀ ਤੇ ਸੂਝ ਤੇਜ਼ ਹੋਣੀ ਚਾਹੀਦੀ ਹੈ । ਮਾਨਸਿਕ ਪੱਖ ਤੋਂ ਦੇਖੀਏ ਤਾਂ ਮਾਨਸਿਕ ਸੰਤੁਲਨ ਵੀ ਯੋਗਤਾ ਦਾ ਹੀ ਇਕ ਅੰਗ ਕਿਹਾ ਜਾ ਸਕਦਾ ਹੈ । ਸੰਤੁਲਿਤ ਮਨ ਨਾਲ ਖੋਜ ਕਾਰਜ ਨੂੰ ਨੇਪਰੇ ਚਾੜ੍ਹਣ ਦੀ ਯੋਗਤਾ ਖੋਜ ਕਰਤਾ ਵਿਚ ਹੋਣੀ ਜ਼ਰੂਰੀ ਹੈ । ਇਸ ਦੀ ਅਣਹੋਂਦ ਵਿਚ ਉਹ ਖੋਜ ਉਪਰੰਤ ਨਿਰਪੱਖ ਤੌਰ ਤੇ ਸਿੱਟੇ ਨਹੀਂ ਪ੍ਰਾਪਤ ਕਰ ਸਕਦਾ ਸਗੋਂ ਸੁਣੇ ਸੁਣਾਏ ਜਾਂ ਦੱਸੇ ਦਸਾਏ ਢੰਗ ਨਾਲ ਕਿਸੇ ਵਿਚਾਰ ਨੂੰ ਪੇਸ਼ ਕਰ ਦਿੰਦਾ ਹੈ । ਇਹੀ ਗੱਲ ਪੂਰਵ ਆਗ੍ਰਹਿ ਤੋਂ ਮੁਕਤ ਹੋਣ ਦੇ ਸੰਬੰਧ ਵਿਚ ਕਹੀ ਜਾ ਸਕਦੀ ਹੈ । ਖੋਜ-ਕਰਤਾ ਨੂੰ ਹਰ ਕਿਸਮ ਦੇ ਪੂਰਵ-ਅਗ੍ਰਹਿ ਤੋਂ ਮੁਕਤ ਹੋ ਕੇ ਖੋਜ ਕਾਰਜ ਕਰਨਾ ਚਾਹੀਦਾ ਹੈ । ਉਸ ਨੂੰ ਆਪਣੀ ਖੋਜ ਕਿਸੇ ਪੂਰਵ ਨਿਸ਼ਚਿਤ ਨਿਸ਼ਕਰਸ਼ ਜਾਂ ਨਿਸ਼ਕਰਸ਼ਾਂ ਨੂੰ ਆਰੋਪਿਤ ਜਾਂ ਸਿੱਧ ਕਰਨ ਦੇ ਉਦੇਸ਼ ਨਾਲ ਨਹੀਂ ਕਰਨੀ ਚਾਹੀਦੀ । ਇਹੋ ਜੇਹੀ ਖੋਜ ਨੂੰ ਕਦੇ ਵੀ ਵਿਗਿਆਨਕ ਨਹੀਂ ਕਿਹਾ ਜਾ ਸਕਦਾ । ਵਿਸ਼ੇ ਦੀ ਚੋਣ ਸਮੇਂ ਵੀ ਵਿਦਿਆਰਥੀ ਨੂੰ ਆਪਣੀ ਯੋਗਤਾ ਸਾਹਮਣੇ ਰੱਖ ਕੇ ਹੀ ਚੋਣ ਕਰਨੀ ਚਾਹੀਦੀ ਹੈ । ਜੇ ਕਿਸੇ ਵਿਸ਼ੇ ਤੇ ਪੁਰਾਤਨ ਸੰਸਕ੍ਰਿਤ ਜਾਂ ਫਾਰਸੀਆਨ ਗ੍ਰੰਥਾਂ ਦੀ ਛਾਣ ਬੀਣ ਜ਼ਰੂਰੀ ਹੈ ਤਾਂ ਉਹ ਵਿਸ਼ਾ ਹੱਥ ਵਿਚ ਲੈਣ ਸਮੇਂ ਵਿਦਿਆਰਥੀ ਨੂੰ ਆਪਣੇ ਆਪ ਨੂੰ ਇਹ ਜ਼ਰੂਰ ਪੁੱਛ ਲੈਣਾ ਚਾਹੀਦਾ ਹੈ ਕਿ ਕੀ ਮੇਰੇ ਵਿਚ ਕੰਮ ਕਰਨ ਦੀ

ਯੋਗਤਾ ਹੈ । ਸਪਸ਼ਟ ਹੈ ਕਿ ਖੋਜ ਕਰਤਾ ਨੂੰ ਆਪਣੀ ਯੋਗਤਾ ਤੇ ਸੀਮਾ ਦੋਹਾਂ ਦਾ ਗਿਆਨ ਹੋਣਾ ਜ਼ਰੂਰੀ ਹੈ । ਗੁਰਬਾਣੀ ਦੇ ਦਾਰਸ਼ਨਿਕ ਅਧਿਐਨ ਦਾ ਵਿਸ਼ਾ ਲੈਣ ਵਾਲੇ ਖੋਜ ਵਿਦਿਆਰਥੀ ਨੂੰ ਭਾਰਤੀ ਤੇ ਪੱਛਮੀ ਦਰਸ਼ਨ ਦਾ ਗੰਭੀਰ ਗਿਆਨ ਹੋਣਾ ਜ਼ਰੂਰੀ ਹੈ । ਇਸੇ ਹੀ ਨਾਟਕ ਦਾ ਅਧਿਐਨ ਕਰਨ ਵਾਲੇ ਖੋਜ ਵਿਦਿਆਰਥੀ ਵਿਚ ਨਾਟਕ ਤੇ ਰੰਗਮੰਚ ਦੀ ਚੰਗੀ ਸੂਝ ਬਿਨਾਂ ਇਸ ਖੇਤਰ ਵਿਚ ਕੰਮ ਕਰਨ ਦੀ ਯੋਗਤਾ ਨਹੀਂ ਆ ਸਕਦੀ ।

ਮਿਹਨਤ ਤੇ ਲਗਨ ਤੋਂ ਬਿਨਾਂ ਕੋਈ ਭੀ ਕੰਮ ਨੇਪਰੇ ਚਾੜ੍ਹਨਾ ਮੁਸ਼ਕਿਲ ਹੈ । ਖੋਜ ਬਾਰੇ ਭੀ ਇਹ ਗੱਲ ਸੱਚੀ ਹੈ । ਇਨ੍ਹਾਂ ਗੁਣਾਂ ਬਿਨਾਂ ਕੋਈ ਭੀ ਖੋਜ-ਕਰਤਾ ਆਪਣਾ ਕੰਮ ਪੂਰਾ ਨਹੀਂ ਕਰ ਸਕਦਾ । ਤੱਥਾਂ ਦੇ ਸੰਕਲਨ ਦਾ ਕੰਮ ਅਤਿ ਲਗਨ ਤੇ ਮਿਹਨਤ ਦੀ ਮੰਗ ਕਰਦਾ ਹੈ । ਇਸ ਉਪਰੰਤ ਇਕ ਥਾਂ ਬਹਿ ਕੇ ਪ੍ਰਾਪਤ ਤੱਥਾਂ ਦਾ ਇਸੇ ਮਿਹਨਤ ਨਾਲ ਨਿਰੀਖਣ ਪਰੀਖਣ ਕਰਨਾ ਪੈਂਦਾ ਹੈ । ਵੰਡੇ ਜਾਂ ਖਿੰਡੇ ਹੋਏ ਧਿਆਨ ਨਾਲ ਇਹ ਕਾਰਜ ਯੋਗ ਢੰਗ ਨਾਲ ਪੂਰਾ ਨਹੀਂ ਹੋ ਸਕਦਾ ।

ਹਰ ਖੋਜ ਕਰਤਾ ਵਿਚ ਵਿਵਹਾਰਕ ਪੱਖੋਂ ਕੁਝ ਵਿਸ਼ੇਸ਼ ਗੁਣ ਹੋਣੇ ਲਾਜ਼ਮੀ ਹਨ । ਇਨ੍ਹਾਂ ਦੀ ਅਣਹੋਂਦ ਵਿਚ ਉਸ ਨੂੰ ਤੱਥ ਸੰਕਲਨ ਦੇ ਕਾਰਜ ਵਿਚ ਕਾਫ਼ੀ ਕਠਿਨਾਈ ਆ ਸਕਦੀ ਹੈ । (1) ਉਸ ਦਾ ਸੁਭਾਅ ਅੱਛਾ ਤੇ ਮਿਲਣਸਾਰੀ ਵਾਲਾ ਹੋਣਾ ਚਾਹੀਦਾ ਹੈ । ਹਸਮੁਖ ਖੋਜ ਕਰਤਾ ਹਰ ਵਿਅਕਤੀ ਤੋਂ ਤੱਥਾਂ ਦੇ ਸੰਕਲਨ ਵਿਚ ਮਦਦ ਲੈ ਸਕਦਾ ਹੈ । ਉਹ ਹਰ ਇਕ ਨਾਲ ਖਿੜੇ ਮੱਥੇ ਪੇਸ਼ ਆਉਂਦਾ ਹੈ ਤੇ ਹਰ ਇਕ ਨਾਲ ਧੀਰਜ ਤੇ ਠਰੰਮੇ ਨਾਲ ਗੱਲ ਕਰਦਾ ਹੈ । ਉਹ ਅਜਨਬੀ ਵਿਅਕਤੀਆਂ ਨਾਲ ਗੱਲਬਾਤ ਕਰਦੇ ਹੋਏ ਭੀ ਉਨ੍ਹਾਂ ਨੂੰ ਪਰੇਸ਼ਾਨੀ ਦਾ ਅਹਿਸਾਸ ਨਹੀਂ ਹੋਣ ਦਿੰਦਾ ਤੇ ਨਾ ਹੀ ਆਪਣੇ ਆਪ ਨੂੰ ਉਨ੍ਹਾਂ ਤੇ ਕਿਸੇ ਕਿਸਮ ਦਾ ਬੋਝ ਬਣਨ ਦਿੰਦਾ ਹੈ । ਉਸ ਦੀ ਵਿਵਹਾਰਕ ਸੂਝ ਉਸ ਨੂੰ ਜੀਵਨ ਦੇ ਹਰ ਖੇਤਰ ਵਿਚ ਆਪਣਾ ਕੰਮ ਸੌਖੇ ਢੰਗ ਨਾਲ ਪੂਰਾ ਕਰਨ ਦੀ ਯੋਗਤਾ ਦਿੰਦੀ ਹੈ । ਗਲਤ ਪਰਿਸਥਿਤੀਆਂ ਵਿਚ ਵੀ ਉਹ ਆਪਣਾ ਮਾਨਸਿਕ ਤਵਾਜ਼ਨ ਕਾਇਮ ਰੱਖ ਕੇ ਆਪਣੇ ਅੱਛੇ ਵਿਵਹਾਰ ਨਾਲ ਸਥਿਤੀ ਤੇ ਕਾਬੂ ਪਾਉਣ ਯੋਗ ਹੋਣਾ ਚਾਹੀਦਾ ਹੈ । ਉਹ ਆਪਣੀ ਵਿਵਹਾਰ ਕੁਸ਼ਲਤਾ ਨਾਲ ਪਰਾਏ ਨੂੰ ਵੀ ਆਪਣਾ ਬਣਾਉਣ ਯੋਗ ਹੋਣਾ ਚਾਹੀਦਾ ਹੈ ।

ਸੰਜਮ ਖੋਜ ਕਰਤਾ ਦਾ ਇਕ ਹੋਰ ਵਿਵਹਾਰਕ ਗੁਣ ਹੈ । ਸੰਜਮ ਤੇ ਸ਼ਿਸ਼ਟਾਚਾਰ ਵਾਲਾ ਖੋਜ ਵਿਦਿਆਰਥੀ ਹਰ ਔਖੀ ਘੜੀ ਦਾ ਸਾਹਮਣਾ ਕਰ ਲੈਂਦਾ ਹੈ । ਦੋਸ਼, ਪਾਖੰਡ ਤੇ ਫਲਕੂ ਤੇ ਵਿਅਰਥ ਦੀ ਤੁਰਸ਼ ਕਲਾਮੀ ਖੋਜ ਕਰਤਾ ਦਾ ਔਗੁਣ

ਹੁੰਦੀ ਹੈ। ਆਪਣੇ ਤੋਂ ਵੱਡੇ ਲੇਖਕਾਂ, ਵਿਦਵਾਨਾਂ ਆਲੋਚਕਾਂ ਤੇ ਹੋਰ ਵਿਅਕਤੀਆਂ ਨੂੰ ਮਿਲਦੇ ਸਮੇਂ ਸੰਜਮੀ ਤੇ ਨਿਮਰ ਖੋਜ ਵਿਦਿਆਰਥੀ ਆਪਣੀ ਵਿਵਹਾਰਕ ਕੁਸ਼ਲਤਾ ਨਾਲ ਉਨ੍ਹਾਂ ਤੇ ਅੱਛਾ ਪ੍ਰਭਾਵ ਪਾ ਸਕਦਾ ਹੈ। ਬਹੁਤ ਬੋਲਣ ਵਾਲੇ ਜਾਂ ਲੰਤੜੀ ਵਿਅਕਤੀ ਨੂੰ ਕਈ ਵਾਰ ਅਪਮਾਨ ਸਹਿਣਾ/ਕਰਵਾਉਣਾ ਪੈਂਦਾ ਹੈ। ਆਪਣੇ ਖੋਜ ਕਾਰਜ ਦੌਰਾਨ ਲਿਖਤੀ ਜਾਂ ਮੌਲਿਕ ਰੂਪ ਵਿਚ ਕਿਸੇ ਹੋਰ ਵਿਦਵਾਨ ਜਾਂ ਖੋਜੀ ਦੇ ਵਿਚਾਰਾਂ ਦਾ ਖੰਡਨ ਵੀ ਕਰਨਾ ਪੈ ਸਕਦਾ ਹੈ। ਅਜਿਹੇ ਮੌਕੇ ਤੇ ਵੀ ਸੰਜਮ ਤੋਂ ਕੰਮ ਲੈ ਕੇ ਹੀ ਉਸ ਨੂੰ ਆਪਣੇ ਵਿਚਾਰ ਪੂਰੀ ਨਿਮਰਤਾ ਨਾਲ ਹੀ ਪੇਸ਼ ਕਰਨੇ ਚਾਹੀਦੇ ਹਨ। ਉਹ ਤਰਕ ਦਾ ਪੱਲਾ ਨਹੀਂ ਛੱਡਦਾ ਤੇ ਨਾ ਹੀ ਵਿਅੰਗ ਜਾਂ ਟਕੋਰ ਨਾਲ ਕਿਸੇ ਹੋਰ ਖੋਜੀ ਜਾਂ ਵਿਦਵਾਨ ਤੇ ਚਿੱਕੜ ਉਛਾਲਦਾ ਹੈ। ਉਹ ਤਾਂ ਕੇਵਲ ਤੱਥਾਂ ਤੇ ਦਲੀਲਾਂ ਨਾਲ ਸੰਜਮ ਭਰੇ ਲਹਿਜੇ ਵਿਚ ਆਪਣੇ ਵਿਚਾਰ ਪੇਸ਼ ਕਰ ਕੇ ਉਸ ਦੇ ਆਧਾਰ ਤੇ ਆਪਣੇ ਕਥਨਾਂ ਦੀ ਪੁਸ਼ਟੀ ਕਰਦਾ ਹੈ।

ਹਰ ਖੋਜ-ਕਰਤਾ ਵਿਚ ਆਪਣੀ ਖੋਜ ਨੂੰ ਲਿਖਤੀ ਰੂਪ ਦੇਣ ਦੀ ਯੋਗਤਾ ਹੋਣੀ ਅਤਿ ਜ਼ਰੂਰੀ ਹੈ। ਇਸ ਵਾਸਤੇ ਉਸ ਦੀ ਭਾਸ਼ਾ ਉੱਤੇ ਅੱਛੀ ਪਕੜ ਚਾਹੀਦੀ ਹੈ। ਕਈ ਖੋਜ ਕਰਤਾ ਵਿਸ਼ੇ ਦਾ ਅੱਛਾ ਗਿਆਨ ਪ੍ਰਾਪਤ ਕਰਨ ਦੇ ਬਾਵਜੂਦ ਆਪਣੇ ਵਿਚਾਰਾਂ ਨੂੰ ਯੋਗ ਭਾਂਤ ਲਿਖਤੀ ਰੂਪ ਵਿਚ ਪੇਸ਼ ਨਹੀਂ ਕਰ ਸਕਦੇ। ਖੋਜ ਪ੍ਰਬੰਧ ਦੀ ਭਾਸ਼ਾ ਪੱਤਰਕਾਰੀ ਜਾਂ ਰਚਨਾਤਮਕ ਸਾਹਿਤ ਦੀ ਭਾਸ਼ਾ ਨਹੀਂ ਹੁੰਦੀ। ਇਹ ਗੌਰਵਮਈ, ਪ੍ਰੌੜ੍ਹ, ਤੇ ਪਰਿਭਾਸ਼ਿਕ ਪੱਖੋਂ ਸ਼ੁਧ ਹੁੰਦੀ ਹੈ। ਸ਼ਬਦਾਂ ਦੀ ਚੋਣ ਦੇ ਪੱਖੋਂ ਖੋਜ-ਕਰਤਾ ਨੂੰ ਬੜਾ ਸੁਚੇਤ ਰਹਿਣਾ ਪੈਂਦਾ ਹੈ। ਉਹਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਖੋਜ ਦਾ ਉਦੇਸ਼ ਸੱਚ ਦੀ ਪ੍ਰਾਪਤੀ ਹੈ, ਨਾ ਕਿ ਮਨ ਪਰਚਾਵਾ।

ਅਜੋਕੇ ਯੁਗ ਵਿਚ ਹਰ ਖੋਜ-ਕਰਤਾ ਵਿਚ ਆਪਣੇ ਵਿਸ਼ੇ ਪ੍ਰਤੀ ਵਿਗਿਆਨਕ, ਸੰਤੁਲਿਤ ਅਤੇ ਨਿਰਪੱਖ ਦ੍ਰਿਸ਼ਟੀ ਕੋਣ ਦਾ ਹੋਣਾ ਵੀ ਇਕ ਜ਼ਰੂਰੀ ਗੁਣ ਹੈ। ਜਜ਼-ਬਾਤੀ ਵਿਅਕਤਿਤਵ ਖੋਜ-ਕਰਤਾ ਲਈ ਇਕ ਔਗੁਣ ਹੈ। ਖੋਜ ਸਤਿ ਦੀ ਤਲਾਸ਼ ਹੈ। ਇਹ ਕਾਰਜ ਸਪਸ਼ਟ ਹੈ, ਨਿਰਪੱਖਤਾ ਤੋਂ ਬਿਨਾ ਨੇਪਰੇ ਨਹੀਂ ਚਾੜ੍ਹਿਆ ਜਾ ਸਕਦਾ। ਖੋਜ-ਕਰਤਾ ਲਈ ਇਹ ਜ਼ਰੂਰੀ ਹੈ ਕਿ ਜਦੋਂ ਤੇ ਜਿਥੇ ਵੀ ਉਸ ਨੂੰ ਕਿਸੇ ਖ਼ਾਸ ਤੱਥ ਬਾਰੇ ਇਕ ਤੋਂ ਵਧੇਰੇ ਮੱਤ ਜਾਂ ਵਿਚਾਰ ਮਿਲਦੇ ਹੋਣ, ਉਨ੍ਹਾਂ ਦੀ ਨਿਰਖ ਪਰਖ ਉਹ ਵਿਗਿਆਨਕ ਵਿਧੀ ਨਾਲ ਨਿਰਪੱਖ ਹੋ ਕੇ ਕਰੇ ਅਤੇ ਫਿਰ ਹੀ ਕੋਈ ਸਿੱਟਾ ਪੇਸ਼ ਕਰੇ। ਹਰ ਗਵਾਹੀ, ਹਰ ਸੋਮੇ ਨੂੰ ਪੂਰੀ ਛਾਣ ਬੀਣ ਉਪਰੰਤ ਹੀ ਖੋਜ ਪ੍ਰਬੰਧ ਵਿਚ ਵਰਤਣਾ ਉਚਿਤ ਹੈ। ਮਨੋ ਬਣਾਏ ਵਿਚਾਰ ਜਾਂ ਕਿਸੇ ਹੋਰ ਦੁਆਰਾ ਕੱਢੇ ਸਿੱਟੇ ਖੋਜ-ਕਰਤਾ ਨੂੰ ਨਹੀਂ ਵਰਤ ਲੈਣੇ ਚਾਹੀਦੇ। ਸੁਣੀ ਸੁਣਾਈ

ਨੂੰ ਮੰਨਣ ਦੀ ਥਾਂ ਉਹ ਤੱਥਾਂ ਦੀ ਪਰਮਾਣਿਕਤਾ ਨੂੰ ਆਪ ਤਰਕ ਦੀ ਕਸੌਟੀ ਨਾਲ ਪਰਖਣ ਜੋਗ ਹੋਣਾ ਚਾਹੀਦਾ ਹੈ। ਇਸ ਕੰਮ ਲਈ ਉਸ ਦੀ ਸੂਝ ਤੀਖਣ ਤੇ ਅਵਲੋਕਨ ਦ੍ਰਿਸ਼ਟੀ ਤੇਜ਼ ਹੋਣੀ ਚਾਹੀਦੀ ਹੈ। ਆਪਣੇ ਮਨ ਵਿਚ ਪੂਰਣ ਅਗ੍ਰਹਿ ਲੈ ਕੇ ਤੁਰਨ ਵਾਲਾ ਖੋਜ ਕਰਤਾ ਨਿਸ਼ਚੇ ਹੀ ਵਿਗਿਆਨਕ ਦ੍ਰਿਸ਼ਟੀ ਦਾ ਧਾਰਨੀ ਨਹੀਂ ਹੋ ਸਕਦਾ।

ਖੋਜ ਕਰਤਾ ਨੂੰ ਖੋਜ-ਕਾਰਜ ਨੇਪਰੇ ਚਾੜ੍ਹਣ ਲਈ ਕਈ ਵਿਅਕਤੀਆਂ ਤੇ ਸੰਸਥਾਵਾਂ ਦਾ ਸਹਾਰਾ ਲੈਣਾ ਪੈਂਦਾ ਹੈ। ਇਸ ਲਈ ਉਸ ਦੇ ਸੁਭਾਅ ਵਿਚ ਕ੍ਰਿਤੱਗਤਾ ਦਾ ਗੁਣ ਹੋਣਾ ਜ਼ਰੂਰੀ ਹੈ। ਜੇ ਉਹ ਕਿਸੇ ਦਾ ਕੀਤਾ ਜਾਣਨ ਦੀ ਥਾਂ ਅਕ੍ਰਿਤਘਣ ਹੋਵੇਗਾ ਤਾਂ ਉਹ ਨਿਸ਼ਚੇ ਹੀ ਹੋਰ ਵਿਦਵਾਨਾਂ ਤੋਂ ਆਪਣੇ ਕਾਰਜ ਲਈ ਸਹਿਯੋਗ ਪ੍ਰਾਪਤ ਨਹੀਂ ਕਰ ਸਕੇਗਾ। ਖੋਜ ਕਾਰਜ ਟੀਮ ਵਰਕ (Teamwork) ਨਾਲ ਹੋਣ ਵਾਲਾ ਕਾਰਜ ਹੈ। ਇਸ ਲਈ ਆਪਣੇ ਸਹਿਯੋਗੀਆਂ ਤੇ ਸਾਥੀਆਂ ਦਾ ਧੰਨ-ਵਾਦੀ ਹੋਣਾ ਤੇ ਖੋਜ ਪ੍ਰਬੰਧ ਵਿਚ ਉਚਿਤ ਤਰੀਕੇ ਨਾਲ ਉਨ੍ਹਾਂ ਤੋਂ ਪ੍ਰਾਪਤ ਸਾਮੱਗ੍ਰੀ ਵੱਲ ਸੰਕੇਤ ਕਰਨਾ ਜ਼ਰੂਰੀ ਹੈ। ਕਿਸੇ ਹੋਰ ਖੋਜ ਗ੍ਰੰਥ ਜਾਂ ਵਿਦਵਾਨ ਦੁਆਰਾ ਪੇਸ਼ ਕੀਤੇ ਕਿਸੇ ਵੀ ਮਹੱਤਵ ਪੂਰਨ ਤੱਥ ਬਾਰੇ ਫੁੱਟ ਨੋਟਾਂ ਜਾਂ ਹੋਰ ਥਾਵਾਂ ਉਤੇ ਉਚਿਤ ਰੂਪ ਵਿਚ ਹਵਾਲਾ ਦੇਣਾ ਜ਼ਰੂਰੀ ਹੈ।

ਖੋਜ-ਕਰਤਾ ਵਾਸਤੇ ਲੋੜੀਂਦੇ ਗੁਣਾਂ ਬਾਰੇ ਇਹ ਵਿਚਾਰ ਖੋਜ ਵਿਦਿਆਰਥੀ ਦੇ ਸੁਤੰਤਰ ਚਿੰਤਨ ਕਰ ਸਕਣ ਦੀ ਯੋਗਤਾ ਬਾਰੇ ਕੁਝ ਸ਼ਬਦ ਕਹੇ ਬਿਨਾਂ ਅਧੂਰੀ ਰਹੇਗੀ। ਐਮ. ਏ. ਦੀ ਪੜ੍ਹਾਈ ਤੱਕ ਵਿਦਿਆਰਥੀ ਦਾ ਦ੍ਰਿਸ਼ਟੀਕੋਣ ਇਕ ਪ੍ਰਕਾਰ ਨਾਲ ਸੀਮਿਤ ਤੇ ਬੱਝਾ ਜਿਹਾ ਹੁੰਦਾ ਹੈ। ਉਹ ਗਿਆਨ ਪ੍ਰਾਪਤੀ ਸਮੇਂ ਸਿਲੇਬਸ ਨੂੰ ਹੀ ਸਾਹਮਣੇ ਰੱਖ ਕੇ ਪੜ੍ਹ ਰਿਹਾ ਹੁੰਦਾ ਹੈ। ਐੱਮ. ਏ. ਦੀ ਪਰੀਖਿਆ ਵਿਚ ਵੀ ਵਿਦਿਆਰਥੀ ਦੇ ਅਧਿਐਨ, ਗ੍ਰਹਿਣ ਕਰ ਸਕਣ ਦੀ ਰੁਚੀ ਤੇ ਪੁੱਛੇ ਗਏ ਪ੍ਰਸ਼ਨ ਦਾ ਯੋਗ ਉੱਤਰ ਦੇ ਸਕਣ ਦੀ ਉਸ ਦੀ ਯੋਗਤਾ ਦੀ ਹੀ ਪਰਖ ਕੀਤੀ ਜਾਂਦੀ ਹੈ। ਮੌਲਿਕਤਾ ਦੀ ਕਦਰ ਤਾਂਵੇਂ ਹਰ ਪਰੀਖਕ ਕਰਦਾ ਹੈ ਪਰ ਮੌਲਿਕਤਾ ਦੀ ਲੰਬੀ ਚੌੜੀ ਆਸ ਇਸ ਪੱਧਰ ਤੇ ਵਿਦਿਆਰਥੀ ਤੋਂ ਨਹੀਂ ਕੀਤੀ ਜਾਂਦੀ। ਪਰੀਖਕ ਨੂੰ ਇਹ ਉਮੀਦ ਨਹੀਂ ਹੁੰਦੀ ਕਿ ਵਿਦਿਆਰਥੀ ਆਪਣੇ ਅਧਿਐਨ ਉਪਰੰਤ ਸੁਤੰਤਰ ਚਿੰਤਨ ਨਾਲ ਗਿਆਨ ਖੇਤਰ ਨੂੰ ਵਿਕਸਿਤ ਕਰੇਗਾ। ਖੋਜ ਪ੍ਰਕ੍ਰਿਆ ਵਿਚ ਉਸ ਤੋਂ ਇਸ ਸੁਤੰਤਰ ਚਿੰਤਨ ਦੀ ਮੰਗ ਕੀਤੀ ਜਾਂਦੀ ਹੈ। ਅਜੇਹਾ ਕਰ ਸਕਣਾ ਹਰ ਵਿਦਿਆਰਥੀ ਲਈ ਸੰਭਵ ਨਹੀਂ। ਇਹੀ ਕਾਰਨ ਹੈ ਕਿ ਐਮ. ਏ. ਵਿਚ ਅੱਛੇ ਨੰਬਰ ਲੈਣ ਉਪਰੰਤ ਵੀ ਕੁਝ ਵਿਦਿਆਰਥੀ ਖੋਜ ਕਾਰਜ ਨੂੰ ਯੋਗਤਾ ਨਾਲ ਪੂਰਾ ਕਰਨ ਦੀ

ਸਮਰਥਾ ਨਹੀਂ ਰੱਖਦੇ ਅਤੇ ਕੁਝ ਵਿਦਿਆਰਥੀ ਜੋ ਐਮ. ਏ. ਵਿਚ ਮੌਲਿਕ ਚਿੰਤਨ ਦਾ ਸਬੂਤ ਦਿੰਦੇ ਹਨ, ਭਾਵੇਂ ਪਰੀਖਿਆ ਵਿਚ ਅੱਛੇ ਨੰਬਰ ਨਾ ਲੈ ਸਕਣ, ਆਪਣੀ ਸੁਤੰਤਰ ਸੋਚਣੀ ਕਾਰਨ ਖੋਜ ਕਾਰਜ ਵਿਚ ਅੱਛੀ ਸਫਲਤਾ ਪ੍ਰਾਪਤ ਕਰਦੇ ਹਨ।

ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਵਿਅਕਤੀਗਤ ਰੁਚੀ, ਮਿਹਨਤੀ ਸੁਭਾਅ, ਵਿਗਿਆਨਕ ਦ੍ਰਿਸ਼ਟੀ, ਵਿਵਹਾਰਕ ਕੁਸ਼ਲਤਾ, ਨਿਰਪੱਖ ਦ੍ਰਿਸ਼ਟੀ, ਸੁਤੰਤਰ ਚਿੰਤਨ, ਭਾਸ਼ਾ ਉੱਤੇ ਅੱਛੀ ਪਕੜ, ਬਹੁਪੱਖੀ ਗਿਆਨ, ਜਗਿਆਸੂ ਸੁਭਾਅ, ਲਗਨ, ਦ੍ਰਿੜ੍ਹਤਾ ਅਤੇ ਤਿੱਖੀ ਸੂਝ ਆਦਿ ਗੁਣ ਕਿਸੇ ਵੀ ਖੋਜ ਕਰਤਾ ਦੇ ਜ਼ਰੂਰੀ ਗੁਣ ਹਨ।



# ਸਾਹਿਤਕ ਖੋਜ : ਪਰਿਭਾਸ਼ਾ ਅਤੇ ਸਰੂਪ

—ਡਾ. ਕੁਲਦੀਪ ਸਿੰਘ ਧੀਰ

ਖੋਜ ਅੰਗ੍ਰੇਜ਼ੀ ਸ਼ਬਦ Research ਦਾ ਪਰਯਾਇਵਾਚੀ ਸ਼ਬਦ ਹੈ। ਤਲਾਸ਼ ਤੇ ਢੂੰਡਣ ਦੀਆਂ ਕਿਰਿਆਵਾਂ ਖੋਜ ਦੇ ਮੁਢਲੇ ਅਰਥਾਂ ਦਾ ਬੋਧ ਦਿੰਦੀਆਂ ਹਨ। ਸਪਸ਼ਟ ਹੈ ਕਿ ਇਨ੍ਹਾਂ ਦੀ ਦਿਸ਼ਾ ਅਸਲੋਂ ਅਗਿਆਤ ਨੂੰ ਗਿਆਤ ਬਣਾਉਣ ਦੀ ਹੈ। ਦ੍ਰਿਸ਼ਟੀ ਤੋਂ ਓਹਲੇ ਤੱਥਾਂ ਨੂੰ ਪ੍ਰਤੱਖ ਕਰਨਾ ਹੀ ਖੋਜ ਦਾ ਸਾਧਾਰਨ ਤੇ ਸਪਸ਼ਟ ਉਦੇਸ਼ ਹੈ। ਅੱਜ ਦੇ ਵਿਗਿਆਨਕ ਯੁੱਗ ਵਿਚ ਖੋਜ ਦਾ ਭਾਵ ਨਵੇਂ ਤੱਥਾਂ ਦੀ ਤਲਾਸ਼ ਅਤੇ ਉਨ੍ਹਾਂ ਦੀ ਤਰਕ ਪੂਰਨ ਵਿਆਖਿਆ ਹੋ ਗਿਆ ਹੈ। ਉਕਤ ਪਰਿਭਾਸ਼ਾ ਮੂਲ ਅੰਗ੍ਰੇਜ਼ੀ ਸ਼ਬਦ Research ਵਿਚ Re ਤੇ Search ਦੋਹਾਂ ਸ਼ਬਦ ਟੋਟਿਆਂ ਵਿਚੋਂ ਪੰਜਾਬੀ ਪਰਿਆਇਵਾਚੀ ਸ਼ਬਦ ਵਿਚ ਕੇਵਲ Search ਸ਼ਬਦ ਦਾ ਹੀ ਭਾਵ ਗ੍ਰਹਿਣ ਕੀਤਾ ਗਿਆ ਪ੍ਰਤੀਤ ਹੁੰਦਾ ਹੈ। Re [illegible] ਵਾਰ ਵਾਰ/ਨੀਝ ਨਾਲ ਜਾਂ ਚੋਖਵੀਂ ਦ੍ਰਿਸ਼ਟੀ ਨਾਲ ਉਪਰੋਕਤ ਕਿਰਿਆ ਨੂੰ ਨੇਪਰੇ ਚਾੜ੍ਹਣ ਦਾ ਕਾਰਜ ਉਪਰੋਕਤ ਖੋਜ ਪ੍ਰਕ੍ਰਿਆ ਦੇ ਸੰਪੂਰਨ ਸਰੂਪ ਨੂੰ ਉਜਾਗਰ ਕਰਦਾ ਹੈ। ਇਸ ਪ੍ਰਕਾਰ ਖੋਜ ਦੀ ਪ੍ਰਕ੍ਰਿਤੀ ਸੱਤਿ ਦੀ ਸਥਾਪਨਾ ਹੈ। ਤੱਥਾਂ ਰਾਹੀਂ ਹੀ ਸੱਤਿ ਤੱਕ ਪਹੁੰਚਿਆ ਜਾਂਦਾ ਹੈ। ਇਸ ਲਈ ਤੱਥਾਂ ਦਾ ਸੰਕਲਨ ਖੋਜ ਦਾ ਪਹਿਲਾ ਕਦਮ ਹੈ—ਪਰ ਇਹ ਆਪਣੇ ਆਪ ਵਿਚ ਖੋਜ ਨਹੀਂ। ਇਹ ਵੀ ਜ਼ਰੂਰੀ ਨਹੀਂ ਕਿ ਸਾਰੇ ਹੀ ਤੱਥ ਇਸ ਸੱਤਿ ਤਕ ਅੱਪੜਣ ਵਿਚ ਸਹਾਈ ਹੋ ਰਹੇ ਹੋਣ। ਇਸ ਲਈ ਕੇਵਲ ਉਹੀ ਤੱਥ ਸੰਕਲਨ ਯੋਗ ਹੁੰਦੇ ਹਨ ਜੋ ਸੱਤਿ ਦੀ ਸਥਾਪਨਾ ਵਿਚ ਸਹਾਈ ਹੋਣ। ਇਨ੍ਹਾਂ ਤੱਥਾਂ ਦਾ ਇਕੱਤ੍ਰੀਕਰਨ ਭਾਵੇਂ ਕਿਵੇਂ ਵੀ ਕੀਤਾ ਜਾਵੇ—ਆਪਣੇ ਆਪ ਵਿਚ ਖੋਜ ਨਹੀਂ ਬਣਦਾ। ਖੋਜ ਦਾ ਰੂਪ ਇਹ ਉਦੋਂ ਹੀ ਧਾਰਦਾ ਹੈ ਜਦੋਂ ਇਨ੍ਹਾਂ ਦੇ ਆਧਾਰ ਤੇ ਸੁਨਿਸ਼ਚਿਤ ਸਿੱਟੇ ਪੇਸ਼ ਕੀਤੇ ਜਾਣ ਤੇ ਇਨ੍ਹਾਂ ਤੱਥਾਂ ਦੀ ਵਿਗਿਆਨਕ ਵਿਆਖਿਆ ਪੇਸ਼ ਕੀਤੀ ਜਾਵੇ।

ਸਾਹਿਤ ਦਾ ਖੇਤਰ ਵਿਆਪਕ ਹੋਣ ਕਾਰਨ ਸਾਹਿਤਕ ਖੋਜ ਦਾ ਘੇਰਾ ਵੀ ਵਿਆਪਕ ਤੇ ਵਿਸ਼ਾਲ ਹੋਣਾ ਕੁਦਰਤੀ ਹੈ। ਖੋਜ ਕਰਤਾ ਨੂੰ ਆਪਣੇ ਵਿਸ਼ੇ ਨਾਲ

ਸਬੰਧਤ ਹਰ ਪਹਿਲੂ ਉਤੇ ਵੇਰਵੇ ਸਹਿਤ ਵਿਚਾਰ ਕਰਨੀ ਪੈਂਦੀ ਹੈ। ਉਦਾਹਰਣ ਲਈ ਕਿਸੇ ਵਿਸ਼ੇਸ਼ ਕਾਲ ਖੰਡ ਦੇ ਨਾਟਕ ਸਾਹਿਤ ਉਤੇ ਖੋਜ ਕਰਨ ਵਾਲਾ ਵਿਦਿਆਰਥੀ ਉਸ ਕਾਲ ਖੰਡ ਦੀਆਂ ਸਮਾਜਕ, ਆਰਥਿਕ ਤੇ ਰਾਜਨੀਤਿਕ ਪਰਿਸਥਿਤੀਆਂ ਤੇ ਵਿਚਾਰ ਕੀਤੇ ਬਿਨਾਂ ਆਪਣਾ ਕਾਰਜ ਸਹੀ ਢੰਗ ਨਾਲ ਨੇਪਰੇ ਨਹੀਂ ਚਾੜ੍ਹ ਸਕਦਾ। ਇਸ ਪ੍ਰਕਾਰ ਸਾਹਿਤਕ ਖੋਜ ਵਿਚ ਗਿਆਨ ਦੇ ਕਿੰਨੇ ਹੀ ਵਿਭਿੰਨ ਵਿਸ਼ੇ ਕਿਸੇ ਨਾ ਕਿਸੇ ਰੂਪ ਵਿਚ ਸਹਾਈ ਹੁੰਦੇ ਹਨ। ਇਤਿਹਾਸ, ਸਮਾਜ ਸ਼ਾਸਤ੍ਰ, ਫਲਸਫ਼ਾ ਅਤੇ ਸੌਂਦਰਯ ਸ਼ਾਸਤ੍ਰ ਇਨ੍ਹਾਂ ਵਿਚੋਂ ਪ੍ਰਮੁੱਖ ਹਨ। ਸਾਹਿਤਕ ਖੋਜ ਦਾ ਵਿਦਿਆਰਥੀ ਕਿਸੇ ਮਿੱਥੇ ਹੋਏ ਵਿਸ਼ੇ ਉਤੇ, ਆਧੁਨਿਕ ਗਿਆਨ ਦੀ ਰੋਸ਼ਨੀ ਵਿਚ ਤੱਥਾਂ ਦਾ ਇਕੱਤਰੀਕਰਨ ਕਰਕੇ ਸੱਤਿ ਦੀ ਸਥਾਪਤੀ ਵਾਸਤੇ ਉਨ੍ਹਾਂ ਦੀ ਆਧੁਨਿਕ ਗਿਆਨ ਦੇ ਸੰਦਰਭ ਵਿਚ ਅਜੇਹੀ ਵਿਆਖਿਆ ਪੇਸ਼ ਕਰਦਾ ਹੈ, ਜੋ ਮਨੁੱਖ ਲਈ ਲਾਭਕਾਰੀ ਸਾਬਤ ਹੁੰਦੀ ਹੈ।

ਸਾਹਿਤਕ ਖੋਜ ਵਾਸਤੇ ਡਾਕਟਰੇਟ ਤੇ ਹੋਰ ਡਿਗਰੀਆਂ ਨਾਲ ਸੰਬੰਧਤ ਵੱਖ ਵੱਖ ਯੂਨੀਵਰਸਿਟੀਆਂ ਦੇ ਆਰਡੀਨੈਂਸਾਂ ਦੀ ਫੋਲਾ ਫਾਲੀ ਤੋਂ ਮੋਟੇ ਰੂਪ ਵਿਚ ਜਿਹੜੇ ਜ਼ਰੂਰੀ ਗੁਣ ਡਿਗਰੀ ਪ੍ਰਦਾਨ ਕਰਨ ਲਈ ਮਿੱਥੇ ਗਏ ਹਨ, ਉਹ ਇਸ ਪ੍ਰਕਾਰ ਹਨ :—

(ੳ) ਕੁਝ ਨਾ ਕੁਝ ਅਪ੍ਰਾਪਤ ਜਾਂ ਅਗਿਆਤ ਤੱਥਾਂ ਦੀ ਖੋਜ।

(ਅ) ਪ੍ਰਾਪਤ ਤੱਥਾਂ ਜਾਂ ਗਿਆਤ/ਅਗਿਆਤ ਤੱਥਾਂ/ਸਿਧਾਂਤਾਂ ਦੀ ਨਵੀਨ ਵਿਆਖਿਆ।

(ੲ) ਗਿਆਨ ਖੇਤਰ ਦਾ ਸੀਮਾਂ ਵਿਸਤਾਰ।

(ਸ) ਪ੍ਰਾਪਤ ਤੱਥਾਂ ਦੀ ਵਿਗਿਆਨਕ ਤੇ ਵਿਧੀ-ਵੱਤ ਪੇਸ਼ਕਾਰੀ।

(ਹ) ਖੋਜ ਪ੍ਰਬੰਧ ਵਿਚ ਖੋਜੀ ਦੇ ਵਿਵੇਕ ਤੇ ਨਿਰਣੇ-ਸ਼ਕਤੀ ਦਾ ਪ੍ਰਮਾਣ ਦੇਣ ਦੀ ਯੋਗਤਾ।

ਸਪਸ਼ਟ ਹੈ ਕਿ ਸਾਹਿਤਕ ਖੋਜੀ ਲਈ ਜ਼ਰੂਰੀ ਹੈ ਕਿ ਉਹ ਆਪਣੇ ਚੁਣੇ ਹੋਏ ਵਿਸ਼ੇ ਉਤੇ ਕੁਝ ਨਵੀਨ ਤੱਥਾਂ ਦੀ ਤਲਾਸ਼ ਕਰੇ ਜਾਂ ਪ੍ਰਾਪਤ ਤੱਥਾਂ ਦੀ ਨਵੀਨ ਢੰਗ ਨਾਲ ਵਿਆਖਿਆ ਕਰੇ ਅਤੇ ਅਜੇਹਾ ਕਰਦੇ ਹੋਏ ਉਹ ਆਪਣੇ ਵਿਵੇਕ ਤੇ ਨਿਰਣੇ ਸੂਝ ਦਾ ਉਚਿਤ ਪ੍ਰਮਾਣ ਦੇ ਕੇ ਵਿਸ਼ੇ ਨੂੰ ਵਿਗਿਆਨਕ ਢੰਗ ਨਾਲ ਪੇਸ਼

ਕਰਦਾ ਹੋਇਆ, ਪ੍ਰਾਪਤ ਗਿਆਨ ਦਾ ਸੀਮਾ-ਵਿਸਤਾਰ ਕਰੇ । ਸਾਹਿਤਕ ਖੋਜ ਪ੍ਰਬੰਧ ਕਿਸੇ ਚੁਣੇ ਹੋਏ ਵਿਸ਼ੇ ਉਤੇ ਸਰਵ-ਅੰਗੀ, ਸੁਵਿਵਸਥਿਤ ਤੇ ਵਿਗਿਆਨਕ ਅਧਿਐਨ ਹੁੰਦਾ ਹੈ । ਵਿਦਿਆਰਥੀ ਦੁਆਰਾ ਇਸ ਵਿਚ ਉਸ ਖਾਸ ਵਿਸ਼ੇ ਉਤੇ ਤੱਥਾਂ ਦਾ ਨਿਰੀਖਣ, ਪਰੀਖਣ ਤੇ ਵਿਆਖਿਆ ਪੇਸ਼ ਕੀਤੀ ਜਾਂਦੀ ਹੈ ।

ਇੱਥੇ ਇਸ ਗੱਲ ਪ੍ਰਤੀ ਵਿਸ਼ੇਸ਼ ਧਿਆਨ ਦਿਵਾਉਣਾ ਜ਼ਰੂਰੀ ਪ੍ਰਤੀਤ ਹੁੰਦਾ ਹੈ ਕਿ ਭਾਵੇਂ ਤੱਥਾਂ ਦਾ ਸੰਕਲਨ ਆਪਣੇ ਆਪ ਵਿਚ ਖੋਜ ਨਹੀਂ ਬਣ ਜਾਂਦਾ—ਪਰੰਤੂ ਕਈ ਵਾਰ ਤੱਥ ਅਸਲੋਂ ਹੀ ਇੰਨੇ ਨਵੇਂ ਤੇ ਮਹੱਤਵਪੂਰਨ ਹੁੰਦੇ ਹਨ ਕਿ ਉਨ੍ਹਾਂ ਦੀ ਸਾਹਿਤਕ ਖੇਤਰ ਵਿਚ ਸਥਾਪਨਾ ਹੀ ਮਹਤਵਪੂਰਣ ਬਣ ਜਾਂਦੀ ਹੈ । ਭਾਵੇਂ ਅਜੇਹੀਆ ਸਥਿਤੀਆਂ ਨਾਮ ਮਾਤਰ ਹੀ ਹੋਣ, ਪਰ ਹੁੰਦੀਆਂ ਜ਼ਰੂਰ ਹਨ । ਕਦੇ ਨਾ ਕਦੇ ਸਾਹਿਤ ਵਿਚ ਤੱਥਾਂ ਦਾ ਸੰਕਲਨ ਮਾਤਰ ਵੀ ਲਾਭਦਾਇਕ ਹੋ ਸਕਦਾ ਹੈ । ਉਂਜ ਇਨ੍ਹਾਂ ਤੱਥਾਂ ਦਾ ਸੰਕਲਨ ਬਹੁਤੀ ਵਾਰ ਅਗਲੇਰੇ ਪੜਾਅ ਉਤੇ ਹੋਰ ਖੋਜ ਦਾ ਅਧਾਰ ਵੀ ਬਣ ਸਕਦਾ ਹੈ । ਖੋਜ ਨਾਲੋਂ ਵਧੇਰੇ ਇਹ ਕਾਰਜ ਮਿਹਨਤ ਤੇ ਸਿਰੜ ਦਾ ਪ੍ਰਮਾਣ ਹੁੰਦਾ ਹੈ । ਆਦਿ ਗ੍ਰੰਥ, ਦਸਮ ਗ੍ਰੰਥ ਜਾਂ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਆਦਿ ਮਹਤਵਪੂਰਨ ਗ੍ਰੰਥਾਂ ਦੇ ਤੁਕ ਤਤਕਰੇ ਸ਼ਬਦ ਅਨੁਕ੍ਰਮਣਿਕਾਵਾਂ ਜਾਂ ਸੰਬੰਧ ਸੂਚਕ ਤਤਕਰੇ ਇਸੇ ਕਿਸਮ ਦੇ ਯਤਨ ਹਨ । ਕਿਸੇ ਅਸਲੋਂ ਹੀ ਅਗਿਆਤ ਪੁਰਾਣੇ ਸਾਹਿਤਕ ਗ੍ਰੰਥ ਦੀ ਖੋਜ ਅਤੇ ਸੰਪਾਦਨ ਦਾ ਕਾਰਜ ਵੀ ਇਸ ਕਿਸਮ ਦਾ ਯਤਨ ਮੰਨਿਆ ਜਾ ਸਕਦਾ ਹੈ ।

ਖੋਜ ਦੀ ਦਿਸ਼ਾ ਹਮੇਸ਼ਾਂ ਗਿਆਤ ਤੋਂ ਅਗਿਆਤ ਵੱਲ ਰਹਿੰਦੀ ਹੈ। ਅਗਿਆਤ ਤੱਥ ਹਰ ਨਵੇਂ ਖੋਜ ਗ੍ਰੰਥ ਦੁਆਰਾ ਗਿਆਤ ਬਣ ਕੇ ਹੋਰ ਅਗਿਆਤ ਤੱਥਾਂ ਦੀ ਖੋਜ ਵੱਲ ਪ੍ਰੇਰਿਤ ਕਰਦੇ ਰਹਿੰਦੇ ਹਨ ਤੇ ਜਾਂ ਫਿਰ ਉਨ੍ਹਾਂ ਦੀ ਨਵੇਂ ਅਤੇ ਪਰਿਵਰਤਿਤ ਸੰਦਰਭਾਂ ਵਿਚ ਪੁਨਰ-ਵਿਆਖਿਆ ਵੱਲ । ਹਰ ਖੋਜ-ਕਰਤਾ ਆਪਣੀ ਖੋਜ, ਚਿੰਤਨ, ਮਨਨ ਅਤੇ ਵਿਸ਼ਲੇਸ਼ਣ ਨਾਲ ਜਿਹੜੇ ਅਗਿਆਤ ਤੱਥਾਂ ਨੂੰ ਸਾਹਮਣੇ ਲਿਆਉਂਦਾ ਹੈ, ਉਹ ਅਗਲੇ ਖੋਜੀਆਂ ਲਈ ਅਕਸਰ ਆਧਾਰ ਬਣਦੇ ਹਨ । ਹਰ ਨਵੇਂ ਖੋਜੀ ਲਈ ਜ਼ਰੂਰੀ ਹੈ ਕਿ ਉਹ ਸੋਚੇ ਕਿ ਉਸ ਦੁਆਰਾ ਚੁਣੇ ਵਿਸ਼ੇ ਨਾਲ ਸੰਬੰਧਤ ਖੇਤਰ ਵਿਚ ਪਹਿਲੇ ਖੋਜੀਆ ਨੇ ਹੁਣ ਤਕ ਕਿਹੜੇ ਨਿਰਣੇ ਦਿੱਤੇ ਹਨ ? ਕੀ ਵਿਸ਼ੇਸ਼ ਸਥਾਪਨਾਵਾਂ ਕੀਤੀਆਂ ਹਨ ? ਅਤੇ ਇਹ ਵੀ ਕਿ ਇਨ੍ਹਾਂ ਵਿਚ ਕਿਹੜੇ ਪੜਾਅ ਤੇ ਕਿਹੜੀਆਂ ਕਮੀਆਂ ਰਹਿ ਗਈਆਂ ਹਨ । ਇਨ੍ਹਾਂ ਕਮੀਆਂ ਦੀ ਪੂਰਤੀ ਨਵੇਂ ਗਿਆਨ ਨਾਲ ਕਿਵੇਂ ਹੋ ਸਕਦੀ ਹੈ । ਕਿਥੇ ਕਿਥੇ ਇਸ ਪ੍ਰਾਪਤ ਸਾਮਗ੍ਰੀ ਦੀ ਨਵੇਂ ਗਿਆਨ ਦੇ ਸੰਦਰਭ ਵਿਚ ਪੁਨਰ-ਵਿਆਖਿਆ ਲੋੜੀਂਦੀ ਹੈ ਅਤੇ ਸੰਭਵ ਹੈ ।

ਉਸ ਵਾਸਤੇ ਜ਼ਰੂਰੀ ਹੈ ਕਿ ਉਹ ਨਵੀਨ ਗਿਆਨ ਦੇ ਆਸਰੇ ਪੁਰਾਣੇ ਤੱਥਾਂ ਦਾ ਪੁਨਰ ਪਰੀਖਣ ਕਰੇ । ਜੇ ਕੋਈ ਤੱਥ ਜਾਂ ਉਸ ਦੀ ਵਿਆਖਿਆ ਉਸ ਨੂੰ ਸਵੀਕਾਰ ਕਰਨ ਯੋਗ ਨਹੀਂ ਲਗਦੀ ਤਾਂ ਉਸ ਨੂੰ ਉਹ ਅਸਵੀਕਾਰ ਕਰਨ ਦਾ ਕਾਰਨ ਦੱਸ ਕੇ ਅਸਵੀਕਾਰ ਕਰ ਕੇ ਉਸ ਦੀ ਥਾਂ ਨਵੇਂ ਤੱਥ ਜਾਂ ਉਸ ਦੀ ਨਵੀਨ ਵਿਆਖਿਆ ਨੂੰ ਪੇਸ਼ ਕਰੇ ।

ਸਾਹਿਤਕ ਖੋਜ ਸੰਬੰਧੀ ਇਕ ਵਿਸ਼ੇਸ਼ ਪ੍ਰਸ਼ਨ ਇਥੇ ਵਿਚਾਰਨ ਯੋਗ ਹੈ ਕਿ ਸਾਹਿਤਕ ਖੋਜ ਦਾ ਲਾਭ ਕੀ ਹੈ ? ਕੀ ਇਹ ਧਨ ਤੇ ਸਮੇਂ ਦਾ ਨਾਸ਼ ਨਹੀਂ ? ਜਿਥੇ ਵਿਗਿਆਨਕ ਜਾਂ ਇੰਜੀਨੀਅਰੀ ਦੇ ਸਿਧਾਂਤਕ ਅਤੇ ਵਿਵਹਾਰਿਕ ਖੇਤਰਾਂ ਵਿਚ ਹੋਈ ਹਰ ਖੋਜ ਸਾਡੇ ਪਦਾਰਥਕ ਜੀਵਨ ਵਿਚ ਸੁਖ ਸਾਧਨਾਂ ਦੀ ਸਾਮਗ੍ਰੀ ਨੂੰ ਜਨਮ ਦੇਣ ਦੇ ਕੰਮ ਆਉਂਦੀ ਹੈ, ਸਾਹਿਤਕ ਖੋਜ ਕੋਈ ਅਜੇਹਾ ਪ੍ਰਤੱਖ ਲਾਭ ਦਿੰਦੀ ਨਜ਼ਰ ਨਹੀਂ ਆਉਂਦੀ । ਆਖਰ ਮਾਨ ਸਿੰਘ, ਕਾਲੀਦਾਸ, ਕਿਸ਼ਨ ਸਿੰਘ ਆਰਿਫ਼ ਜਾਂ ਕਿਸੇ ਹੋਰ ਪੁਰਾਣੇ ਕਵੀ ਜਾਂ ਆਲੋਚਨਾਤਮਕ ਅਧਿਐਨ ਸਾਨੂੰ ਕੀ ਲਾਭ ਦੇ ਸਕਦਾ ਹੈ ? ਜਾਂ ਪੁਰਾਤਨ ਸਾਹਿਤ ਦੀ ਕਿਸੇ ਖਾਸ ਰਚਨਾ ਜਾਂ ਰਚਨਾਕਾਰ ਦੇ ਸਮੇਂ ਬਾਰੇ ਨਿਸ਼ਚਿਤ ਨਿਰਣਾ ਸਾਡੇ ਲਈ ਉਸ ਰਚਨਾ ਜਾਂ ਰਚਨਾਕਾਰ ਦੀ ਉਪਯੋਗਤਾ ਕਿਸ ਹੱਦ ਤਕ ਵਧਾ ਸਕਦਾ ਹੈ ? ਇਸ ਦਾ ਉੱਤਰ ਇਹ ਹੈ ਕਿ ਇਸ ਕਿਸਮ ਦੀ ਖੋਜ ਸਮੁੱਚੇ ਸਮਾਜਕ ਵਿਗਿਆਨ ਦੇ ਵਿਕਾਸ ਪੜਾਵਾਂ ਨੂੰ ਸਾਡੇ ਸਾਹਮਣੇ ਲਿਆਉਂਦੀ ਹੈ । ਇਤਿਹਾਸ, ਫ਼ਲਸਫ਼ਾ, ਸਮਾਜ ਸ਼ਾਸਤ੍ਰ ਅਤੇ ਸੌਂਦਰਯ ਸ਼ਾਸਤ੍ਰ ਆਦਿ ਵਿਭਿੰਨ ਵਿਸ਼ੇ ਜਿਥੇ ਇਕ ਪਾਸੇ ਸਾਹਿਤਕ ਖੋਜ ਵਿਚ ਸਹਾਈ ਹੁੰਦੇ ਹਨ, ਉਥੇ ਸਾਹਿਤਕ ਖੋਜ ਇਨ੍ਹਾਂ ਵਿਸ਼ਿਆਂ ਦੇ ਵਿਕਾਸ ਪੜਾਵਾਂ ਬਾਰੇ ਚੇਤਨਤਾ ਵੀ ਪ੍ਰਦਾਨ ਕਰਦੀ ਹੈ ਅਤੇ ਇਨ੍ਹਾਂ ਲਈ ਅਗਲੇਰੇ ਵਿਕਾਸ ਲਈ ਆਧਾਰ ਵੀ ਤਿਆਰ ਕਰਦੀ ਹੈ । ਪੁਰਾਣੇ ਗ੍ਰੰਥਾਂ ਦਾ ਇਕ ਇਕ ਅੱਖਰ ਆਪਣੇ ਸਮੇਂ ਦੀ ਆਤਮਾ ਸੰਭਾਲੀ ਬੈਠਾ ਹੈ ਅਤੇ ਨਾਲ ਹੀ ਰਚਨਾਕਾਰ ਦੀ । ਇਨ੍ਹਾਂ ਦੋਹਾਂ ਨੂੰ ਸਮਝਣਾ ਨਿਸ਼ਚੇ ਹੀ ਆਧੁਨਿਕ ਮਨੁੱਖ ਲਈ ਕਈ ਪੱਖਾਂ ਤੋਂ ਲਾਭਦਾਇਕ ਸਾਬਤ ਹੋ ਸਕਦਾ ਹੈ । ਉਂਜ ਵੀ ਪੁਰਾਤਨ ਸਾਹਿਤ ਖੋਜ ਦਾ ਪ੍ਰਮੁੱਖ ਖੇਤਰ ਬਣਨ ਦੇ ਸਮਰਥ ਹੈ ਅਤੇ ਅਜੇਹਾ ਹੋਣਾ ਉਚਿਤ ਵੀ ਹੈ । ਨਵੇਂ ਲੇਖਕ ਨਵੇਂ ਚਿੰਤਨ ਤੋਂ ਨਿਰੰਤਰ ਪ੍ਰਭਾਵਿਤ ਹੁੰਦੇ ਰਹਿੰਦੇ ਹਨ । ਉਹ ਕਿਸੇ ਵੀ ਸਮੇਂ ਆਪਣੇ ਦੁਆਰਾ ਹੀ ਸਥਾਪਤ ਧਾਰਨਾਵਾਂ ਬਦਲ ਸਕਦੇ ਹਨ। ਉਨ੍ਹਾਂ ਬਾਰੇ ਸਹੀ ਤੇ ਸੰਪੂਰਨ ਵਿਚਾਰ ਉਦੋਂ ਹੀ ਸੰਭਵ ਹੈ ਜਦੋਂ ਉਨ੍ਹਾਂ ਦੀ ਰਚਨਾ ਪ੍ਰਕ੍ਰਿਆ ਵਿਕਾਸ ਦੇ ਅੰਤਿਮ ਪੜਾਅ ਤੇ ਪੁੱਜ ਚੁੱਕੀ ਹੋਵੇ ।

ਖੋਜ ਪ੍ਰਕ੍ਰਿਆ ਨਿਰੰਤਰ ਪ੍ਰਾਪਤ ਤੇ ਸਪਸ਼ਟ ਤੌਰ ਤੇ ਗਿਆਤ ਤੱਥਾਂ ਨੂੰ ਵੀ ਜੋਖਦੀ, ਪਰਖਦੀ ਹੈ । ਇਸ ਨਿਰੀਖਣ ਤੋਂ ਬਿਨਾਂ ਖੋਜ ਮੰਭਵ ਹੀ ਨਹੀਂ । ਦਰਖਤ

ਤੋਂ ਸੇਬ ਟੁੱਟ ਕੇ ਡਿੱਗਦਾ ਹਰ ਕੋਈ ਵੇਖਦਾ ਹੈ। ਪਰ ਇਸ ਪ੍ਰਕ੍ਰਿਆ ਬਾਰੇ ਪ੍ਰਸ਼ਨ ਕਰਨਾ, ਇਸ ਨੂੰ ਚੈਲੰਜ ਕਰਨਾ ਹੀ ਨਵੀਂ ਖੋਜ ਨੂੰ ਜਨਮ ਦਿੰਦਾ ਹੈ। ਇੰਜ ਨਾ ਹੁੰਦਾ ਤਾਂ ਹੁਣ ਤਕ ਸਾਨੂੰ ਧਰਤੀ ਦੀ ਗੁਰੂਤਾ ਖਿੱਚ ਦਾ ਮਹੱਤਵਪੂਰਨ ਸਿਧਾਂਤ ਨਾ ਲੱਭਦਾ।

ਖੋਜ ਪ੍ਰਕ੍ਰਿਆ ਬਾਰੇ ਇਕ ਹੋਰ ਵਿਸ਼ੇਸ਼ ਗੱਲ ਵੱਲ ਸੰਕੇਤ ਇਥੇ ਕਰਨਾ ਯੋਗ ਹੋਵੇਗਾ। ਉਹ ਇਹ ਕਿ ਕਿਸੇ ਵੀ ਖੋਜ ਵਿਚ ਪਰਿਣਾਮ ਭਾਵ ਨਿਸ਼ਕਰਸ਼ ਪੂਰਵ ਨਿਸ਼ਚਿਤ ਨਹੀਂ ਹੁੰਦੇ। ਪਰਿਣਾਮ ਖੋਜ ਕਰਤਾ ਦੇ ਸਾਹਮਣੇ ਨਹੀਂ ਹੁੰਦੇ—ਸਗੋਂ ਉਸ ਨੇ ਇਹ ਆਪ ਪਤਾ ਕਰਨੇ ਹੁੰਦੇ ਹਨ। ਉਸ ਨੂੰ ਵਧ ਤੋਂ ਵਧ ਇਨ੍ਹਾਂ ਦਾ ਹਲਕਾ ਜਿਹਾ ਪੂਰਵ—ਆਭਾਸ ਹੀ ਹੋ ਸਕਦਾ ਹੈ। ਵਿਗਿਆਨਕ ਖੋਜ ਤੇ ਖੋਜ ਵਿਧੀ ਵਿਚ ਪੂਰਵ ਨਿਸ਼ਚਿਤ ਪਰਿਣਾਮਾਂ ਵਾਸਤੇ ਕੋਈ ਥਾਂ ਨਹੀਂ। ਸੁਤੰਤਰਤਾ ਉਪਰੰਤ ਕਾਲ ਦੇ ਪੰਜਾਬੀ ਸਾਹਿਤ ਵਿਚ ਇਸਤਰੀ ਦਾ ਸਥਾਨ ਵਿਸ਼ੇ ਤੇ ਜੇ ਕੋਈ ਖੋਜ ਕਰਤਾ ਆਪਣਾ ਪਹਿਲਾ ਹੀ ਵਾਕ ਇਹ ਲਿਖੇ ਕਿ ਪੰਜਾਬੀ ਸਾਹਿਤ ਵਿਚ ਇਸਤਰੀ ਦਾ ਸਥਾਨ ਮਹੱਤਵਪੂਰਨ ਹੈ/ਜਾਂ ਇਸਤ੍ਰੀ ਨੂੰ ਪੰਜਾਬੀ ਸਾਹਿਤ ਵਿਚ ਕੋਈ ਸਨਮਾਨ ਯੋਗ ਥਾਂ ਨਹੀਂ ਮਿਲੀ ਤਾਂ ਇਹ ਦ੍ਰਿਸ਼ਟੀ ਵਕੀਲ ਜਾਂ ਜੱਜ ਦੀ ਤਾਂ ਹੋ ਸਕਦੀ ਹੈ—ਖੋਜ ਕਰਤਾ ਦੀ ਨਹੀਂ। ਜੇ ਉਹ ਇਸ ਧਾਰਨਾ ਤੋਂ ਤੁਰੇਗਾ ਤਾਂ ਸਪਸ਼ਟ ਹੀ ਇਸ ਮਾਨਤਾ ਨੂੰ ਸਿਧ ਕਰਨ ਲਈ ਹੀ ਤੱਥਾਂ ਦਾ ਸੰਗ੍ਰਹਿ ਕਰੇਗਾ। ਇਸਤ੍ਰੀ ਦੇ ਸਾਹਿਤ ਵਿਚ ਸਹੀ ਸਥਾਨ ਬਾਰੇ ਕੋਈ ਵੀ ਨਿਰਣਾ ਖੋਜ ਪ੍ਰਬੰਧ ਦੇ ਆਰੰਭ ਵਿਚ ਨਹੀਂ—ਅੰਤ ਵਿਚ ਹੀ ਹੋ ਸਕਦਾ ਹੈ।

ਖੋਜ ਪ੍ਰਕ੍ਰਿਆ ਵਰਤਮਾਨ ਤੇ ਅਤੀਤ ਵਿਚਕਾਰ ਇਕ ਨਿਰੰਤਰ ਸੰਵਾਦ ਹੈ। ਖੋਜ ਕਰਤਾ ਵਰਤਮਾਨ ਵਿਚ ਹੁੰਦਾ ਹੈ ਤੇ ਰਚਨਾ ਅਤੀਤ ਵਿਚ। ਅਤੀਤ ਦੀ ਰਚਨਾ ਵਰਤਮਾਨ ਲਈ ਚਿੰਤਨ ਦਾ ਵਿਸ਼ਾ ਬਣਦੀ ਹੈ। ਵਰਤਮਾਨ ਗਿਆਨ ਦੀ ਰੋਸ਼ਨੀ ਵਿਚ ਅਤੀਤ ਵਿਚ ਹੋਈ ਰਚਨਾ ਨੂੰ ਸਮਝਣ ਦਾ ਯਤਨ ਖੋਜ ਪ੍ਰਕ੍ਰਿਆ ਵਿਚ ਹੁੰਦਾ ਹੈ।

ਖੋਜ ਪ੍ਰਕ੍ਰਿਆ ਵਿਕਾਸਸ਼ੀਲ ਹੁੰਦੀ ਹੈ। ਤੱਥ ਅਤੇ ਉਨ੍ਹਾਂ ਦੀ ਵਿਆਖਿਆ, ਖੋਜ ਦੇ ਨਵੇਂ ਮੁਢਲੇ ਸ੍ਰੋਤ ਪਰਿਵਰਤਨਸ਼ੀਲ ਹੁੰਦੇ ਹਨ। ਤੱਥਾਂ ਦੀ ਆਧਾਰ ਸਾਮਗ੍ਰੀ ਹਰ ਸਮੇਂ ਹਰ ਨਵੀਂ ਖੋਜ ਨਾਲ ਬਦਲਦੀ ਰਹਿੰਦੀ ਹੈ। ਇਨ੍ਹਾਂ ਦੇ ਸੰਕਲਨ, ਉਪਯੋਗ ਤੇ ਵਿਸ਼ਲੇਸ਼ਣ ਵਿਧੀਆਂ ਵੀ ਬਦਲਦੀਆਂ ਰਹਿੰਦੀਆਂ ਹਨ। ਹਰ ਨਵਾਂ

ਖੋਜ ਕਾਰਜ ਪੁਰਾਣੇ ਖੋਜ ਕਾਰਜ ਨੂੰ ਅੱਗੇ ਤੋਰਦਾ ਹੈ ਤੇ ਹਰ ਨਵੇਰੇ ਕਾਰਜ ਦਾ ਆਧਾਰ ਬਣਦਾ ਹੈ। ਇਹ ਪ੍ਰਕ੍ਰਿਆ ਨਿਰੰਤਰ ਚਲਦੀ ਰਹਿੰਦੀ ਹੈ।

ਕਈ ਵਾਰ ਖੋਜ ਅਤੇ ਆਲੋਚਨਾ ਦੀਆਂ ਪ੍ਰਕ੍ਰਿਆਵਾਂ ਨੂੰ ਖੋਜ ਕਰਤਾ ਰਲਗੱਡ ਕਰ ਬੈਠਦਾ ਹੈ। ਇਨ੍ਹਾਂ ਦਾ ਨਿਖੇੜਾ ਉਸ ਨੂੰ ਜ਼ਰੂਰ ਸਮਝ ਲੈਣਾ ਚਾਹੀਦਾ ਹੈ। ਸੂਤਰ ਰੂਪ ਵਿਚ ਇਸ ਨਿਖੇੜੇ ਬਾਰੇ ਕੁਝ ਮੁੱਖ ਗੱਲਾਂ ਇਥੇ ਕਹਿਣੀਆਂ ਬਣਦੀਆਂ ਹਨ। ਖੋਜ ਦਾ ਖੇਤਰ ਰਚਨਾ ਦਾ ਰਹੱਸ ਹੈ ਅਤੇ ਆਲੋਚਨਾ ਦਾ ਖੇਤਰ ਰਚਨਾ ਦਾ ਸੰਦਰਭ।

ਖੋਜ ਅਗਿਆਤ ਨੂੰ ਆਪਣਾ ਵਿਸ਼ਾ, ਕੇਂਦਰ ਬਿੰਦੂ ਜਾਂ ਨਿਸ਼ਾਨਾ ਬਣਾਉਂਦੀ ਹੈ ਜਦ ਕਿ ਆਲੋਚਨਾ ਕਰਦੇ ਸਮੇਂ ਆਲੋਚਕ ਦੇ ਸਾਹਮਣੇ ਕੋਈ ਗਿਆਤ ਵਿਸ਼ਾ ਜਾਂ ਨਿਸ਼ਾਨਾ ਹੁੰਦਾ ਹੈ। ਖੋਜ ਵਿਚ ਆਲੋਚਨਾਤਮਕ ਅੰਸ਼ ਸ਼ਾਮਲ ਹੁੰਦੇ ਹਨ ਪਰ ਆਲੋਚਨਾ ਵਿਚ ਖੋਜ ਦਾ ਸ਼ਾਮਲ ਹੋਣਾ ਜ਼ਰੂਰੀ ਨਹੀਂ। ਖੋਜ ਵਿਚ ਤੱਥਾਂ ਦੀ ਖੋਜ ਤੇ ਵਿਸ਼ੇਸ਼ ਜ਼ੋਰ ਹੁੰਦਾ ਹੈ ਜਦ ਕਿ ਆਲੋਚਨਾ ਵਿਚ ਤਥਾਂ ਦੀ ਵਿਆਖਿਆ ਉਪਰ। ਖੋਜੀ ਆਪਣੇ ਵਿਸ਼ੇ ਨੂੰ ਸੀਮਿਤ ਘੇਰੇ ਵਿਚ ਰੱਖਦੇ ਹੋਏ ਅੱਗੇ ਵਧਦਾ ਹੈ ਜਦ ਕਿ ਆਲੋਚਕ ਮਹਾਵਾਗੀ ਨਿਰੀਖਣ ਵਾਲੀ ਦ੍ਰਿਸ਼ਟੀ ਨਾਲ ਅੱਗੇ ਵਧਦਾ ਹੈ। ਖੋਜੀ ਨੂੰ ਰਚਨਾ ਪ੍ਰਤੀ ਪਾਠਕਾਂ ਦੀ ਰੁਚੀ ਨਾਲ ਕੋਈ ਲਾਗਾ ਦੇਗਾ ਨਹੀਂ ਹੁੰਦਾ। ਉਹ ਨਿਰਲਿਪਤ ਤੇ ਨਿਰਪੱਖ ਹੋ ਕੇ ਆਪਣੇ ਸਿੱਟੇ ਪੇਸ਼ ਕਰਦਾ ਹੈ। ਆਲੋਚਕ ਰਚਨਾ ਪ੍ਰਤੀ ਪਾਠਕਾਂ ਦੀ ਦ੍ਰਿਸ਼ਟੀ ਨੂੰ ਵਿਸ਼ੇਸ਼ ਰੂਪ ਨਾਲ ਨਿਰਦੇਸ਼ਤ ਕਰਨ ਦੀ ਕ੍ਰਿਆ ਵੀ ਆਪਣੇ ਕਾਰਜ ਵਿਚ ਕਿਸੇ ਹੱਦ ਤਕ ਨਿਭਾ ਰਿਹਾ ਹੁੰਦਾ ਹੈ।

ਉਪਰੋਕਤ ਦਾ ਭਾਵ ਇਹ ਨਹੀਂ ਕਿ ਖੋਜ ਅਤੇ ਆਲੋਚਨਾ ਦੀਆਂ ਪ੍ਰਕ੍ਰਿਆਵਾਂ ਅਸਲੋਂ ਵਿਭਿੰਨ ਜਾਂ ਪਰਸਪਰ ਵਿਰੋਧੀ ਹਨ। ਇਸ ਦੇ ਉਲਟ ਇਹ ਕਹਿਣਾ ਵਧੇਰੇ ਉਚਿਤ ਹੈ ਕਿ ਇਹ ਦੋਵੇਂ ਪ੍ਰਕ੍ਰਿਆਵਾਂ ਦੂਰ ਤਕ ਸਮਾਨਾਂਤਰ ਵਿਚਰਨ ਦੀਆਂ ਸੰਭਾਵਨਾਵਾਂ ਰੱਖਦੀਆਂ ਹਨ। ਉਕਤ ਨਿਖੇੜ ਤਾਂ ਬਹੁਤ ਮੋਟਾ ਜਿਹਾ ਨਿਖੇੜ ਹੈ। ਇਸ ਨਾਲ ਸਥਾਪਤ ਸੀਮਾ ਰੇਖਾਵਾਂ ਖੋਜੀ ਅਤੇ ਆਲੋਚਕ ਦੀ ਪ੍ਰਤਿਭਾ ਅੱਗੇ ਲੋੜ ਅਨੁਸਾਰ ਲਚਕ ਧਾਰਨ ਕਰਦੀਆਂ ਦਿਸਦੀਆਂ ਹਨ। ਅੱਜ ਇਹ ਦੋਵੇਂ ਪ੍ਰਕ੍ਰਿਆਵਾਂ ਇਕ ਦੂਜੀ ਦੇ ਅਤਿ ਨੇੜੇ ਹੋ ਗਈਆਂ ਹਨ—ਪਰ ਫਿਰ ਵੀ ਦੋਹਾਂ ਦਾ ਆਪਣਾ ਨਿਵੇਕਲਾ ਸਰੂਪ ਕਾਇਮ ਹੈ। ਖੋਜ ਅਤੇ ਆਲੋਚਨਾ ਇਕ ਦੂਜੀ ਦੀਆਂ ਸਹਿਯੋਗੀ ਪ੍ਰਕ੍ਰਿਆਵਾਂ ਹਨ ਅਤੇ ਇਨ੍ਹਾਂ ਦੇ ਨਿਖੇੜੇ ਬਾਰੇ ਉਕਤ ਵਿਚਾਰ ਦਾ ਉਦੇਸ਼ ਦੋਹਾਂ ਪ੍ਰਕ੍ਰਿਆਵਾਂ ਦੇ ਘੇਰੇ ਜਾਂ

ਸਰੂਪ ਨੂੰ ਸਮਝਣਾ ਮਾਤ੍ਰ ਹੈ ਨਾ ਕਿ ਦੋਹਾਂ ਵਿਚਕਾਰ ਇਕ ਦੂਜੇ ਲਈ ਅਸਲੋਂ ਅਜਨਬੀਪਣ ਦੀ ਧਾਰਨਾ ਸਥਾਪਤ ਕਰਨਾ । ਹਾਂ ਇੰਨਾ ਜ਼ਰੂਰ ਯਾਦ ਰੱਖਣਾ ਚਾਹੀਦਾ ਹੈ ਕਿ ਖੋਜ ਵਿਚ ਸੰਮਿਲਤ ਆਲੋਚਨਾ ਗੰਭੀਰ, ਸੰਤੁਲਿਤ ਤੇ ਨਿਰਪੱਖ ਕਿਸਮ ਦੀ ਹੋਣੀ ਚਾਹੀਦੀ ਹੈ, ਭਾਵੁਕ ਜਾਂ ਉਲਾਰ ਨਹੀਂ । ਉਂਜ ਤਾਂ ਸਾਰੀ ਆਲੋਚਨਾ ਵਿਚ ਹੀ ਉਕਤ ਗੁਣਾਂ ਦਾ ਹੋਣਾ ਜ਼ਰੂਰੀ ਹੈ ਪਰੰਤੂ ਖੋਜ ਪ੍ਰਬੰਧ ਵਿਚ ਸ਼ਾਮਲ ਆਲੋਚਨਾਤਮਕ ਅੰਸ਼ਾਂ ਸਮੇਂ ਤਾਂ ਇਸ ਪੱਖੋਂ ਬਹੁਤ ਹੀ ਸੁਚੇਤ ਹੋਣ ਦੀ ਲੋੜ ਹੈ ।

ਖੋਜ ਪ੍ਰਕ੍ਰਿਆ ਵਿਚ ਖੋਜ ਕਰਤਾ ਨੂੰ ਆਪਣੇ ਚੁਣੇ ਹੋਏ ਵਿਸ਼ੇ ਤੇ ਵਿਵਸਥਿਤ ਰੂਪ ਵਿਚ ਤੱਥਾਂ ਦਾ ਪ੍ਰਸਤੁਤੀਕਰਨ ਤੇ ਵਿਸ਼ਲੇਸ਼ਣ ਕਰ ਕੇ ਸਿੱਟੇ ਕੱਢਣੇ ਚਾਹੀਦੇ ਹਨ । ਖੋਜ ਪ੍ਰਕ੍ਰਿਆ ਦੌਰਾਨ ਆਪਣੇ ਵਿਸ਼ੇ ਨਾਲ ਸੰਬੰਧਤ ਹਰ ਤੱਥ ਜਾਂ ਟੂਕ (Quotation) ਦਾ ਸੰਕਲਨ ਮਾਤ੍ਰ ਖੋਜ ਨਹੀਂ ਹੁੰਦਾ । ਖੋਜ ਇਸ ਇਕਤ੍ਰ ਹੋਈ ਸਾਮਗ੍ਰੀ ਦੀ ਵਿਗਿਆਨਕ ਪੁਣ ਛਾਣ ਕਰਨ ਉਪਰੰਤ ਬਚੀ ਸਾਮਗ੍ਰੀ ਦੇ ਵਿਧੀ ਵੱਤ ਵਿਸ਼ਲੇਸ਼ਣ ਨੂੰ ਪੇਸ਼ ਕਰਨ ਦੀ ਹੈ । ਵਾਧੂ ਸਾਮਗ੍ਰੀ ਨੂੰ ਛਾਂਗ ਦੇਣਾ ਹੀ ਉਚਿਤ ਹੈ । ਅੰਤਿਮ ਖੋਜ ਪ੍ਰਬੰਧ ਵਿਚ ਪੇਸ਼ ਸਾਮਗ੍ਰੀ ਹਰ ਪੱਖੋਂ ਸ਼ੁਧ ਤੇ ਪੂਰਨ ਰੂਪ ਵਿਚ ਜਾਂਚ ਪਰਖ ਉਪਰੰਤ ਹੀ ਪੇਸ਼ ਕਰਨੀ ਉਚਿਤ ਹੈ ਤੇ ਉਹ ਵੀ ਬਿਨਾਂ ਕਿਸੇ ਦੁਹਰਾਅ ਜਾਂ ਖਿਲਾਰੇ ਦੇ ।

ਖੋਜ ਪ੍ਰਕ੍ਰਿਆ ਦੇ ਸਰੂਪ ਬਾਰੇ ਇਹ ਵਿਚਾਰ ਸਮਾਪਤ ਕਰਨ ਤੋਂ ਪਹਿਲਾਂ ਸਾਨੂੰ ਖੋਜ ਦੇ ਵੱਖ ਵੱਖ ਖੇਤਰਾਂ ਬਾਰੇ ਕੁਝ ਵਿਚਾਰ ਵੀ ਕਰ ਲੈਣੀ ਚਾਹੀਦੀ ਹੈ । ਸਭ ਤੋਂ ਵੱਧ ਜਾਣਿਆ ਪਛਾਣਿਆ ਖੇਤਰ ਹੈ ਕਿਸੇ ਲੇਖਕ ਦੀ ਰਚਨਾ, ਰਚਨਾਵਾਂ ਦਾ ਆਲੋਚਨਾਤਮਕ ਅਧਿਐਨ, ਜਿਵੇਂ ਹਾਸ਼ਮ ਤੇ ਉਸ ਦੀ ਸੱਸੀ, ਪ੍ਰੋ. ਮੋਹਨ ਸਿੰਘ ਦੀ ਕਵਿਤਾ, ਕਵੀ ਪੂਰਨ ਸਿੰਘ ਇਕ ਆਲੋਚਨਾਤਮਕ ਅਧਿਐਨ, ਕਵੀ ਕਿਸ਼ਨ ਸਿੰਘ ਆਰਿਫ਼ ਇਕ ਆਲੋਚਨਾਤਮਕ ਅਧਿਐਨ, ਮਾਨ ਸਿੰਘ ਕਾਲੀਦਾਸ ਇਕ ਆਲੋਚਨਾਤਮਕ ਅਧਿਐਨ ਆਦਿ । ਇਸ ਕਿਸਮ ਦੀ ਖੋਜ ਵਿਚ ਲੇਖਕ ਦੇ ਜੀਵਨ, ਯੁਗ ਪਰਿਸਥਿਤੀਆਂ, ਕਲਾ ਸ੍ਰਿਸ਼ਟਾ ਅਤੇ ਉਸ ਦੀਆਂ ਰਚਨਾਵਾਂ ਕ੍ਰਿਤੀਆਂ ਦਾ ਸਾਹਿਤਕ ਵਿਸ਼ਲੇਸ਼ਣ ਪੇਸ਼ ਕੀਤਾ ਜਾਂਦਾ ਹੈ । ਇਹੋ ਜੇਹੇ ਹਰ ਅਧਿਐਨ ਨੂੰ ਮਕਾਨਕੀ ਰੂਪ ਤੋਂ ਬਚਾਉਣ ਲਈ ਹਰ ਨਵੇਂ ਖੋਜੀ ਨੂੰ ਵਿਸ਼ੇਸ਼ ਯਤਨ ਕਰਨਾ ਚਾਹੀਦਾ ਹੈ ਵਿਅਕਤੀ ਤੋਂ ਬਾਅਦ ਖੋਜ ਦੇ ਹੋਰ ਮਹੱਤਵਪੂਰਨ ਖੇਤਰ ਹਨ: ਸਾਹਿਤਕ ਧਾਰਾ, ਸੰਪਰਦਾਇ, ਝੁਕਾਉ, ਸਾਹਿਤ ਰੂਪ, ਅੰਦੋਲਨ ਜਾਂ ਪ੍ਰਭਾਵ । ਇਹੋ ਜੇਹੀ ਖੋਜ ਦਾ ਸਰੂਪ ਕੁਝ ਇਸ ਕਿਸਮ ਦੇ

ਰੂਪ ਧਾਰ ਸਕਦਾ ਹੈ ਜਿਵੇਂ ਪੰਜਾਬੀ ਸਾਹਿਤ ਨੂੰ ਈਸਾਈ ਮਿਸ਼ਨਰੀਆਂ ਦੀ ਦੇਣ, ਪੰਜਾਬੀ ਸੂਫ਼ੀ ਕਵਿਤਾ, ਸੇਵਾ ਪੰਥੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ, ਪ੍ਰਗਤੀਵਾਦੀ ਪੰਜਾਬੀ ਕਵਿਤਾ, ਪੰਜਾਬੀ ਦੇ ਆਂਚਲਿਕ ਉਪਨਿਆਸ, ਸੁਤੰਤਰਤਾ ਉਪਰੰਤ ਕਾਲ ਦਾ ਪੰਜਾਬੀ ਨਾਟਕ ਆਦਿ । ਸਾਹਿਤ ਆਲੋਚਨਾ ਦਾ ਤੀਜਾ ਖੇਤਰ ਆਲੋਚਨਾ ਦੇ ਸਿਧਾਂਤਾਂ ਦਾ ਹੋ ਸਕਦਾ ਹੈ। ਇਸ ਵਿਚ ਖੋਜਕਾਰ ਭਾਰਤੀ ਜਾਂ ਪੱਛਮੀ ਦੋਹਾਂ ਆਲੋਚਨਾ ਸਿੱਧਾਂਤਾਂ ਵਿਚੋਂ ਕਿਸੇ ਦੇ ਵੀ ਆਧਾਰ ਤੇ ਖੋਜ ਖੇਤਰ ਨੂੰ ਨਿਰਧਾਰਿਤ ਕਰਦਾ ਹੈ । ਇਸ ਖੋਜ ਦਾ ਸਰੂਪ ਹੀਰ ਕਾਵਿ ਦਾ ਰਸਵਾਦੀ ਅਧਿਐਨ, ਆਧੁਨਿਕ ਪੰਜਾਬੀ ਕਵਿਤਾ ਦੇ ਵਿਚਾਰਧਾਰਈ ਆਧਾਰ, ਪੰਜਾਬੀ ਲੋਕ ਕਹਾਣੀਆਂ ਦਾ ਸੰਰਚਨਾਤਮਕ ਅਧਿਐਨ ਆਦਿ ਖੋਜ ਪ੍ਰਬੰਧਾਂ ਦੀ ਸ਼ਕਲ ਵਿਚ ਸਾਹਮਣੇ ਆਉਂਦਾ ਹੈ । ਖੋਜ ਦਾ ਇਕ ਹੋਰ ਖੇਤਰ ਕਿਸੇ ਸਾਹਿਤ ਰੂਪ ਜਾਂ ਆਧਾਰ ਗ੍ਰੰਥ ਵਿਚ ਕਿਸੇ ਸੰਕਲਪ ਵਿਸ਼ੇਸ਼ ਦੀ ਪੁਣ ਛਾਣ ਹੈ । ਇਸ ਦੇ ਸਿੱਟੇ ਵਜੋਂ ਸਾਨੂੰ ਆਦਿ ਗ੍ਰੰਥ ਵਿਚ ਜੀਵ ਦਾ ਸੰਕਲਪ, ਪੰਜਾਬੀ ਨਾਵਲ ਵਿਚ ਨਾਇਕ ਦਾ ਸਰੂਪ, ਪੰਜਾਬੀ ਕਹਾਣੀ ਵਿਚ ਚਰਿਤ੍ਰ ਚਿਤ੍ਰਨ, ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਦਾ ਸਰੂਪ ਜਿਹੇ ਵਿਸ਼ੇ ਪ੍ਰਾਪਤ ਹੁੰਦੇ ਹਨ । ਤੁਲਨਾਤਮਕ ਅਧਿਐਨ ਖੋਜ ਲਈ ਇਕ ਹੋਰ ਖੇਤਰ ਪੇਸ਼ ਕਰਦਾ ਹੈ । ਇਸ ਵਿਚ ਅੰਤਰ ਭਾਸ਼ਾਈ ਤੁਲਨਾਤਮਕ ਅਧਿਐਨ ਜਿਵੇਂ ਪੰਜਾਬੀ-ਹਿੰਦੀ ਨਾਟਕ, ਪੰਜਾਬੀ-ਹਿੰਦੀ ਕਹਾਣੀ ਜਿਹੇ ਵਿਸ਼ੇ ਵੀ ਆ ਸਕਦੇ ਹਨ । ਖੋਜ ਦੇ ਉਕਤ ਖੇਤਰ ਕੇਵਲ ਕੁਝ ਇਕ ਪ੍ਰਮੁੱਖ ਖੇਤਰ ਮਾਤ੍ਰ ਹੀ ਹਨ । ਸਾਹਿਤਕ ਖੋਜ ਅੱਜ ਇਨ੍ਹਾਂ ਖੇਤਰਾਂ ਤੋਂ ਬਾਹਰ ਅਨੇਕ ਰੂਪਾਂ ਵਿਚ ਸਾਡੇ ਸਾਹਮਣੇ ਆ ਰਹੀ ਹੈ ।

ਤੇਜ਼ੀ ਨਾਲ ਹੋ ਰਹੇ ਗਿਆਨ ਪ੍ਰਸਾਰ ਦੇ ਸਾਹਮਣੇ ਖੋਜ ਦੀ ਪਰਿਭਾਸ਼ਾ, ਖੇਤਰ ਤੇ ਸਰੂਪ ਸਾਰੇ ਹੀ ਤਰਲ ਤੇ ਲਚਕਦਾਰ ਹੋ ਗਏ ਹਨ ।

# ਖੋਜ-ਪ੍ਰਬੰਧ ਦਾ ਮੁੱਖ-ਬੰਧ

—ਡ. ਬਿਕਰਮ ਸਿੰਘ ਘੁੰਮਣ

"ਮੁੱਖ-ਬੰਧ" ਨੂੰ "ਖੋਜ-ਪ੍ਰਬੰਧ" ਵਿਚ ਥਾਂ ਭਾਵੇਂ ਸਭ ਤੋਂ ਪਹਿਲਾਂ ਦਿੱਤਾ ਜਾਂਦਾ ਹੈ ਪਰ ਲਿਖਿਆ ਇਹ ਸਭ ਤੋਂ ਪਿਛੋਂ ਜਾਂਦਾ ਹੈ । ਇਸ ਦੇ ਕਈ ਕਾਰਨ ਹਨ । ਇਹ ਉਸੇ ਹੀ ਤਰ੍ਹਾਂ ਹੈ ਜਿਵੇਂ ਕਿਸੇ ਵੱਡੀ ਇਮਾਰਤ ਤਿਆਰ ਕਰਨ ਉਪਰੰਤ ਹੀ ਉਸ ਦੇ ਮੁੱਖ ਦਰਵਾਜ਼ੇ ਦੀ ਤਿਆਰੀ ਕੀਤੀ ਜਾਂਦੀ ਹੈ ਤੇ ਉਸ ਨੂੰ ਲਿਸ਼ਕਾਇਆ ਜਾਂਦਾ ਹੈ । ਪਰ ਖੋਜ-ਪ੍ਰਬੰਧ ਦੇ ਮੁਖ-ਪ੍ਰਬੰਧ ਦੇ ਮੁਖ ਬੰਧ ਦਾ ਮਨੋਰਥ ਹੋਰ ਹੁੰਦਾ ਹੈ, ਕਿਸੇ ਨਾਵਲ ਨਾਟਕ ਜਾਂ ਸਿਰਜਨਾਤਮਕ ਸਾਹਿਤ ਦੀ ਕਿਸੇ ਰਚਨਾ ਦੇ ਮੁਖਬੰਧ ਵਾਂਗ ਨਹੀਂ ਹੁੰਦਾ, ਜਿਵੇਂ ਕਿ ਰਸੂਲ ਹਮਜ਼ਾਤੋਵ ਨੇ 'ਮੇਰਾ ਦਾਗਿਸਤਾਨ' ਵਿਚ ਕਿਹਾ ਹੈ :

> ਮੁਖ-ਬੰਧ ਇਕ ਵੱਡਾ ਉੱਚਾ ਜੱਤ ਦਾ ਟੋਪ ਪਾਈ ਚੌੜੀ ਪਿੱਠ ਵਾਲੇ ਆਦਮੀ ਵਾਂਗ ਹੁੰਦਾ ਹੈ ਜਿਹੜਾ ਥੇਤਰ ਵਿਚ ਅਗਲੀ ਕਤਾਰ ਵਿਚ ਤੁਹਾਡੇ ਅੱਗੇ ਬੈਠਾ ਹੋਵੇ । ਬੰਦੇ ਨੂੰ ਸ਼ੁਕਰ ਕਰਨਾ ਚਾਹੀਦਾ ਹੈ ਜੇ ਉਹ ਸਿੱਧਾ ਬੈਠਾ ਰਹੇ ਤਾਂ, ਬਿਨਾਂ ਸੱਜੇ ਜਾਂ ਖੱਬੇ ਵੱਲ ਝੁਕਿਆਂ ਇਕ ਦਰਸ਼ਕ ਵਜੋਂ ਇਹੋ ਜਿਹਾ ਆਦਮੀ ਮੇਰੇ ਲਈ ਬੜੀ ਔਖ ਪੈਦਾ ਕਰਦਾ ਹੈ ਤੇ ਅਖੀਰ ਮੈਨੂੰ ਖਿਝ ਚਾੜ੍ਹ ਦੇਂਦਾ ਹੈ ।[1]

ਅਤੇ ਇਸ ਦਾ ਉਦੇਸ਼ ਕੁਝ ਇਸ ਤਰ੍ਹਾਂ ਦਾ ਹੁੰਦਾ ਹੈ । ਹਮਜ਼ਾਤੋਵ ਹੀ ਦੇ ਸ਼ਬਦਾਂ ਵਿਚ :

> ਓ ਪੁਸਤਕੇ ਮੇਰੀਏ, ਤੈਨੂੰ ਲਿਖਣਾ ਸ਼ੁਰੂ ਕਰਨ ਤੋਂ ਪਹਿਲਾਂ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਤੂੰ ਮੇਰੇ ਅੰਦਰ ਕਿਵੇਂ ਕਰੂੰਬਲ ਵਾਂਗ ਫੁਟੀ, ਕਿਵੇਂ ਮੈਨੂੰ ਤੇਰਾ ਨਾਂ ਮਿਲਿਆ, ਤੇ ਕਿਉਂ ਮੈਂ ਤੈਨੂੰ ਲਿਖ ਰਿਹਾ ਹਾਂ ।[2]

ਇਸ ਤੋਂ ਵੀ ਵੱਧ, ਖੋਜ ਪ੍ਰਬੰਧ ਵਿਚ, ਇਸ ਦਾ ਦੇਣਾ ਇਸ ਲਈ ਜ਼ਰੂਰੀ ਬਣਦਾ

1. ਪੰਨਾ 16.
2. ਉਹੀ ਰਚਨਾ ਪੰਨਾ 15.

ਹੈ ਕਿਉਂਕਿ:

> ਇਸ ਵਿਚ ਖੋਜੀ ਆਪਣੇ ਥੀਸਿਸ ਦੀਆਂ ਪ੍ਰਮੁਖ ਰੇਖਾਵਾਂ ਦੀ ਸਪਸ਼ਟ ਜਾਣਕਾਰੀ ਦਿੰਦਾ ਹੈ ਤਾਂ ਕਿ ਪ੍ਰੀਖਿਅਕ ਜਾਂ ਹੋਰ ਕੋਈ ਵੀ ਪਾਠਕ ਉਨ੍ਹਾਂ ਰੇਖਾਵਾਂ ਦੀ ਸੇਧ ਵਿਚ ਹੀ ਉਸ ਦੇ ਥੀਸਿਸ ਦਾ ਅਧਿਐਨ ਕਰੇ । ਇਸ ਤਰ੍ਹਾਂ ਉਹ ਆਪਣੇ ਮੁਖ ਸਿਧਾਂਤ ਨੂੰ ਵਧੇਰੇ ਸਪਸ਼ਟਤਾ ਨਾਲ ਪਾਠਕ ਤਕ ਪਹੁੰਚਾ ਸਕਦਾ ਹੈ ।[1]

ਅਸਲ ਵਿਚ ਇਸ ਦਾ ਨਿਸ਼ਾਨਾ ਖੋਜ-ਪ੍ਰਬੰਧ ਵਿਚ ਉਠਾਏ ਗਏ ਸਾਰੇ ਨੁਕਤਿਆਂ, ਦੇ ਅਧਿਐਨ ਦਾ ਮੰਤਵ, ਪਿਛੋਕੜ, ਕਾਰਜ ਸੀਮਾ, ਮਨੋਰਥ, ਤਰਤੀਬ ਤੇ ਵਿਚਾਰਨਾਵਾਂ ਖੋਜ ਵਿਧੀ, ਆਦਿ ਬਾਰੇ ਮੁਢਲੀ ਜਾਣਕਾਰੀ ਦੇਣਾ ਹੁੰਦਾ ਹੈ ਤਾਂ ਕਿ ਪਾਠਕ/ਪਰੀਖਿਅਕ ਉਸ ਦ੍ਰਿਸ਼ਟੀ ਤੋਂ ਵਾਚ ਕੇ ਯੋਗ ਲਾਭ ਉਠਾ/ਨਿਰਣਾ ਦੇ ਸਕੇ ।

"ਮੁਖ ਬੰਧ" ਦੀ ਥਾਂ ਸਮੇਂ ਸਮੇਂ ਵਿਦਵਾਨ/ਖੋਜੀਆਂ ਵਲੋਂ ਇਸ ਦੇ ਸਮਾਨ ਅਰਥ ਮੰਨ ਕੇ ਹੋਰ ਸ਼ਬਦ ਵੀ ਵਰਤੇ ਜਾਂਦੇ/ਗਏ ਹਨ ਜਿਵੇਂ, "ਭੂਮਿਕਾ", "ਪ੍ਰਸਤਾਵਨਾ" "ਮੰਗਲਾ ਚਰਣ", "ਪੂਰਵ-ਪੀਠਿਕਾ" "ਆਮੁਖ" "ਪ੍ਰਾਕ੍ਕਥਨ", "ਪ੍ਰਵੇਸ਼ਿਕਾ" "ਜਾਣ ਪਛਾਣ" "ਵਿਸ਼ਾਪ੍ਰਵੇਸ਼" ਆਦਿ । ਇਨ੍ਹਾਂ ਵਿਚੋਂ "ਮੰਗਲਾ ਚਰਣ" ਆਮ ਤੌਰ ਤੇ ਪੁਰਾਤਨ ਤੇ ਮੱਧ ਕਾਲ ਵਿਚ ਰਚੇ ਗਏ ਕਾਵਿ ਗ੍ਰੰਥਾਂ ਵਿਚ ਵਰਤਿਆ ਜਾਂਦਾ ਰਿਹਾ ਹੈ । ਪੰਜਾਬੀ ਵਾਰਾਂ, ਕਿੱਸਿਆਂ ਤੇ ਮਹਾਂ ਕਾਵਾਂ ਵਿਚ ਵੀ ਇਸ ਦੀ ਵਰਤੋਂ ਹੋਈ ਹੈ । ਕਵੀ ਵਲੋਂ ਇਸ ਦੀ ਵਰਤੋਂ ਦਾ ਉਦੇਸ਼ ਵਧੇਰੇ ਰਚਨਾ ਆਰੰਭ ਕਰਨ ਤੋਂ ਪਹਿਲਾ ਦੇਵੀ/ਦੇਵਤੇ ਜਾਂ ਗੁਰੂ ਪੀਰ ਦੀ ਉਸਤਤ ਵਿਚ ਜਾਪ ਕਰਨਾ ਹੁੰਦਾ ਸੀ । ਸੋਧ ਪ੍ਰਬੰਧ ਵਿਚ ਦਿੱਤੀ ਜਾਂਦੀ "ਭੂਮਿਕਾ" ਜਾਂ "ਮੁਖ ਬੰਧ" ਦਾ ਉਦੇਸ਼ ਕੁਝ ਹੋਰ ਹੈ । ਇਸ ਲਈ ਇਥੇ "ਮੰਗਲਾ ਚਰਣ" ਸ਼ਬਦ ਦੀ ਵਰਤੋਂ ਯੋਗ ਨਹੀਂ । "ਪ੍ਰਸਤਾਵਨਾ" ਪ੍ਰਵੇਸ਼ਿਕਾ" ਤੇ "ਜਾਣ-ਪਛਾਣ" ਸ਼ਬਦ ਲਗਭਗ ਇਕੋ ਜੇਹੀ ਭਾਵਨਾ ਵਾਲੇ ਹਨ । ਕਝ ਖੋਜੀ "ਭੂਮਿਕਾ" ਜਾਂ "ਮੁੱਖ ਬੰਧ" ਤੋਂ ਪਿਛੋਂ ਪਹਿਲੇ ਅਧਿਆਇ ਦਾ ਸਿਰਲੇਖ "ਪ੍ਰਸਤਾਵਨਾ" "ਪ੍ਰਵੇਸ਼ਿਕਾ" ਜਾਂ "ਜਾਣ ਪਛਾਣ" ਰਖ ਦੇਂਦੇ ਹਨ ਅਤੇ ਉਸ ਅਧਿਆਇ ਵਿਚ ਖੋਜ ਪ੍ਰਬੰਧ ਵਿਚ ਛੋਹੇ ਗਏ ਵਿਸ਼ੇ, ਉਸ ਉਤੇ ਹੋਏ ਕੰਮ ਵਿਧੀ ਤੇ ਕੀਤੇ ਜਾ ਰਹੇ ਕਾਰਜ ਬਾਰੇ ਜਾਣ ਪਛਾਣ ਕਰਵਾਉਂਦੇ ਹਨ । ਖੋਜ ਪ੍ਰਬੰਧਾਂ ਵਿਚ ਮੁਖ-ਬੰਧ ਤੋਂ ਪਹਿਲਾ ਇਕ ਹੋਰ ਸਿਰਲੇਖ "ਧੰਨਵਾਦ" "ਦੋ ਸ਼ਬਦ" ਜਾਂ "ਆਮੁਖ" ਦੇਣ ਦੀ ਵੀ ਰਵਾਇਤ ਪ੍ਰਚਲਤ ਹੈ

---

1. ਕੇਸਰ ਸਿੰਘ ਕੇਸਰ, "ਥੀਸਿਸ ਦੀ ਮੁਢਲੀ ਰੂਪ-ਰੇਖਾ ਤੇ ਇਸ ਦਾ ਅੰਤਮ ਰੂਪ" ਪਰਖ (ਸਾਹਿਤਕ ਖੋਜ ਵਿਧੀ ਵਿਸ਼ੇਸ਼ ਅੰਕ), 1976, ਪੰਨਾ 46.

ਜਿਸ ਦੇ ਹੇਠਾਂ ਖੋਜ-ਪ੍ਰਬੰਧ ਤਿਆਰ ਕਰਨ ਸਮੇਂ ਵੱਖ ਵੱਖ ਵਿਦਵਾਨਾਂ ਪਾਸੋਂ ਮਿਲੀ ਸਹਾਇਤਾ ਦਾ ਰਿਣ ਚੁਕਾਇਆ ਜਾਂਦਾ ਹੈ । ਕਈ ਖੋਜੀ ਇਸ ਦੇ ਵਿਚ ਆਪਣੇ ਨਿਗਰਾਨ, ਯੂਨੀਵਰਸਿਟੀ ਵਿਭਾਗ ਦੇ ਮੁੱਖੀ, ਹੋਰ ਪ੍ਰਸਿਧ ਵਿਦਵਾਨਾ ਜਿਨ੍ਹਾਂ ਤੋਂ ਵਿਅਕਤੀਗਤ ਰੂਪ ਵਿਚ ਜਾਂ ਉਨ੍ਹਾਂ ਦੀਆ ਰਚਨਾਵਾਂ ਰਾਹੀਂ ਸਹਾਇਤਾ ਪ੍ਰਾਪਤ ਕੀਤੀ ਹੋਵੇ, ਦੋਸਤਾਂ ਮਿੱਤਰਾਂ, ਘਰ ਦੇ ਜੀਆਂ ਖ਼ਾਸ ਕਰਕੇ ਪਤਨੀ, ਟਾਇਪਿਸਟ ਆਦਿ ਦੀ ਲੰਮੀ ਸੂਚੀ ਬਣਾ ਕੇ ਵੱਖੋ ਵੱਖਰੇ ਵਿਸ਼ੇਸ਼ਣ ਵਰਤ ਕੇ ਧੰਨਵਾਦ ਕਰਦੇ ਹਨ । ਬੇਸ਼ਕ ਮਨੁੱਖੀ ਸ਼ਿਸ਼ਟਾਚਾਰ ਦੇ ਨਾਤੇ ਯੋਗ ਵਿਦਵਾਨਾਂ ਪਾਸੋਂ ਮਿਲੀ ਸਹਾਇਤਾ ਦਾ ਆਭਾਰ ਚੁਕਾਉਣਾ ਜ਼ਰੂਰੀ ਹੈ ਪਰ ਇਸ ਨੂੰ ਨੀਵੇਂ ਪੱਧਰ ਦੀ ਚਾਪਲੂਸੀ ਤਕ ਲੈ ਜਾਣ ਤੋਂ ਵੀ ਬਚਣਾ ਚਾਹੀਦਾ ਹੈ ਜੋ ਖੋਜ ਦੇ ਉੱਚ ਰੁਤਬੇ ਦੇ ਮੱਥੇ ਉੱਤੇ ਕਲੰਕ ਹੋ ਨਿਬੜਦੀ ਹੈ ।

ਇਨ੍ਹਾਂ ਵਿਚੋਂ ਕਿਹੜਾ ਸ਼ਬਦ ਕਿਥੇ ਵਰਤਿਆ ਜਾਵੇ ਇਸ ਸੰਬੰਧੀ ਭਾਵੇਂ ਕੋਈ ਨਿਸ਼ਚਿਤ ਵਿਧਾਨ ਨਹੀਂ ਹੈ ਪਰ ਪੰਜਾਬੀ ਵਿਚ ਖੋਜ ਸੰਬੰਧੀ ਸ਼ਬਦਾਵਲੀ ਦੀ ਵਰਤੋਂ ਦੇ ਵੱਖ ਵੱਖ ਖੋਜੀਆ ਵੱਲੋਂ ਵੱਖ ਵੱਖ ਪ੍ਰਯੋਗ ਕੀਤੇ ਜਾ ਰਹੇ ਹਨ । ਹਿੰਦੀ ਸਿਮ੍ਰਿਤ ਦੇ ਜਾਦੂ ਜਾਂ ਇਨ੍ਹਾਂ ਭਾਸ਼ਾਵਾਂ ਦੇ ਪ੍ਰਭਾਵ ਹੇਠ ਹਿੰਦੀ/ਸੰਸਕ੍ਰਿਤ ਵਿਚ ਇਸ ਕਾਰਜ ਲਈ ਵਰਤੇ ਜਾਂਦੇ ਸ਼ਬਦਾਂ ਨੂੰ ਪੰਜਾਬੀ ਵਿਚ ਪ੍ਰਚਲਤ ਕਰਨ ਦਾ ਜਤਨ ਕਰ ਰਹੇ ਹਨ ਅਤੇ ਕੁਝ ਵਿਦਵਾਨ ਅੰਗਰੇਜ਼ੀ ਵਿਚ ਵਰਤੇ ਜਾ ਰਹੇ ਸ਼ਬਦਾਂ ਦੇ ਸਮਾਨ ਅਰਥੇ ਸ਼ਬਦ ਲੱਭ ਕੇ ਪੰਜਾਬੀ ਵਿਚ ਪ੍ਰਯੋਗ ਕਰ ਰਹੇ ਹਨ । ਪੰਜਾਬੀ ਭਾਸ਼ਾ ਦੇ ਸੁਭਾਅ ਅਤੇ ਖੋਜ ਪ੍ਰਬੰਧ ਦੀਆ ਲੋੜਾਂ ਨੂੰ ਜੇ ਧਿਆਨ ਵਿਚ ਰੱਖੀਏ ਤਾਂ ਧੰਨਵਾਦ ਵਜੋਂ ਲਿਖੇ ਜਾ ਰਹੇ ਸ਼ਬਦਾਂ ਲਈ "ਧੰਨਵਾਦ" ਜਾਂ "ਦੋ ਸ਼ਬਦ" ਸਿਰਲੇਖ ਦੇਣਾ ਵਧੇਰੇ ਢੁਕਦਾ ਹੈ ਜਦੋਂ ਕਿ ਖੋਜ ਪ੍ਰਬੰਧ ਦੇ ਮਹੱਤਵ, ਪਿਛੋਕੜ, ਵਿਸ਼ੇ ਦੀ ਚੋਣ, ਕਾਰਜ ਸੀਮਾ, ਮਨੋਰਥ, ਜ਼ਰੂਰੀ ਅੰਤਰਧਾਰਨਾਵਾਂ, ਖੋਜ-ਵਿਧੀ ਆਦਿ ਲਈ ਲਿਖੇ ਗਏ ਸ਼ਬਦਾਂ ਦਾ ਸਿਰਲੇਖ "ਮੁਖ-ਬੰਧ, "ਭੂਮਿਕਾ" ਜਾ "ਪ੍ਰਸਤਾਵਨਾ" ਦੇਣਾ ਯੋਗ ਹੈ । ਪਹਿਲੇ ਅਧਿਆਇ ਦਾ ਸਿਰਲੇਖ "ਜਾਣ ਪਛਾਣ", "ਪ੍ਰਸਤਾਵਨਾ" ਜਾ "ਪ੍ਰਵੇਸ਼ਿਕਾ" ਦੇਣ ਦੀ ਲੋੜ ਬਹੁਤੀ ਮਹਿਸੂਸ ਨਹੀਂ ਹੁੰਦੀ । ਪਹਿਲੇ ਅਧਿਆਇ ਨਾਲ ਖੋਜ-ਪ੍ਰਬੰਧ ਦੇ ਮਿਲਾਪਸਿਜ਼ ਅਨੁਸਾਰ ਕੰਮ ਸਿੱਧਾ ਆਰੰਭ ਕਰ ਦੇਣਾ ਚਾਹੀਦਾ ਹੈ ।

"ਮੁਖ-ਬੰਧ", "ਭੂਮਿਕਾ" ਜਾਂ "ਪ੍ਰਸਤਾਵਨਾ" ਹੇਠ ਕੀ ਕੁਝ ਆਵੇ ਤੇ ਕੀ ਕੁਝ ਨਾ ਆਵੇ, ਇਸ ਬਾਰੇ ਕੋਈ ਪੱਕੀ ਨਿਯਮਾਵਲੀ ਨਹੀਂ ਅਤੇ ਨਾ ਹੀ ਕੋਈ ਖ਼ਾਸ ਬੰਦਸ਼ ਹੈ । ਖੋਜਾਰਥੀ ਆਪਣੀ ਖੋਜ ਸਬੰਧੀ ਹਰੇਕ ਉਹ ਜਾਣਕਾਰੀ ਦੇ ਸਕਦਾ ਹੈ ਜਿਸ ਰਾਹੀਂ ਪਾਠਕ/ਪਰੀਖਿਅਕ ਨੂੰ ਉਸ ਖੋਜ ਬਾਰੇ ਹਰ ਲੋੜੀਂਦੀ ਸਪਸ਼ਟਤਾ ਮੁਹੱਈਆ ਹੋ ਸਕੇ ਤੇ ਪਾਠਕ/ਪਰੀਖਿਅਕ ਖੋਜ ਨਾਲ ਸੰਬੰਧਿਤ ਸੀਮਾਵਾਂ ਨੂੰ ਧਿਆਨ

ਵਿਚ ਹੱਥ ਕੇ ਉਸ ਦੇ ਸਿੱਟਿਆਂ ਤਕ ਪਹੁੰਚ ਸਕੇ। ਮੁੱਖ ਤੌਰ ਉਤੇ "ਮੁਖ-ਬੰਧ" ਦੇ ਪੰਨਿਆਂ ਉਤੇ ਥੀਸਿਸ ਦੇ ਨਿਮਨ ਲਿਖਿਤ ਪੱਖਾਂ ਉਤੇ ਚਰਚਾ ਕੀਤੀ ਜਾਂਦੀ ਹੈ

1. **ਖੋਜ ਸਮੱਸਿਆ** :—ਪੇਸ਼ ਕੀਤੇ ਜਾ ਰਹੇ ਖੋਜ ਪ੍ਰਬੰਧ ਲਈ ਚੁਣੀ ਗਈ ਸਮੱਸਿਆ ਬਾਰੇ ਕਿਉਂ ? ਕਿਵੇਂ ਤੇ ਕੀ ? ਦਾ ਉੱਤਰ ਦਿੱਤਾ ਜਾਵੇਗਾ। ਇਹ ਸਮੱਸਿਆ ਕਿਉਂ ਚੁਣੀ ਗਈ ਹੈ ? ਇਸ ਪਿਛੇ ਖੋਜੀ ਦੀ ਖਿੱਚ ਜਾਂ ਮੁੱਖ ਕਾਰਨ ਕੀ ਹੈ ? ਖੋਜੀ ਇਸ ਉਤੇ ਕਿਵੇਂ ਕੰਮ ਕਰਨਾ ਚਾਹੁੰਦਾ ਹੈ ? ਅਤੇ ਇਸ ਦੀ ਮਹੱਤਤਾ ਤੇ ਉਪਯੋਗਤਾ ਕੀ ਹੈ ? ਖਿੱਚ ਦਾ ਕਾਰਨ ਉਸ ਖੇਤਰ ਵਿਚ ਖੋਜਾਰਥੀ ਦੀ ਵਿਸ਼ੇਸ਼ ਰੁਚੀ ਵੀ ਹੋ ਸਕਦੀ ਹੈ ਤੇ ਕਿਸੇ ਖ਼ਾਸ ਰਚਨਾ/ਵਿਦਵਾਨ ਦੀ ਪ੍ਰੇਰਨਾ ਵੀ। ਉਹ ਸਮੱਸਿਆ ਅਸਲੋਂ ਅਣਛੋਹੀ ਵੀ ਹੋ ਸਕਦੀ ਹੈ ਤੇ ਉਸ ਦੇ ਕਿਸੇ ਅੰਗ ਬਾਰੇ ਪਹਿਲਾਂ ਕੰਮ ਹੋਇਆ ਵੀ ਹੋ ਸਕਦਾ ਹੈ ? ਨਵੀਂ ਸਮੱਸਿਆ ਲਈ ਕਿਸੇ ਹੋਰ ਭਾਸ਼ਾ/ਸਾਹਿਤ ਵਿਚ ਉਸੇ ਤਰ੍ਹਾਂ ਦਾ ਹੋਇਆ ਕਾਰਜ ਵੀ ਪ੍ਰੇਰਨਾ ਦੇ ਸਕਦਾ ਹੈ ਤੇ ਕੋਈ ਵਿਦਵਾਨ ਵੀ। ਪਹਿਲਾਂ ਉਸ ਦੇ ਕਿਸੇ ਪੱਖ ਬਾਰੇ ਲਿਖੇ ਗਏ ਸੋਧ ਪ੍ਰਬੰਧ ਜਾਂ ਹੋਈ ਖੋਜ ਤੋਂ ਵੀ ਪ੍ਰੇਰਨਾ ਮਿਲ ਸਕਦੀ ਹੈ। ਬਿਲਕੁਲ ਉਸੇ ਸਮੱਸਿਆ ਉਤੇ ਵੀ ਪਹਿਲਾ ਕੰਮ ਹੋਇਆ ਹੋ ਸਕਦਾ ਹੈ ਪਰ ਉਸ ਵਿਚ ਰਹਿ ਗਈਆਂ ਤਰੁਟੀਆਂ ਵੀ ਨਵੇਂ ਖੋਜਾਰਥੀ ਦੀ ਪ੍ਰੇਰਨਾ ਦਾ ਸੋਮਾ ਬਣ ਸਕਦੀਆਂ ਹਨ। ਪਹਿਲਾ ਹੋਏ ਕੰਮ ਦੀਆਂ ਤਰੁਟੀਆਂ ਦੱਸ ਕੇ ਹੀ ਉਸ ਨਾਲ ਸੰਬੰਧਤ ਜਾਂ ਨਾਲ ਲਗਦੀ ਨਵੀਂ ਖੋਜ ਸਮੱਸਿਆ ਦੀ ਚੋਣ ਕੀਤੀ ਜਾ ਸਕਦੀ ਹੈ। ਖੋਜ ਸਮੱਸਿਆ ਦੀ ਚੋਣ ਬਾਰੇ ਸੰਖੇਪ ਪਿੱਠ-ਭੂਮੀ ਦੇ ਕੇ ਖੋਜਾਰਥੀ ਉਸ ਸਮੱਸਿਆ ਦੇ ਮਹੱਤਵ ਤੇ ਉਪਯੋਗਤਾ ਬਾਰੇ ਵਿਸਤ੍ਰਿਤ ਸੂਚਨਾ ਦੇਵੇਗਾ। ਇਸ ਖੋਜ ਨਾਲ ਹੋਣ ਵਾਲੇ ਗਿਆਨ ਦੇ ਸੰਭਾਵਿਤ ਵਾਧੇ ਬਾਰੇ ਜਾਣਕਾਰੀ ਦੇਵੇਗਾ। ਖੋਜ ਦਾ ਉਦੇਸ਼ ਕਿਉਂਕਿ ਮਨੁੱਖੀ ਗਿਆਨ ਵਿਚ ਵਾਧਾ ਕਰਨਾ ਹੈ, ਇਸ ਲਈ ਹਰ ਉਹ ਸਮੱਸਿਆ ਚੁਣੀ ਜਾ ਸਕਦੀ ਹੈ ਜੋ ਪ੍ਰਾਪਤ ਗਿਆਨ ਵਿਚ ਵਾਧਾ ਕਰੇ ਜਾਂ ਉਸ ਨੂੰ ਨਵੀਂ ਦ੍ਰਿਸ਼ਟੀ ਤੋਂ ਸੋਚਣ/ਸਮਝਣ ਵਿਚ ਸਹਾਈ ਹੋਵੇ। ਇਸੇ ਹੀ ਖੋਜਾਰਥੀ ਨੂੰ ਆਪਣੀ ਖੋਜ ਦਾ ਮਨੋਰਥ ਜਾਂ ਪ੍ਰਯੋਜਨ ਸਪਸ਼ਟ ਕਰਨਾ ਬਣਦਾ ਹੈ।

2. **ਖੋਜ ਸੀਮਾ** :—ਕਿਸੇ ਵੀ ਖੋਜ ਸਮੱਸਿਆ ਉਤੇ ਕਈ ਦਾਰਸ਼ਨਿਕ ਆਧਾਰਾਂ ਜਾਂ ਦ੍ਰਿਸ਼ਟੀਕੋਣਾਂ ਤੋਂ ਕੰਮ ਹੋ ਸਕਦਾ ਹੈ। ਹਰੇਕ ਖੋਜੀ ਲਈ ਇਹ ਅਸਲੋਂ ਸੰਭਵ ਨਹੀਂ ਕਿ ਉਹ ਸਮੱਸਿਆ ਕਿਸੇ ਉਤੇ ਸਾਰੇ ਦ੍ਰਿਸ਼ਟੀਕੋਣਾਂ ਤੋਂ ਪੂਰੀ ਡੂੰਘਿਆਈ ਵਿਚ ਜਾ ਕੇ ਵਿਚਾਰ ਕਰ ਕੇ ਉਸ ਨਾਲ ਪੂਰਾ ਪੂਰਾ ਇਨਸਾਫ਼ ਕਰ ਸਕੇ। ਇਸ

ਲਈ ਉਸ ਸਮੱਸਿਆ ਦੇ ਕਿਸੇ ਵਿਸ਼ੇਸ਼ ਪਖ/ਸਮੇਂ/ਦ੍ਰਿਸ਼ਟੀਕੋਣ/ਆਧਾਰ ਨੂੰ ਨਿਸ਼ਚਿਤ ਅਨਿਵਾਰੀ ਹੈ । ਸੀਮਾਵਾਂ ਨਿਸ਼ਚਿਤ ਕਰਨ ਨਾਲ ਖੋਜਾਰਥੀ ਨੂੰ ਦੂਹਰਾ ਲਾਭ ਹੁੰਦਾ ਹੈ । ਇਕ ਤਾਂ ਉਸ ਲਈ ਆਪਣੇ ਕਾਰਜ ਨੂੰ ਵਧੇਰੇ ਨਿਸ਼ਚਿਤ ਰੂਪ ਵਿਚ ਅਤੇ ਵਧੇਰੇ ਡੂੰਘਿਆਈ ਵਿਚ ਜਾ ਕੇ, ਵਧੇਰੇ ਚੰਗਾ ਕੰਮ ਕਰਨ ਦੀ ਸੁਵਿਧਾ ਮਿਲਦੀ ਹੈ । ਦੂਜਾ ਪਰੀਖਿਅਕ ਲਈ ਖੋਜ ਪ੍ਰਬੰਧ ਵਿਚ ਕਿਸੇ ਪੱਖ ਬਾਰੇ ਅਧੂਰੀ ਜਾਣਕਾਰੀ ਜਾਂ ਉਸ ਦੇ ਅਸਲੋਂ ਰਹਿ ਜਾਣ ਦਾ ਖਦਸ਼ਾ ਮਿਟ ਜਾਂਦਾ ਹੈ । ਖੋਜ ਸਮੱਸਿਆ ਦੀ ਕਾਰਜ ਸੀਮਾ ਨੂੰ ਕਈ ਢੰਗਾਂ ਨਾਲ ਬੰਨ੍ਹਿਆ ਜਾ ਸਕਦਾ ਹੈ ਜਿਵੇਂ: ਇਸ ਵਿਚ ਕੇਵਲ ਫਲਾਨੇ ਵਾਦ ਤੋਂ ਪ੍ਰਭਾਵਿਤ ਸਾਹਿਤ ਦੀ ਹੀ ਗੱਲ ਕੀਤੀ ਜਾਵੇਗੀ, ਇਸ ਸਾਹਿਤ ਦਾ ਸਿਰਫ ਫਲਾਨੇ ਤੋਂ ਫਲਾਨੇ ਸਾਲ ਤਕ ਅਧਿਐਨ ਕੀਤਾ ਜਾਵੇਗਾ, ਕੇਵਲ ਕਿਸੇ ਵਿਸ਼ੇਸ਼ ਖਿੱਤੇ/ਦੇਸ਼ ਵਿਚ ਰਚੇ ਗਏ ਸਾਹਿਤ ਨੂੰ ਵਾਚਿਆ ਜਾਵੇਗਾ, ਕੇਵਲ ਗੁਰਮੁਖੀ ਲਿਪੀ ਜਾਂ ਦੇਵ-ਨਾਗਰੀ ਲਿਪੀ ਜਾਂ ਫਾਰਸੀ ਲਿਪੀ ਵਿਚ ਪ੍ਰਕਾਸ਼ਿਤ ਸਾਹਿਤ ਉਤੇ ਵਿਚਾਰ ਹੋਵੇਗਾ, ਸਿਰਫ ਮੌਲਿਕ ਸਾਹਿਤ ਜਾਂ ਅਨੁਵਾਦਤ ਸਾਹਿਤ ਉਤੇ ਚਰਚਾ ਹੋਵੇਗੀ, ਕੇਵਲ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਸਾਹਿਤ ਨੂੰ ਸਮੀਖਿਆ ਦਾ ਆਧਾਰ ਬਣਾਇਆ ਜਾਵੇਗਾ, ਕੇਵਲ ਮਿਆਰੀ ਪੁਸਤਕਾਂ ਨੂੰ ਹੀ ਮੁੱਖ ਰਖਿਆ ਜਾਵੇਗਾ, ਆਲੋਚਨਾ ਦੀ ਫਲਾਨੀ ਵਿਧੀ ਅਨੁਸਾਰ ਸਮੀਖਿਆ ਕੀਤੀ ਜਾਵੇਗੀ, ਫਲਾਨੇ ਲੇਖਕ ਦੀ ਕੇਵਲ ਫਲਾਨੀ ਰਚਨਾ, ਫਲਾਨਾ ਸਮਾਂ, ਫਲਾਨੀ ਸਾਹਿਤ ਵਿਧੀ, ਫਲਾਨੇ ਲੇਖਕ ਦੀ ਫਲਾਨੀ ਰਚਨਾ ਦਾ ਕੇਵਲ ਫਲਾਨਾ ਪੱਖ, ਆਦਿ । ਪਿੱਛੋਂ ਦੀਆਂ ਦਿੱਕਤਾਂ ਮਦੇ ਨਜ਼ਰ ਰੱਖ ਕੇ ਖੋਜ ਸਮੱ-ਸਿਆ ਦੀ ਸੀਮਾ ਆਮ ਤੌਰ ਤੇ ਖੋਜ ਸਮੱਸਿਆ ਦੀ ਚੋਣ ਵੇਲੇ ਤੇ ਸਮੱਸਿਆ ਰਜਿ-ਸਟਰ ਕਰਵਾਉਣ ਸਮੇਂ ਹੀ ਨਿਰਧਾਰਤ ਕਰ ਲਈ ਜਾਂਦੀ ਹੈ । ਬਹੁਤੀ ਵਾਰ ਇਸ ਨੂੰ ਰਜਿਸਟਰਡ ਵਿਸ਼ੇ ਵਿਚ ਹੀ ਬੰਨ੍ਹਣ ਦਾ ਜਤਨ ਕੀਤਾ ਜਾਂਦਾ ਹੈ. ਪਰੰਤੂ ਜੇ ਕਰ ਉਸ ਸਮੇਂ ਕਿਸੇ ਕਾਰਨ ਨਾ ਵੀ ਬੱਝ ਸਕੇ ਜਾਂ ਫਿਰ ਵੀ ਜੋ ਪੱਖ ਖੁਲ੍ਹੇ ਰਹਿ ਜਾਂਦੇ ਹਨ, ਉਨ੍ਹਾਂ ਦੀ ਸੀਮਾ ਮੁੱਖ-ਬੰਧ ਵਿਚ ਨਿਸ਼ਚਿਤ ਕਰ ਲਈ ਜਾਂਦੀ ਹੈ । ਸਪਸ਼ਟ ਤੇ ਨਿਸ਼-ਚਿਤ ਖੋਜ ਸਮੱਸਿਆ ਦੇ ਹੀ ਸਪਸ਼ਟ ਤੇ ਉਪਯੋਗੀ ਸਿੱਟੇ ਪ੍ਰਾਪਤ ਹੋ ਸਕਦੇ ਹਨ ।

3. **ਪ੍ਰਯਤਨ** — ਸਮੱਸਿਆ ਦੀ ਚੋਣ ਤੇ ਸੀਮਾ ਨਿਸ਼ਚਿਤ ਕਰਨ ਉਪਰੰਤ ਉਸ ਖੋਜ ਕਾਰਜ ਸਬੰਧੀ ਖੋਜਾਰਥੀ ਆਪਣੇ ਦੁਆਰਾ ਕੀਤੇ ਗਏ ਪ੍ਰਯਤਨਾਂ ਦਾ ਉਲੇਖ ਕਰੇਗਾ । ਉਹ ਕੀ ਚਾਹੁੰਦਾ ਸੀ ? ਉਸ ਸਾਹਮਣੇ ਮੁਖ ਪ੍ਰਸ਼ਨ ਕਿਹੜੇ ਸਨ ? ਉਨ੍ਹਾਂ ਦੇ ਪ੍ਰਸ਼ਨ ਦਾ ਉੱਤਰ ਜੇ ਪ੍ਰਾਪਤ ਹੋ ਸਕਿਆ ਹੈ ਤਾਂ ਕਿੱਥੋਂ ਤੇ ਕਿਵੇਂ, ਜੇ ਨਹੀਂ ਹੋ ਸਕਿਆ ਤਾਂ ਕਿਉਂ ਨਹੀਂ ? ਉਹ ਆਪਣੀ ਖੋਜ ਦੇ ਕੇਂਦਰੀ ਨੁਕਤਿਆਂ/

ਵਿਚਾਰਾਂ ਤੇ ਆਪਣੇ ਦੁਆਰਾ ਇਸ ਖੇਤਰ ਵਿਚ ਪਾਏ ਗਏ ਯੋਗਦਾਨ ਦਾ ਉਲੇਖ ਕਰਦਾ ਹੈ । ਆਪਣੀ ਖੋਜ ਬਾਰੇ ਉਹ ਜਾਣਕਾਰੀ ਦੇਂਦਾ ਹੈ ਜੋ ਇਸ ਦੇ ਦ੍ਰਿਸ਼ਟੀਕੋਣ/ਦਿਸ਼ਾ ਨੂੰ ਸਮਝਣ/ਪਰਖਣ ਲਈ ਜ਼ਰੂਰੀ ਹੋਵੇ ।

4. **ਤਰਤੀਬ** :— ਬੇ ਸ਼ਕ ਵਿਸ਼ੇ-ਸੂਚੀ ਵਿਚ ਖੋਜਾਰਥੀ ਆਪਣੇ ਖੋਜ-ਪ੍ਰਬੰਧ ਉਪ-ਦੇ ਹਰੇਕ ਅਧਿਆਇ ਦਾ ਸਿਰਲੇਖ ਤੇ ਉਸ ਦੇ ਅੱਗੋਂ ਸਿਰਲੇਖ ਦੇਂਦਾ ਹੈ ਤੇ ਉਨ੍ਹਾਂ ਦੇ ਆਧਾਰ ਉਤੇ ਹਰੇਕ ਸਿਰਲੇਖ ਜਾਂ ਉਪ-ਸਿਰਲੇਖ ਨਾਲ ਸੰਬੰਧਿਤ ਵਿਸ਼ਿਆਂ ਨੂੰ ਢੂੰਡਿਆ ਜਾ ਸਕਦਾ ਹੈ । ਪਰੰਤੂ ਵਿਸ਼ੇ-ਸੂਚੀ ਵਧੇਰੇ ਵਿਸਤ੍ਰਿਤ ਨਹੀਂ ਹੁੰਦੀ ਅਤੇ ਨਾ ਹੀ ਵੱਖ ਵੱਖ ਖੰਡਾਂ ਵਿਚ ਵਿਚਾਰੇ ਗਏ ਵਿਸ਼ਿਆਂ ਬਾਰੇ ਕੋਈ ਨਿਸ਼ਚਿਤ ਜਾਣਕਾਰੀ ਹੀ ਦੇਣ ਦੀ ਸਮਰੱਥਾ ਰਖਦੀ ਹੈ । ਇਸ ਲਈ ਖੋਜਾਰਥੀ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ "ਮੁਖ-ਬੰਧ" ਦੇ ਵਿਚ ਮੁਨਾਸਬ ਥਾਂ ਉਤੇ ਹਰੇਕ ਅਧਿਆਇ, ਉਸ ਦੇ ਉਪ-ਖੰਡਾਂ ਅਤੇ ਉਨ੍ਹਾਂ ਵਿਚ ਵਿਚਾਰੇ ਗਏ ਵਿਚਾਰਾਂ ਬਾਰੇ ਸੰਖਿਪਤ ਪਰ ਜ਼ਰੂਰੀ ਚਰਚਾ ਕਰੇ । ਇਸ ਦੇ ਨਾਲ ਉਸ ਨੂੰ ਆਪਣੇ ਦੁਆਰਾ ਇਹ ਖੋਜ ਕਾਰਜ ਕਰ ਕੇ ਖੋਜ ਖੇਤਰ ਅਤੇ ਮਨੁੱਖੀ ਗਿਆਨ ਦੇ ਵਾਧੇ ਵਿਚ ਪਾਏ ਗਏ ਯੋਗਦਾਨ ਦਾ ਉਲੇਖ ਕਰਨਾ ਬਣਦਾ ਹੈ ।

5. **ਦਿੱਕਤਾਂ ਤੇ ਨਵੀਆਂ ਪ੍ਰੇਰਨਾਵਾਂ** :— ਸੰਬੰਧਤ ਖੋਜ ਸਮੱਸਿਆ ਉਤੇ ਕੰਮ ਕਰਦੇ ਕਈ ਵਿਸ਼ੇਸ਼ ਦਿੱਕਤ ਜਾਂ ਅੜਚਣ ਆ ਸਕਦੀ ਹੈ ਜੋ ਤੁਹਾਡੇ ਖੋਜ ਕਾਰਜ ਦਾ ਮੁਲੰਕਣ ਕਰਨ ਵਾਲੇ ਪਰੀਖਿਅਕ ਲਈ ਵੀ ਜ਼ਰੂਰੀ ਹੋਵੇ ਅਤੇ ਇਹ ਖੇਤਰ ਅੱਗੋਂ ਕੰਮ ਵਿਉਂਤਣ ਵਾਲਿਆਂ ਲਈ ਵੀ ਸਹਾਇਕ ਹੋਵੇ, ਉਸ ਦਾ ਉਲੇਖ ਵੀ ਮੁੱਖ-ਬੰਧ ਵਿਚ ਕਰ ਦੇਣਾ ਚਾਹੀਦਾ ਹੈ । ਇਸ ਵਿਸ਼ੇਸ਼ ਖੇਤਰ ਵਿਚ ਖੋਜਾਰਥੀ ਨੂੰ ਪ੍ਰਾਪਤ ਹੋਏ ਵਿਸ਼ੇਸ਼ ਅਨੁਭਵਾਂ ਦਾ ਜ਼ਿਕਰ ਵੀ ਉਹ ਇਥੇ ਕਰ ਸਕਦਾ ਹੈ । ਪ੍ਰਾਪਤ ਸਾਮਗ੍ਰੀ ਦੀ ਪ੍ਰਮਾਣਿਕਤਾ ਜਾਂ ਘਾਟਾਂ ਦਾ ਵਰਣਨ ਵੀ ਕੀਤਾ ਜਾ ਸਕਦਾ ਹੈ । ਖੋਜਾਰਥੀ ਆਪਣੇ ਅਨੁਭਵ ਦੇ ਆਧਾਰ ਉਤੇ ਇਥੇ ਆਪਣੇ ਖੇਤਰ ਨਾਲ ਸੰਬੰਧਤ ਕੁਝ ਨਵੇਂ ਵਿਸ਼ਿਆਂ, ਨਵੀਆਂ ਸੰਭਾਵਨਾਵਾਂ ਬਾਰੇ ਚਰਚਾ ਕਰਕੇ ਅੱਗੋਂ ਖੋਜ ਕਰਨ ਵਾਲਿਆਂ ਲਈ ਪ੍ਰੇਰਨਾ ਦਾ ਸੋਮਾ ਵੀ ਬਣ ਸਕਦਾ ਹੈ ।

6. **ਅਭਿਧਾਰਣਾਵਾਂ ਦੀ ਵਿਆਖਿਆ ਤੇ ਖੋਜ ਵਿਧੀ** :—ਜੇਕਰ ਖੋਜਾਰਥੀ ਨੇ ਕੁਝ ਅਜਿਹੀਆਂ ਅਭਿਧਾਰਣਾਵਾਂ (concepts) ਦੀ ਆਪਣੇ ਖੋਜ-ਪ੍ਰਬੰਧ ਵਿਚ ਵਰਤੋਂ ਕੀਤੀ ਹੈ ਜੋ ਆਮ ਪ੍ਰਚਲਿਤ ਨਹੀਂ ਤਾਂ ਉਨ੍ਹਾਂ ਦੀ ਵਿਆਖਿਆ ਮੁੱਖ-ਬੰਧ ਵਿਚ ਕਰ ਦੇਣੀ ਚਾਹੀਦੀ ਹੈ । ਜੇਕਰ ਇਨ੍ਹਾਂ ਦੀ ਗਿਣਤੀ ਵਧੇਰੇ ਹੋਵੇ ਤਾਂ ਇਨ੍ਹਾਂ ਨੂੰ ਵੱਖਰੇ ਪੰਨੇ ਉਤੇ ਦੇ ਦੇਣਾ ਚਾਹੀਦਾ ਹੈ । ਇਸੇ ਤਰ੍ਹਾਂ ਖੋਜ ਵਿਧੀ ਦੀ ਵਰਤੀ ਗਈ ਤਕਨੀਕ ਬਾਰੇ ਜ਼ਰੂਰੀ ਸੂਚਨਾ ਵੀ ਇਥੇ ਦੇਣ ਦੀ ਲੋੜ ਹੈ । ਇਸ ਦਾ ਮੁੱਖ ਕਾਰਨ ਇਹ ਹੈ

ਕਿ ਪੰਜਾਬੀ ਵਿਚ ਅਜੇ ਇਕ ਵੀ ਖੋਜ-ਵਿਧੀ ਬਾਰੇ ਕੋਈ ਪ੍ਰਮਾਣਿਕ ਪੁਸਤਕ ਨਹੀਂ ਮਿਲਦੀ ਅਤੇ ਨਾ ਹੀ ਖੋਜ-ਵਿਧੀ ਦੇ ਵੱਖ-ਵੱਖ ਪੱਖਾਂ ਬਾਰੇ ਵਿਦਵਾਨਾਂ/ਖੋਜੀਆਂ ਦੀ ਸਹਿਮਤੀ ਹੋ ਸਕੀ ਹੈ। ਫੁਟ ਨੋਟ ਦੇਣ ਦੀ ਵਿਧੀ, ਪੁਸਤਕ ਸੂਚੀ, ਇੰਡੈਕਸ, ਹਵਾਲੇ ਤੇ ਟਿਪਣੀਆਂ, ਸਾਰਣੀਆਂ, ਧੁਨੀਆਂ ਨੂੰ ਦਰਸਾਉਣ ਵਾਲੇ ਚਿੰਨ ਵਰਤਣ ਵਿਚ ਇਕਸਾਰਤਾ ਨਹੀਂ ਹੈ। ਇਸ ਲਈ ਖੋਜਾਰਥੀ ਨੇ ਜਿਹੜੀ ਵਿਧੀ ਦੀ ਵਰਤੋਂ ਕੀਤੀ ਹੋਵੇ ਉਨ੍ਹਾਂ ਬਾਰੇ ਲੋੜੀਂਦੀ ਜਾਣਕਾਰੀ ਦਿਤੀ ਜਾਵੇ। ਇਸੇ ਤਰ੍ਹਾਂ ਸੰਖਿਪਤ ਨਾਵਾਂ ਦੀ ਸੂਚੀ, ਸਾਰਣੀਆਂ ਦੀ ਸੂਚੀ, ਜੰਤਰੀਆਂ, ਨਕਸ਼ੇ, ਗ੍ਰਾਫਾਂ, ਚਿੱਤਰਾਂ, ਸ਼ਬਦ-ਜੋੜਾਂ, ਸੁਧਾਈ ਪੱਤਰ, ਪਰਿਸ਼ਿਸ਼ਟਾਂ, ਅੰਤਿਕਾਵਾਂ, ਅਨੁਕ੍ਰਮਣਿਕਾਵਾਂ, ਜੋ ਦਿਤੀਆਂ ਗਈਆਂ ਹੋਣ ਤਾਂ ਉਨ੍ਹਾਂ ਦਾ ਸੰਕੇਤ ਮਾਤਰ ਉਲੇਖ ਇਥੇ ਹੀ ਕਰ ਦੇਣਾ ਚਾਹੀਦਾ ਹੈ ਤਾਂ ਜੋ ਪਾਠਕ/ਪਰੀਖਿਅਕ ਮੂਲ ਖੋਜ-ਪ੍ਰਬੰਧ ਦੇ ਅਧਿਐਨ ਸਮੇਂ ਇਨ੍ਹਾਂ ਨੂੰ ਧਿਆਨ ਵਿਚ ਰਖੇ।

ਇਸ ਤੋਂ ਬਿਨਾਂ ਜੇਕਰ ਖੋਜ-ਪ੍ਰਬੰਧ ਬਾਰੇ ਕੋਈ ਹੋਰ ਅਜਿਹੀ ਗੱਲ ਜੋ ਉਪਰ ਨਾ ਕਹੀ ਗਈ ਹੋਵੇ ਤੇ ਖੋਜਾਰਥੀ ਉਸ ਨੂੰ ਪ੍ਰੀਖਿਅਕ ਦੇ ਧਿਆਨ ਵਿਚ ਜ਼ਰੂਰੀ ਲਿਆਉਣਾ ਚਾਹੁੰਦਾ ਹੋਵੇ, ਉਸ ਨੂੰ ਵੀ ਇਥੇ ਅੰਕਿਤ ਕਰ ਦੇਣਾ ਚਾਹੀਦਾ ਹੈ। ਇਹ ਕੁਝ ਮੁਢਲੀਆਂ ਗੱਲਾਂ ਹਨ ਜੋ ਸੋਧ ਪ੍ਰਬੰਧ ਦੇ ਮੁਖ-ਬੰਧ ਵਿਚ ਆਉਂਦੀਆਂ ਹਨ। ਖੋਜ-ਸਮੱਸਿਆ ਦੇ ਸੁਭਾਅ ਅਨੁਸਾਰ ਇਨ੍ਹਾਂ ਦੀ ਵਰਤੋਂ/ਵਰਤਣ ਵਿਚ ਵਾਧਾ ਘਾਟਾ ਹੋ ਸਕਦਾ ਹੈ। ਇਸ ਦਾ ਅਸਲ ਨਿਰਣਾਇਕ ਖੋਜਾਰਥੀ ਹੈ, ਉਸ ਨੇ ਹੀ ਲੋੜ ਮੁਤਾਬਕ ਇਨ੍ਹਾਂ ਦੀ ਵਰਤੋਂ ਕਰਨੀ ਹੈ।

ਕਈ ਵਾਰ "ਧੰਨਵਾਦ" ਲਈ ਵੱਖਰੇ ਪੰਨੇ ਦੀ ਵਰਤੋਂ ਨਹੀਂ ਕੀਤੀ ਜਾਂਦੀ ਤੇ "ਮੁਖ-ਬੰਧ" ਦੇ ਅੰਤਲੇ ਪੈਰੇ ਵਿਚ ਖੋਜਾਰਥੀ ਆਪਣੇ ਨਿਗਰਾਨ, ਹੋਰ ਵਿਦਵਾਨਾਂ, ਦੋਸਤਾਂ ਮਿੱਤਰਾਂ ਤੇ ਸਹਿਯੋਗੀਆਂ ਦਾ ਧੰਨਵਾਦ ਕਰ ਦੇਂਦਾ ਹੈ। ਖੋਜ ਪ੍ਰਬੰਧ ਦੇ ਪ੍ਰਕਾਸ਼ਨ ਉਤੇ ਪ੍ਰਕਾਸ਼ਕ ਤੇ ਛਾਪਕ ਜਾਂ ਜਿਸ ਦੀ ਸਹਾਇਤਾ ਨਾਲ ਪ੍ਰਕਾਸ਼ਿਤ ਹੋਇਆ ਹੈ ਉਸ ਲਈ ਵੀ ਸ਼ੁਕਰੀਆ ਇਥੇ ਹੀ ਕਰ ਦਿਤਾ ਜਾਂਦਾ ਹੈ। ਪੰਜਾਬੀ ਵਿਚ ਵਧੇਰੇ ਇਹੋ ਪਰੰਪਰਾ ਹੀ ਸਥਾਪਤ ਹੈ।

### ਸਹਾਇਕ ਪੁਸਤਕ ਸੂਚੀ

1. ਵਿਦਿਆਰਥੀ, ਦੇਵਿੰਦਰ ਸਿੰਘ, "ਪੰਜਾਬੀ ਵਿਚ ਖੋਜ ਸੰਭਾਵਨਾ ਤੇ ਸੇਧ", ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1979.

2. ਪਿਆਰ ਸਿੰਘ, ''ਖੋਜ-ਪ੍ਰਬੰਧ ਦੀ ਭੂਮਿਕਾ ਤੇ ਉਪ-ਸੰਹਾਰ'' ''ਖੋਜ ਦਰਪਣ''
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਜੁਲਾਈ, 1980.

3. ਕੇਸਰ, ਕੇਸਰ ਸਿੰਘ, 'ਪਰਖ' (ਸਾਹਿਤਕ ਖੋਜ-ਵਿਧੀ ਵਿਸ਼ੇਸ਼ ਅੰਕ),
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ 1976.

4. ਹਮਜ਼ਾਤੋਵ, ਰਸੂਲ, ''ਮੇਰਾ ਦਾਗਿਸਤਾਨ'',
ਪ੍ਰਗਤੀ ਪ੍ਰਕਾਸ਼ਨ, ਮਾਸਕੋ 1975.

5. Gupta, Bharat Bhushan, Research Manual,
Sanjay Orient Publishing House, Rampur, 1977.

6. Chauncy Sanders, An Introduction to Research in English Literary History,
Macmillan Company, New York, 1961.




# ਖੋਜ ਪ੍ਰਕ੍ਰਿਆ—ਇਕ ਖ਼ਾਕਾ

—ਡਾ. ਦੇਵਿੰਦਰ ਸਿੰਘ 'ਵਿਦਿਆਰਥੀ'

ਖੋਜ, ਕਿਸੇ ਭਾਸ਼ਾ ਵਿਚ ਕਰਨੀ ਹੋਵੇ, ਕਿਸੇ ਵਿਸ਼ੇ ਉਤੇ ਕਰਨੀ ਹੋਵੇ, ਮੋਟੇ ਤੌਰ ਉਤੇ ਨਿਰਭਰ ਹੁੰਦੀ ਹੈ :

(ੳ) ਰੁਚੀ (ਖੋਜਕਾਰ ਦਾ ਮਾਨਸਿਕ ਝੁਕਾ ਅਤੇ ਉਪਜ ਦੀ ਪ੍ਰਵਿਰਤੀ)

(ਅ) ਰਾਹਨੁਮਾਈ (ਖੋਜ ਦੇ ਮੂਲ ਸਿਧਾਂਤਾ ਦੀ)

(ੲ) ਰਾਸ (ਖੋਜ ਦੇ ਕਾਰਜ ਲਈ ਲੋੜੀਂਦੇ ਸਾਧਨਾਂ ਦੀ ਹੋਂਦ)

(ਸ) ਰੀਤਿ (ਖੋਜ ਵਿਧੀਆਂ ਨੂੰ ਵਰਤਣ ਦਾ ਢੰਗ ) ਅਤੇ

(ਹ) ਰਚਨਾ (ਆਪਣੇ ਚੁਣੇ ਹੋਏ ਤੱਥਾਂ ਤੋਂ ਪ੍ਰਾਪਤ ਨਿਰਣਿਆਂ ਨੂੰ ਕਥਨ ਕਰਨ ਦੀ ਸਕਤੀ) ਦੇ ਪੰਜ-ਤੱਤਾ ਉੱਤੇ ਇਹ ਪੰਜੇ ਤਤ ਖੋਜ ਦੇ ਮੂਲ ਜੀਵਨ ਤੱਤ ਹਨ। ਇਨ੍ਹਾਂ ਵਿਚੋਂ ਕਿਸ ਇਕ ਦੀ ਅਣਹੋਂਦ ਜਾਂ ਘਾਟ ਖੋਜ ਕਾਰਜ ਲਈ ਘਾਤਕ ਸਿੱਧ ਹੋ ਸਕਦੀ ਹੈ।

ਅਜੋਕੜੇ ਵਾਤਾਵਰਣ ਵਿਚ ਬੁਨਿਆਦ ਹੀ ਕੱਚੀ ਰਹਿ ਜਾਂਦੀ ਹੈ, ਕਿਉਂਕਿ ਹਰ ਉਸ ਨੌਜੁਆਨ ਨੂੰ ਜਿਸ ਦੇ ਪਿੱਠ-ਪਿੱਛੇ ਕੋਈ ਚੋਖਾ ਮਜ਼ਬੂਤ ਹੱਥ ਅੱਗੇ ਧਕੇਲਣ ਵਾਲਾ ਜਾਂ ਨੌਕਰੀ ਵਿਚ ਦਾਖਲਾ ਖਰੀਦਣ ਯੋਗੀ ਪੂੰਜੀ ਨਹੀਂ, ਉਸ ਨੂੰ ਬੱਚੇ ਪੜ੍ਹਾਉਣ ਦੇ ਘਟ ਕਮਾਊ ਧੰਦੇ ਦੀ ਸਰਨ ਲੈਣ ਲਈ ਐਮ. ਏ. ਪਾਸ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਰਹਿ ਜਾਂਦਾ। ਜੇ ਕਰ ਚੰਗੇ ਭਾਗਾਂ ਨੂੰ ਚੰਗੀ ਸ੍ਰੇਣੀ ਦੇ ਨੰਬਰ ਆ ਜਾਣ ਤਾਂ ਅਗਲਾ ਮਸਲਾ ਰੀਸਰਚ ਡਿਗਰੀ ਪ੍ਰਾਪਤ ਕਰਨ ਦਾ ਹੁੰਦਾ ਹੈ। ਖੋਜ ਵਿੱਚ ਰੁਚੀ ਹੋਵੇ ਜਾਂ ਨਾ ਹੋਵੇ ਰੋਟੀ ਵਿੱਚ ਤਾਂ ਰੁਚੀ ਸਭ ਦੀ ਹੁੰਦੀ ਹੈ। ਹੁਣ ਕਿਸੇ ਕਾਲਜ ਜਾਂ ਯੂਨੀਵਰਸਿਟੀ ਵਿਚ ਪੈਰ ਪਾਉਣ ਦਾ ਸੰਕਲਪ ਕਰਨ ਤੋਂ ਪਹਿਲਾਂ ਖੋਜ ਡਿਗਰੀ ਦਾ ਹੋਣਾ ਬੁਨਿਆਦੀ ਯੋਗਤਾ ਹੈ ਕਿਸੇ ਹੱਦ ਤਕ

ਇਹ ਪਾਬੰਦੀ ਪੁਰਾਣੇ ਉਸਤਾਦਾਂ (ਜਦ ਤਕ ਉਹ ਬਹੁਤ ਪੁਰਾਣੇ ਨਾ ਹੋ ਗਏ ਹੋਣ) ਉੱਤੇ ਵੀ ਲਾਗੂ ਹੈ। ਇਸ ਲਈ ਰੁਚੀ ਤੋਂ ਬਿਨਾ ਵੀ ਆਰੋਪਿਤ ਰੁਚੀ ਆਪਣੇ ਸਿਰ ਉੱਤੇ ਸਵਾਰ ਕਰਕੇ ਕੰਮ ਨੂੰ ਚਲਾਉਣਾ ਪੈਂਦਾ ਹੈ। ਉਹ ਯੁਗ ਗਏ ਜਿਨ੍ਹਾਂ ਸਾਨੂੰ ਕਈ ਬਾਵਾ ਪ੍ਰੇਮ ਸਿੰਘ 'ਹੋਤੀ' ਅਤੇ ਕਰਮ ਸਿੰਘ ਜਿਹੇ ਸਿਰੜੀ ਖੋਜੀ ਦਿੱਤੇ ਜਾਂ ਉਰਦੂ ਨੂੰ ਮਹਿਮੂਦ ਸ਼ੀਰਾਨੀ ਅਤੇ ਹਿੰਦੀ ਨੂੰ ਗੁਲੇਰੀ ਜੀ ਜਾਂ ਪ੍ਰੋ. ਓਮ ਪ੍ਰਕਾਸ਼ ਜਿਹੇ ਰੁਚੀ ਤੋਂ ਮਜਬੂਰ ਖੋਜੀ ਦਿੱਤੇ, ਜਿਹੜੇ ਕਦੇ ਕਿਸੇ ਖੋਜ ਡਿਗਰੀ ਦੇ ਇੱਛਾਵਾਨ ਜਾਂ ਮੁਥਾਜ ਨਹੀਂ ਰਹੇ। ਮੌਲਾ ਬਖ਼ਸ਼ ਕੁਸ਼ਤਾ ਅਤੇ ਭਾਈ ਕਾਨ੍ਹ ਸਿੰਘ ਜੀ ਅਜਿਹੇ ਕਿਸੇ ਖੋਜੀ ਵਿਦਵਾਨ ਦੀ ਰਹਿਨੁਮਾਈ ਕਰਨ ਜੋਗ ਸਨ। ਸ਼ਮਸ਼ੇਰ ਸਿੰਘ 'ਅਸ਼ੋਕ' ਵੀ ਅਜਿਹੀ ਇਕ ਮਿਸਾਲ ਹੈ।

ਭਾਵੇਂ ਮੈਂ, ਅਜੇ ਵੀ, ਆਪਣੇ ਪਹਿਲੇ ਕਥਨ ਉੱਤੇ ਹੀ ਟਿਕਿਆ ਹੋਇਆ ਹਾਂ ਅਤੇ ਟਿਕਿਆ ਰਹਿਣਾ ਚਾਹੁੰਦਾ ਹਾਂ ਕਿ ਰੁਚੀ, ਖੋਜ ਕਾਰਜ ਦੇ ਮੂਲ ਤੱਤਾਂ ਵਿਚ ਨੀਂਹ ਪੱਥਰ ਸਮਾਨ ਹੈ, ਪਰ ਸਮਕਾਲੀ ਪ੍ਰਸਥਿਤੀਆਂ ਅਨੁਸਾਰ, ਇਹ ਮੰਨ ਲਵਾਂਗਾ ਕਿ ਡਿਗਰੀ-ਲੋੜਦੀ ਖੋਜ ਦਾ ਬੂਤਾ ਆਰੋਪਿਤ ਰੁਚੀ ਜਾਂ ਮਜਬੂਰੀ ਦੀ ਰੁਚੀ ਨਾਲ ਸਾਰਿਆ ਜਾ ਸਕਦਾ ਹੈ। ਇਹ ਆਰੋਪਿਤ ਜਾਂ ਮਜਬੂਰੀ ਦੀ ਰੁਚੀ ਬੜੀ ਹੱਦ ਤਕ ਅਜਿਹੜੇ ਡਿਗਰੀ ਦੇ ਨਿਸ਼ਾਨੇ ਤੱਕ ਹੀ ਲਿਜਾ ਸਕਦੀ ਹੈ, ਅਤੇ ਡਿਗਰੀ ਲਈ ਕੀਤਾ ਕੰਮ ਵੀ ਕੈਂਚੀ ਅਤੇ ਗੂੰਦ ਦੀ ਬੋਤਲ ਦੇ ਸਹਿਯੋਗ ਨਾਲ ਉਪਜਾਈ ਕ੍ਰਿਤ ਨਾਲੋਂ ਉੱਤਮ ਦਰਜੇ ਦੀ ਖੋਜ-ਰਚਨਾ ਉਪਜਾਉਣ ਵਿਚ ਸਮਰਥ ਨਹੀਂ ਹੋ ਸਕਦੀ। ਅਜਿਹੀ ਉਸਾਰੀ ਜਿਸ ਦੀ ਨੀਂਹ ਵਿਚ ਕਚਿਆਈ ਹੈ ਟਿਕਾਊ ਤਾਂ ਹੋ ਹੀ ਨਹੀਂ ਸਕਦੀ। ਸਮੇਂ ਦਾ ਡੰਗ ਟਪਾਉਣ ਵਿਚ ਸਹਾਈ ਹੋਣਾ ਹੋਰ ਗੱਲ ਹੈ। ਪ੍ਰਮਾਣ ਲਈ ਇਹ ਤੱਥ ਹੀ ਵਿਚਾਰ ਲੈਣਾ ਕਾਫ਼ੀ ਹੈ ਕਿ ਅਜਿਹੀ ਰਸਮੀ ਖੋਜ ਉਪਾਧੀ ਵਾਲਿਆਂ ਵਿਚੋਂ ਬਹੁ ਗਿਣਤੀ ਅਜਿਹੇ ਮਹਾਨ ਵਿਦਵਾਨਾਂ ਦੀ ਹੈ ਜਿਨ੍ਹਾਂ ਡਿਗਰੀ ਲੈਣ ਤੋਂ ਪਹਿਲਾਂ ਜਾਂ ਪਿਛੋਂ, ਆਪਣੀ ਥੀਸਿਸ ਤੋਂ ਬਿਨਾਂ, ਹੋਰ ਸਿਵਾਏ ਘਰੇਲੂ ਜਾਂ ਕਾਰੋਬਾਰੀ ਚਿੱਠੀਆਂ ਲਿਖਣ ਦੇ, ਆਪਣੇ ਕੀਮਤੀ ਪੈਨਾਂ ਨੂੰ ਕੁਝ ਹੋਰ ਲਿਖਣ ਦੀ ਕਦੇ ਕੋਈ ਖੇਚਲ ਨਹੀਂ ਦਿੱਤੀ ਅਤੇ ਨਾ ਹੀ ਕਦੇ ਆਪਣੇ ਥੀਸਿਸ ਨੂੰ ਹੀ ਕਦੇ ਕਿਧਰੇ ਵਰਤਿਆ ਜਾਂ ਕਿਸੇ ਨੂੰ ਵਰਤਣ ਦਾ ਮੌਕਾ ਦਿੱਤਾ।

ਇਕ ਸ਼੍ਰੇਣੀ ਹੋਰ ਅਜਿਹੇ ਖੋਜ-ਵਿਦਵਾਨਾਂ ਦੀ ਵੀ ਹੈ, ਜਿਨ੍ਹਾਂ ਦੀ ਖੋਜੀ ਰੁਚੀ ਦੇ ਅਸਲੀ ਆਰੋਪਿਤ ਜਾਂ ਮਜਬੂਰੀ ਹੋਣ ਬਾਰੇ ਸੰਦੇਹ ਜ਼ਰੂਰੀ ਕੀਤਾ ਜਾ ਸਕਦਾ ਹੈ, ਜਿਨ੍ਹਾਂ ਜ਼ਿੰਦਗੀ ਵਿਚ ਭਾਵੇਂ ਲਿਖਿਆ ਤਾਂ ਇਕ ਖੋਜ-ਪ੍ਰਬੰਧ ਹੀ ਪਰ ਉਸ ਦੇ ਆਧਾਰ ਉੱਤੇ ਅਨੇਕਾਂ ਪੇਪਰ, ਸੈਮੀਨਾਰ ਅਤੇ ਪਾਠ-ਪੁਸਤਕਾਵਾਂ ਜਾਂ

ਅੱਧਐਨ ਸਮੇਂ ਸਮੇਂ ਪ੍ਰਕਾਸ਼ਿਤ ਕਰਕੇ ਆਪਣੀ ਕਮਾਊ ਅਤੇ ਵਪਾਰ-ਬੁੱਧੀ ਦਾ ਸਿੱਕਾ ਆਪਣੇ ਸਮਕਾਲੀਆਂ ਵਿਚ ਅਵੱਸ਼ ਬਿਠਾ ਲਿਆ ਹੈ। ਅਸਲ ਵਿਚ ਅਜਿਹੇ ਖੋਜੀ ਵਿਦਵਾਨਾਂ ਵਿਚ ਅੰਤਰ ਕੇਵਲ ਇਤਨਾ ਹੁੰਦਾ ਹੈ ਕਿ ਉਨ੍ਹਾਂ ਦੀ ਪ੍ਰਤਿਬੱਧਤਾ ਖੋਜ ਪ੍ਰਥਾਇ ਘੱਟ ਅਤੇ ਵਪਾਰ-ਬਿਰਤੀ ਪ੍ਰਥਾਇ ਵਧੇਰੇ ਬਲਵਾਨ ਹੁੰਦੀ ਹੈ।

ਇਕ ਸ਼੍ਰੇਣੀ ਹੋਰ ਅਜਿਹੀ ਹੈ ਜਿਨ੍ਹਾਂ ਦੀ ਰੁਚੀ ਤਾਂ ਬੁਢਾਪੇ ਦੇ ਇਸ਼ਕ ਵਾਂਗ ਡੂੰਘੀ ਅਤੇ ਪੱਕੀ ਹੁੰਦੀ ਹੈ ਪਰ ਉਹ ਇਕ ਵਿਸ਼ੇਸ਼ ਪੱਧਰ ਉਤੇ ਜਕੜੇ ਜਾਂਦੇ ਹਨ, ਉਹ ਸਾਰੀ ਉਮਰ ਖੋਜ ਨਾਲ ਜੁੜੇ ਵੀ ਰਹਿੰਦੇ ਹਨ ਪਰ ਉਸਦਾ ਰਸ ਮਾਨਣ ਵਿਚ ਜਾਂ ਆਨੰਦ ਦੇਣ ਵਿਚ ਅਫ਼ਸਲ ਹੀ ਰਹਿੰਦੇ ਹਨ। ਉਨ੍ਹਾਂ ਦੀਆਂ ਖੋਜ ਕਿਰਤਾਂ ਵਿੱਚ ਦ੍ਰਿੜ੍ਹਤਾ ਅਤੇ ਕਥਨ ਦੀ ਨਿਸੰਗਤਾ ਦੇ ਦਰਸ਼ਨ ਨਹੀਂ ਹੁੰਦੇ। ਇਕ ਓਪਰੀ ਜਿਹੀ ਪੋਚਾ-ਪਾਚੀ ਅਤੇ ਰਸਮੀ ਰਖ-ਰਖਾਉ ਜਿਹੇ ਦਾ ਅਨੁਭਵ ਉਨ੍ਹਾਂ ਦੀਆਂ ਕਿਰਤਾਂ ਵਿੱਚ ਬਣਿਆ ਰਹਿੰਦਾ ਹੈ। ਇਂਝ ਪ੍ਰਤੀਤ ਹੁੰਦਾ ਰਹਿੰਦਾ ਹੈ ਜਿਵੇਂ ਉਹ ਜੋ ਕੁਝ ਦਿੰਦੇ ਹਨ ਉਸ ਤੋਂ ਬਹੁਤਾ ਕੁਝ ਪਿੱਛੇ ਲੁਕਾ ਕੇ ਰੱਖ ਰਹੇ ਹੁੰਦੇ ਹੋਣ। ਹਰ ਗਲ ਰੁਚੀ ਦਾ ਮਸਲਾ ਖੋਜ ਦੀ ਜਿੰਦ-ਜਾਨ ਦਾ ਜ਼ਾਮਿਨ ਹੁੰਦਾ ਹੈ, ਉਸ ਬਿਨ ਗੁਜ਼ਾਰਾ ਨਹੀਂ।

ਖੋਜ ਦਾ ਦੂਜਾ ਮੁੱਖ ਤੱਤ 'ਰਾਹਿਨੁਮਾਈ' ਕਰਨ ਵਾਲਾ ਹੈ। ਨਵਾਂ ਖੋਜੀ ਆਮ ਤੌਰ ਉਤੇ ਖੋਜ ਵਿਧਿਆਂ ਤੋਂ ਜਾਣੂ ਨਹੀਂ ਹੁੰਦਾ, ਨਾ ਖੋਜ-ਪੈਂਡੇ ਦੀਆਂ ਔਕੜਾਂ ਦਾ ਕੋਈ ਅਨੁਮਾਨ ਰਖਦਾ ਹੁੰਦਾ ਹੈ। ਇਸ ਕਾਰਨ ਅਕਸਰ ਭਟਕਣਾ ਦਾ ਸ਼ਿਕਾਰ ਹੁੰਦਾ ਰਹਿੰਦਾ ਹੈ, ਅਤੇ ਬਹੁਤੀ ਵਾਰੀ ਘਬਰਾ ਕੇ ਰਾਹ ਵਿਚੋਂ ਹੀ ਹਾਰ ਮੰਨ ਕੇ ਬੈਠ ਰਹਿੰਦਾ ਹੈ। ਜ਼ਰਾ ਵਧੇਰੇ ਦ੍ਰਿੜ੍ਹ ਇਰਾਦੇ ਵਾਲਾ ਹੋਇਆ ਤਾਂ ਕੁਝ ਨਾ ਕੁਝ ਜਾਣਕਾਰੀ ਪੁਸਤਕਾਂ ਤੋਂ ਪ੍ਰਾਪਤ ਕਰਕੇ ਅੱਗੇ ਵਧਦਾ ਰਹਿੰਦਾ ਹੈ ਪਰ ਪੈਂਡਾ ਇਨ੍ਹਾਂ ਲੰਮਾ ਅਤੇ ਪੈਂਡੇ ਦਾ ਭਾਰ ਇਤਨਾ ਬੋਝਲ ਕਰ ਲੈਂਦਾ ਹੈ ਕਿ ਸਿਰੇ ਅਪੜ ਕੇ ਵੀ ਸ਼ੰਕਾਵਾਂ ਵਿਚ ਘਿਰਿਆ ਰਹਿ ਜਾਂਦਾ ਹੈ ਅਤੇ ਆਪਣਾ ਨਿਬੰਧ ਆਪਣੀ ਕੀਤੀ ਮਿਹਨਤ ਦੇ ਅਨੁਕੂਲ ਦਾ ਪ੍ਰਭਾਵਕਾਰੀ ਨਹੀਂ ਲਿਖ ਸਕਦਾ। ਇਸ ਲਈ ਲਗਭਗ ਹਰ ਇਕ ਵਿਸ਼ਵ-ਵਿਦਿਆਲੇ ਵਿਚ ਇਹ ਨਿਯਮ ਬਣਿਆ ਹੋਇਆ ਹੈ ਕਿ ਹਰ ਖੋਜਾਰਥੀ ਇੱਕ ਰਾਹਨੁਮਾ (ਗਾਈਡ) ਦੀ ਰਾਹਨੁਮਾਈ ਵਿੱਚ ਹੀ ਆਪਣਾ ਨਿਬੰਧ ਲਿਖੇਗਾ ਤਾਂ ਜੋ ਉਹ ਅਜਾਈਂ ਦੀ ਖੇਚਲ ਤੋਂ ਬਚ ਸਕੇ ਅਤੇ ਆਪਣਾ ਕਾਰਜ ਸੁਚੱਜ ਨਾਲ ਨਿਭਾ ਸਕੇ।

ਬਹੁਤ ਸਾਰੀਆਂ ਸੰਸਥਾਵਾਂ ਨੇ ਇਹ ਬੰਧਨ ਵੀ ਲਾ ਰੱਖਿਆ ਹੋਇਆ ਹੈ ਕਿ

ਇਕ ਸਮੇਂ ਇੱਕ ਖੋਜ-ਰਹਨੁਮਾ ਵੱਧ ਤੋਂ ਵੱਧ ਹੈ, ਚਾਰ. ਜਾਂ ਅੱਠ ਤੋਂ ਵੱਧ ਖੋਜਾਰਥੀਆਂ ਦੀ ਰਾਹਨੁਮਾਈ ਨਹੀਂ ਕਰ ਸਕਦਾ । ਇਹ ਵੰਡ ਉਸਦੇ ਅਹੁਦੇ ਅਨੁਸਾਰ ਹੁੰਦੀ ਹੈ, ਜਿਵੇਂ ਲੈਕਚਰਾਰ ਦੋ, ਰੀਡਰ ਚਾਰ ਅਤੇ ਪ੍ਰੋਫੈਸਰ ਛੇ ਜਾਂ ਅੱਠ ਖੋਜਾਰਥੀ ਆਪਣੀ ਨਿਗਰਾਨੀ ਵਿਚ ਲੈ ਸਕਦਾ ਹੈ। ਵਿਭਾਗ ਦੇ ਮੁਖੀ ਲਈ ਬਹੁਤੇ ਥਾਈਂ ਖੁੱਲ੍ਹ ਹੁੰਦੀ ਹੈ ਕਿ ਉਹ ਜਿੰਨੇ ਚਾਹੇ ਖੋਜਾਰਥੀ ਆਪਣੀ ਨਿਗਰਾਨੀ ਵਿੱਚ ਰੱਖ ਸਕਦਾ ਹੈ । ਇਹ ਵੰਡਾਂ ਅਕਸਰ ਪੜ੍ਹਾਉਣ ਦੇ ਤਜਰਬੇ ਅਤੇ ਉਸ ਖੇਤਰ ਨਾਲ ਜੁੜੀਆਂ ਹੁੰਦੀਆਂ ਹਨ ਜਿਨ੍ਹਾਂ ਵਿੱਚ ਰਹਨੁਮਾ ਬਣਨ ਵਾਲੇ ਨੇ ਆਪਣਾ ਖੋਜ-ਕਾਰਜ ਕੀਤਾ ਹੁੰਦਾ ਹੈ ।

ਖੋਜ-ਰਹਨੁਮਾ ਨੂੰ ਆਪਣੇ ਨਾਲ ਕੰਮ ਕਰ ਰਹੇ ਖੋਜਾਰਥੀਆਂ ਦੀ ਰਹਨੁਮਾਈ ਦੇ ਨਾਲ ਨਾਲ ਆਪਣੇ ਪੜ੍ਹਾਉਣ ਦੇ ਕਾਰਜ ਨੂੰ ਭੀ ਜਾਰੀ ਰੱਖਣਾ ਹੁੰਦਾ ਹੈ । ਵਿਭਾਗਾਂ ਦੇ ਮੁਖੀਆ ਨੂੰ ਵਿਭਾਗਾਂ ਦੇ ਪ੍ਰਬੰਧ ਦਾ ਭਾਰ ਵੀ ਢੋਣਾ ਹੁੰਦਾ ਹੈ ਅਤੇ ਉਹ ਭਾਰ ਕੋਈ ਮਾਮੂਲੀ ਨਹੀਂ ਹੁੰਦਾ। ਫੇਰ, ਕਿਸੇ ਖੋਜਾਰਥੀ ਦੀ ਰਹਿਨੁਮਾਈ ਕਰਨ ਦਾ ਕੋਈ ਆਰਥਕ ਲਾਭ ਰਹਿਨੁਮਾ ਨੂੰ ਨਹੀਂ ਮਿਲਦਾ, ਇਹ ਸੇਵਾ ਨਿਰੀ ਪ੍ਰੇਮ ਦੀ ਸੇਵਾ ਹੀ ਸਮਝੀ ਜਾਂਦੀ ਹੈ, ਜਿਸ ਕਾਰਨ ਅਕਸਰ ਚੰਗੇ ਰਾਹਨੁਮਾ ਘੱਟ ਹੀ ਮਿਲਦੇ ਹਨ । ਵਿਸ਼ਵ ਵਿਦਿਆਲਿਆਂ ਵਿੱਚ ਤਾਂ ਉਸਤਾਦਾਂ ਦੀ ਤਰੱਕੀ ਆਦਿ ਸਮੇਂ ਇਸ ਗੱਲ ਦਾ ਧਿਆਨ ਵੀ ਰੱਖਿਆ ਜਾਂਦਾ ਹੈ ਕਿ ਉਸ ਉਸਤਾਦ ਨੇ ਆਪਣੇ ਖੇਤਰ ਵਿੱਚ ਕਿੰਨੇ ਹੋਰ ਖੋਜਾਰਥੀਆਂ ਦਾ ਮਾਰਗ ਦਰਸ਼ਨ ਕੀਤਾ ਹੈ, ਪਰ ਕਾਲਜਾਂ ਵਿੱਚ ਅਜਿਹੀ ਰੀਤ ਘੱਟ ਹੀ ਹੈ । ਕਾਲਜਾਂ ਦੇ ਲੈਕਚਰਾਰ ਗਾਈਡ ਬਣਨ ਦੀ ਖੇਚਲ ਘੱਟ ਹੀ ਝਲਣਾ ਚਾਹੁੰਦੇ ਹਨ । ਅਜ ਕੱਲ੍ਹ ਦੀ ਮਹਿੰਗਾਈ ਦੇ ਸਮੇਂ ਵਿੱਚ, ਆਮ ਤੌਰ ਉੱਤੇ, ਇਕ ਖੋਜਾਰਥੀ ਨਾਲ ਮੱਥਾ ਮਾਰਨ ਨਾਲੋਂ ਦੋ ਟਿਊਸ਼ਨਾਂ ਨਿਭਾਉਣੀਆਂ ਸੌਖੀਆ ਵੀ ਹੁੰਦੀਆਂ ਹਨ ਅਤੇ ਲਾਹੇਵੰਦੀਆਂ ਵੀ ।

ਨੁਮਾਇੰਦੇ ਅਨੁਸਾਰ ਤਾਂ ਇਹੀ ਹੈ ਕਿ ਗਾਈਡ ਨੂੰ ਉਸੇ ਖੇਤਰ ਵਿਚ ਰਹਿਨੁਮਾਈ ਕਰਨ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ ਜਿਸ ਵਿੱਚ ਉਸ ਨੇ ਆਪ ਖੋਜ-ਕਾਰਜ ਕੀਤਾ ਹੋਵੇ ਪਰ ਵਰਤੋਂ ਵਿੱਚ ਕੁੱਝ ਤਾਂ ਖੋਜ-ਰਹਿਨੁਮਾ ਮਿਲਦੇ ਘੱਟ ਹਨ ਅਤੇ ਕੁਝ ਜਾਤੀ ਪ੍ਰਭਾਵਾਂ ਕਾਰਨ, ਹਰ ਡਾਕਟਰ ਜਿਸ ਨੇ ਉਸ ਮਹਿਕਮੇ ਦੇ ਸੰਬੰਧਿਤ ਕਿਸੇ ਵਿਸ਼ੇ ਵਿੱਚ ਵੀ ਡਾਕਟਰ ਦੀ ਉਪਾਧੀ ਪ੍ਰਾਪਤ ਕੀਤੀ ਹੋਵੇ, ਉਸ ਵਿਸ਼ੇ ਦੇ ਹੋਰ ਅੰਗ ਬਾਰੇ ਖੋਜਾਰਥੀ ਦੀ ਰਾਹਨੁਮਾਈ ਕਰਨ ਵਿੱਚ ਸਮਰਥ ਮੰਨ ਲਿਆ ਜਾਂਦਾ ਹੈ । ਹਾਂ, ਵਿਗਿਆਨਕ ਵਿਸ਼ਿਆਂ ਵਿੱਚ ਜ਼ਰੂਰ ਖੇਤਰ ਸੀਮਿਤ ਰਹਿੰਦੇ ਹਨ ਅਤੇ ਇੱਕ ਵਿਸ਼ਿਸ਼ਟ ਅਧਿਐਨ ਵਾਲਾ (Specialisation or subject experience) ਘੱਟ ਹੀ ਕਿਸੇ ਦੂਜੇ ਅੰਗ ਨੂੰ ਆਪਣੇ ਅਧਿਕਾਰ ਵਿੱਚ ਕਬੂਲਦਾ ਹੈ ।

ਅਜੇ ਗਾਈਡ (ਰਾਹਨੁਮਾ) ਬਣਨ ਵਾਲਿਆਂ ਦੀ ਥੁੜ ਹੈ ਅਤੇ ਲੋੜ ਵਧੇਰੇ ਹੈ, ਜਿਸ ਕਾਰਣ ਉਚਿਤ ਆਗੂ ਲੱਭਣ ਵਿਚ ਕਠਿਨਾਈ ਆਉਂਦੀ ਹੈ, ਪਰ ਅਸੀਂ ਸਹਜ ਇਨਕਲਾਬ ਸਫੈਦ ਇਨਕਲਾਬ ਆਦਿ ਕਈ ਰੰਗੀਨ ਦੌਰਾਂ ਵਿਚੋਂ ਲੰਘ ਚੁਕੇ ਹਾਂ ਅਤੇ ਹੁਣ ਕਾਲੇ-ਅੱਖਰਾਂ ਦੇ ਇਨਕਲਾਬ ਦੇ ਦੌਰ ਵਿਚੋਂ ਲੰਘ ਰਹੇ ਹਾਂ, ਛੇਤੀ ਹੀ ਇਹ ਮੁਸ਼ਕਿਲ ਹੱਲ ਹੋਣ ਵਾਲੀ ਹੈ, ਅਤੇ ਉਹ ਦਿਨ ਦੂਰ ਨਹੀਂ, ਜਦੋਂ ਹਰ ਮੋੜ ਉੱਤੇ ਰਾਹਨੁਮਾ ਬਣਨ ਵਾਲਿਆਂ ਦੀ ਭੀੜ ਹੋਇਆ ਕਰੇਗੀ ਤੇ ਹਰ ਰਾਹ ਪੁੱਛਣ ਵਾਲਾ ਖੋਜਾਰਥੀ ਖੋਜ ਕਰਕੇ ਹੀ ਲੰਘਿਆ ਜਾ ਸਕੇਗਾ। ਸ਼ਾਇਦ ਯੂਨੀਵਰਸਿਟੀਆਂ ਵੀ ਉਦੋਂ ਤੱਕ ਇਹ ਨਿਯਮ ਬਣਾ ਦੇਣ ਕਿ ਹਰ ਅਧਿਆਇ ਆਪਣੇ ਵਿਸ਼ੇ ਵਸਤੂ ਅਨੁਸਾਰ ਵਖਰੇ ਵੱਖਰੇ ਨਿਗਰਾਨ ਦੀ ਅਗਵਾਈ ਵਿਚ ਲਿਖਿਆ ਜਾ ਸਕੇਗਾ। ਖੈਰ, ਇਹ ਤਾਂ ਭਵਿੱਖ ਦੀਆਂ ਗੱਲਾਂ ਹਨ।

ਇਕ ਚੰਗਾ ਰਾਹਨੁਮਾ (ਗਾਈਡ) ਹੋਣ ਲਈ ਜ਼ਰੂਰੀ ਹੈ ਕਿ ਜਿਸ ਖੇਤਰ ਵਿਚ ਉਹ ਰਾਹਨੁਮਾ ਬਣਨਾ ਕਬੂਲ ਕਰੇ ਉਸ ਖੇਤਰ ਦੀਆਂ ਮੁਸ਼ਕਿਲਾਂ, ਵਿਸ਼ੇਸ਼ ਸਥਿਤੀਆਂ, ਪ੍ਰਾਪਤ ਹੋਣ ਵਾਲੇ ਤੱਥਾਂ ਦੀਆਂ ਸੰਭਾਵਨਾਵਾਂ ਅਤੇ ਹਾਣ-ਲਾਭ ਦੇ ਅਵਸਰਾਂ ਦੀ ਜਾਣਕਾਰੀ ਰੱਖਣ ਵਾਲਾ ਹੋਵੇ, ਉਸ ਵਿੱਚ ਨਵੇਂ ਪਾਂਧੀ ਨੂੰ ਕੁਰਾਹੇ ਜਾਣ ਤੋਂ ਬਚਾਉਣ ਦਾ ਸਲੀਕਾ ਹੋਵੇ, ਸਿਖਾਂਦਰੂ ਨੂੰ ਗੋਲੀ-ਖਾਲੀ ਟਾਲਣ ਦਾ ਜਤਨ ਨਾ ਕਰਦਾ ਹੋਵੇ, ਸਗੋਂ ਹਰ ਔਖੀ ਘਾਟੀ ਪਾਰ ਕਰਨ ਸਮੇਂ ਉਤਸੁਕਤਾ ਨਾਲ ਆਪਣੇ ਅਧੀਨ ਕੰਮ ਕਰ ਰਹੇ ਸਿਖਿਆਰਥੀ ਨੂੰ ਪਾਰ ਲੰਘਾ ਸਕਣ ਲਈ ਫਿਕਰਮੰਦ ਰਹੇ, ਖੋਜ ਦੇ ਨਤੀਜਿਆਂ ਦਾ ਅਨੁਮਾਨ ਲਾ ਸਕੇ ਅਤੇ ਉਨ੍ਹਾਂ ਵੱਲ ਖੋਜਾਰਥੀ ਦੀ ਦਿਲਚਸਪੀ ਜਗਾ ਕੇ ਪ੍ਰੇਰਣਾ ਦੇ ਸਕਦਾ ਹੋਵੇ, ਖੋਜਾਰਥੀ ਦੇ ਲਭੇ ਤੱਤਾਂ ਅਤੇ ਤੱਥਾਂ ਦਾ ਸਹੀ ਮੁਲਅੰਕਣ ਕਰ ਸਕੇ, ਖੋਜ ਪ੍ਰਬੰਧ ਦੀ ਰਚਨਾ ਸਮੇਂ ਖੋਜਾਰਥੀ ਦੇ ਕਥਨਾਂ ਅਤੇ ਭਾਸ਼ਾ ਦੀ ਸੋਧ-ਸੁਧਾਈ ਦਾ ਧਿਆਨ ਰੱਖੇ।

ਖੋਜ-ਕਾਰਜ ਵਿਚ ਸਭ ਤੋਂ ਵੱਡਾ ਮਹੱਤਵ ਖੋਜ-ਵਸਤੂ ਦਾ ਹੈ। ਇਹ ਖੋਜ ਵਸਤੂ ਹੀ ਅਸਲ ਖੋਜਾਰਥੀ ਦੀ ਰਾਸ ਹੈ, ਉਸਦੀ ਪੂੰਜੀ ਹੈ। ਇਸ ਰਾਸ ਦੇ ਅਨੇਕ ਰੂਪ ਹਨ, ਜਿਵੇਂ ਕਿ ਖੇਤਰ-ਵਿਸ਼ੇਸ਼ ਦੇ ਲੋਕਾਂ ਵਿਚ ਵਰਤਮਾਨ ਰਵਾਇਤਾਂ ਅਤੇ ਪਿਤਾ-ਪੁਰਖੀ ਦੀਆਂ ਪੀੜ੍ਹੀ ਦਰ ਪੀੜ੍ਹੀ ਸਾਂਭੀਆਂ ਯਾਦਾਂ, ਕੰਧਾਂ, ਕੰਦਰਾਂ ਆਦਿ ਉੱਤੇ ਉਲੀਕੇ ਚਿੰਨ੍ਹ, ਪੱਥਰ ਦੀਆਂ ਸਿਲਾਂ ਉੱਤੇ ਉੱਕਰੀਆਂ ਲਿਖਤਾਂ, (ਅਜਿਹਾ ਉਦਾਹਰਣ ਸਾਨੂੰ 'ਅਸ਼ੋਕ ਦੀਆਂ ਹਦਾਇਤਾਂ' ਵਿੱਚ ਪ੍ਰਤੱਖ ਮਿਲਦਾ ਹੈ। ਸ. ਜੀ. ਬੀ. ਸਿੰਘ ਨੇ ਪਿੰਡ ਹਠੂਰ ਦੇ ਇਕ ਖੂਹ ਦੀ ਦਿਵਾਲੀ ਦੇ ਪਲਸਤਰ ਉੱਤੇ ਕੁਝ ਫੁਟਕਲ ਨਾਵਾਂ ਆਦਿ ਦੇ 'ਝਰੀਟੇ' ਰੂਪਾਂ ਵਿਚੋਂ ਗੁਰਮੁਖੀ ਲਿਪੀ ਦੇ ਵਿਕਾਸ ਸਬੰਧੀ ਬੜੇ ਕੀਮਤੀ

ਤੋਂ ਪ੍ਰਾਪਤ ਕੀਤੇ ਜਨ । ਪੁਰਾਣੀਆ ਹੱਥ ਲਿਖਤਾ ਜਿਨ੍ਹਾਂ ਵਿੱਚ ਚਿੱਠੀਆਂ, ਸਰਕਾਰੀ ਪ੍ਰਬੰਧ ਨਾਲ ਸੰਬੰਧਿਤ ਆਗਿਆਵਾਂ, ਹਦਾਇਤ ਮਹਿਜ਼ਰਨਾਮੇ, ਪੱਟੇ, ਅਤੇ ਲੇਖੇ ਪੱਤੇ ਆਦਿ, ਖ਼ਤੋ-ਖ਼ੂਤ ਵਹੀਆਂ, ਰਾਪੱਤੀਆਂ, ਯਾਦਦਾਸ਼ਤਾਂ ਅਤੇ ਡਾਇਰੀਆਂ, ਕਵਿਤਾਵਾਂ ਅਤੇ ਭਜਨਾਂ ਦੇ ਸੰਗ੍ਰਹਿ, ਧਾਰਮਿਕ ਨਿੱਤ-ਨੇਮ ਦੇ ਗੁਟਕੇ, ਵਿਚਾਰ-ਪੋਥੀਆਂ, ਪੁਸਤਕਾਂ ਅਤੇ ਗ੍ਰੰਥ, ਪੂਜਾ ਅਤੇ ਸੰਸਕਾਰ ਵਿਧੀਆਂ, ਟੂਣੇ ਟੋਟਕੇ ਅਤੇ ਯੰਤ੍ਰ-ਮੰਤ੍ਰ ਆਦਿ। ਪੁਰਾਣੇ ਸਿੱਕੇ, ਮੁਹਰਾਂ, ਠੱਪੇ ਆਦਿ। ਪੁਰਾਣੇ ਪਹਿਰਾਵੇ, ਬਸਤ੍ਰ ਵਸਤ੍ਰ, ਪੁਰਾਣੇ ਚਿੱਤਰ ਅਤੇ ਮੂਰਤੀਆਂ, ਪੁਰਾਣੇ ਭਾਂਡੇ, ਚੱਲ੍ਹੇ ਚਰਖੇ, ਵੇਲਣ, ਚੱਕੀਆਂ, ਮਧਾਣੀਆਂ ਆਦਿ ਘਰੇਲੂ ਨਿਤ ਵਰਤੋਂ ਦੀਆਂ ਚੀਜ਼ਾਂ ਸਰੀਰ ਨੂੰ ਸਜਾਉਣ, ਸ਼ਿੰਗਾਰਨ ਦੇ ਸਾਧਨ, ਧਰਮ ਅਸਥਾਨ, ਪੂਜਾ ਅਸਥਾਨ, ਤੀਰਥ ਅਸਥਾਨ, ਮੇਲਿਆਂ ਆਦਿ ਦੇ ਟਿਕਾਣੇ, ਪੁਰਾਣੀਆਂ ਇਮਾਰਤਾਂ, ਖੋਲੇ, ਖੰਡਰ, ਥੇਹ, ਖੂਹਾਂ, ਤਲਾਈਆਂ, ਬਾਉਲੀਆਂ, ਆਦਿ ਦੇ ਟੱਕੇ ਟਿਕਾਣੇ, ਟਿੱਬਿਆਂ ਛੱਪੜਾਂ ਢਾਬਾਂ ਆਦਿ ਦੇ ਟਿਕਾਣੇ, ਵਹਿਣਾਂ, ਸੁੱਕੀਆਂ ਕੂਲ੍ਹਾਂ ਨਾਲਿਆਂ, ਨਦੀਆਂ ਅਤੇ ਦਰਿਆਵਾਂ ਦੇ ਅਤੇ-ਪਤੇ; ਥੇਹਾਂ, ਰੱਖਾਂ, ਜੰਗਲਾਂ ਆਦਿ ਦੇ ਘੇਰ, ਘਾਰਾਂ ਖੋਹਾਂ, ਕੰਦਰਾਂ ਅਤੇ ਉਨ੍ਹਾਂ ਨਾਲ ਜੁੜੀਆਂ ਸਾਖੀਆਂ, ਕਹਾਣੀਆਂ ਅਤੇ ਕਥਾਵਾਂ; ਆਦਿ; ਪੁਰਾਣੇ, ਹੱਡ, ਪਿੰਜਰ ਅਤੇ ਮਨੁੱਖ ਅੰਦਰਾਂ ਮਿਲ ਪੱਥਰ ਹੋਏ ਕਲਬੂਤ (Fossils), ਮਿੱਟੀ ਵਿੱਚ ਦਬ ਕੇ ਕੋਲਾ ਹੋਏ ਕਾਠ, ਅਤੇ ਕਿਰੂਪ ਹੋਈਆਂ ਮਨੁੱਖੀ ਵਰਤੋਂ ਦੀਆਂ ਵਸਤਾਂ, ਮਲਬੇ ਦੇ ਢੇਰ ਆਦਿ, ਭੱਠੇ, ਭੱਠੀਆਂ, ਆਦਿ ਇੱਕੋ ਥਾਂਵੇਂ ਧਰਤੀ ਹੇਠ ਰੰਗ-ਬਿਰੰਗੀਆਂ ਮਿੱਟੀ ਦੀਆਂ ਪਰਤਾਂ; ਇੱਕੋ ਖੇਤਰ ਵਿੱਚ ਠੰਢੇ, ਮਿੱਠੇ, ਖਾਰੇ, ਕਉੜੇ, ਨਿੱਘੇ, ਗਰਮ ਜਾਂ ਉਬਲਦੇ ਅਥਵਾ ਵਿਸ਼ੇਸ਼ ਪ੍ਰਕਾਰ ਦੇ ਸੁਆਦ, ਬੇਸਵਾਦ ਜਾਂ ਬੂ ਦਿੰਦੇ ਪਾਣੀਆਂ ਦੇ ਸੋਤ, ਖੂਹ, ਬਾਉਲੀਆਂ ਆਦਿ ਦੀ ਹੋਂਦ; ਭੂਤਾਂ, ਪ੍ਰੇਤਾਂ ਜਿੰਨਾਂ, ਚੁੜੇਲਾਂ, ਪੁਠ-ਪੈਰੀਆਂ, ਡਾਇਣਾਂ ਆਦਿ ਦੇ ਕਿੱਸੇ; ਚੋਧਿਆਂ, ਗੇਠਾਂ, ਡਾਕੂਆਂ, ਚੋਰਾਂ, ਪੈਰ ਨੱਪਣ ਵਾਲੇ ਖੋਜੀਆਂ, ਸਾਧਾਂ, ਸੰਤਾਂ, ਮਹਾਂਪੁਰਖਾਂ, ਦਾਨੀਆਂ, ਸੂਮਾਂ ਸਤੀਆਂ, ਸਤਵੰਤੀਆਂ ਆਦਿ ਦੇ ਕਿੱਸੇ, ਖਿਆਤੀਆਂ, ਉਸਤਤਾਦੀਆਂ, ਮਹਿਮਾ-ਕਥਨੀਆਂ ਆਦਿ, ਇਹ ਸੂਚੀ ਅਣਮੁੱਕ ਹੈ। ਦਰਅਸਲ ਜ਼ਿੰਦਗੀ ਨਾਲ ਜੁੜੀ ਹਰ ਉਹ ਸ਼ੈ ਜੋ ਪੁਰਾਣੀ ਅਤੇ ਨਿਕੰਮੀ ਸਮਝ ਕੇ ਸੁੱਟ ਪਾਈ ਜਾ ਸਕਦੀ ਹੈ, ਖੋਜਾਰਥੀ ਦੀ ਲੋੜ ਹੋ ਸਕਦਾ ਹੈ।

ਪਰੰਤੂ, ਉੱਪਰ ਦਿੱਤੀ ਸੂਚੀ ਤੋਂ ਇਹ ਅਨੁਮਾਨ ਲਾਉਣਾ ਗਲਤ ਹੋਵੇਗਾ ਕਿ ਖੋਜਾਰਥੀ ਦਾ ਕੰਮ ਕੇਵਲ ਮੋਇਆਂ ਦੀਆਂ ਕਬਰਾਂ ਫੋਲਣਾ ਹੁੰਦਾ ਹੈ, ਸਗੋਂ, ਵਰਤਮਾਨ ਜਾਂ ਭਵਿੱਖ ਵਿੱਚ ਖੋਜਾਰਥੀ ਲਈ ਕੁਝ ਨਾ ਕੁਝ ਆਪਣੀ ਬੁਕਲ ਵਿੱਚ ਲੱਖ ਲੁਕੋਈ ਹੁੰਦੇ ਹਨ, ਭਾਵੇਂ ਇਸ ਵਿੱਚ ਸ਼ੰਕਾਂ ਦੀ ਗੁੰਜਾਇਸ਼ ਨਹੀਂ ਕਿ ਖੋਜ

ਦਾ ਅਧਾਰ-ਕੇਂਦਰ ਬੀਤ ਚੁੱਕੇ ਵਿੱਚ ਹੀ ਲੱਭਿਆ ਜਾ ਸਕਦਾ ਹੈ, ਵਰਤਮਾਨ ਵਿੱਚੋਂ ਅਨੇਕ ਬਾਰ ਉਸ ਦੀਆ ਲੱਭਤਾਂ ਦੀ ਪੁਸ਼ਟੀ ਦੇ ਸਾਧਨ ਲੱਭਦੇ ਹਨ, ਅਤੇ ਇਹ ਭਵਿੱਖ ਲਈ ਸੇਧ ਉਸਦਾ ਨਿਸ਼ਾਨਾ ਹੁੰਦੀ ਹੈ। ਜੇ ਖੋਜ ਵਰਤਮਾਨ ਨੂੰ ਸਮਝਣ ਜਾਂ ਭਵਿੱਖ ਵਿੱਚ ਮਾਨਵੀ ਜਾਣਕਾਰੀ ਜਾਂ ਜੀਵਨ ਨੂੰ ਵਧੇਰੇ ਅਮੀਰ, ਵਧੇਰੇ ਸੁਖੀ ਅਤੇ ਵਧੇਰੇ ਸੂਝਵਾਨ ਬਣਾਉਣ ਵਿੱਚ ਸਹਾਈ ਨਹੀਂ ਹੋ ਸਕਦੀ ਉਹ ਨਿਰਾਰਥਕ ਅਤੇ ਅਕਾਰਣ ਦੀ ਖੇਚਲ ਤੋਂ ਸਿਵਾ ਹੋਰ ਕੁਝ ਵੀ ਨਹੀਂ ਕਹੀ ਜਾ ਸਕਦੀ। ਅਜਿਹੀ ਦਿਮਾਗੀ ਬਾਜ਼ੀਗਰੀ ਤੋਂ ਕਿਨਾਰਾ ਕਰਨਾ ਹੀ ਭਲਾ ਹੈ ਇਹ ਵਿਅਰਥ ਦੀ ਬੌਧਿਕ-ਕਸਰਤ ਮੰਤਵ-ਹੀਣ ਹੋਣ ਕਾਰਨ ਵਿਅਰਥ ਹੈ।

ਹਰਖੋਜ- ਕਾਰਜ ਦਾ ਕੋਈ ਮੰਤਵ ਹੋਣਾ ਜ਼ਰੂਰੀ ਹੈ। ਇਹ ਇਕ ਮੰਨਿਆ ਹੋਇਆ ਸਿਧਾਂਤ ਹੈ, ਲਗਪਗ ਹਰ ਇੱਕ ਵਿਦਿਆਲੇ ਵਿੱਚ ਹੋਣ ਵਾਲੀ ਖੋਜ ਨਾਲ ਸੰਬੰਧਿਤ ਨਿਯਮਾਵਲੀ ਵਿੱਚ ਇਹ ਨਿਰਣਾ ਕੀਤਾ ਹੋਇਆ ਹੈ ਕਿ ਹਰ ਖੋਜ-ਕਾਰਜ ਤਿੰਨ ਗੱਲਾਂ ਵਿਚੋਂ ਕੋਈ, ਇੱਕ ਕਾਰਜ ਪੂਰਾ ਕਰਦਾ ਹੋਣਾ ਚਾਹੀਦਾ ਹੈ, ਤਦ ਹੀ ਉਹ ਖੋਜ ਪਦਵੀ ਲਈ ਅਧਿਕਾਰਿਤ ਕੀਤਾ ਜਾ ਸਕੇਗਾ, ਉਹ ਤਿੰਨ ਕਾਰਜ ਇਸ ਪ੍ਰਕਾਰ ਸੰਖੇਪ ਵਿੱਚ ਬਿਆਨ ਕੀਤੇ ਜਾ ਸਕਦੇ ਹਨ। :—

(ੳ) ਨਵੇਂ ਤੱਥਾਂ ਜਾਂ ਨਵੇਂ ਤੱਤਾਂ ਨੂੰ ਉਜਾਗਰ ਕਰਨ ਵਾਲਾ ਹੋਵੇ ;

(ਅ) ਜਾਣੇ ਪਛਾਣੇ ਤੱਤਾਂ ਜਾਂ ਤੱਥਾਂ ਨੂੰ ਕੋਈ ਨਵੇਂ ਅਤੇ ਨਵੇਕਲੇ ਅਰਥ ਪ੍ਰਦਾਨ ਕਰਦਾ ਹੋਵੇ,

ਜਾਂ

(ੲ) ਸੰਬੰਧਿਤ ਵਿਸ਼ੇ ਦੀ ਹੁਣ ਤਕ ਪ੍ਰਾਪਤ ਜਾਣਕਾਰੀ ਵਿੱਚ ਅਜਿਹਾ ਵਾਧਾ ਕਰਦਾ ਹੋਵੇ ਜਿਸ ਨਾਲ ਉੱਪਰ ਦੱਸੇ ਮੰਤਵਾਂ ਵਿੱਚੋਂ ਕਿਸੇ ਇਕ ਦੀ ਪੂਰਤੀ ਲਈ ਰਾਹ ਖੁੱਲ੍ਹਦਾ ਹੋਵੇ।

ਕੋਈ ਵੀ ਉਹ ਲੱਭਤ ਜੋ ਮਨੁੱਖੀ ਗਿਆਨ ਵਿੱਚ ਵਾਧਾ ਨਹੀਂ ਕਰਦੀ ਜਾਂ ਅਜਿਹੇ ਕਿਸੇ ਵਾਧੇ ਲਈ ਰਾਹਾਂ ਮੋਕਲਿਆਂ ਨਹੀਂ ਕਰਦੀ ਹੈ, ਉਸ ਲਈ ਕੀਤੀ ਗਈ ਖੋਜ ਸਮੇਂ, ਸੂਝ ਅਤੇ ਸਾਧਨਾਂ ਦੀ ਦੁਰਵਰਤੋਂ ਦੇ ਬਿਨਾ ਹੋਰ ਕੁਝ ਨਹੀਂ। ਪਰੰਤੂ ਫਲਦਾਇਕ ਖੋਜ ਦੇ ਕਾਰਜ-ਤਿਆਰੀ ਅਤੇ ਨਿਰਣਿਆਂ ਦੀ ਸਥਾਪਨਾ ਲਈ ਉਚਿਤ ਖੋਜ-ਸਮਗਰੀ ਦਾ ਹੋਣਾ, ਸੁਭਾਵਿਕ ਹੀ, ਅਤਿਅੰਤ ਜ਼ਰੂਰੀ ਹੈ।

ਅੱਜ ਕੱਲ੍ਹ ਖੋਜ-ਉਪਾਧੀਆਂ ਦੀ ਪ੍ਰਾਪਤੀ ਲਈ ਹੋਣ ਵਾਲੀ ਦੌੜ-ਭੱਜ ਕਾਰਨ, ਖੋਜ-ਸਾਮਗਰੀ ਦੀ ਸੂਖਮ ਪਰਖਣ ਵੱਲ ਲੋੜੀਂਦਾ ਧਿਆਨ ਨਹੀਂ ਦਿੱਤਾ ਜਾ ਰਿਹਾ ਜਿਸ ਦੇ ਫਲ ਸਰੂਪ ਅਨੇਕਾਂ ਖੋਜ-ਪ੍ਰਬੰਧਾਂ ਦੇ ਨਿਰਣੇ ਭਰਮ-ਨਾਸ਼ਕ ਅਤੇ ਸੱਚ-ਸਥਾਪਨਾ ਵਾਲੇ ਹੋਣ ਦੀ ਥਾਂ ਆਪ ਭਰਮਾਂ ਜਾਂ ਭੁਲੇਖੇ ਭਰੀਆਂ ਸਥਾਪਤੀਆਂ ਦੇ ਪ੍ਰਚਾਰ ਦਾ ਕਾਰਨ ਬਣਦੇ ਹਨ। ਚੰਗੇ ਖੋਜਾਰਥੀ ਨੂੰ ਚਾਹੀਦਾ ਹੈ ਕਿ ਕਾਰਜ ਆਰੰਭ ਕਰਨ ਤੋਂ ਪਹਿਲਾਂ ਆਪਣੀ ਸਾਮਗਰੀ ਦੀ ਪਰਖ ਅਤੇ ਛਾਣ ਠੋਕ ਵਜਾ ਕੇ ਕਰ ਲਵੇ।

ਖੋਜ ਦੀ ਕੋਈ ਨਿਸਚਿਤ ਰੀਤਿ ਲੱਭਣਾ ਜੇ ਕਰ ਅਸੰਭਵ ਨਹੀਂ ਤਾਂ ਅਤਿਅੰਤ ਕਠਿਨ ਜ਼ਰੂਰ ਹੈ। ਹਰ ਵਿਸ਼ਾ ਇਤਨਾ ਵੱਖਰਾ ਹੁੰਦਾ ਹੈ ਕਿ ਇਕ ਵਿਸ਼ੇ ਲਈ ਵਰਤੀ ਗਈ ਖੋਜ-ਰੀਤਿ ਦੂਜੇ ਨੂੰ ਪੂਰੀ ਪੂਰੀ ਮੇਚ ਨਹੀਂ ਆ ਸਕਦੀ ਤਾਂ ਵੀ ਕੁਝ ਮੋਟੇ ਮੋਟੇ ਨਿਯਮ ਜ਼ਰੂਰ ਹਰ ਥਾਂ ਸਾਂਝੇ ਹੁੰਦੇ ਹਨ। ਇਨ੍ਹਾਂ ਵਿੱਚੋਂ ਕੁਝ ਇਸ ਪ੍ਰਕਾਰ ਵਰਣਨ ਕੀਤੇ ਜਾ ਸਕਦੇ ਹਨ :—

(1) ਹਰ ਇੱਕ ਖੋਜ ਦਾ ਇੱਕ ਵਿਸ਼ੇਸ਼ ਖੇਤਰ ਹੁੰਦਾ ਹੈ, ਜਿਸ ਖੇਤਰ ਵਿਚੋਂ ਉਸ ਵਿਸ਼ੇ ਦੇ ਉਘਾੜ ਅਤੇ ਵਿਸਤਾਰ ਲਈ ਮੂਲ-ਮਸਲਾ ਇਕੱਤਰ ਕਰਨਾ ਹੁੰਦਾ ਹੈ। ਇਹ ਖੋਜ-ਕਾਰਜ ਦਾ ਖੇਤਰੀ-ਪਸਾਰ ਜਾਂ 'ਦੇਸ਼' ਕਿਹਾ ਜਾ ਸਕਦਾ ਹੈ।

(2) ਹਰ ਇੱਕ ਖੋਜ 'ਦੇਸ਼ ਪਸਾਰ' ਦੇ ਨਾਲ ਨਾਲ ਕਿਸੇ ਵਿਸ਼ੇਸ਼ 'ਕਾਲ' ਨਾਲ ਜੁੜਿਆ ਹੁੰਦਾ ਹੈ, ਉਸ ਕਾਲ ਦੀਆਂ ਸਾਧਾਰਣ ਸਿਫ਼ਤਾਂ ਦਾ ਪ੍ਰਭਾਵ ਖੋਜ-ਮੰਤਵ ਲਈ ਇਕੱਤਰ ਕੀਤੇ ਗਏ ਮੂਲ-ਮਸਲੇ ਉੱਤੇ ਪਿਆ ਹੁੰਦਾ ਹੈ, ਇਸ ਲਈ ਤਤਕਾਲੀ ਵਿਆਪਕ ਤੱਤਾਂ ਅਤੇ ਤੱਥਾਂ ਦਾ ਅਧਿਐਨ ਜ਼ਰੂਰੀ ਹੁੰਦਾ ਹੈ।

(3) 'ਦੇਸ਼' ਅਤੇ 'ਕਾਲ' ਦੇ ਸੰਜੋਗ ਵਿੱਚ ਵਿਹੜਿਆ ਹੋਣ ਕਾਰਨ ਹਰ ਖੋਜ-ਵਿਸ਼ੇ ਦੀ ਛਾਣ ਫਟਕ ਦੀ ਇੱਕ 'ਸੀਮਾ' ਸੁਭਾਵਕ ਹੁੰਦੀ ਹੈ, ਇਸ ਸੀਮਾ ਦਾ ਉਲੰਘਣ ਵਿਸ਼ੇ ਦੇ ਨਿਖੇੜਨ ਨਿਆਰਣ ਅਤੇ ਵਿਸਤਾਰਨ ਦੀ ਕ੍ਰਿਆ ਨੂੰ ਰਾਹੋਂ ਅਤੇ ਪੈਂਡੇ ਤੋਂ ਭਟਕਾ ਦਿੰਦਾ ਹੈ। ਖੋਜ-ਰਿਪੋਰਟ ਖੋਜ-ਪ੍ਰਬੰਧ ਦੇ ਪ੍ਰੀਖਿਅਕ ਨੂੰ ਟਪਲੇ ਲਾਉਂਦਾ ਅਤੇ ਆਪਣਾ ਨਿਰਣਾ ਦੇਣ ਵਿੱਚ ਭੁਚਲਾਉਂਦਾ ਹੈ। ਇਸ ਲਈ

ਵਿਸ਼ੇ ਦੇ ਅਧਿਐਨ ਦੀ ਸੀਮਾ ਦਾ ਨਿਰਖੰਡਨ ਕਰਨਾ (delimitation) ਅਤਿਅੰਤ ਜ਼ਰੂਰੀ ਕ੍ਰਿਆ ਹੈ ।

(4) ਜਿਵੇਂ ਪਿੱਛੇ ਕਿਹਾ ਗਿਆ ਹੈ ਕਿ ਹਰ ਖੋਜ-ਕਾਰਜ ਦਾ ਕੋਈ ਨਿਸ਼ਚਿਤ ਮਹੱਤਵ ਜਾਂ ਨਿਸ਼ਾਨਾ ਹੀ ਉਸ ਲਈ ਲੋੜੀਂਦੀ ਸਾਮਗਰੀ ਵਸਤੂ ਜਾਂ ਰਾਸ਼ਿ ਦੀ ਤਲਾਸ਼ ਦਾ ਮਾਰਗ ਥਾਪਦਾ ਹੈ, ਠੀਕ ਉਸੇ ਪ੍ਰਕਾਰ ਇਹ ਮਹੱਤਵ ਜਾਂ ਨਿਸ਼ਾਨਾ ਖੋਜ- ਰੀਤ ਦਾ ਰੂਪ-ਰੇਖਾ ਉਲੀਕਣ ਵਿਚ ਵੀ ਨਿਰਣੋਦਾਈ ਹਿੱਸਾ ਪਾਉਂਦਾ ਹੈ, ਮੋਟੇ ਤੌਰ ਉੱਤੇ ਖੋਜ-ਮਾਰਗ ਦੋ ਪ੍ਰਕਾਰ ਦਾ ਹੁੰਦਾ ਹੈ ਜਿਵੇਂ :—

(ੳ) ਜਾਣੀ-ਪਛਾਣੀ ਭੂਮਿਕਾ ਤੋਂ ਅਣਜਾਣੇ-ਅਣ ਪਛਾਣੇ ਤੱਤਾਂ ਜਾਂ ਤੱਥਾਂ ਨੂੰ ਭਾਲਣ ਜਾਂ ਉਘਾੜਣ ਵੱਲ ਵਧਣਾ; ਅਜਿਹੀ ਕ੍ਰਿਆ ਨਿਗਮਾਤਮਕ ਵਿਧੀ ਕਹੀ ਜਾ ਸਕਦੀ ਹੈ ;

(ਅ) ਜਾਣੇ ਪਛਾਣੇ ਤੱਤਾਂ ਜਾਂ ਤੱਥਾਂ ਦੇ ਆਸਰੇ ਉਨ੍ਹਾਂ ਦੀ ਮੂਲ ਭੂਮਿਕਾ ਦਾ ਅਧਿਐਨ, ਅਜੇਹੀ ਵਿੱਧੀ ਆਗਮਾਤਮਕ ਕਹੀ ਜਾਂਦੀ ਹੈ ।

ਪਰ, ਕਿਧਰੇ ਕਿਧਰੇ ਅਜਿਹੀਆਂ ਸਥਿਤੀਆਂ ਵੀ ਆ ਜਾਂਦੀਆਂ ਹਨ ਜਿੱਥੇ ਅੰਸ-ਰੂਪ ਵਿੱਚ ਦੋਵੇਂ ਢੰਗ ਅਪਣਾਉਣੇ ਪੈਂ ਜਾਂਦੇ ਹਨ, ਅਜਿਹੀ ਸਥਿਤੀ ਵਿੱਚ ਨਾਂ ਪ੍ਰਧਾਨ ਅੰਸ਼ ਦਾ ਹੁੰਦਾ ਹੈ ।

(5.) ਖੋਜ-ਰੀਤਿ ਦਾ ਪ੍ਰਮੁਖ ਅੰਗ ਹੈ, ਆਪਣੀ ਸਾਮਗਰੀ, ਆਪਣੇ ਅਧਿਐਨ ਉਘਾੜ ਅਤੇ ਆਪਣੇ ਨਿਰਣਿਆਂ ਦਾ ਪ੍ਰਮਾਣੀ-ਕਰਨ । ਉਸ ਦਾ ਮਹੱਤਵ ਅੱਗੇ ਆਉਣ ਵਾਲੇ ਖੋਜੀਆਂ ਦਾ ਰਾਹਨੁਮਾਈ ਅਤੇ ਤਹਾਡੀ ਖੋਜ ਤੋਂ ਲਾਭ ਲੈਣ ਵਾਲੇ ਵਿਦਵਾਨਾਂ ਅਤੇ ਆਲੋਚਕਾਂ ਨੂੰ ਸੰਬੰਧਿਤ ਸਮਗਰੀ ਦੀ ਜਾਣਕਾਰੀ, ਅਧਿਐਨ ਦੀ ਗਤੀ-ਪ੍ਰਗਤੀ ਅਤੇ ਨਿਰਣਿਆਂ ਦੇ ਅਧਾਰ ਦੀ ਸੂਚਨਾ ਦੇਣਾ ਹੁੰਦਾ ਹੈ ਅਰਥਾਤ ਆਪਣੇ ਨਿਰਣਿਆਂ ਦੇ ਪੱਖ ਵਿਚ ਸ਼ਾਹਦੀਆਂ ਅਤੇ ਗਵਾਹੀਆਂ ਭੁਗਤਾਣਾ ਹੁੰਦਾ ਹੈ ।

ਇਸ ਸਬੰਧ ਵਿੱਚ ਪਦ-ਸੰਕੇਤ (Foot notes) ਅਤੇ ਟਿੱਪਣੀਆਂ (comments) ਅਤੇ ਅੰਤਿਕਾਵਾਂ (Appendices) ਦੀ ਵਰਤੋਂ ਕੀਤੀ ਜਾਂਦੀ ਹੈ । ਇਨ੍ਹਾਂ ਕ੍ਰਿਆਵਾਂ ਵਿੱਚੋਂ ਅੱਜ ਹਰ ਇਕ ਨੇ ਇੱਕ

ਸੁਤੰਤਰ ਵਿਦਿਆ ਦਾ ਰੂਪ ਧਾਰ ਲਿਆ ਹੈ, ਜਿਸ ਕਾਰਨ ਕਿਸੇ ਅਜਿਹੇ ਲੇਖ ਵਿਚ, ਨਾਮ-ਸੰਕੇਤ ਤੋਂ ਵਧੇਰੇ ਕੁਝ ਕਹਿਣਾ ਕਠਿਨ ਹੋਵੇਗਾ। ਪਾਦ ਸੰਕੇਤ ਵਿਚ ਘੱਖੀ ਗਈ ਜਾਂ ਪ੍ਰਮਾਣ ਰੂਪ ਵਿਚ ਉਧਾਰੀ ਲਈ ਸਮਗਰੀ ਦਾ ਅਤਾ-ਪਤਾ ਦੱਸਿਆ ਜਾਂਦਾ ਹੈ ਜਿਹਾ ਕਿ ਲੇਖਕ ਦਾ ਨਾਮ, ਪੁਸਤਕ ਦਾ ਨਾਮ, ਕਿੱਥੋਂ ਛਪੀ ਜਾਂ ਲੱਭੀ, ਰਚਨਾਂ ਦਾ ਸਾਲ, ਜਾਂ ਛਪਣ ਦਾ ਸਾਲ, ਉਸ ਪੰਨੇ, ਪਤਰੇ ਜਾਂ ਅੰਕ ਦਾ ਨੰਬਰ ਜਿੱਥੋਂ ਸੰਬੰਧਤ ਜਾਣਕਾਰੀ ਪ੍ਰਾਪਤ ਕੀਤੀ ਗਈ ਜਾਂ ਉਧਾਰ ਲਈ ਗਈ ਹੋਵੇ। ਟਿੱਪਣੀਆਂ ਵੀ ਆਮ ਕਰਕੇ ਫੁਟ-ਨੋਟਾਂ ਵਿੱਚ ਹੀ ਦਿੱਤੀਆਂ ਜਾਂਦੀਆਂ ਹਨ, ਇਨ੍ਹਾਂ ਦਾ ਅਰਥ ਕਿਸੇ ਉਸ ਗਲ ਬਾਰੇ ਜਾਣਕਾਰੀ ਦੇਣਾ ਹੁੰਦਾ ਹੈ, ਜਿਸ ਦੀ ਵਰਤੋਂ ਤੁਸੀਂ ਆਪਣੀ ਰਿਪੋਟ ਜਾਂ ਨਿਬੰਧ ਦੇ ਮੂਲ-ਕਥਨ ਵਿੱਚ ਇਸ ਲਈ ਨਹੀਂ ਕਰ ਸਕਦੇ ਕਿਉਂਕਿ ਅਜਿਹਾ ਕਰਨ ਨਾਲ ਚਲ ਰਹੀ ਚਰਚਾ ਦੀ ਧਾਰਾ ਵਿੱਚ ਵਿਘਨ ਪੈਣ ਦਾ ਅਵਸਰ ਪੈ ਸਕਦਾ ਹੈ ਪਰ ਜਿਸ ਬਾਰੇ ਸਧਾਰਨ ਤੌਰ ਉੱਤੇ ਪਾਠਕ ਨੂੰ ਸਮਝਣ ਵਿੱਚ ਕਠਿਨਾਈ ਆਉਂਦੀ ਹੋਵੇ, ਜਿਵੇਂ ਤੁਸੀਂ ਗਜ-ਬੰਧ ਦੀ ਗਲ ਕਰਦੇ ਹੋਏ ਸਾਧਾਰਣੀ-ਕਰਨ ਦਾ ਜ਼ਿਕਰ ਕਰਦੇ ਹੋ, ਪਰ ਤੁਹਾਡੇ ਪ੍ਰਬੰਧ ਜਾਂ ਰਪੋਟ ਵਿੱਚ ਸਾਧਾਰਣੀ ਕਰਣ ਕੀ ਹੈ, ਇਹ ਦੱਸਣ ਦਾ ਕੋਈ ਅਵਸਰ ਨਹੀਂ ਅਤੇ ਤੁਸੀਂ ਇਹ ਵੀ ਜਾਣਦੇ ਹੋ ਕਿ ਤੁਹਾਡਾ ਪਾਠਕ ਇਸ ਕ੍ਰਿਆ ਦੇ ਠੀਕ ਅਰਥਾਂ ਨੂੰ ਜਾਣਨ ਦਾ ਇੱਛਕ ਵੀ ਹੋਵੇਗਾ ਤਾਂ ਤੁਸੀਂ ਇਸਨੂੰ ਪਾਦ-ਟਿੱਪਣੀ ਵਿੱਚ ਦੱਸ ਸਕਦੇ ਹੋ। ਅੰਤਿਕਾਵਾਂ ਵਿੱਚ ਅਜਿਹੀ ਸਾਮਗਰੀ ਦਿੱਤੀ ਜਾਂਦੀ ਹੈ, ਜਿਸ ਨੂੰ ਪ੍ਰਬੰਧ ਜਾਂ ਰਿਪੋਟ ਦੇ ਜਾਮੇ ਵਿੱਚ ਤਾਂ ਸਮੋਇਆ ਨਹੀਂ ਜਾ ਸਕਦਾ ਪਰ ਜਿਸ ਦੀ ਜਾਣਕਾਰੀ ਪਾਠਕ ਨੂੰ ਵਧੇਰੇ ਗਿਆਨ ਜਾਂ ਸਪਸ਼ਟਤਾ ਦੇ ਸਕਦਾ ਹੈ, ਜਿਵੇਂ ਕਿ ਰਚਨਾਵਾਂ ਦੇ ਵੱਡੇ ਵੱਡੇ ਅੰਸ਼ ਨਕਸ਼ੇ ਤਸਵੀਰਾਂ, ਕੁਰਸੀਨਾਮੇ, ਖੇਤਰੀ ਅਧਿਐਨ ਵਿਚ ਵਰਤੇ ਸਵਾਲਨਾਮੇ ਆਦਿ।

ਹਰ ਖੋਜ-ਕਾਰਜ ਦੀ ਪੂਰਤੀ ਉੱਤੇ ਖੋਜਾਰਥੀ ਨੇ ਆਪਣੀ ਰਿਪੋਟ ਜਾਂ ਖੋਜ ਪ੍ਰਬੰਧ ਤਾਂ ਪੇਸ਼ ਕਰਨਾ ਹੀ ਹੁੰਦਾ ਹੈ, ਇਹ ਅਟਪਟਾ ਵੀ ਹੋ ਸਕਦਾ ਹੈ ਅਤੇ ਸੁਲਝਿਆ ਹੋਇਆ ਵੀ। ਸੁਲਝਿਆ ਹੋਇਆ ਖੋਜ-ਪ੍ਰਾਪਤੀਆਂ ਦਾ ਲੇਖਕ ਹੀ ਮਾਣ ਪਾਉਣ ਦਾ ਅਧਿਕਾਰੀ ਹੈ ਜਿਵੇਂ ਖਾਣੇ ਵੇਲੇ ਪਰੋਸਿਆ ਹਰ ਭੋਜਨ

(ਜੇ ਕਰ ਉਸ ਵਿਚ ਰੁਚੀ, ਰੁਤ ਜਾਂ ਧਰਮ ਵਿਰੁੱਧ ਅੰਸ਼ ਨਾ ਹੋਵੇ ) ਪੇਟ-ਭਰਨ ਦਾ ਬੁੱਤਾ ਸਾਰ ਸਕਦਾ ਹੈ, ਪਰ ਸੁਚੱਜ ਨਾਲ ਬਣਾ ਕੇ ਪਰੋਸਿਆ ਭੋਜਨ ਭੁੱਖ ਦੀ ਤ੍ਰਿਪਤੀ ਦੇ ਨਾਲ ਨਾਲ ਸੁਹਜ-ਸੁਆਦ ਨੂੰ ਵੀ ਸੰਤੁਸ਼ਟ ਕਰਦਾ ਅਤੇ ਕੁਝ ਵਧੇਰੇ ਤ੍ਰਿਪਤੀ ਅਤੇ ਸੁਆਦ ਦੇਣ ਵਾਲਾ ਹੋ ਜਾਂਦਾ ਹੈ।

ਇਕ ਚੰਗੀ ਰਚਨਾ ਇਕ ਸਡੌਲ ਅਤੇ ਸੁੰਦਰ ਸਰੀਰ ਵਾਂਗ ਹੁੰਦੀ ਹੈ, ਜਿਸ ਦਾ ਹਰ ਅੰਗ ਥਾਂ ਸਿਰ ਅਤੇ ਨਰੋਆ ਹੁੰਦਾ ਹੈ। ਚੰਗੇ ਖੋਜ-ਪ੍ਰਬੰਧ ਦੀ ਭਾਸ਼ਾ ਸੁਘੜ ਅਤੇ ਸਮਰਥ ਹੋਣੀ ਚਾਹੀਦੀ ਹੈ, ਉਸ ਦੇ ਅਧਿਆਵਾਂ ਦਾ ਵਿਸਤਾਰ ਜਚਦਾ-ਤੁਲਣਾ ਹੋਣਾ ਉਚਿਤ ਹੈ, ਇਹ ਨਹੀਂ ਕਿ ਇੱਕ ਅਧਿਆਇ ਦੋ ਸਫ਼ਿਆਂ ਦਾ ਹੋਵੇ ਅਤੇ ਦੂਜਾ ਪੰਜਾਹ ਸਫ਼ਿਆਂ ਦਾ। ਲੋੜ ਅਨੁਸਾਰ ਖੋਜ-ਅਧਿਕਾਰੀ ਨੂੰ ਅਧਿਆਵਾਂ ਦੀ ਵਸਤੂ ਨੂੰ ਟੁਕੜਿਆਂ ਵਿੱਚ ਵੰਡ ਲੈਣਾ ਚਾਹੀਦਾ ਹੈ। ਇਹ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਅੱਖ, ਨੱਕ, ਕੰਨ, ਅਤੇ ਮੱਥਾ ਇੱਕੋ ਚਿਹਰੇ ਦਾ ਅੰਗ ਹੁੰਦੇ ਹੋਏ ਵੀ ਇੱਕੋ ਜਿੰਨੇ ਆਕਾਰ ਦੇ ਨਹੀਂ ਹੁੰਦੇ, ਚਿਹਰਾ ਅਤੇ ਧੜ ਵੀ ਇੱਕੋ ਜਿੱਡੇ ਨਹੀਂ ਹੁੰਦੇ, ਇਸ ਲਈ ਛਾਂਤਾ ਵਢ ਕੇ ਸਭ ਨੂੰ ਇੱਕੋ ਜਿਹਾ ਕਰਨਾ ਹੀ ਸਮੁੱਚੀ ਰਚਨਾ ਦੇ ਸਮਤੋਲ ਨੂੰ ਨਸ਼ਟ ਕਰਨਾ ਹੈ। ਅਧਿਆਵਾਂ ਵਾਂਗ ਪੈਰੇ ਵੀ ਆਕਾਰ ਦਾ ਅੰਗ ਹੁੰਦੇ ਹਨ, ਉਨ੍ਹਾਂ ਵਿਚ ਵੀ ਸਮਤੋਲ ਚਾਹੀਦਾ ਹੈ। ਭਾਸ਼ਾ ਦੀ ਸੁਘੜਤਾ ਅਤੇ ਸਮਰੱਥਤਾ ਵੀ ਪੈਰਿਆਂ ਦੇ ਰੂਪ-ਆਕਾਰ ਨੂੰ ਘੜਣ ਵਿੱਚ ਸਹਾਈ ਹੁੰਦੀ ਹੈ।

ਚੰਗੇ ਉਲੀਕੇ ਅਤੇ ਚੰਗੇ ਲਿਖੇ ਖੋਜ-ਪ੍ਰਬੰਧ ਨੂੰ ਟਾਈਪ ਕਰਵਾਉਣਾ ਵੀ ਇਕ ਹੁਨਰ ਹੈ। ਪੰਜਾਬੀ ਟਾਈਪਿਸਟਾਂ ਨੂੰ ਹਾਸ਼ੀਏ ਦਾ ਧਿਆਨ ਘੱਟ ਹੀ ਰਹਿੰਦਾ ਹੈ। ਇਸ ਦਾ ਇਲਾਜ, ਮੇਰੇ ਇੱਕ ਵਿਦਵਾਨ ਮਿਤ੍ਰ ਨੇ ਇਹ ਲੱਭਿਆ ਹੈ ਕਿ ਉਹ ਸਦਾ ਆਪਣੀ ਅਗਵਾਈ ਵਿੱਚ ਕੰਮ ਕਰ ਰਹੇ ਹਰ ਖੋਜਾਰਥੀ ਨੂੰ, ਖੋਜ-ਪ੍ਰਬੰਧ ਵਿਚ ਵਰਤੇ ਜਾਣ ਵਾਲੇ ਕਾਗਜ਼ ਉੱਤੇ ਹਾਸ਼ੀਆ ਛਪਵਾ ਲੈਣ ਦੀ ਸੰਮਤ ਦਿੰਦੇ ਹਨ, ਮੈਂ ਇਸ ਵਿੱਚ ਇਹ ਵਾਧਾ ਕੀਤਾ ਹੈ ਕਿ ਆਪਣੀ ਨਿਗਰਾਨੀ ਵਿੱਚ ਕੰਮ ਕਰਦੇ ਖੋਜਾਰਥੀ ਨੂੰ ਹਾਸ਼ੀਏ ਦੇ ਨਾਲ ਹੀ ਫੁੱਟ-ਨੋਟਾਂ ਲਈ ਵੀ ਖਾਨਾ ਵੱਖਰਾ ਕਰਾ ਲੈਣ ਦੀ ਸਲਾਹ ਦਿੰਦਾ ਹਾਂ। ਇਹ ਹਾਸ਼ੀਏ ਆਦਿ ਛਪਾਉਣੇ ਜ਼ਰੂਰੀ ਨਹੀਂ, ਕਈ ਵਿਦਵਾਨ ਇਨ੍ਹਾਂ ਨੂੰ ਪਸੰਦ ਵੀ ਨਹੀਂ ਕਰਦੇ ਪਰ ਕੁਝ ਦਿਨ ਆਪਣੇ ਟਾਈਪਿਸਟਾਂ ਦੇ ਸੰਜਮ ਸਿਖ ਜਾਣ ਤਕ, ਰਚਨਾ ਦੇ ਕਟਾਈ ਵਿਚ ਵਿਗੜ ਜਾਣ ਤੋਂ ਬਚਾਉਣ ਲਈ ਅਜਿਹੇ ਆਰਜ਼ੀ ਬੰਧਨਾਂ ਵਿਚ ਪੈਣਾ, ਅਤੇ

ਹਾਸ਼ੀਏ ਆਦਿ ਦੀ ਛਪਾਈ ਉਤੇ ਹੋਣ ਵਾਲਾ ਕੁਝ ਵਾਧੂ ਖਰਚ ਸਹੇੜ ਲੈਣਾ ਉਚਿਤ ਹੀ ਰਹੇਗਾ ।

ਟਾਈਪ ਕੀਤੀਆਂ ਪਾਲਾਂ ਵਿਚਕਾਰਲਾ ਫਾਸਲਾ ਸਾਰੇ ਪੰਨੇ ਉੱਤੇ ਇਕ ਜਿਹਾ ਹੋਣਾ ਚਾਹੀਦਾ ਹੈ, ਇਹ ਨਾ ਇਤਨਾ ਤੰਗ ਹੋਵੇ ਕਿ ਅੱਖਰਾਂ ਦੇ ਸਿਰ-ਪੈਰ ਇੱਕ ਦੂਜੀ ਪਾਲ ਵਿੱਚ ਉਲਝੇ ਦਿਖਾਈ ਦੇਣ ਅਤੇ ਨਾ ਇਤਨਾ ਚੌੜਾ ਚਾਹੀਦਾ ਹੈ ਕਿ ਦੇਖਣ ਵਾਲੇ ਨੂੰ ਕੇਵਲ ਪੰਨਿਆਂ ਦੀ ਗਿਣਤੀ ਵਧਾਉਣ ਦਾ ਯਤਨ ਪ੍ਰਤੀਤ ਹੋਵੇ । ਫੁਟ-ਨੋਟਾਂ ਵਿੱਚ ਆਉਣ ਵਾਲੀ ਸਾਮਗ੍ਰੀ ਦੇ ਸੰਕੇਤ-ਚਿੰਨ੍ਹ ਜਾਂ ਅੰਕ ਰਚਨਾ ਦੀ ਪਾਲ ਤੋਂ ਉੱਚੇ ਲੱਗੇ ਹੋਣੇ ਚਾਹੀਦੇ ਹਨ, ਉਸ ਲਈ ਟਾਈਪ-ਰਾਈਟਰ ਦਾ ਰੋਲਰ ਪਾਉਣ ਵਾਲੀ ਥਾਂ ਤੋਂ ਇੱਕ ਦੰਦਾ ਪਿੱਛੇ ਹਟਾਇਆ ਜਾਵੇ ਅਤੇ ਚਿੰਨ੍ਹ ਜਾਂ ਅੰਕ ਸੰਬੰਧਿਤ ਅੰਸ਼ ਤੋਂ ਅਗਲੇ ਅੱਖਰ ਦੀ ਥਾਂ ਟਾਈਪ ਕੀਤਾ ਜਾਵੇ, ਫੇਰ ਇਕ ਖਾਲੀ ਸਪੇਸ ਦੇ ਕੇ ਅਗਲਾ ਤੁਕ ਦਾ ਅੰਸ਼ ਟਾਇਪ ਕਰਨਾ ਚਾਹੀਦਾ ਹੈ ।

ਟਾਈਪ ਵਿਚ ਅਕਸਰ ਸੋਚਣ ਯੋਗ ਭੁੱਲਾਂ ਬਹੁਤ ਹੁੰਦੀਆਂ ਹਨ, ਇਸ ਲਈ ਗਹੁ ਨਾਲ ਪੜ੍ਹ ਕੇ ਉਨ੍ਹਾਂ ਦੀ ਦਰੁਸਤੀ ਟਾਈਪ ਵਿੱਚ ਹੀ ਕਰਵਾ ਲੈਣੀ ਚਾਹੀਦੀ ਹੈ । ਜੇ ਕਰ ਇੱਕ ਪੰਨੇ ਉਤੇ ਅਜਿਹੀਆਂ ਭੁੱਲਾਂ ਗਿਣਤੀ ਵਿੱਚ ਕਾਫ਼ੀ ਹੋਣ ਤਾਂ ਪੰਨਾ ਹੀ ਦੋਬਾਰਾ ਟਾਈਪ ਕਰਵਾ ਲੈਣਾ ਚਾਹੀਦਾ ਹੈ, ਘੱਚ-ਮੁੱਚ ਅਤੇ ਹੱਥ ਨਾਲ ਕੀਤੀਆਂ ਸੋਧਾਂ ਪੰਨੇ ਦੀ ਸੂਰਤ ਵਿਗਾੜ ਦਿੰਦੀਆਂ ਹਨ । ਨਿੱਕੀਆਂ ਮੋਟੀਆਂ ਸੋਧਾਂ ਨੂੰ ਕਾਲੀ ਸਿਆਹੀ ਨਾਲ ਵੀ ਬਣਾਇਆ ਜਾ ਸਕਦਾ ਹੈ । ਅਜਿਹਾ ਕਰਨ ਤੋਂ ਪਹਿਲਾਂ ਗਲਤ ਅੱਖਰ ਨੂੰ ਮਿਟਾ ਜਾਂ ਸਫ਼ੈਦ ਰੰਗ ਦੇ ਮਸਾਲੇ (coorecting fluid) ਨਾਲ ਢਕ ਲੈਣਾ ਚਾਹੀਦਾ ਹੈ । ਜਿੱਥੇ ਕੋਈ ਪੰਨਾ ਕੱਢਿਆ ਗਿਆ ਹੋਵੇ, ਉਥੇ ਉਸਦਾ ਅੰਕ ਪਿਛਲੇ ਪੰਨੇ ਉੱਤੇ ਦੇ ਲੈਣਾ ਚਾਹੀਦਾ ਹੈ ਜਿਵੇਂ ਪੰਨਾ 40 ਕੱਢਿਆ ਹੈ ਤਾਂ 39 ਨੂੰ ਮੁੜ 39-40 ਦੋਵੇਂ ਨੰਬਰ ਦੇ ਲਵੋ ਅਤੇ ਜੇ ਕੁਝ ਪੱਤਰੇ ਨਵੇਂ ਪਾਏ ਗਏ ਹੋਣ ਤਾਂ ਉਹ ਪਿਛਲੇ ਨੰਬਰ ਨਾਲ ੳ,ਅ,ੲ ਆਦਿ ਲਾ ਕੇ ਅਗਲੇ ਨੰਬਰਾਂ ਵਿੱਚ ਖਪਾਏ ਜਾ ਸਕਦੇ ਹਨ । ਉਪਰਲਾ ਅਤੇ ਖੱਬੇ ਹੱਥ ਦਾ ਹਾਸ਼ੀਆ ਇੱਕੋ ਜਿੰਨਾ ਅਤੇ ਸੱਜੇ ਹੱਥ ਅਤੇ ਹੇਠਲਾ ਹਾਸ਼ੀਆ ਇੱਕੋ ਜਿੰਨਾ ਹੋਣਾ ਚਾਹੀਦਾ ਹੈ । ਕਟਾਈ ਅਤੇ ਜਿਲਦਬੰਦੀ ਸਮੇਂ ਇਨ੍ਹਾਂ ਗੱਲਾਂ ਦਾ ਧਿਆਨ ਤੁਹਾਡੇ ਪ੍ਰਬੰਧ ਦੀ ਬਾਹਰਲੀ ਦਿੱਖ ਨੂੰ ਸਜਾਉਂਦਾ-ਸੁਆਰਦਾ ਹੈ ।

ਇੱਕ ਗੱਲ ਜੋ ਮੈਂ ਆਪਣਾ ਕਥਨ ਸਮਾਪਤ ਕਰਨ ਤੋਂ ਪਹਿਲਾਂ ਕਹਿਣੀ ਜ਼ਰੂਰੀ ਸਮਝਦਾ ਹਾਂ ਉਹ ਇਹ ਹੈ ਕਿ ਖੋਜ-ਪੱਤ੍ਰਿਆਂ ਬਾਰੇ ਗ੍ਰੰਥਾਂ ਅਤੇ ਲੇਖਾਂ

ਵਿਚ ਜੋ ਕੁਝ ਲਿਖਿਆ ਹੈ ਉਹ ਤੁਹਾਡੀ ਸਾਧਾਰਨ ਜਾਣਕਾਰੀ ਲਈ ਹੈ
ਉਹਨੂੰ ਆਪਣੇ ਰਾਹਨੁਮਾ ਨਾਲ ਅਢਾ-ਵਿਢਣ ਦਾ ਸਾਧਨ ਕਦੇ ਨਾ ਬਣਾਓ,
ਉਹ ਤੁਹਾਡੇ ਨਾਲੋਂ ਕੁਝ ਵਧੇਰੇ ਜਾਣਦਾ ਹੈ ਅਤੇ ਉਸ ਦਾ ਕਿਹਾ ਅਖਿਰ
ਤੁਹਾਡੀ ਰਾਹਨੁਮਾਈ ਲਈ ਹੈ। ਜੇ ਕਰ ਤੁਸੀਂ ਆਪਣੇ ਰਾਹਨੁਮਾ ਨਾਲ ਬਹਿਸ
ਵਿਚ ਉਲਝਣ ਦੀ ਹਮਾਕਤ ਕਰੋਗੇ ਤਾਂ ਉਹ ਤੁਹਾਡੇ ਪ੍ਰਬੰਧ ਨੂੰ ਪ੍ਰਮਾਣਿਤ ਕਰਨ
ਤੋਂ ਇਨਕਾਰ ਕਰ ਸਕਦਾ ਹੈ ਅਤੇ ਉਸ ਨੂੰ ਮਜਬੂਰ ਨਹੀਂ ਕੀਤਾ ਜਾ ਸਕਦਾ
ਕਿ ਉਹ ਤੁਹਾਡੇ ਕਿਸੇ ਸੰਕਲਪ ਨੂੰ ਅਪਣਾਵੇ। ਉਸ ਦੇ ਹਰ ਸੰਕਲਪ, ਹਰ
ਆਦੇਸ ਨੂੰ ਅਪਣਾਉਣਾ ਤੁਹਾਡੇ ਲਈ ਲਾਜਮੀ ਹੈ। ਉਸਦਾ ਰੌਂ-ਰੁਖ ਦੇਖ ਕੇ,
ਉਸ ਨਾਲ ਵਿਚਾਰ ਕੀਤੀ ਜਾ ਸਕਦੀ ਹੈ ਜੇ ਉਹ ਜੇ ਕਬੂਲ ਕਰੇ।

# ਸਰਵੇਖਣ ਖੋਜ ਦੀ ਤਕਨੀਕ: ਇੰਟਰਵਿਊ

—ਪ੍ਰੋ: ਪ੍ਰਿਤਪਾਲ ਸਿੰਘ

ਖੋਜ ਤੱਥਕ ਹੋਵੇ ਭਾਵੇਂ ਵਿਚਾਰਾਤਮਕ, ਦੋਹਾਂ ਕਿਸਮਾਂ ਦੀ ਖੋਜ ਵਾਸਤੇ ਸਰਵੇਖਣ ਕਰਕੇ ਖੋਜ-ਵਿਸ਼ੇ ਨਾਲ ਸੰਬੰਧਤ ਤੱਥਾਂ ਨੂੰ ਲੱਭਣ ਦੀ ਲੋੜ ਉਤਪੰਨ ਹੋ ਸਕਦੀ ਹੈ। ਪੁਸਤਕ ਮੁੱਖਤਾ ਖੋਜ (Book Oriented Research) ਕਰਦਿਆਂ ਹੋਇਆਂ ਤਾਂ ਖੇਤਰ ਵਿਚ ਜਾਣ ਦੀ ਲੋੜ ਨਹੀਂ, ਅਜਿਹੀ ਖੋਜ ਪੁਸਤਕ ਭੰਡਾਰਿਆਂ ਨੂੰ ਫਰੋਲ ਕੇ, ਨਵੇਂ ਤੱਥ ਲੱਭ ਕੇ ਜਾਂ ਪੁਰਾਣੇ ਲੱਭੇ ਹੋਏ ਤੱਥਾਂ ਵਿਚ ਵਾਧਾ ਜਾਂ ਸੋਧ ਕਰਕੇ ਕੀਤੀ ਜਾ ਸਕਦੀ ਹੈ ਪਰ ਸਰਵੇਖਣ ਖੋਜ ਦਾ ਦਾਰੋਮਦਾਰ ਹੀ, ਜਿਵੇਂ ਕਿ ਇਸ ਖੋਜ ਦੇ ਨਾਂ ਤੋਂ ਹੀ ਸਪਸ਼ਟ ਹੈ ਖੇਤਰੀ-ਸਰਵੇਖਣ ਤੇ ਹੈ। ਸਮਾਜ ਵਿਗਿਆਨ, ਮਾਨਵੀ-ਵਿਗਿਆਨ, ਭਾਸ਼ਾ ਵਿਗਿਆਨ ਆਦਿ ਦੇ ਨਾਲ ਨਾਲ ਸਾਹਿਤ ਤੇ ਸਭਿਆਚਾਰ ਆਦਿ ਖੇਤਰਾਂ ਵਿਚ ਖੋਜ-ਕਾਰਜ ਲਈ ਸਰਵੇਖਣ ਦੀ ਲੋੜ ਪੈਂਦੀ ਹੈ। ਇੰਜ ਸਰਵੇਖਣ ਖੋਜ ਦੀ ਮਹੱਤਤਾ ਵਧਦੀ ਜਾਂਦੀ ਹੈ। ਅੰਤਰ-ਅਨੁਸ਼ਾਸਨੀ ਖੋਜ ਦੀਆਂ ਨਵੀਆਂ ਲੋੜਾਂ ਨੇ ਵੀ ਇਸ ਪ੍ਰਕਾਰ ਦੀ ਖੋਜ ਦੇ ਮਹੱਤਵ ਨੂੰ ਵਧਾਇਆ ਹੈ। ਪ੍ਰਤਿਫਲ ਵਜੋਂ ਸਰਵੇਖਣ ਖੋਜ ਦੀਆਂ ਤਕਨੀਕਾਂ, ਜੁਗਤਾਂ ਤੇ ਵਿਧੀਆਂ ਦੀ ਵਰਤੋਂ ਸਾਰਥਕ ਰੂਪ ਵਿਚ ਭਾਸ਼ਾ, ਸਾਹਿਤ ਤੇ ਸਭਿਆਚਾਰ ਆਦਿ ਖੇਤਰਾਂ ਵਿਚ ਵਧੇਰੇ ਹੋਣ ਲੱਗੀ ਹੈ। ਸਮਾਜ ਤੇ ਸਭਿਆਚਾਰ ਦੀਆਂ ਅਸਲੀ ਸਮੱਸਿਆਵਾਂ ਨੂੰ ਵਿਗਿਆਨਕ ਤੇ ਵਸਤੂ-ਮੂਲਕ ਢੰਗ ਨਾਲ ਪਛਾਨਣ ਅਤੇ ਉਨ੍ਹਾਂ ਨੂੰ ਠੀਕ ਪਰਿਪੇਖ ਵਿਚ ਵਿਚਾਰਨ ਲਈ ਸਰਵੇਖਣ ਖੋਜ ਸਹਾਈ ਹੁੰਦੀ ਹੈ। ਖੋਜ-ਕਾਰਜ ਵਿਚ ਇੰਨ੍ਹਾ ਮਹੱਤਵ ਰੱਖਣ ਵਾਲੀ ਸਰਵੇਖਣ ਖੋਜ ਦੀਆਂ ਕਈ ਤਕਨੀਕਾਂ ਹਨ, ਜਿਨ੍ਹਾਂ ਦੁਆਰਾ ਤੱਥਾਂ ਦਾ ਇਕੱਤ੍ਰੀਕਰਣ ਕੀਤਾ ਜਾ ਸਕਦਾ ਹੈ। ਇਥੇ ਸਿਰਫ਼ ਇੰਟਰਵਿਊ ਤੇ ਹੀ ਵਿਚਾਰ ਕੀਤਾ ਜਾ ਰਿਹਾ ਹੈ।

---

*ਪੰਜਾਬੀ ਵਿਭਾਗ, ਸਰਕਾਰੀ ਕਾਲਜ, ਹੁਸ਼ਿਆਰਪੁਰ।

## ਇੰਟਰਵਿਊ ਦਾ ਮਹੱਤਵ

ਇੰਟਰਵਿਊ ਸਰਵੇਖਣ ਖੋਜ ਦੀ ਇਕ ਮਹੱਤਵ ਪੂਰਣ ਤਕਨੀਕ ਹੈ। ਕਈ ਸਮਾਜ-ਵਿਗਿਆਨੀ ਇਸ ਮੱਤ ਦੇ ਧਾਰਣੀ ਹਨ ਕਿ ਸਾਡਾ ਸਮਾਜਕ ਪ੍ਰਪੰਚ ਅੰਕੜਾ ਵਿਸ਼ਲੇਸ਼ਣ ਅਨੁਕੂਲ ਨਹੀਂ ਤੇ ਉੱਚ-ਮਿਆਰੀ ਇੰਟਰਵਿਊ ਹੀ ਸੰਬੰਧਤ ਸਮੱਸਿਆ ਦਾ ਅਧਿਐਨ ਕਰਨ ਤੇ ਉਸ ਸੰਬੰਧੀ ਗਿਆਨ ਇਕੱਠਾ ਕਰਨ ਦਾ ਸਭ ਤੋਂ ਚੰਗਾ ਸਾਧਨ ਹੈ। ਇੰਟਰਵਿਊ ਸਾਨੂੰ ਉਨ੍ਹਾਂ ਸਮੱਸਿਆਵਾਂ ਨੂੰ ਜਾਨਣ, ਸਮਝਣ ਤੇ ਉਨ੍ਹਾਂ ਦਾ ਸਮਾਧਾਨ ਲੱਭਣ ਦੇ ਯੋਗ ਬਣਾਉਂਦੀ ਹੈ, ਜਿਹੜੀਆਂ ਸਾਡੇ ਨਿਰੀਖਣ ਵਾਸਤੇ ਖੁਲ੍ਹੀਆਂ ਨਹੀਂ ਹੁੰਦੀਆਂ ਤੇ ਪ੍ਰਤਿਵਾਦੀ (Respondent) ਤੋਂ ਬਗੈਰ ਕੋਈ ਵੀ ਹੋਰ ਉਨ੍ਹਾਂ ਤੋਂ ਜਾਣੂ ਨਹੀਂ ਹੁੰਦਾ। ਕਈ ਸਮਾਜਕ-ਕ੍ਰਿਆਵਾਂ ਅਜਿਹੀਆਂ ਹੁੰਦੀਆਂ ਹਨ ਕਿ ਇੰਟਰਵਿਊ ਹੀ ਉਨ੍ਹਾਂ ਦੇ ਸਮਾਜਕ-ਅਧਿਐਨ ਲਈ ਸਭ ਤੋਂ ਚੰਗਾ ਢੰਗ ਮੁਹੱਈਆ ਕਰਦੀ ਹੈ। ਡਾ. ਪਿਆਰਾ ਸਿੰਘ ਅਨੁਸਾਰ, 'ਖੇਤਰ ਵਿਚੋਂ ਆਧਾਰ-ਸਾਮਗ੍ਰੀ ਇੱਕਤ੍ਰ ਕਰਨ ਦੀ ਪ੍ਰਭਾਵਕਾਰੀ ਵਿਧੀ ਜਾਂ ਸੰਦ ਸੰਵਾਦਤਾ ਜਾਂ ਇੰਟਰਵਿਊ ਹੈ। ਇਸ ਸੰਦ ਦੀ ਵਰਤੋਂ ਉਦੋਂ ਕੀਤੀ ਜਾਂਦੀ ਹੈ ਜਦੋਂ ਖੇਤਰ ਵਿਚ ਜਾਕੇ ਲੋਕਾਂ ਵਿਚ ਰਹਿ ਕੇ, ਨਿਰੀਖਣ ਕਰ ਸਕਣਾ ਸੰਭਵ ਨਾ ਹੋ ਸਕੇ। ਇਹ ਕੁਝ ਹੱਦ ਤੱਕ ਉਹ ਕੰਮ ਸਾਰ ਦਿੰਦਾ ਹੈ ਜੋ ਭਿਆਲੀ-ਯੁਕਤ ਨਿਰੀਖਣ ਸਾਰਦਾ ਹੈ ਪਰੰਤੂ ਕੁਝ ਹੱਦ-ਬੰਦੀਆਂ ਅੰਦਰ।'[1]

ਇੰਟਰਵਿਊ, ਸੂਖਮ ਅਤੇ ਟਟੋਲਣ ਤੇ ਵੀ ਮਾਲੂਮ ਨਾ ਹੋ ਸਕਣ ਵਾਲੇ (Intangible) ਕਈ ਨਿੱਜੀ/ਜਾਤੀ ਮਾਮਲਿਆਂ-ਮਸਲਨ ਮਨੁੱਖੀ ਵਰਤਾਉ, ਪ੍ਰਤਿਕ੍ਰਮ ਤੇ ਭਾਵਨਾਵਾਂ ਦੇ ਅਧਿਐਨ ਦਾ ਇਕੋ ਇਕ ਤਰੀਕਾ ਵੀ ਹੈ। ਅਜਿਹੇ ਸੂਖਮ ਮਸਲੇ ਬੇਸ਼ਕ ਸਾਡੀਆਂ ਕਿਰਿਆਵਾਂ ਨੂੰ ਸੇਧ ਦੇਣ ਵਿਚ ਮਹੱਤਵ ਪੂਰਣ ਰੋਲ ਅਦਾ ਕਰਦੇ ਹਨ, ਫਿਰ ਵੀ ਇਨ੍ਹਾਂ ਨੂੰ ਇੰਟਰਵਿਊ ਤੋਂ ਵਗੈਰ ਸਮਝਿਆ ਨਹੀਂ ਜਾ ਸਕਦਾ। ਇਹ ਕੇਵਲ ਪ੍ਰਤਿਵਾਦੀ ਹੀ ਹੁੰਦਾ ਹੈ ਜਿਹੜਾ ਜਾਣਦਾ ਹੁੰਦਾ ਹੈ ਤੇ ਦੱਸ ਸਕਣ ਦੇ ਸਮਰੱਥ ਹੁੰਦਾ ਹੈ ਕਿ ਕਿਸੇ ਵਿਸ਼ੇਸ਼ ਵਾਰਦਾਤ ਜਾਂ ਹਾਦਸੇ ਦਾ ਉਸ ਉਪਰ ਕੀ ਅਸਰ ਹੋਇਆ ਤੇ ਉਸ ਪਾਸੋਂ ਇਹ ਜਾਣਕਾਰੀ ਇਕੱਠੀ ਕਰ ਸਕਣ ਦਾ ਕੇਵਲ ਇਕੋ-ਇਕ ਸਾਧਨ ਇੰਟਰਵਿਊ ਹੀ ਹੈ।

1. ਪਿਆਰਾ ਸਿੰਘ, 'ਖੋਜ ਦਰਪਣ', ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਜੁਲਾਈ, 1979, ਪੰਨਾ-9.

ਇੰਟਰਵਿਊ ਸਾਨੂੰ ਕਿਸੇ ਘਟਨਾ ਦਾ ਉਸਦੀ ਭਾਵੁਕ ਅਤੇ ਇਤਿਹਾਸਕ ਪਿੱਠਭੂਮੀ ਦੇ ਸੰਦਰਭ ਵਿਚ, ਅਧਿਐਨ ਕਰਨ ਦੇ ਯੋਗ ਬਣਾਉਂਦੀ ਹੈ ਤੇ ਇਸੇ ਪਿੱਠਭੂਮੀ ਨੂੰ ਧਿਆਨ ਗੋਚਰ ਰੱਖਕੇ ਹੀ ਕਿਸੇ ਘਟਨਾ ਦੇ ਅਸਲੀ ਮਹੱਤਵ ਨੂੰ ਪਛਾਣਿਆ ਜਾ ਸਕਦਾ ਹੈ। ਸਾਡੀਆਂ ਭਾਵਨਾਵਾਂ ਹੀ ਸਾਡੀਆਂ ਜ਼ਿਆਦਾ ਕਿਰਿਆਵਾਂ ਨੂੰ ਚਲਾਉਂਦੀਆਂ ਹਨ ਤੇ ਭਾਵਨਾਵਾਂ ਦਾ ਲੇਖਾ-ਜੋਖਾ ਇੰਟਰਵਿਊ ਕਰਕੇ ਹੀ ਲਗਾਇਆ ਜਾ ਸਕਦਾ ਹੈ। ਇੰਜ ਇੰਟਰਵਿਊ ਜਜ਼ਬਾਤੀ, ਭਾਵਨਾਵਾਂ ਤੇ ਗਿਲਾਨੀਆਂ ਨਾਲ ਸੰਬੰਧਤ ਵਿਸ਼ਿਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਸਭ ਤੋਂ ਵਧੇਰੇ ਢੁੱਕਵੀਂ ਤਕਨੀਕ ਹੈ।[1] ਇੰਟਰਵਿਊ ਕਰਤਾ ਨੂੰ, ਇੰਟਰਵਿਊ ਪ੍ਰਤਿਵਾਦੀ ਦੇ ਦ੍ਰਿਸ਼ਟੀਕੋਣ ਦਾ ਜਾਇਜ਼ਾ ਲੈਣ ਯੋਗ ਵੀ ਬਣਾਉਂਦੀ ਹੈ। ਇਹ ਤਾਂ ਅਸੀਂ ਜਾਣਦੇ ਹੀ ਹਾਂ ਕਿ ਕਿਸੇ ਘਟਨਾ ਨੂੰ ਬਿਆਨਣ ਲਈ, ਸਭ ਤੋਂ ਢੁੱਕਵਾਂ ਉਹੀ ਵਿਅਕਤੀ ਹੁੰਦਾ ਹੈ ਜਿਹੜਾ ਖੁਦ ਉਸ ਘਟਨਾ ਨਾਲ ਸੰਬੰਧਤ ਹੋਵੇ। ਹੋਰ ਕੋਈ ਉਸਨੂੰ ਓਨੀ ਡੂੰਘਾਈ ਤੇ ਬਾਰੀਕੀ ਵਿਚ ਜਾਕੇ ਨਹੀਂ ਬਿਆਨ ਸਕਦਾ। ਸੋ, ਅਜਿਹੇ ਵਿਅਕਤੀ ਪਾਸੋਂ ਇਕੱਤ੍ਰ ਕੀਤੀ ਜਾਣਕਾਰੀ ਸਾਮਗ੍ਰੀ ਨਿਸਚੇ ਹੀ ਹਰੇਕ ਤਰੀਕੇ ਤੋਂ ਜ਼ਿਆਦਾ ਨਿੱਗਰ ਤੇ ਮੰਨਣ ਯੋਗ ਸਮਝੀ ਜਾਵੇਗੀ ਤੇ ਇਹ ਸਾਮਗ੍ਰੀ ਅਸੀਂ ਇੰਟਰਵਿਊ ਰਾਹੀਂ ਹੀ ਇਕੱਠੀ ਕਰ ਸਕਦੇ ਹਾਂ, ਸ਼ਰਤ ਫਿਰ ਵੀ ਇਹੀ ਹੈ ਕਿ ਜੇ ਠੀਕ ਤੇ ਸੁਯੋਗ ਨਿਗਰਾਨੀ ਤਹਿਤ ਇੰਟਰਵਿਊ-ਕਰਤਾ ਚੰਗਾ ਮਾਹਿਰ ਹੋਵੇ, ਪ੍ਰਤਿਵਾਦੀ ਨੂੰ ਪ੍ਰਭਾਵਿਤ ਕਰਕੇ ਉਸ ਪਾਸੋਂ ਆਪਣੇ ਸਵਾਲਾਂ ਦੇ ਠੀਕ ਜਵਾਬ ਲੈ ਸਕਣ ਯੋਗ ਹੋਵੇ। ਉਸਦੀ ਆਪਣੇ ਨਾਲ ਜਜ਼ਬਾਤੀ-ਸਾਂਝ ਸਥਾਪਤ ਕਰ ਸਕਦਾ ਹੋਵੇ ਤਾਂ ਹੀ ਪ੍ਰਤਿਵਾਦੀ ਪਾਸੋਂ ਲੋੜੀਂਦੀ ਸਾਮਗ੍ਰੀ ਪ੍ਰਾਪਤ ਕਰਕੇ ਉਸਨੂੰ ਸਾਂਭਣ ਯੋਗ ਬਣਾ ਸਕਦਾ ਹੈ।

ਇੰਟਰਵਿਊ ਰਾਹੀਂ ਖੋਜਾਰਥੀ ਵਾਸਤੇ ਭੂਤਕਾਲੀਨ ਪ੍ਰਪੰਰਾ ਦਾ ਅਧਿਐਨ ਕਰਨਾ ਵੀ ਸੰਭਵ ਹੋ ਜਾਂਦਾ ਹੈ। ਮਿਸਾਲ ਵਜੋਂ ਕਿਸੇ ਵਿਅਕਤੀ ਜਾਂ ਕਿਸੇ ਸ਼੍ਰੇਣੀ-ਸਮੂਹ ਦੇ ਭੂਤ ਦੀ ਕਿਸੇ ਅਹਿਮ ਘਟਨਾ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਹੋਵੇ ਤਾਂ ਉਹ ਜਾਣਕਾਰੀ ਉਸ ਵਾਪਰ ਚੁੱਕੀ ਵਾਰਦਾਤ ਨਾਲ ਸੰਬੰਧਤ ਕਿਸੇ ਵਿਅਕਤੀ ਜਿਸਨੇ ਉਹ ਘਟਨਾ ਆਪਣੀ ਅੱਖੀਂ ਵਾਪਰਦੀ ਵੇਖੀ ਹੋਵੇ ਜਾਂ ਉਸਦੇ ਹੱਡੀਂ ਵਾਪਰੀ ਹੋਵੇ, ਪਾਸੋਂ ਗ੍ਰਹਿਣ ਕੀਤੀ ਜਾਵੇ ਤਾਂ ਉਹ ਵਧੇਰੇ ਭਰੋਸੇ ਯੋਗ ਸਮਝੀ ਜਾਵੇਗੀ।

1. Claire Selltiz, Lawrence S. Wrightsman, Stuart W. Cook, "The interview is the more appropriate technique for revealing information about complex emotionally laden subjects or for probing the sentiments that may underlie an expressed opinion." Research Methods in Social Relations, P. 297.

ਇੰਜ ਖਰੀ ਹੋਈ ਭੂਤ-ਕਾਲੀ ਸਾਮਗ੍ਰੀ ਜਿਹੜੀ ਖੋਜਾਰਥੀ ਕਿਧਰੋਂ ਹੋਰਤੋਂ ਪ੍ਰਾਪਤ ਨਾ ਕਰ ਸਕਦਾ ਹੋਵੇ, ਇੰਟਰਵਿਊ ਰਾਹੀਂ ਪ੍ਰਾਪਤ ਕਰ ਸਕਣ ਯੋਗ ਹੋ ਸਕਦਾ ਹੈ ਤੇ ਤੱਥ ਇਕੱਠੇ ਕਰਕੇ ਕਿਸੇ ਸਿੱਟੇ ਤੇ ਪਹੁੰਚ ਸਕਦਾ ਹੈ। ਸੰਵਾਰਤਾਕਾਰ ਦਾ ਯਤਨ ਠੋਸ, ਮਾਤ੍ਰਾਗਤ ਤੇ ਵਸਤੂ-ਨਿਸ਼ਠ ਆਧਾਰ-ਸਾਮਗ੍ਰੀ ਇੱਕਤ੍ਰ ਕਰਨਾ ਹੋਣਾ ਚਾਹੀਦਾ ਹੈ। ਜੇ ਸੂਚਨਾ ਪਾਤਰ ਤੇ ਸੰਵਾਰਤਾਕਾਰ ਦੋਵੇਂ ਚੇਤੰਨ ਵਿਅਕਤੀ ਹਨ ਤੇ ਨਾਲ ਹੀ ਆਪਣੇ ਆਪਣੇ ਸੰਬੰਧਤ ਵਿਸ਼ੇ-ਖੇਤਰ ਤੇ ਵਿਹਾਰ ਕੁਸ਼ਲ ਵੀ ਮੰਨੀ ਰੱਖਦੇ ਹਨ ਤਾਂ ਉਨ੍ਹਾਂ ਦੇ ਸਾਮੂਹਿਕ ਯਤਨ ਤੋਂ ਇੰਟਰਵਿਊ ਰਾਹੀਂ ਨਿਸਚੇ ਹੀ ਬੜਾ ਮਹੱਤਵਪੂਰਣ ਸਿੱਟਾ ਕੱਢਿਆ ਜਾ ਸਕਦਾ ਹੈ। ਇੰਟਰਵਿਊ-ਜਿਸਦੀ ਸਰਵੇਖਣ ਖੋਜ ਵਿਚ ਇੰਨੀ ਮਹੱਤਤਾ ਹੈ, ਕਈ ਤਕਨੀਕਾਂ ਅਪਣਾ ਕੇ ਕੀਤੀ ਜਾ ਸਕਦੀ ਹੈ।

### ਇੰਟਰਵਿਊ ਦੀਆਂ ਤਕਨੀਕਾਂ

ਇੰਟਰਵਿਊ ਕਰਨਾ ਇਕ ਕਠਨ ਕਾਰਜ ਹੈ ਤੇ ਇਸ ਲਈ ਇਸ ਦੀਆਂ ਵੱਖ ਵੱਖ ਤਕਨੀਕਾਂ ਦਾ ਪੂਰਣ ਗਿਆਨ ਹੋਣਾ ਤੇ ਮੂਲ ਸਿਧਾਂਤਾਂ ਤੋਂ ਵਾਕਿਫ਼ ਹੋਣਾ ਬੜਾ ਜ਼ਰੂਰੀ ਹੈ। ਇੰਟਰਵਿਊ ਦੇ ਮੰਤਵ ਲਈ ਕੁਝ ਠੋਸ ਨਿਯਮ ਤਾਂ ਨਿਰਧਾਰਤ ਨਹੀਂ ਕੀਤੇ ਜਾ ਸਕਦੇ ਪਰੰਤੂ ਇਸ ਕਾਰਜ ਦੀ ਸਿਧੀ ਲਈ ਸੇਧ ਪ੍ਰਾਪਤ ਕਰਨ ਵਾਸਤੇ ਕੁਝ ਅਸੂਲ ਬਣਾਏ ਜਾ ਸਕਦੇ ਹਨ, ਜਿਨ੍ਹਾਂ ਨੂੰ ਲੋੜ ਪੈਣ 'ਤੇ ਸਮੇਂ ਮੁਤਾਬਕ ਧਿਆਨ ਵਿਚ ਰੱਖਕੇ ਇੰਟਰਵਿਊ ਨੂੰ ਕਾਮਯਾਬ ਤੇ ਅਸਰਦਾਰ ਬਣਾਇਆ ਜਾ ਸਕਦਾ ਹੈ।

ਸਭ ਤੋਂ ਮੁੱਢਲੀ ਗੱਲ ਇਹ ਹੈ ਕਿ ਸਾਨੂੰ ਪ੍ਰਤਿਵਾਦੀ ਨਾਲ ਚੰਗਾ ਸੰਪਰਕ ਸਥਾਪਤ ਕਰਨਾ ਚਾਹੀਦਾ ਹੈ। ਨਿਰਾਸ਼ਾ ਤੋਂ ਬਚਣ ਲਈ, ਜੇ ਸੰਭਵ ਹੋ ਸਕੇ ਤਾਂ ਪ੍ਰਤਿਵਾਦੀ ਦੀ ਸੁਵਿਧਾ ਮੁਤਾਬਕ ਪਹਿਲਾਂ ਉਸ ਨਾਲ ਸਮਾਂ ਨਿਸਚਿਤ ਕਰ ਲੈਣਾ ਚਾਹੀਦਾ ਹੈ ਤੇ ਇਹ ਯਕੀਨ ਵੀ ਕਰ ਲੈਣਾ ਚਾਹੀਦਾ ਹੈ ਕਿ ਕੀ ਉਹ ਇੰਟਰਵਿਊ ਦੇਣ ਵਾਸਤੇ ਰਜ਼ਾਮੰਦ ਹੋਵੇਗਾ ? ਪਹਿਲੀ ਮਿਲਣੀ ਤੇ ਇੰਟਰਵਿਊ-ਕਰਤਾ ਨੂੰ ਪ੍ਰਤਿਵਾਦੀ ਨਾਲ ਬੜੀ ਚੰਗੀ ਤਰ੍ਹਾਂ ਪੇਸ਼ ਆਉਣਾ ਚਾਹੀਦਾ ਹੈ, ਉਸਨੂੰ ਬੜੇ ਨਿੱਘ ਨਾਲ ਮਿਲਣਾ ਚਾਹੀਦਾ ਹੈ। ਫਿਰ ਸ੍ਵੈ-ਪ੍ਰੀਚਯ ਕਰਵਾਉਣਾ ਚਾਹੀਦਾ ਹੈ। ਉਸਨੂੰ ਆਪਣਾ ਸ਼ਨਾਖਤੀ ਜਾਂ ਅਧਿਕਾਰ ਕਰਤਾ-ਪੱਤਰ (ਜੇ ਕੋਈ ਹੋਵੇ ਤਾਂ) ਜ਼ਰੂਰ ਵਿਖਾਉਣਾ ਚਾਹੀਦਾ ਹੈ ਤਾਂ ਜੋ ਉਹ ਵਗੈਰ ਕਿਸੇ ਸੰਕੀਰਣਤਾ ਤੋਂ ਖੋਜਾਰਥੀ ਨਾਲ ਖੁਲ੍ਹੀਆਂ ਗੱਲਾਂ ਕਰ ਸਕੇ ਤੇ ਉਸਦੀਆਂ ਪੁੱਛਾਂ ਦੇ ਨਿਰਸੰਕੋਚ ਉੱਤਰ ਦੇਣ ਲਈ ਆਪਣੇ ਆਪ ਨੂੰ ਤਿਆਰ ਕਰ ਸਕੇ।

ਜ਼ਿਆਦਾ ਚੰਗਾ ਹੋਵੇ ਜੇ ਇੰਟਰਵਿਊ-ਕਰਤਾ ਆਪਣੀ ਜਾਣ-ਪਛਾਣ ਪਹਿਲਾਂ ਤੋਂ ਲਿਖੇ ਹੋਏ ਪਛਾਣ-ਪੱਤਰ ਰਾਹੀਂ ਕਰਵਾਏ। ਇੰਜ, ਜਿੰਨਾ ਚਿਰ ਪ੍ਰਤਿਵਾਦੀ ਇੰਟਰਵਿਊ-ਕਰਤਾ ਬਾਰੇ ਜਾਣ-ਪਛਾਣ ਪੜ੍ਹ ਰਿਹਾ ਹੋਵੇਗਾ, ਇੰਟਰਵਿਊ-ਕਰਤਾ ਉਸ ਵੱਲੋਂ ਪੁੱਛੇ ਜਾ ਸਕਣ ਵਾਲੇ ਕਿਸੇ ਵੀ ਸਵਾਲ ਦਾ ਜੁਆਬ ਦੇਣ ਲਈ ਤਿਆਰ ਹੋਣਾ ਚਾਹੀਦਾ ਹੈ। ਜੇ ਇੰਨੇ ਨਾਲ ਪ੍ਰਤਿਵਾਦੀ ਪ੍ਰਭਾਵਿਤ ਹੋ ਜਾਂਦਾ ਹੈ ਤਾਂ ਖੋਜਾਰਥੀ ਨੂੰ ਦੱਸਣਾ ਚਾਹੀਦਾ ਹੈ ਕਿ ਉਹ ਕਿਸ ਵਿਸ਼ੇ ਬਾਰੇ ਉਸ ਪਾਸੋਂ ਕਿਹੜੇ ਕਿਹੜੇ ਪ੍ਰਸ਼ਨ ਪੁੱਛਣਾ ਚਾਹੁੰਦਾ ਹੈ। ਸੂਚਨਾ-ਪਾਤਰ ਅਕਸਰ ਇਹ ਸਵਾਲ ਕਰੇਗਾ ਕਿ ਇੰਟਰਵਿਊ-ਕਰਤਾ ਨੇ ਜਾਣਕਾਰੀ ਹਾਸਲ ਕਰਨ ਵਾਸਤੇ ਕੇਵਲ ਉਸਨੂੰ ਹੀ ਕਿਉਂ ਚੁਣਿਆ ਹੈ? ਹੋਰ ਕਿਸੇ ਨੂੰ ਕਿਉਂ ਨਹੀਂ? ਤੇ ਇਹ ਵੀ ਕਿ ਕੀ ਇਸ ਸੰਬੰਧੀ ਉਸਦੀ ਸ਼੍ਰੇਣੀ ਦੇ ਕਿਸੇ ਹੋਰ ਵਿਅਕਤੀ ਪਾਸੋਂ ਵੀ ਪੁੱਛਿਆ ਜਾਣਾ ਹੈ ਜਾਂ ਨਹੀਂ? ਅਜਿਹਾ ਮੌਕਾ ਪੈਦਾ ਹੋਣ ਤੇ ਸੰਵਾਦਕਾਰ ਨੂੰ ਚਾਹੀਦਾ ਹੈ ਕਿ ਉਹ ਬੜੇ ਧੀਰਜ ਤੇ ਹਲੀਮੀ ਨਾਲ ਪ੍ਰਤਿਵਾਦੀ ਦੀ ਤਸੱਲੀ ਕਰਵਾਏ ਤੇ ਉਸਨੂੰ ਦੱਸੇ ਕਿ ਉਸ ਪਾਸੋਂ ਜਾਣੀਆਂ ਜਾਣ ਵਾਲੀਆਂ ਗੱਲਾਂ ਬਹੁਤ ਮਹੱਤਵ ਪੂਰਣ ਹੋਣਗੀਆਂ ਤੇ ਉਸਦੇ ਖੋਜ-ਕਾਰਜ ਵਿਚ ਕੰਮ ਆਉਣਗੀਆਂ। ਹੋ ਸਕਦਾ ਹੈ ਪ੍ਰਤਿਵਾਦੀ ਅਜੇ ਵੀ ਟਾਲ-ਮਟੋਲ ਦੀ ਨੀਤੀ ਵਰਤੇ। ਉਹ ਆਪਣੇ ਰੁਝੇਵਿਆਂ ਦਾ ਬਹਾਨਾ ਲਗਾ ਕੇ ਟਾਲ ਸਕਦਾ ਹੈ ਤੇ ਫਿਰ ਕਦੇ ਆਉਣ ਲਈ ਰਸਮੀ ਤੌਰ ਤੇ ਕਹਿ ਸਕਦਾ ਹੈ। ਅਜਿਹੀ ਸਥਿਤੀ ਵਿਚ ਅਨੁਸੰਧਾਨ-ਕਰਤਾ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਕੀ ਪ੍ਰਤਿਵਾਦੀ ਵਾਕਿਆ ਹੀ ਰੁੱਝਿਆ ਹੋਇਆ ਹੈ ਜਾਂ ਉਂਜ ਹੀ ਅਜੇ ਹੋਰ ਸੋਚਣ ਲਈ ਸਮਾਂ ਚਾਹੁੰਦਾ ਹੈ। ਅਜਿਹੇ ਸਮੇਂ, ਉਸਦੇ ਮਨ ਵਿਚ ਜੋ ਅਜੇ ਵੀ ਕੋਈ ਸ਼ੰਕਾ ਰਹਿ ਗਿਆ ਹੋਵੇ ਤਾਂ ਉਸਦੀ ਨਵਿਰਤੀ ਕਰਨੀ ਚਾਹੀਦੀ ਹੈ। ਜਿਵੇਂ-ਕਿਵੇਂ ਵੀ, ਕੁਝ ਸਵਾਲ ਜੁਆਬ ਹੋ ਜਾਂਦੇ ਹਨ ਤਾਂ ਠੀਕ, ਜੇ ਨਹੀਂ ਤਾਂ ਪ੍ਰਤਿਵਾਦੀ ਨਾਲ ਕੋਈ ਹੋਰ ਦਿਨ ਤੇ ਸਮਾਂ ਨੀਯਤ ਕਰ ਲੈਣਾ ਚਾਹੀਦਾ ਹੈ ਤੇ ਉਸ ਤੇ ਪਾਬੰਦ ਰਹਿਣਾ ਅਨੁਸੰਧਾਨ-ਕਰਤਾ ਦਾ ਫਰਜ਼ ਬਣਦਾ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇੰਟਰਵਿਊ ਆਰੰਭੀ ਕਿਵੇਂ ਜਾਵੇ? ਜਦੋਂ ਮੁੱਢਲੀਆਂ ਗੱਲਾਂ ਮੁਕੰਮਲ ਹੋ ਚੁੱਕੀਆਂ ਹੋਣ ਪ੍ਰਤਿਵਾਦੀ ਇੰਟਰਵਿਊ ਦੇਣ ਲਈ ਰਜ਼ਾਮੰਦ ਹੋ ਗਿਆ ਹੋਵੇ ਤਾਂ ਅਸਲੀ ਮੂਲ ਇੰਟਰਵਿਊ ਆਰੰਭ ਹੁੰਦੀ ਹੈ। ਇੰਟਰਵਿਊ ਦਾ ਆਰੰਭ ਬਹੁਤ ਮਹੱਤਵ ਰੱਖਦਾ ਹੈ ਤੇ ਸਾਰੀ ਬਾਤ-ਚੀਤ ਦੌਰਾਨ ਇਸਦਾ ਅਸਰ ਰਹਿੰਦਾ ਹੈ। ਜੇ ਪ੍ਰਤਿਵਾਦੀ ਆਰੰਭ ਵਿਚ ਹੀ ਤਰਫ਼ਦਾਰੀ ਕਰਨ ਲੱਗ ਜਾਵੇ ਤਾਂ ਹੋ ਸਕਦਾ ਹੈ ਕਿ ਉਹ ਪੁੱਛੇ ਗਏ ਸਵਾਲਾਂ ਦੇ ਨਿਰੱਖ ਤੇ ਖੁੱਲ੍ਹਮ-ਖੁੱਲ੍ਹੇ ਜੁਆਬ ਨਾ ਦੇਵੇ, ਜਿਹੜੇ ਕਿ ਇੰਟਰਵਿਊ ਦੌਰਾਨ ਮਿਲਣੇ ਨਿਹਾਇਤ ਜ਼ਰੂਰੀ ਹੁੰਦੇ ਹਨ।

ਅਨੁਸੰਧਾਨ-ਕਰਤਾ ਨੂੰ ਆਪਣੀ ਗੱਲ ਤੇ ਸਵਾਲ ਬਹੁਤ ਸੰਖੇਪ ਰਖਣੇ ਚਾਹੀਦੇ ਹਨ ਤੇ ਸੰਖੇਪਤ ਸਵਾਲਾਂ ਬਾਰੇ ਆਪਣੇ ਵਿਚਾਰ ਰਾਖਵੇਂ ਰੱਖਕੇ ਪ੍ਰਤਿਵਾਦੀ ਦੇ ਜਵਾਬ ਉਡੀਕਣੇ ਚਾਹੀਦੇ ਹਨ। ਹੋ ਸਕਦਾ ਹੈ ਕਿ ਆਪਣੀ ਨਿੱਜੀ ਜ਼ਿੰਦਗੀ ਨਾਲ ਸੰਬੰਧਤ ਕਈ ਸਵਾਲਾਂ ਦਾ ਸਪਸ਼ਟ ਜਵਾਬ ਦੇਣ ਤੋਂ ਪ੍ਰਤਿਵਾਦੀ ਸੰਕੋਚ ਕਰੇ। ਅਜਿਹੀ ਸਥਿਤੀ ਵਿਚ ਉਸਨੂੰ ਵਿਸ਼ਵਾਸ਼ ਦੁਆ ਦੇਣਾ ਚਾਹੀਦਾ ਹੈ ਕਿ ਉਸ ਦੁਆਰਾ ਦੱਸੀਆਂ ਸਾਰੀਆਂ ਗੱਲਾਂ ਗੁਪਤ ਰੱਖੀਆਂ ਜਾਣਗੀਆਂ ਤੇ ਉਨ੍ਹਾਂ ਨੂੰ ਲਿਖਤੀ ਰੂਪ ਵਿਚ ਲਿਆਉਣ ਲੱਗਿਆਂ ਉਸਦਾ ਨਾਂ ਨਹੀਂ ਵਰਤਿਆ ਜਾਵੇਗਾ। ਇਸ ਨਾਲ ਉਸ ਉਪਰ ਚੰਗਾ ਪ੍ਰਭਾਵ ਪਵੇਗਾ ਤੇ ਉਹ ਸਗੋਂ ਆਪਣੇ ਜੀਵਨ-ਤਜਰਬੇ ਨਿਝੱਕ ਬਿਆਨਣ ਲਈ ਉਤਸ਼ਾਹਿਤ ਹੋਵੇਗਾ। ਇੰਟਰਵਿਊ ਆਰੰਭਣ ਬਾਰੇ ਡਾ. ਐਸ. ਆਰ. ਬਾਜਪਾਈ ਦਾ ਵਿਚਾਰ ਹੈ;

ਸੰਵਾਰਤਾ ਦਾ ਆਰੰਭ ਸਮੱਸਿਆ ਸੰਬੰਧੀ ਸਾਧਾਰਣ ਬਹਿਸ ਤੋਂ ਕੀਤਾ ਜਾ ਸਕਦਾ ਹੈ। ਇਹ ਸ਼ੁਰੂਆਤ ਹਮੇਸ਼ਾ ਆਮ ਕਿਸਮ ਦੀ ਹੋਣੀ ਚਾਹੀਦੀ ਹੈ। ਵਿਵਾਦ-ਗ੍ਰਸਿਤ ਸਮੱਸਿਆਵਾਂ ਬਾਰੇ ਕਿਸੇ ਦੇ ਨਿੱਜੀ ਵਿਚਾਰ ਜਾਨਣ ਤੋਂ ਬੜੇ ਧਿਆਨ ਨਾਲ ਸੰਕੋਚ ਕਰਨਾ ਚਾਹੀਦਾ ਹੈ।[1]

ਪ੍ਰਤਿਵਾਦੀ ਨਾਲ ਸਾਰੀ ਗੱਲ ਬਾਤ ਦੋਸਤਾਨਾ ਮਾਹੌਲ ਵਿਚ ਕਰਨੀ ਚਾਹੀਦੀ ਹੈ ਤੇ ਬੜੀ ਸੂਝ-ਬੂਝ ਨਾਲ ਸਵਾਲ ਪੁੱਛਣੇ ਚਾਹੀਦੇ ਹਨ। ਪ੍ਰਸ਼ਨ ਕਰਦਿਆਂ ਹੋਇਆਂ ਸਦ-ਭਾਵਨਾ ਤੇ ਤਾਲ ਮੇਲ ਦੀ ਭਾਵਨਾ ਬਣਾਈ ਰੱਖਣੀ ਚਾਹੀਦੀ ਹੈ, ਪ੍ਰਤਿਵਾਦੀ ਦਾ ਵਿਸ਼ਵਾਸ ਜਿੱਤਣ ਲਈ ਪ੍ਰਯਤਨਸ਼ੀਲ ਰਹਿਣਾ ਚਾਹੀਦਾ ਹੈ। ਇਹ ਕੁਝ ਖੋਜਾਰਥੀ ਦੇ ਵਿਅਕਤਿਤਵ, ਯੋਗਤਾ ਸਮਰਥਾ ਅਤੇ ਗੱਲ ਕਰਨ ਦੇ ਤਰੀਕੇ ਉਪਰ ਨਿਰਭਰ ਕਰਦਾ ਹੈ। ਜਿਸ ਵਾਤਾਵਰਣ ਵਿਚ ਇੰਟਰਵਿਊ-ਕਰਤਾ ਸਰਵੇਖਣ ਕਾਰਜ ਲਈ ਗਿਆ ਹੈ, ਉਥੇ ਉਸਨੂੰ ਆਪਣੇ ਆਪਨੂੰ ਮਾਹੌਲ ਅਨੁਸਾਰ ਢਾਲਣਾ ਚਾਹੀਦਾ ਹੈ। ਅਣਸੁਖਾਵੇਂ ਹਾਲਾਤ ਵਿਚ ਗੁੱਸਾ ਮਹਿਸੂਸ ਨਹੀਂ ਕਰਨਾ ਚਾਹੀਦਾ, ਤਾਂ ਹੀ ਉਹ ਸੁਖਾਵਾਂ ਮਾਹੌਲ ਸਿਰਜ ਸਕਣ ਯੋਗ ਹੋਵੇਗਾ। ਕੁਝ ਵਿਦਵਾਨਾਂ ਅਨੁਸਾਰ:

3. S.R. Bajpai; "The beginning of the interview may be made from the general discussion of the problem....The beginning should always be of a general nature. Personal enquires for controversial problems must be carefully avoided." Methods of Social survey and Research, P. 220.

> ਸੰਵਾਰਤਾਕਾਰ ਅਤੇ ਸੂਚਨਾ-ਕਰਤਾ ਦਰਮਿਆਨ ਤਾਲ-ਮੇਲ ਵਾਲਾ ਮਾਹੌਲ ਤਾਂ ਬਣਦਾ ਹੈ ਜਦੋਂ ਸੂਚਨਾ-ਕਰਤਾ ਸੰਵਾਰਤਾਕਾਰ ਦੇ ਖੋਜ-ਨਿਸ਼ਾਨੇ ਨੂੰ ਪ੍ਰਵਾਨ ਕਰ ਲੈਂਦਾ ਹੈ ਤੇ ਉਸਨੂੰ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਵਾਉਣ ਹਿਤ ਸੰਭਵ ਸਹਾਇਤਾ ਦੇਣ ਲਈ ਤਿਆਰ ਰਹਿੰਦਾ ਹੈ।[1]

ਸੋ, ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਤਾਲ-ਮੇਲ ਬਣਾਈ ਰੱਖਣਾ ਕਿੰਨਾ ਜ਼ਰੂਰੀ ਹੈ ਤੇ ਖੋਜਾਰਥੀ ਲਈ ਕਿੰਨਾ ਸਹਾਇਕ ਸਾਬਤ ਹੁੰਦਾ ਹੈ। ਚੇਤੰਨ ਸੰਵਾਰਤਾਕਾਰ ਅਜਿਹਾ ਤਾਲ-ਮੇਲ ਸਹਿਜੇ ਹੀ ਸਥਾਪਤ ਕਰ ਲੈਂਦਾ ਹੈ ਤੇ ਉਸਦੇ ਕਾਰਜ ਦੀਆਂ ਪੇਚੀਦਾ ਗੁੰਝਲਾਂ ਸੁਲਝ ਜਾਂਦੀਆਂ ਹਨ। ਡਾ. ਪਿਆਰ ਸਿੰਘ ਦੇ ਸ਼ਬਦਾਂ ਵਿਚ:

> ਸੰਵਾਰਤਾ ਦੀ ਸਫਲਤਾ ਸੰਵਾਰਤਾਕਾਰ ਦੇ ਤਜਰਬੇ ਅਤੇ ਸਿਆਣਪ ਉਤੇ ਨਿਰਭਰ ਹੁੰਦੀ ਹੈ। ਜੇ ਉਹ ਸੰਵਾਰਤਾ ਦੇ ਪਾਤਰ ਨਾਲ ਅਪਣੱਤ ਪਾਉਣ ਵਿਚ ਸਫਲ ਨਹੀਂ ਹੁੰਦਾ, ਤਾਂ ਉਸਨੂੰ ਲੋੜੀਂਦੀ ਸੂਚਨਾ ਨਹੀਂ ਮਿਲੇਗੀ। ਜੇ ਮਿਲੀ ਵੀ ਤਾਂ ਅਧੂਰੀ ਜਾਂ ਨਾ-ਮੁਕੰਮਲ ਹੋਵੇਗੀ।[2]

ਕਈ ਵਾਰੀ ਇੰਟਰਵਿਊ ਦੌਰਾਨ ਪ੍ਰਤਿਵਾਦੀ ਪੁੱਛਾਂ ਦੇ ਜੁਆਬ ਦਿੰਦਿਆਂ ਹੋਇਆਂ ਇੰਨਾ ਭਾਵਕ ਹੋ ਜਾਂਦਾ ਹੈ ਕਿ ਉਹ ਪੁੱਛੇ ਗਏ ਮੂਲ ਸਵਾਲ ਦੇ ਜਵਾਬ ਤੋਂ ਬਹੁਤ ਲਾਂਭੇ ਚਲਾ ਜਾਂਦਾ ਹੈ। ਗੱਲ ਮੁਕਾ ਕੇ ਚੁੱਪ ਹੋ ਜਾਂਦਾ ਹੈ ਤੇ ਕੀਤੇ ਹੋਏ ਸਵਾਲ ਦਾ ਜਵਾਬ ਇੰਟਰਵਿਊ-ਕਰਤਾ ਦੇ ਪੱਲੇ ਨਹੀਂ ਪੈਂਦਾ। ਅਜਿਹੇ ਮੌਕੇ 'ਤੇ ਕੁਝ ਸਮੇਂ ਲਈ ਰੁਕਣਾ ਚਾਹੀਦਾ ਹੈ, ਇਸ ਆਸ ਵਿਚ ਕਿ ਸ਼ਾਇਦ ਲੋੜੀਂਦਾ ਉਤਰ ਮਿਲ ਜਾਵੇ। ਜੇ ਪ੍ਰਤਿਵਾਦੀ ਫਿਰ ਵੀ ਚੁੱਪ ਕੀਤਾ ਰਹੇ ਤਾਂ ਉਸਨੂੰ ਪਹਿਲਾ ਪੁੱਛੇ ਗਏ ਸਵਾਲ ਅਤੇ ਉਸਦੇ ਜਵਾਬ ਵਿਚ ਜਿਥੋਂ ਤੱਕ ਕੰਮ ਦੀ ਗੱਲ ਹੋਈ ਸੀ, ਯਾਦ ਕਰਵਾਉਣੀ ਚਾਹੀਦੀ ਹੈ।

---

1. Goode and Hatt, "A state of rapport exists between the interviewer and the respondent when the latter has accepted the research goals of the interviewer and actively seeks to help him in obtaining the necessary information." Methods in Social Research.
2. ਪਿਆਰ ਸਿੰਘ, 'ਖੋਜ ਦਰਪਣ', ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਜੁਲਾਈ, 1979, ਪੰਨਾ 10.

ਪ੍ਰਤਿਵਾਦੀ ਪਾਸੋਂ ਸਵਾਲ ਇਸ ਤਰ੍ਹਾਂ ਪੁੱਛਣੇ ਚਾਹੀਦੇ ਹਨ ਕਿ ਉਸਨੂੰ ਉਹ ਸੁਭਾਵਕ ਲੱਗਣ। ਜੇ ਉਹ ਇਕ ਵਾਰੀ ਸਵਾਲ ਨਾ ਸਮਝ ਸਕੇ ਤਾਂ ਫਿਰ ਦੁਹਰਾਅ ਕੇ ਸਵਾਲ ਸਪਸ਼ਟ ਕਰ ਦੇਣਾ ਚਾਹੀਦਾ ਹੈ। ਜੇ ਉਹ ਜਾਣ-ਬੁੱਝ ਕੇ ਜਾਂ ਅਣਜਾਣੇ ਵਿਚ ਅਟੱਕਵੇਂ ਜਵਾਬ ਦੇਣੇ ਸ਼ੁਰੂ ਕਰ ਦੇਵੇ ਤਾਂ ਵੀ ਖੋਜਾਰਥੀ ਨੂੰ ਧੀਰਜ ਦਾ ਪੱਲਾ ਨਹੀਂ ਛੱਡਣਾ ਚਾਹੀਦਾ। ਡਾ. ਬਾਜਪਾਈ ਦਾ ਵਿਚਾਰ ਹੈ ਕਿ ਜੇ ਸੰਵਾਰਤਾਕਾਰ ਸੂਚਨਾ-ਕਰਤਾ ਪਾਸੋਂ ਲੋੜੀਂਦੀ ਢੁੱਕਵੀਂ ਸਾਮੱਗਰੀ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਉਸਨੂੰ ਉਸਦੀ ਜ਼ਿਆਦਾ ਤੋਂ ਜ਼ਿਆਦਾ ਅਢੁੱਕਵੀਂ ਗੱਲਬਾਤ ਸੁਣਨ ਲਈ ਧੀਰਜ ਵੀ ਰੱਖਣਾ ਚਾਹੀਦਾ ਹੈ। ਉਸਨੂੰ ਆਪਣੀ ਪਸੰਦ ਅਤੇ ਰੁਚੀ ਦੀ ਬਜਾਇ ਪ੍ਰਤਿਵਾਦੀ ਦੀ ਪਸੰਦ ਅਤੇ ਰੁਚੀ ਦਾ ਖ਼ਿਆਲ ਰੱਖਣਾ ਚਾਹੀਦਾ ਹੈ। ਇਕ ਗੱਲ ਇਹ ਕਿ ਕੋਈ ਵੀ ਜ਼ਰੂਰੀ ਨੁਕਤਾ ਬਹਿਸ ਤੋਂ ਬਾਹਰ ਨਹੀਂ ਰਹਿ ਜਾਣਾ ਚਾਹੀਦਾ।[1] ਉਸਦੀ ਗੱਲ ਠਰ੍ਹੰਮੇ ਨਾਲ ਸੁਣਨੀ ਚਾਹੀਦੀ ਹੈ ਤੇ ਫਿਰ ਉਸਨੂੰ ਵਿਸ਼ੇ ਵੱਲ ਲੈ ਆਉਣਾ ਚਾਹੀਦਾ ਹੈ। ਕਈ ਵਾਰੀ ਇੰਜ ਵੀ ਹੋ ਸਕਦਾ ਹੈ ਕਿ ਪ੍ਰਤਿਵਾਦੀ ਕਿਸੇ ਸਵਾਲ (ਜਿਸਦਾ ਉਸਦੀ ਨਿੱਜੀ ਜ਼ਿੰਦਗੀ ਨਾਲ ਗਹਿਰਾ ਸੰਬੰਧ ਹੋਵੇ) ਦਾ ਜਵਾਬ ਦੇਣ ਤੋਂ ਨਾਂਹ ਕਰ ਦੇਵੇ ਪਰ ਉਸਦਾ ਜਵਾਬ ਸਾਡੇ ਲਈ ਅਤਿ ਲੋੜੀਂਦਾ ਹੋਵੇ, ਅਜਿਹੇ ਮੌਕੇ ਉਸਨੂੰ ਮਜਬੂਰ ਨਹੀਂ ਕਰਨਾ ਚਾਹੀਦਾ, ਸਗੋਂ ਤਰਕਸ਼ੀਲਤਾ ਨਾਲ ਉਸਨੂੰ ਪ੍ਰਭਾਵਤ ਕਰਨਾ ਚਾਹੀਦਾ ਹੈ—"ਇਸ ਸਵਾਲ ਦੇ ਜਵਾਬ ਵਿਚ ਗੁਪਤ ਰੱਖਣ ਵਾਲੀ ਜਾਂ ਛੁਪਾਉਣ ਵਾਲੀ ਤਾਂ ਕੋਈ ਗੱਲ ਨਹੀਂ, ਫਿਰ ਵੀ ਜੇ ਤੁਸੀਂ ਇਸਦਾ ਜਵਾਬ ਦੇਣਾ ਮੁਨਾਸਬ ਨਹੀਂ ਸਮਝਦੇ ਤਾਂ ਕੋਈ ਗੱਲ ਨਹੀਂ, ਆਪਾਂ ਅਸਲੀ ਗੱਲ ਜਾਰੀ ਰੱਖਦੇ ਹਾਂ।" ਇੰਜ ਕਹਿਣ 'ਤੇ ਹੋ ਸਕਦਾ ਹੈ ਉਹ ਆਪਣੇ ਆਪ ਪਹਿਲਾਂ ਛੁਪਾ ਰੱਖਿਆ ਜਵਾਬ ਇੰਟਰਵਿਊ-ਕਰਤਾ ਸਾਮ੍ਹਣੇ ਖੋਲ੍ਹ ਦੇਵੇ ਤੇ ਖੋਜਾਰਥੀ ਨੂੰ ਆਪਣੀ ਸਮੱਸਿਆ ਦੇ ਕਿਸੇ ਪਹਿਲੂ ਦਾ ਹੱਲ ਲੱਭ ਪਵੇ।

ਇੰਟਰਵਿਊ ਦੌਰਾਨ ਪ੍ਰਤਿਵਾਦੀ ਦੀ ਸਮੇਂ ਸਮੇਂ ਹੌਸਲਾ-ਅਫ਼ਜ਼ਾਈ ਵੀ ਕਰਦੇ ਰਹਿਣਾ ਚਾਹੀਦਾ ਹੈ ਤਾਂ ਜੋ ਉਹ ਆਪਣੇ ਦਿਲ ਦੀ ਗੱਲ (ਜਿਹੜੀ ਪੁੱਛੇ ਗਏ ਪ੍ਰਸ਼ਨ ਦੇ ਉੱਤਰ ਵਿਚ ਉਹ ਕਹਿਣੀ ਚਾਹੇ) ਨਿਸੰਗ ਦੱਸ ਸਕੇ। ਮਿਸਾਲ ਵਜੋਂ ਕਦੇ ਕਦੇ ਜਦੋਂ ਉਹ ਗੱਲ ਕਹਿੰਦਿਆਂ ਹੋਇਆਂ ਰੁਕੇ ਤਾਂ ਉਸਨੂੰ ਕਹਿੰਦੇ ਰਹਿਣਾ ਚਾਹੀਦਾ ਹੈ—"ਜੋ ਕੁਝ ਤੁਸਾਂ ਦੱਸਿਆ ਹੈ ਵਾਕਈ ਵਿਸ਼ੇ ਉਪਰ ਬਹੁਤ ਰੌਸ਼ਨੀ ਪਾਉਣ ਵਾਲਾ ਹੈ, ਮੈਂ ਪਹਿਲਾਂ ਕਦੇ ਵੀ ਕਿਸੇ ਨਾਲ ਅਜਿਹੀ ਸਾਰਥਕ ਬਹਿਸ ਨਹੀਂ ਕੀਤੀ, ਤੁਸੀਂ ਸਮੱਸਿਆ ਨੂੰ ਠੀਕ ਹੀ ਬੜੀ ਬਾਰੀਕੀ ਵਿਚ ਜਾ ਕੇ ਸਮਝਾਇਆ

1. S.R. Bajpai, Methods of Social Survey and Research, P.223.

ਤੇ ਸੁਲਝਾਇਆ ਹੈ," ਆਦਿ । ਇਸ ਤਰ੍ਹਾਂ ਦੀ ਟਿਪਣੀ ਕਰਦਿਆਂ ਹੋਇਆਂ ਇਸ ਗੱਲ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ ਕਿ ਇਹ ਉਪਰੀ ਤੇ ਬਨਾਵਟੀ ਪ੍ਰਤੀਤ ਨਾ ਹੋਵੇ, ਖੁਸ਼ਾਮਦ ਕੀਤੀ ਜਾ ਰਹੀ ਨਾ ਲੱਗੇ, ਸਗੋਂ ਤਹਿ-ਦਿਲੋਂ ਕੀਤੀ ਗਈ ਤਾਰੀਫ਼ ਜਾਪੇ। ਇਸ ਤਰ੍ਹਾਂ ਅਨੁਸੰਧਾਨ-ਕਰਤਾ ਪ੍ਰਤਿਵਾਦੀ ਨੂੰ ਪ੍ਰਸ਼ਨੋਤਰੀ ਵਿਚ ਸਰਗਰਮ ਭਾਈਵਾਲ ਬਣਾ ਲਏਗਾ ।

ਇੰਟਰਵਿਊ-ਕਰਤਾ ਪ੍ਰਤਿਵਾਦੀ ਵਲੋਂ ਦੱਸੀਆਂ ਜਾਣ ਵਾਲੀਆਂ ਸਾਰੀਆ ਗੱਲਾ ਨਾਲ ਨਾਲ ਨੋਟ ਨਹੀਂ ਕਰ ਸਕਦਾ । ਉਸਨੂੰ ਚਾਹੀਦਾ ਹੈ ਕਿ ਉਹ ਕੁਝ ਜ਼ਰੂਰੀ ਨੁਕਤੇ ਨੋਟ ਕਰਦਾ ਚਲਾ ਜਾਵੇ। ਹੋਰ ਵੀ ਚੰਗਾ ਹੋਵੇ ਜੇ ਉਹ ਸਾਰੀ ਗੱਲ-ਬਾਤ ਨੂੰ ਟੇਪ ਕਰ ਲਵੇ । ਟੇਪ ਕੀਤੀਆਂ ਹੋਈਆਂ ਲੰਬੀਆਂ ਚੌੜੀਆਂ ਗੱਲਾ ਦੀ ਬਾਦ ਵਿਚ ਪੁਣ-ਛਾਣ ਕੀਤੀ ਜਾ ਸਕਦੀ ਹੈ । ਨੋਟਸ ਲੈਣ ਲਈ ਸ਼ਾਰਟ ਹੈਂਡ ਜਾ ਸੰਖੇਪ ਅੱਖਰਾਂ ਆਦਿ ਦਾ ਪ੍ਰਯੋਗ ਵੀ ਕੀਤਾ ਜਾ ਸਕਦਾ ਹੈ ।

ਇੰਟਰਵਿਊ ਸਮੇਟੀ ਕਿਵੇਂ ਜਾਵੇ ? ਇਸਦਾ ਸੂਤਰੀਕਰਣ ਕਿਵੇਂ ਕੀਤਾ ਜਾਵੇ ? ਇਹ ਬਹੁਤ ਅਹਿਮ ਪ੍ਰਸ਼ਨ ਹਨ । ਇੰਟਰਵਿਊ ਦਾ ਅਚਾਨਕ ਜਾਂ ਝਟਪਟਾ ਅੰਤ ਨਹੀਂ ਕਰ ਦੇਣਾ ਚਾਹੀਦਾ। ਆਖ਼ੀਰ ਵਿਚ ਐਨ ਮੁਮਕਿਨ ਹੈ ਕਿ ਪ੍ਰਤਿਵਾਦੀ ਪਾਸ ਵਿਚਾਰਾਂ ਦੀ ਕਮੀ ਹੋ ਜਾਵੇ, ਸੋ ਉਹ ਗੱਲਾਂ ਦੱਸਦਿਆਂ ਹੋਇਆ ਕਿੰਨਾ ਕਿੰਨਾ ਚਿਰ ਰੁਕ ਵੀ ਸਕਦਾ ਹੈ। ਫਿਰ ਉਹ ਇਹ ਵੀ ਮਹਿਸੂਸ ਕਰ ਸਕਦਾ ਹੈ ਕਿ ਉਸਨੇ ਆਪਣੀ ਜ਼ਿੰਦਗੀ ਦੇ ਕਈ ਭੇਦ ਇਕ ਅਜਨਬੀ ਨੂੰ ਦੱਸ ਦਿੱਤੇ ਹਨ । ਇੰਟਰਵਿਊ ਖਤਮ ਹੋਣ 'ਤੇ ਪਹੁੰਚਣ ਸਮੇਂ ਪ੍ਰਤਿਵਾਦੀ ਦੀ ਅਜਿਹੀ ਸੋਚਣੀ, ਜਿਥੋਂ ਤੱਕ ਸੰਭਵ ਹੋ ਸਕੇ, ਦੂਰ ਕਰਨੀ ਚਾਹੀਦੀ ਹੈ । ਖਿਆਲ ਰੱਖਣਾ ਚਾਹੀਦਾ ਹੈ ਕਿ ਸ਼ੁਰੂ ਤੋਂ ਜਿਹੜਾ ਤਾਲ-ਮੇਲ ਪ੍ਰਤਿਵਾਦੀ ਨਾਲ ਬਣਿਆ ਰਿਹਾ ਹੈ, ਉਹ ਅੰਤ ਤੱਕ ਕਾਇਮ ਰਹੇ । ਅੰਤ ਵਿਚ, ਪਹਿਲਾ ਤੋਂ ਤਿਆਰ ਕੀਤੇ ਸਾਰਣੀ-ਪੱਤਰ ਉਪਰ ਨਜ਼ਰ ਫੇਰ ਲੈਣੀ ਚਾਹੀਦੀ ਹੈ ਕਿ ਕੋਈ ਅਹਿਮ ਪ੍ਰਸ਼ਨ ਪੁੱਛਣਾ ਬਾਕੀ ਤਾ ਨਹੀਂ ਰਹਿ ਗਿਆ ਜਾਂ ਕਿਸੇ ਸਵਾਲ ਦਾ ਉੱਤਰ ਅਸਪਸ਼ਟ ਤਾਂ ਨਹੀਂ ਰਹਿ ਗਿਆ । ਜੇ ਅਜਿਹਾ ਹੋਵੇ ਤਾਂ ਉਸ ਬਾਰੇ ਦੁਬਾਰਾ ਸਪਸ਼ਟੀਕਰਣ ਕਰ ਲੈਣਾ ਠੀਕ ਹੋਵੇਗਾ । ਅਖੀਰ ਵਿਚ ਪ੍ਰਤਿਵਾਦੀ ਦਾ ਸ਼ੁਕਰੀਆ ਅਦਾ ਕਰਨਾ ਵੀ ਖੋਜਕਾਰ ਦਾ ਇਖਲਾਕੀ ਫ਼ਰਜ ਬਣਦਾ ਹੈ।

ਇੰਟਰਵਿਊ ਕਰ ਲੈਣ ਮਗਰੋਂ ਅਨੁਸੰਧਾਨ-ਕਰਤਾ ਨੂੰ ਜਿੰਨੀ ਛੇਤੀ ਹੋ ਸਕੇ ਕੀਤੀ ਹੋਈ ਇੰਟਰਵਿਊ ਦੀ ਵੇਰਵੇ ਸਹਿਤ ਰਿਪੋਰਟ ਤਿਆਰ ਕਰ ਲੈਣੀ ਚਾਹੀਦੀ ਹੈ । ਇਸ ਕਾਰਜ ਨੂੰ ਕਿਸੇ ਵੀ ਸੂਰਤ ਵਿਚ ਮੁਲਤਵੀ ਨਹੀਂ ਕੀਤਾ ਜਾਣਾ

ਚਾਹੀਦਾ । ਜੇ ਦਰਮਿਆਨ ਸਮੇਂ ਦਾ ਪਾੜਾ ਪੈ ਜਾਵੇ ਤਾਂ ਕਈ ਜਾਣਕਾਰੀ ਭਰਪੂਰ ਗੱਲਾਂ ਦੇ ਵਿਸਰ ਜਾਣ ਦਾ ਸੰਦੇਹ ਬਣਿਆ ਰਹਿੰਦਾ ਹੈ । ਖੋਜ-ਕਰਤਾ ਦੀ ਲਿਖਣ ਸਮਰਥਾ ਤੇ ਉਸਦੀ ਬੋਲੀ-ਸ਼ੈਲੀ ਉਪਰ ਵੀ ਤਿਆਰ ਕੀਤੀ ਜਾਣ ਵਾਲੀ ਰੀਪੋਰਟ ਦਾ ਮਿਆਰ ਬਹੁਤ ਨਿਰਭਰ ਕਰਦਾ ਹੈ ।

## ਇੰਟਰਵਿਊ ਦੀਆਂ ਸੀਮਾਵਾਂ

ਇੰਟਰਵਿਊ ਬੇਸ਼ਕ ਸਰਵੇਖਣ ਖੋਜ ਦੀ ਸਰਵ-ਪ੍ਰਵਾਨਤ ਤਕਨੀਕ ਸਮਝੀ ਜਾਂਦੀ ਹੈ, ਫਿਰ ਵੀ ਇਸਦੀਆਂ ਕੁਝ ਸੀਮਾਵਾਂ ਹਨ । ਇੰਟਰਵਿਊ ਰਾਹੀਂ ਇੱਕਠੀ ਕੀਤੀ ਗਈ ਸਾਮੱਗ੍ਰੀ ਦੀ ਪ੍ਰਮਾਣਕਤਾ ਨੂੰ ਕਈ ਵਾਰੀ ਸ਼ੱਕੀ ਨਜ਼ਰ ਨਾਲ ਵੇਖਿਆ ਜਾਂਦਾ ਹੈ ਤੇ ਇਕ-ਤਰਫ਼ੀ ਸਮਝਿਆ ਜਾਂਦਾ ਹੈ । ਇੰਜ ਖੋਜ-ਕਰਤਾ ਦੀ ਈਮਾਨਦਾਰੀ 'ਤੇ ਹਰਫ਼ ਆ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ ।

## ਕਠਿਨ ਕਾਰਜ

ਕਿਸੇ ਅਜਨਬੀ ਨੂੰ ਇੰਟਰਵਿਊ ਵਾਸਤੇ ਰਜ਼ਾਮੰਦ ਕਰਨਾ ਬਹੁਤ ਕਠਿਨ ਹੁੰਦਾ ਹੈ । ਜੇ ਇੰਟਰਵਿਊ ਦਾ ਮਜ਼ਮੂਨ ਜ਼ਿੰਦਗੀ ਦੇ ਆਮ ਸਾਧਾਰਣ ਮਸ਼ਲਿਆਂ ਨਾਲ ਸੰਬੰਧਤ ਹੋਵੇ ਤਾਂ ਇੰਟਰਵਿਊ-ਆਯੋਜਨ ਵਿਚ ਜ਼ਿਆਦਾ ਮੁਸ਼ਕਲ ਨਹੀਂ ਆਵੇਗੀ ਪਰ ਜੇ ਕਿਸੇ ਦੇ ਘਰੇਲੂ ਜਾਂ ਨਿੱਜੀ ਜੀਵਨ ਜਾਂ ਭਾਵਨਾਵਾਂ ਬਾਰੇ ਜਾਨਣ ਤੋਂ ਸਾਮੱਗ੍ਰੀ ਪ੍ਰਾਪਤ ਕੀਤੀ ਜਾਣੀ ਹੋਵੇ ਤਾਂ ਕਿਸੇ ਨੂੰ ਇੰਟਰਵਿਊ ਲਈ ਰਾਜ਼ੀ ਕਰਨਾ ਕਠਿਨ ਹੋ ਜਾਵੇਗਾ । ਮਿਸਾਲ ਵਜੋਂ ਤਲਾਕ ਹੋ ਜਾਣ ਦੇ ਕਾਰਨਾਂ ਅਤੇ ਇਸਦੇ ਪਿਛਲੇਰੀ ਜ਼ਿੰਦਗੀ 'ਤੇ ਪੈਣ ਵਾਲੇ ਪ੍ਰਭਾਵਾਂ ਦਾ ਅਧਿਐਨ ਕਰਨਾ ਹੈ ਤਾਂ ਕਿਸੇ ਤਲਾਕ-ਸ਼ੁਦਾ ਮਰਦ/ਔਰਤ ਦੀ ਇੰਟਰਵਿਊ ਹੀ ਕਰਨੀ ਪਵੇਗੀ । ਹੋ ਸਕਦਾ ਹੈ ਉਹ ਕਈ ਗੱਲਾਂ ਛੁਪਾਈ ਰੱਖਣਾ ਚਾਹੁੰਦਾ/ਚਾਹੁੰਦੀ ਹੋਵੇ ਤਾਂ ਇੰਟਰਵਿਊ-ਕਰਤਾ ਲੋੜੀਂਦੀ ਜਾਣਕਾਰੀ ਹਾਸਲ ਕਰਨ ਤੋਂ ਵਾਂਝਿਆ ਰਹਿ ਜਾਵੇ ।

## ਇੰਟਰਵਿਊ-ਕਾਰਜ ਦੇ ਨਿਭਾਓ ਵਿਚ ਰੁਕਾਵਟਾਂ

ਇੰਟਰਵਿਊ-ਕਰਤਾ ਵਿਚ ਜਿਹੜੀਆਂ ਯੋਗਤਾਵਾਂ ਦਾ ਹੋਣਾ ਅਤੀ ਜ਼ਰੂਰੀ ਹੁੰਦਾ ਹੈ (ਮਸਲਨ ਉਹ ਮਾਨਵੀ ਮਨੋ-ਵਿਗਿਆਨ ਤੇ ਮਨੁੱਖੀ ਵਰਤਾਰੇ ਤੋਂ ਭਲੀ-ਭਾਂਤ ਜਾਣੂ ਹੋਣਾ ਚਾਹੀਦਾ ਹੈ, ਉਹ ਬੜੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਮਾਲਕ ਵੀ ਹੋਣਾ ਚਾਹੀਦਾ ਹੈ) ਜੇ ਉਹ ਉਸ ਵਿਚ ਨਾ ਹੋਣ ਜਾਂ ਘੱਟ ਹੋਣ ਤਾਂ ਇੰਟਰਵਿਊ ਕਾਰਜ ਕਾਮਯਾਬੀ ਨਾਲ ਨਹੀਂ ਨਿਭਾ ਸਕੇਗਾ, ਜਿਸਦਾ ਸਿੱਟਾ ਇਹ ਹੋਵੇਗਾ ਕਿ ਅਪ੍ਰਮਾਣਿਤ

ਤੇ ਨਿਰੰਤਰ ਗੱਲਾਂ ਵੀ ਉਸਦੀ ਵਿਸਤ੍ਰਿਤ ਸਾਮੱਗ੍ਰੀ ਵਿਚ ਸ਼ਾਮਲ ਹੁੰਦੀਆਂ ਚਲੀਆਂ ਜਾਣਗੀਆਂ। ਇੰਟਰਵਿਊ ਕਰਨ ਉਪਰ ਵੀ ਬਹੁਤ ਗੱਲਾਂ ਨਿਰਭਰ ਕਰਦੀਆਂ ਹਨ। ਇੰਟਰਵਿਊ-ਕਰਤਾ ਨੂੰ ਇਸ ਗੱਲ ਦੀ ਮੁਹਾਰਤ ਹਾਸਲ ਹੋਣੀ ਚਾਹੀਦੀ ਹੈ ਕਿ ਉਸਨੇ ਪ੍ਰਤਿਵਾਦੀ ਪਾਸੋਂ ਪ੍ਰਸ਼ਨਾਂ ਦੇ ਢੁੱਕਵੇਂ ਉੱਤਰ ਕਿਵੇਂ ਲੈਣੇ ਹਨ। ਸਰਵੇਖਣ ਖੋਜ ਦੀ ਤਕਨੀਕ, ਇੰਟਰਵਿਊ ਜ਼ਿਆਦਾ ਕਰਕੇ ਖੋਜਾਰਥੀ ਨੂੰ ਪ੍ਰਤਿਵਾਦੀ ਦੇ ਰਹਿਮ 'ਤੇ ਹੀ ਰੱਖਦੀ ਹੈ। ਕਿਉਂਕਿ ਜੋ ਪ੍ਰਤਿਵਾਦੀ ਦੱਸਦਾ ਹੈ, ਉਹ ਜਾਨਣ ਦਾ ਹੋਰ ਕੋਈ ਸਾਧਨ ਖੋਜਾਰਥੀ ਪਾਸ ਹੁੰਦਾ ਨਹੀਂ। ਜ਼ਰੂਰੀ ਨਹੀਂ ਕਿ ਸੂਚਨਾਕਾਰ ਪਾਸੋਂ ਪ੍ਰਾਪਤ ਹੋਈਆਂ ਸੂਚਨਾਵਾਂ ਠੀਕ ਹੀ ਹੋਣ। ਸੋ ਇਕੱਤ੍ਰ ਕੀਤੀ ਸਾਮੱਗ੍ਰੀ ਦੀ ਮੁੜ-ਪੜਤਾਲ ਵੀ ਕਰ ਲੈਣੀ ਚਾਹੀਦੀ ਹੈ।

**ਦੀਰਘ ਵਿਸ਼ਲੇਸ਼ਣ ਦੀ ਕਮੀ**

ਉਚ-ਪੱਧਰੀ ਇੰਟਰਵਿਊ ਵੀ ਕਈ ਵਾਰੀ ਕਾਫ਼ੀ ਹੱਦ ਤੱਕ ਭਾਵਨਾਵਾਂ ਤੇ ਜਜ਼ਬਾਤਾਂ ਤੋਂ ਪ੍ਰਭਾਵਤ ਹੁੰਦੀ ਹੈ। ਇਹ ਭਾਵਨਾਵਾਂ ਅਕਸਰ ਵਾਕਫ਼ੀਅਤ ਵਿਚ ਨਹੀਂ ਰਹੀਆਂ ਹੁੰਦੀਆਂ ਤੇ ਫਿਰ ਤੇ ਵੇਗ ਵਿਚ ਵਹਿ ਕੇ ਹੀ ਖੋਜਾਰਥੀ ਸਾਮੱਗ੍ਰੀ ਦਾ ਦੀਰਘ ਵਿਸ਼ਲੇਸ਼ਣ ਕਰਨ ਤੋਂ ਵਗੈਰ ਹੀ ਕਈ ਵਾਰੀ ਉਸਦੀ ਚੋਣ ਕਰੀ ਜਾਂਦਾ ਹੈ। ਅਜਿਹੀ ਇੰਟਰਵਿਊ ਪੂਰੀ ਜਾਂਚ ਪੜਤਾਲ ਕਰਵਾਉਣ ਦੇ ਮਾਪਦੰਡਾਂ ਉਪਰ ਪੂਰੀ ਨਹੀਂ ਉਤਰਦੀ।

ਜਿਥੇ ਅਜਿਹੀਆਂ ਰੁਕਾਵਟਾਂ, ਔਕੜਾਂ ਜਾਂ ਕਮੀਆਂ ਦੂਰ ਕਰ ਲਈਆਂ ਜਾਂਦੀਆਂ ਹਨ ਉਥੇ ਖੋਜ-ਕਾਰਜ ਲਈ ਇੰਟਰਵਿਊ ਦੀ ਤਕਨੀਕ ਬਹੁਤ ਕਾਮਯਾਬ ਤੇ ਅਸਰਦਾਇਕ ਸਾਬਤ ਹੁੰਦੀ ਹੈ। ਦੂਜੇ ਪਾਸੇ, ਜਿਥੇ ਇਹ ਰੁਕਾਵਟਾਂ ਬਣੀਆਂ ਰਹਿੰਦੀਆਂ ਹਨ, ਉਥੇ ਇਸ ਤਕਨੀਕ ਦੇ ਘੱਟ ਅਸਰਦਾਰ ਹੋਣ ਦੀਆਂ ਸੰਭਾਵਨਾਵਾਂ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਗੱਲ ਫਿਰ ਉਥੇ ਹੀ ਪਹੁੰਚਦੀ ਹੈ ਕਿ ਜੇ ਇੰਟਰਵਿਊ-ਕਰਤਾ ਆਪਣੇ ਕਾਰਜ ਵਿਚ ਕੰਮ ਆਉਣ ਵਾਲੀਆਂ ਯੋਗਤਾਵਾਂ ਦਾ ਸਵਾਮੀ ਹੈ ਤਾਂ ਉਹ ਅਜਿਹੀਆਂ ਰੁਕਾਵਟਾਂ ਖੜੀਆਂ ਹੀ ਨਹੀਂ ਹੋਣ ਦੇਵੇਗਾ। ਨਿਰਭਰਤਾ ਖੋਜਾਰਥੀ ਦੀ ਸੂਝ ਅਤੇ ਲਿਆਕਤ 'ਤੇ। ਖੋਜ-ਕਾਰਜ ਵਿਚ ਜੁੱਟੇ ਖੋਜੀ ਪਾਸੋਂ ਇੰਨੀ ਕੁ ਸਿਆਣਪ ਦੀ ਆਸ ਸੁਤੇ-ਸਿੱਧ ਹੀ ਰੱਖੀ ਜਾਣੀ ਚਾਹੀਦੀ ਹੈ, ਸਗੋਂ ਇਸ ਤੋਂ ਵੀ ਵਧੇਰੇ ਵਿਦਵਾਨ ਤਾਂ ਇਥੋਂ ਤੱਕ ਕਹਿੰਦੇ ਹਨ,

> The first and foremest quality in such an enquirer is therefore a sense of active, creative wonder. Like the child he must be moved by what is going on round about him, he must keep wandering and wandering, with an

open and sympathetic mind to which every new fact and sentiment found is but a key to a greater and vaster hall of dreams.[1]

ਇੰਜ ਇੰਟਰਵਿਊ ਦਾ ਮੂਲ ਪ੍ਰਯੋਜਨ ਅਤੇ ਖੋਜ-ਪ੍ਰਕ੍ਰਿਆ ਦਾ ਪਹਿਲਾ ਪੱਖ ਹੀ ਇਹ ਹੈ ਕਿ ਖੋਜ-ਸਾਮੱਗ੍ਰੀ ਦਾ ਇਕੱਤ੍ਰੀਕਰਣ ਕੀਤਾ ਜਾਵੇ। ਇਹ ਇਕ ਆਰੰਭਕ ਪੜਾ ਹੈ। ਇਸ ਤੋਂ ਸਿਰਫ ਇਕ ਸੋਧ ਮਿਲਦੀ ਹੈ ਕਿ ਖੋਜ ਦੀ ਦਿਸ਼ਾ ਕਿਵੇਂ ਨਿਰਧਾਰਤ ਕਰਨੀ ਹੈ, ਕੇਸ ਸਾਮੱਗ੍ਰੀ ਕਿਵੇਂ ਭਾਲਣੀ ਹੈ ਤੇ ਉਸਦੀ ਮਹੱਤਾ ਨੂੰ ਕਿਵੇਂ ਪਛਾਨਣਾ ਹੈ।

ਵੱਖ ਵੱਖ ਕੇਸਾਂ ਦਾ ਚੰਗੀ ਤਰ੍ਹਾਂ ਅਧਿਐਨ ਕਰਨ ਪਿੱਛੋਂ ਉਨ੍ਹਾਂ ਦਾ ਵਿਗਿਆਨਕ ਵਿਸ਼ਲੇਸ਼ਣ ਕਰ ਲਿਆ ਜਾਂਦਾ ਹੈ ਤੇ ਖੋਜਾਰਥੀ ਪ੍ਰਾਪਤ ਸਾਮੱਗ੍ਰੀ ਨੂੰ ਸਿਸਟਮਬੱਧ ਕਰਦਾ ਹੈ। ਇਸ ਤਰ੍ਹਾਂ ਇਹ ਸਾਮੱਗ੍ਰੀ ਖੋਜ-ਕਾਰਜ ਦੀ ਪੂਰਵ-ਧਾਰਣਾ ਤਿਆਰ ਕਰਨ ਦਾ ਮਹੱਤਵਪੂਰਣ ਵਸੀਲਾ ਬਣਦੀ ਹੈ।

ਇੰਟਰਵਿਊ-ਕਰਤਾ ਸਰਵੇਖਣ ਖੋਜ ਕਰਦਿਆਂ ਹੋਇਆਂ ਜਦੋਂ ਵਿਅਕਤੀਗਤ ਇਕਾਈਆਂ ਦਾ ਦੀਰਘ ਅਧਿਐਨ ਕਰਦਾ ਹੈ ਤਾਂ ਪ੍ਰਾਪਤ ਹੋਈ ਸਾਮੱਗ੍ਰੀ ਨੂੰ ਫਿਰ ਤੋਂ ਵਾਚ ਕੇ, ਬਹਿਕਾਅ ਦੇਣ ਵਾਲੇ ਕੇਸਾਂ (Devaint Cases) ਬਾਰੇ ਸਪਸ਼ਟੀਕਰਣ ਕਰਕੇ, ਉਨ੍ਹਾਂ ਨੂੰ ਠੋਸ ਤੱਥਾਂ ਦੇ ਰੂਪ ਵਿਚ ਪੇਸ਼ ਕਰਨ ਯੋਗ ਹੁੰਦਾ ਹੈ।

ਇੰਟਰਵਿਊ-ਕਰਤਾ ਆਪਣੇ ਆਪ ਨੂੰ ਸਰਵੇਖਣ ਖੋਜ ਲਈ ਤਿਆਰ ਕਰਕੇ ਸੂਚਨਾ-ਪਾਤਰ ਦੀ ਲੋੜੀਂਦੀ ਸਹਿਮਤੀ ਪ੍ਰਾਪਤ ਕਰਕੇ, ਵਿਧੀ ਪੂਰਵਕ ਸਾਰਣੀ ਪੱਤਰ ਦੇ ਸ਼ਿਡਊਲ ਬਣਾਕੇ ਸੰਵਾਰਤਾ ਦੀਆਂ ਭਿੰਨ ਭਿੰਨ ਵਿਧੀਆਂ ਅਪਣਾਅ ਕੇ, ਆਪਣੇ ਆਪ ਨੂੰ ਮਾਹੌਲ ਮੁਤਾਬਕ ਢਾਲ ਕੇ, ਇੰਟਰਵਿਊ ਦੌਰਾਨ ਆਉਣ ਵਾਲੀਆਂ ਕਠਿਨਾਈਆਂ ਨੂੰ ਦੂਰ ਕਰਕੇ, ਖੋਜ-ਕਾਰਜ ਲਈ ਲੋੜੀਂਦੀ ਸਾਮੱਗਰੀ ਤਿਆਰ ਕਰ ਸਕਦਾ ਹੈ। ਸਾਹਿਤ ਤੇ ਭਾਸ਼ਾ ਖੇਤਰਾਂ ਦਾ ਖੋਜਾਰਥੀ ਇਨ੍ਹਾਂ ਵਿਧੀਆਂ ਰਾਹੀਂ ਨਿੱਗਰ ਪ੍ਰਾਪਤੀਆਂ ਕਰਨ ਯੋਗ ਹੋ ਸਕਦਾ ਹੈ। ਉਂਜ ਹੁਣ ਤੱਕ ਸਾਹਿਤ ਤੇ ਭਾਸ਼ਾ ਦੇ ਅਧਿਐਨ ਦੇ ਪਰੰਪਰਾਗਤ ਢੰਗ ਹੀ ਵਧੇਰੇ ਪ੍ਰਚੱਲਿਤ ਰਹੇ ਹਨ ਪਰੰਤੂ ਸਮੇਂ ਦੀ ਖੋਜ-ਪੱਧਰ ਦੀਆਂ ਲੋੜਾਂ ਨੂੰ ਮਹਿਸੂਸਦਿਆਂ ਹੋਇਆਂ ਹੁਣ ਵਿਗਿਆਨਕ ਖੋਜ ਦੀ ਮਹਤਾ ਵਧਦੀ ਜਾ ਰਹੀ ਹੈ, ਜਿਸ ਲਈ ਤੱਥ ਇਕੱਠੇ ਕਰਨ ਲਈ ਖੇਤਰੀ ਸਰਵੇਖਣ

1. N.A. TOOTHI, Methods of Social Research. P. 28.

ਸਹਾਈ ਹੁੰਦਾ ਹੈ। ਬੋਲੀ ਵਿਗਿਆਨ ਤੇ ਇਤਿਹਾਸ ਖੇਤਰਾਂ ਵਿਚ ਹੀ ਅਜਿਹੀ ਖੋਜ ਦੀ ਮਹੱਤਾ ਵਧ ਰਹੀ ਹੈ।

—o—

## ਹਵਾਲਾ ਤੇ ਸਹਾਇਕ ਪੁਸਤਕ ਸੂਚੀ


1. Bajpai, S.R.: **Methods of Social Survey and Research,** Kitab Ghar, Acharynagar, Kanpur-3, 1982.
2. Claire Selltiz: Lawrence S. Wrightsman, Stuart W. Cock, **Research Methods in Social Relations,** Holt, Rinehart and Winston, New York, 1976.
3. Goode and Hatt: **Methods in Social Research,** Mc Graw Hill, Koga Kusha Ltd. Tokyo, 1952.
4. Yhoothi, N.A: **Methods of Social Research,** Bombay Popular Prakashan, 1966.
5. Young Pauline V: **Scientific Social Surveys and Research,** Prentice Hall of India, Pvt. Ltd. New Delhi, 1977.

### ਰਸਾਲਾ

1. ਖੋਜ ਦਰਪਣ: ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਜੁਲਾਈ 1979.


—o—

# ਖੋਜ-ਪ੍ਰਬੰਧ ਦੀ ਰੂਪ-ਰੇਖਾ

—ਜਿੰਦਰਪਾਲ ਸਿੰਘ

ਭਾਵੇਂ ਪੰਜਾਬੀ ਵਿਚ ਵਿਉਂਤ ਬੱਧ ਖੋਜ-ਕਾਰਜ ਦਾ ਇਤਿਹਾਸ ਬਹੁਤਾ ਪੁਰਾਣਾ ਨਹੀਂ ਫਿਰ ਵੀ ਇਸ ਗੱਲ ਦੀ ਸਾਰਥਿਕਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਸ ਦੇ ਕਾਰਜ ਨੂੰ ਤਰਕ ਸੰਗਤ ਤੇ ਵਿਗਿਆਨਿਕ ਬਣਾਉਣ ਲਈ ਪਿਛਲੇ ਕੁਝ ਵਰ੍ਹਿਆਂ ਤੋਂ ਸਿਹਤਮੰਦ ਹਿਲਜੁਲ ਹੋਈ ਹੈ। ਬੇਸ਼ਕ ਸਮੁੱਚੇ ਤੌਰ ਤੇ ਖੋਜ ਦਾ ਮਹੱਤਵ ਯੂਨੀਵਰਸਿਟੀਆਂ ਦੀਆਂ ਵਿਸ਼ੇਸ਼ ਉਪਾਧੀਆਂ ਦਾ ਮੁਹਤਾਜ ਨਹੀਂ ਪਰ ਇਹ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਜ਼ਿਆਦਾਤਰ ਕੰਮ ਇਸੇ ਉਦੇਸ਼ ਦੀ ਪੂਰਤੀ ਲਈ ਹੋਂਦ ਵਿਚ ਆਇਆ ਹੈ। ਕਈ ਵਾਰ ਡਿਗਰੀਆਂ ਦੀ ਲਾਲਸਾ ਖੋਜੀ ਦੇ ਮਨ ਵਿਚ ਕਾਹਲ ਭਰ ਦਿੰਦੀ ਹੈ ਅਤੇ ਉਹ ਆਪਣੇ ਵਿਸ਼ੇ ਨਾਲ ਇਨਸਾਫ਼ ਕਰਨ ਵਿਚ ਸਮਰਥ ਨਹੀਂ ਰਹਿੰਦਾ। ਪੰਜਾਬੀ ਵਿਚ ਲਿਖੇ ਗਏ ਬਹੁਤ ਸਾਰੇ ਖੋਜ-ਪ੍ਰਬੰਧਾਂ ਦੇ ਨੀਵੇਂ ਮਿਆਰ ਦਾ ਇਹ ਇਕ ਪ੍ਰਮੁੱਖ ਕਾਰਨ ਹੈ।

ਇਸੇ ਲਈ ਭਾਸ਼ਾ ਵਿਭਾਗ ਜਿਹੇ ਸਰਕਾਰੀ ਅਤੇ ਯੂਨੀਵਰਸਿਟੀਆਂ ਜਿਹੇ ਅਰਧ ਸਰਕਾਰੀ ਅਦਾਰੇ ਅਤੇ ਕੁਝ ਵਿਦਵਾਨ ਖੋਜ-ਪ੍ਰਬੰਧਾਂ ਦੇ ਮਿਆਰ ਨੂੰ ਉਚਿਆਉਣ ਦੇ ਉਦੇਸ਼ ਨਾਲ ਖੋਜ-ਵਿਧੀ ਦੇ ਮਾਪ-ਦੰਡਾਂ ਪ੍ਰਤੀ ਸੁਚੇਤ ਹੋਏ ਹਨ। ਪਿਛਲੇ ਕੁਝ ਸਾਲਾਂ ਤੋਂ ਇਸ ਦਿਸ਼ਾ ਵਿਚ ਕੀਤੇ ਗਏ ਗੰਭੀਰ ਯਤਨ ਖੋਜ-ਵਿਦਿਆਰਥੀਆਂ ਲਈ ਅਤਿਅੰਤ ਸਹਾਈ ਹੋਏ ਹਨ ਪਰ ਅਜੇ ਵੀ ਸਥਿਤੀ ਵਿਚ ਬਹੁਤਾ ਗੁਣਾਤਮਿਕ ਸੁਧਾਰ ਨਹੀਂ ਹੋਇਆ ਕਿਉਂਕਿ ਖੋਜ-ਵਿਧੀ ਦੇ ਵਿਭਿੰਨ ਪਹਿਲੂਆਂ ਉਪਰ ਕੀਤਾ ਗਿਆ ਕੰਮ ਕੇਵਲ ਮੁਢਲੀ ਪੱਧਰ ਦਾ ਹੀ ਹੈ। ਦੂਜੇ, ਪੰਜਾਬੀ ਵਿਚ ਕੀਤੇ ਗਏ ਕੰਮ ਦੀ ਇਹ ਪ੍ਰਮੁੱਖ ਸੀਮਾ ਰਹੀ ਹੈ ਕਿ ਸਾਹਿਤਕ ਖੇਤਰ ਤੋਂ ਇਲਾਵਾ ਬਾਹਰ ਵਰਤੀ ਗਿਆਨ ਪ੍ਰਾਪਤੀ ਦੇ ਸਾਰੇ ਸਾਧਨ ਤੇ ਮਾਧਿਅਮ, ਸਮਾਜ ਸ਼ਾਸਤਰ ਤੇ ਹੋਰ ਡਿਸਿਪਲਨ ਬਿਲਕੁਲ ਨਜ਼ਰ ਅੰਦਾਜ਼ ਕੀਤੇ ਗਏ ਹਨ।

ਖੋਜ-ਪ੍ਰਬੰਧ ਦੀ ਰੂਪ-ਰੇਖਾ ਉਲੀਕਣਾ ਸਾਡਾ ਵਿਚਾਰ ਅਧੀਨ ਮਜ਼ਮੂਨ ਹੈ। ਇਸ ਦੀ ਮਹੱਤਤਾ ਯੂਨੀਵਰਸਿਟੀਆਂ ਦੀ ਵਿਵਹਾਰਕ ਮੰਗ ਕਰਕੇ ਹੀ ਨਹੀਂ ਬਲਕਿ

ਖੋਜ-ਪ੍ਰਬੰਧ ਨੂੰ ਵਿਧੀ ਪੂਰਵਕ ਨੇਪਰੇ ਚੜ੍ਹਾਉਣ ਦੇ ਵਿਗਿਆਨਕ ਪ੍ਰਭਾਵ ਕਾਰਨ ਹੈ। ਢੁੱਕਵੀਂ ਰੂਪ-ਰੇਖਾ ਜਿੱਥੇ, ਖੋਜ-ਕਾਰਜ ਨੂੰ ਸੁਭਾਵਿਕਤਾ ਪ੍ਰਦਾਨ ਕਰਦੀ ਹੈ ਉਥੇ ਸਮੇਂ ਦੀ ਉਚਿਤ ਵਰਤੋਂ ਨੂੰ ਵੀ ਯਕੀਨੀ ਬਣਾਉਂਦੀ ਹੈ।

ਖੋਜ-ਵਿਧੀ ਦੇ ਅੰਤਰਗਤ ਖੋਜ-ਪ੍ਰਬੰਧ ਦੀ ਰੂਪ-ਰੇਖਾ ਤੇ ਚਰਚਾ ਕਰਦਿਆਂ ਡਾ. ਕੇਸਰ ਸਿੰਘ ਕੇਸਰ ਇਸ ਦੀ ਤਕਨੀਕ ਇਸ ਤਰ੍ਹਾਂ ਰੱਖਦੇ ਹਨ :

(ੳ) ਵਿਸ਼ੇ ਦਾ ਸਿਰਲੇਖ

(ਅ) ਭੂਮਿਕਾ/ਵਿਸ਼ਾ-ਪ੍ਰਵੇਸ਼/ਪ੍ਰਸਤਾਵਨਾ

(ੲ) ਵਿਸ਼ੇ ਦੀ ਪ੍ਰਕਿਰਤੀ ਅਨੁਸਾਰ ਮੁੱਖ ਥੀਸਿਸ ਦੀ ਦੋ ਤਿੰਨ ਭਾਗਾਂ ਵਿਚ ਵੰਡ ਤੇ ਫਿਰ ਭਾਗਾਂ ਦੀ ਚੈਪਟਰਾਂ ਵਿਚ ਵੰਡ ਜਾਂ ਭਾਗਾਂ ਵਿਚ ਵੰਡਣ ਤੋਂ ਬਿਨਾ ਸਿੱਧੀ ਚੈਪਟਰ ਵੰਡ।

(ਸ) ਹਰ ਅਧਿਆਇ ਦਾ ਸਿਰਲੇਖ (Heading)

(ਹ) ਹਰ ਸਿਰਲੇਖ ਦੀ ਉਪ-ਸਿਰਲੇਖਾਂ ਵਿਚ ਵੰਡ। ਇਕ ਸਿਰਲੇਖ ਹੇਠ ਘੱਟੋ-ਘੱਟ ਦੋ ਉਪ-ਸਿਰਲੇਖ (Sub-Headings) ਜ਼ਰੂਰ ਹੋਣੇ ਚਾਹੀਦੇ ਹਨ।

(ਕ) ਅੱਗੋਂ ਉਪ-ਸਿਰਲੇਖ ਨੂੰ ਉਪ-ਉਪ-ਸਿਰਲੇਖ (Sub-Sub-Headings) ਵਿਚ ਵੰਡਣਾ ਚਾਹੀਦਾ ਹੈ।[1]

ਉਪਰੋਕਤ ਰੂਪ-ਰੇਖਾ ਵਿਚ ਵਿਸ਼ੇ ਦਾ ਸਿਰਲੇਖ ਵੀ ਸ਼ਾਮਲ ਕੀਤਾ ਗਿਆ ਹੈ ਪਰੰਤੂ ਅਸਲੀਅਤ ਇਹ ਹੈ ਕਿ ਵਿਸ਼ੇ ਦੀ ਚੋਣ ਉਪਰੰਤ, ਹੀ ਉਸ ਦੇ ਖੇਤਰ ਦੀ ਰੂਪ-ਰੇਖਾ ਉਲੀਕੀ ਜਾਂਦੀ ਹੈ। ਇਸ ਤਰ੍ਹਾਂ ਰੂਪ-ਰੇਖਾ ਦਾ ਆਰੰਭ ਭੂਮਿਕਾ ਤੋਂ ਕਰਨਾ ਵਧੇਰੇ ਉਚਿਤ ਪ੍ਰਤੀਤ ਹੁੰਦਾ ਹੈ।

ਡਾ. ਪਿਆਰ ਸਿੰਘ ਹੁਰੀਂ 'ਸਿਨਾਪਸਿਜ਼ ਦੀ ਤਿਆਰੀ' ਤੇ ਚਰਚਾ ਕਰਦਿਆਂ ਅਨੁਵਾਦ ਨੂੰ ਵੀ 'ਖੋਜ' ਦੇ ਖੇਤਰ ਵਿਚ ਸ਼ਾਮਲ ਕਰਦੇ ਹੋਏ ਲਿਖਦੇ ਹਨ, 'ਕਈ ਦੇਸ਼ਾਂ ਵਿਚ ਅਨੁਵਾਦ ਕ੍ਰਿਆ ਨੂੰ ਵੀ ਪੀ ਐਚ ਡੀ. ਦੀ ਉਪਾਧੀ ਲਈ ਯੋਗ ਵਿਸ਼ਾ ਮੰਨਿਆ ਗਿਆ ਹੈ। ਵਾਸਤਵ

ਵਿਚ ਇਹ ਵੀ ਇਕ ਬਿਖਮ ਕ੍ਰਿਆ ਹੈ ਜੋ ਦੋ ਭਾਸ਼ਾਵਾਂ, ਦੋ ਸੰਸਕ੍ਰਿਤੀਆਂ ਤੇ ਦੋ ਦੇਸ਼ਾਂ ਦੇ ਇਤਿਹਾਸ ਤਥਾ ਮਾਨਸਿਕ ਬਣਤਰਾਂ ਦੀ ਚੰਗੀ ਜਾਣਕਾਰੀ ਦੀ ਮੰਗ ਕਰਦੀ ਹੈ। ਚੰਗੇ ਅਨੁਵਾਦ ਦਾ ਖਾਸਾ ਹੈ ਕਿ ਮੂਲ ਲੇਖਕ ਦੀ ਸਪਿਰਿਟ ਨੂੰ ਨਿਭਾਏ ਤੇ ਨਾਲ ਹੀ ਮੂਲ ਲੇਖਕ ਦੀਆਂ ਕਲਾਗਤ ਵਿਸ਼ੇਸ਼ਤਾਵਾਂ ਨੂੰ ਨਸ਼ਟ ਨਾ ਹੋਣ ਦੇਵੇ; ਅਨੁਵਾਦ ਮੌਲਿਕ ਰਚਨਾ, ਦਿਸਦੀ ਹੋਈ ਮੂਲ ਲੇਖਕ ਦੇ ਗੁਣਾਂ ਨੂੰ ਉਜਾਗਰ ਕਰ ਜਾਵੇ। ਕਹਿਣ ਦੀ ਲੋੜ ਨਹੀਂ ਕਿ ਇਹ ਔਖੀ ਬਿਖਮ ਕ੍ਰਿਆ ਹੈ ਤੇ ਇਸ ਕਾਰਨ ਉਚ ਕੋਟੀ ਦੇ ਅਨੁਵਾਦ ਲਈ ਪੀ ਐਚ. ਡੀ. ਦੀ ਡਿਗਰੀ ਦੇਣੀ ਬਣਦੀ ਹੈ।'[2]

ਉਂਝ ਪੀ ਐਚ. ਡੀ. ਦੀ ਡਿਗਰੀ ਤਾਂ ਉਨ੍ਹਾਂ ਖੋਜ-ਪ੍ਰਬੰਧਾਂ ਨੂੰ ਵੀ ਦਿੱਤੀ ਗਈ ਜਿਨ੍ਹਾਂ ਵਿਚ ਕੇਵਲ ਗੁਰੂ ਗ੍ਰੰਥ ਸਾਹਿਬ ਅੰਦਰਲੇ ਰਾਗਾਂ ਤੇ ਰਾਗਣੀਆਂ ਦੀ ਗਿਣਤੀ ਮਾਤਰ ਹੀ ਕੀਤੀ ਗਈ ਹੈ ਜਿਹੜਾ ਕੰਮ ਯੂਨੀਵਰਸਿਟੀਆਂ ਆਪਣੇ ਜ਼ਰਾ ਸਿਆਣੇ ਕਲਰਕਾਂ ਪਾਸੋਂ ਵੀ ਕਰਵਾ ਸਕਦੀਆਂ ਹਨ। ਅਨੁਵਾਦ ਭਾਵੇਂ ਕਿੰਨਾ ਵੀ ਸੁਯੋਗ ਅਤੇ ਉਚ ਪਾਏ ਦਾ ਕਿਉਂ ਨਾ ਹੋਵੇ, ਉਹ 'ਖੋਜ' ਨਹੀਂ ਬਣ ਸਕਦਾ।

ਇਸੇ ਪ੍ਰਸੰਗ ਵਿਚ ਚਰਚਾ ਕਰਦਿਆਂ ਡਾਕਟਰ ਸਾਹਿਬ ਸੰਪਾਦਨ ਨੂੰ ਖੋਜ ਕਾਰਜ ਸਵੀਕਾਰ ਕਰਦੇ ਹੋਏ ਖੋਜ-ਪ੍ਰਬੰਧ ਦੀ ਰੂਪ ਰੇਖਾ ਵਿਚ ਇਸ ਨੂੰ ਥਾਂ ਦਿੰਦੇ ਹਨ ਜੋ ਕਿ ਨਿਰਸੰਦੇਹ ਮੰਨਣ ਯੋਗ ਹੈ। ਉਨ੍ਹਾਂ ਅਨੁਸਾਰ ਸੰਪਾਦਨ ਕ੍ਰਿਆ ਨਾਲ ਸੰਬੰਧਿਤ, ਕਿਸੇ ਵਿਸ਼ੇ ਦੇ ਸਿਨਾਪਸਿਜ਼ ਦੀ ਤਿਆਰੀ ਕਿਸੇ ਵੱਖਰੇ ਸਿੱਧਾਂਤ ਜਾਂ ਵੱਖਰੀ ਵਿਧੀ ਦੀ ਮੰਗ ਨਹੀਂ ਕਰਦੀ, ਕੇਵਲ ਬਿਓਰੇ ਦਾ ਅੰਤਰ ਹੁੰਦਾ ਹੈ।[3]

ਪ੍ਰਸਿੱਧ ਅੰਗਰੇਜ਼ ਵਿਦਵਾਨਾਂ ਜਨਾਥਨ ਐਂਡਰਸਨ, ਬੈਰੀ ਐਚ. ਡਰਸਟਨ ਅਤੇ ਮਿਲੀਸੈਂਟ ਪੂਲ ਨੇ ਆਪਣੀ ਪੁਸਤਕ[4] ਵਿਚ ਖੋਜ-ਪ੍ਰਬੰਧ ਦੇ ਤਿੰਨ ਪ੍ਰਮੁੱਖ ਭਾਗ ਕਰਕੇ ਉਨ੍ਹਾਂ ਨੂੰ ਅੱਗੋਂ ਚੈਪਟਰਾਂ ਵਿਚ ਵੰਡਿਆ ਹੈ। ਉਨ੍ਹਾਂ ਨੇ ਆਰੰਭਕ ਭਾਗ ਵਿਚ, (ੳ) ਸਿਰਲੇਖ, (ਅ) ਭੂਮਿਕਾ, ਧੰਨਵਾਦ (ਜੇ ਜ਼ਰੂਰੀ ਹੋਵੇ) (ੲ) ਤਤਕਰੇ ਦੀ ਸੂਚੀ, (ਸ) ਸੂਚੀਆਂ ਦੀ ਲਿਸਟ ਅਤੇ (ਹ) ਅੰਕੜਿਆਂ ਤੇ ਦ੍ਰਿਸ਼ਟਾਂਤਾਂ ਦੀ ਸੂਚੀ ਨੂੰ ਸ਼ਾਮਲ ਕੀਤਾ ਹੈ।

ਦੂਜੇ ਭਾਗ, ਖੋਜ-ਪ੍ਰਬੰਧ ਦੇ ਪਾਠ ਵਿਚ ਉਨ੍ਹਾਂ ਨੇ ਆਰੰਭਕ ਅਧਿਆਇ ਪ੍ਰਮੁੱਖ ਅਧਿਆਇ ਤੇ ਉਪ ਸੰਹਾਰ ਨੂੰ ਸ਼ਾਮਲ ਕੀਤਾ ਹੈ।

ਤੀਜੇ ਭਾਗ, ਹਵਾਲਾ ਸਮਗਰੀ ਵਿਚ ਪੁਸਤਕ ਸੂਚੀ, ਅੰਤਿਕਾ ( ਜਾਂ ਅੰਤਿਕਾਵਾਂ ) ਤੇ ਅਨੁਕ੍ਰਮਣਿਕਾ ਨੂੰ ਰੱਖਿਆ ਹੈ। ਇਨ੍ਹਾਂ ਦੀ ਤਰਤੀਬ ਭਿੰਨ ਵੀ ਹੋ ਸਕਦੀ ਹੈ।

ਇਸੇ ਤਰ੍ਹਾਂ ਹਿੰਦੀ ਦੇ ਆਧੁਨਿਕ ਵਿਦਵਾਨ ਡਾ. ਤਿਲਕ ਸਿੰਘ ਨੇ ਵੀ ਖੋਜ-ਪ੍ਰਬੰਧ ਨੂੰ ਤਿੰਨ ਮੁੱਖ ਭਾਗਾਂ ਭੂਮਿਕਾ, ਪ੍ਰਬੰਧ ਲੇਖਕ ਤੇ ਨਿਸ਼ਕਰਸ਼ ਪ੍ਰਤਿਪਾਦਨ ਵਿਚ ਵੰਡਣ ਦਾ ਯਤਨ ਕੀਤਾ ਹੈ।

ਉਪਰੋਕਤ ਸੰਖੇਪ ਵਿਵੇਚਨ ਤੋਂ ਸਪਸ਼ਟ ਹੈ ਕਿ ਵਿਸ਼ੇ ਦੇ ਸਿਰਲੇਖ ਅਨੁਸਾਰ ਕਾਂਡਾਂ ਦੀ ਵੰਡ ਕਰਨੀ ਚਾਹੀਦੀ ਹੈ। ਇਹ ਵਿਸ਼ਾ ਕੇਵਲ ਕਾਂਡਾਂ ਦੇ ਨਾਵਾਂ ਤੱਕ ਹੀ ਸੀਮਤ ਨਹੀਂ ਹੋਣਾ ਚਾਹੀਦਾ ਸਗੋਂ ਉਸ ਕਾਂਡ ਵਿਚ ਵਿਚਾਰ ਕੀਤੇ ਜਾਣ ਵਾਲੇ ਸਾਰੇ ਮਹੱਤਵ ਪੂਰਣ ਨੁਕਤਿਆਂ ਨੂੰ ਉਪ ਸਿਰਲੇਖ ਦੇ ਦੇ ਕੇ ਸਪਸ਼ਟ ਕਰਨਾ ਚਾਹੀਦਾ ਹੈ।

ਮਿਸਾਲ ਦੇ ਤੌਰ ਤੇ ਜੇ ਖੋਜ-ਪ੍ਰਬੰਧ ਦਾ ਵਿਸ਼ਾ 'ਪੰਜਾਬੀ ਕਵਿਤਾ ਵਿਚ ਆਧੁਨਿਕ ਚੇਤਨਾ ਦਾ ਸੁਭਾਅ ਤੇ ਸਰੂਪ' ਹੋਵੇ ਤਾਂ ਇਸ ਦੀ ਰੂਪ ਰੇਖਾ ਇਸ ਤਰ੍ਹਾਂ ਉਲੀਕੀ ਜਾਵੇਗੀ :—

(ੳ) ਭੂਮਿਕਾ/ ਆਦਿ ਕਥਨ/ ਮੁੱਖ ਸ਼ਬਦ, ਆਦਿ ਵਿਚ ਦੱਸਣਾ ਹੋਵੇਗਾ ਕਿ ਵਿਸ਼ੇ ਉਪਰ ਪਹਿਲਾਂ ਕੀ ਕੀ ਕੰਮ ਹੋ ਚੁਕਾ ਹੈ, ਉਸਦੀਆਂ ਕੀ ਤਰੁੱਟੀਆਂ [illegible] ਨਾਲ ਸੰਬੰਧਤ ਕਿਹੜੇ ਕਿਹੜੇ ਪੱਖ ਅਜੇ ਤੱਕ [illegible] ਹਨ।

ਭੂਮਿਕਾ ਵਿਚ ਤੁਸੀਂ ਇਹ ਵੀ ਸਪਸ਼ਟ ਕਰ ਸਕਦੇ ਹੋ ਕਿ ਇਸ ਖੋਜ ਪ੍ਰਬੰਧ ਵਿਚ ਕਿਸੇ ਵਿਸ਼ੇਸ਼ ਕਾਲਖੰਡ ਦੀ ਕਵਿਤਾ ਉਪਰ ਹੀ ਧਿਆਨ ਕੇਂਦਰਤ ਕੀਤਾ ਗਿਆ ਹੈ ਜਾਂ ਕਿਹੜੇ ਕਿਹੜੇ ਪ੍ਰਮੁੱਖ ਕਵੀਆਂ ਨੂੰ ਤੁਸੀਂ ਆਪਣੀ ਖੋਜ ਦਾ ਕੇਂਦਰ ਬਿੰਦੂ ਬਣਾਇਆ ਹੈ ਕਿਉਂਕਿ ਖੋਜ-ਕਾਰਜ ਨੂੰ ਸੰਖੇਪ ਕਰਨ ਦੀ ਹਾਲਤ ਵਿਚ ਵੀ ਅਤੇ ਕੁਝ ਪ੍ਰਮੁਖ ਕਵੀਆਂ ਨੂੰ ਲੈਣ ਦੀ ਥਾਂ ਹਰ ਇਕ ਕਵੀ ਨੂੰ ਵਿਚਾਰ ਅਧੀਨ ਰੱਖਣ ਨਾਲ ਸ਼ਾਇਦ ਵਿਸ਼ੇ ਨਾਲ ਇਨਸਾਫ਼ ਕਰਨਾ ਸੰਭਵ ਨਹੀਂ ਹੋਵੇਗਾ।

ਭੂਮਿਕਾ ਵਿਚ ਹੀ ਆਧੁਨਿਕਤਾ ਦੇ ਸੰਕਲਪ ਦੀਆਂ ਵਿਭਿੰਨ ਦਿਸ਼ਾਵਾਂ, ਕਾਲਵਾਚੀ, ਰੂਪਵਾਚੀ ਤੇ ਵਿਸ਼ਾ ਵਾਚੀ ਆਦਿ ਦਾ ਵਰਨਣ ਕਰਨਾ ਹੋਵੇਗਾ।

ਕਿਉਂ ਕਿ ਭੂਮਿਕਾ ਖੋਜ-ਪ੍ਰਬੰਧ ਲਿਖਣ ਤੋਂ ਪਿਛੋਂ ਲਿਖੀ ਜਾਂਦੀ ਹੈ, ਇਸ ਲਈ ਖੋਜ-ਕਾਰਜ ਦੌਰਾਨ ਪੇਸ਼ ਮੁਸ਼ਕਲਾਂ, ਜਿਨ੍ਹਾਂ ਦੀ ਕੋਈ ਸਾਹਿਤਕ ਕੀਮਤ ਹੋਵੇ, ਦਾ ਚਰਚਾ ਕਰ ਸਕਦੇ ਹੋ। ਇਸ ਨਾਲ ਹੀ ਤੁਸੀਂ ਆਪਣੇ ਸਹਿਯੋਗੀਆਂ ਦਾ ਧੰਨਵਾਦ ਕਰ ਸਕਦੇ ਹੋ ਜਿਨ੍ਹਾਂ ਨੇ ਤੁਹਾਨੂੰ ਵੱਖ ਵੱਖ ਪੜਾਵਾਂ ਤੇ ਕੋਈ ਸਹਾਇਤਾ ਦਿੱਤੀ ਹੋਵੇ। ਆਪਣੇ ਨਿਗਰਾਨ ਤੇ ਵਿਭਾਗ ਦੇ ਮੁਖੀ ਦਾ ਧੰਨਵਾਦ ਕਰਨਾ ਵੀ ਇਕ ਪਰੰਪਰਾ ਬਣ ਚੁੱਕੀ ਹੈ।

ਇਸ ਤਰ੍ਹਾਂ ਭੂਮਿਕਾ ਵੀ ਇਕ ਮਹੱਤਵਪੂਰਣ ਕਾਂਢ ਹੀ ਬਣ ਜਾਂਦੀ ਹੈ।

(ਅ) ਆਧੁਨਿਕਤਾ ਦਾ ਸੰਕਲਪ ਅਤੇ ਇਸਦਾ ਦਾਰਸ਼ਨਿਕ ਪਿਛੋਕੜ:

ਇਸ ਅਧਿਆਇ ਵਿਚ ਤੁਸੀਂ ਸਿਧਾਂਤਕ ਪੱਧਰ ਤੇ ਇਸ ਦੇ ਸੰਕਲਪ ਦਾ ਵਿਸ਼ਲੇਸ਼ਣ ਕਰਨਾ ਹੈ। ਆਧੁਨਿਕਤਾ ਕਾਲਵਾਚੀ ਤੇ ਰੂਪਵਾਚੀ ਨਵੀਨਤਾ ਤੋਂ ਕਿਸ ਤਰ੍ਹਾਂ ਭਿੰਨ ਹੈ, ਇਹ ਸਪਸ਼ਟ ਕਰਨਾ ਹੋਵੇਗਾ।

ਆਧੁਨਿਕ ਜੀਵਨ ਦਰਸ਼ਨ ਦੀ ਸਿਰਜਨਾ ਦੇ ਪਿਛੋਕੜ ਵਿਚ ਅਧਾਰ ਵਜੋਂ ਕੰਮ ਕਰਦੇ ਆਧੁਨਿਕ ਫਲਸਫ਼ਿਆਂ ਅਤੇ ਵਿਚਾਰਧਾਰਾਵਾਂ ਦਾ ਸੰਖੇਪ ਵਿਵੇਚਨ ਕਰਨਾ ਲਾਜ਼ਮੀ ਹੈ। ਇਹ ਦੱਸਣਾ ਹੋਵੇਗਾ ਕਿ ਅਧਖਿੜ੍ਹਵਾਦੀ, ਐਬਸਰਡਿਟੀ, ਵਿਵਹਾਰਵਾਦ ਆਦਿ ਫਲਸਫਿਆਂ ਨੇ ਕਿਸ ਤਰ੍ਹਾਂ ਪੁਰਾਣੀਆਂ ਪਰੰਪਰਾਗਤ ਕੀਮਤਾਂ ਦਾ ਖੰਡਨ ਕਰਕੇ ਨਵੀਆਂ ਸਨਅਤੀਕ੍ਰਿਤ ਕੀਮਤਾਂ ਦੀ ਸਥਾਪਨਾ ਕੀਤੀ ਅਤੇ ਆਧੁਨਿਕਵਾਦੀ ਵਿਸ਼ਵ ਦ੍ਰਿਸ਼ਟੀਕੋਣ ਨੂੰ ਹੋਂਦ ਵਿਚ ਲਿਆਂਦਾ।

ਫਿਰ ਇਹ ਸਪਸ਼ਟ ਕਰਨਾ ਹੋਵੇਗਾ ਕਿ ਅਜਿਹੀਆਂ ਵਿਚਾਰਧਾਰਾਵਾਂ ਨੂੰ ਪੱਛਮੀ ਸਾਹਿਤਕਾਰਾਂ ਨੇ ਕਿਸ ਤਰ੍ਹਾਂ ਸਾਹਿਤਕ ਪੱਧਰ ਤੇ ਇਸ ਦ੍ਰਿਸ਼ਟੀਕੋਣ ਨੂੰ ਉਜਾਗਰ ਕੀਤਾ ਅਤੇ ਸਾਹਿਤਕ ਪ੍ਰਵਿਰਤੀ ਵਜੋਂ ਸਥਾਪਤ ਕੀ ।

ਇਸੇ ਅਧਿਆਇ ਵਿਚ ਇਹ ਦੱਸਣਾ ਹੋਵੇਗਾ ਕਿ ਪੰਜਾਬੀ ਕਵਿਤਾ ਵਿਚ ਅਜੇਹੀ ਆਧੁਨਿਕਤਾ ਕਿਹੜੇ ਕਿਹੜੇ ਕਵੀਆਂ ਦੀ ਕਵਿਤਾ ਵਿਚ ਉਪਲਬਧ ਹੈ।

ਇਹ ਵੀ ਦੱਸੋ ਕਿ ਸਮੱਚੀ ਆਧੁਨਿਕ ਕਵਿਤਾ ਵਿਚੋਂ ਕਿਹੜੇ ਪ੍ਰਮੁੱਖ ਸੰਕਲਪ ਉਭਰਦੇ ਹਨ: ਜਿਵੇਂ ਮੌਤ ਅਤੇ ਜੀਵਨ ਦਾ ਸੰਕਲਪ, ਸਮੇਂ ਤੇ ਸਥਾਨ ਦ ਸੰਕਲਪ, ਅਲਮਾਣ ਦਾ ਸੰਕਲਪ ਆਦਿ। ਇਹ ਕੁਝ ਪ੍ਰਮੁੱਖ ਸੰਕਲਪ ਤੁਹਾਡੇ ਅਗਲੇ ਅਧਿਆਇ ਹੋਣਗੇ ਅਤੇ ਉਥੇ ਇਨ੍ਹਾਂ ਉਤੇ ਸਵਿਸਥਾਰ ਚਰਚਾ ਹੋਵੇਗੀ।

(ੲ) ਆਧੁਨਿਕ ਪੰਜਾਬੀ ਕਵਿਤਾ ਵਿਚ ਮੌਤ ਅਤੇ ਜੀਵਨ ਦਾ ਸੰਕਲਪ: ਇਸ ਅਧਿਆਇ ਵਿਚ ਇਹ ਸਪਸ਼ਟ ਕਰਨਾ ਹੋਵੇਗਾ ਕਿ ਵਿਚਾਰਾਧੀਨ ਕਾਲ-ਖੰਡ ਦੀ ਅਧੁਨਿਕ ਕਵਿਤਾ ਤੋਂ ਪਹਿਲਾਂ ਮੌਤ ਅਤੇ ਜੀਵਨ ਬਾਰੇ ਪਰੰਪਰਾਗਤ ਨਜ਼ਰੀਆ ਕੀ ਸੀ ਅਤੇ ਆਧੁਨਿਕ ਪ੍ਰਸਥਿਤੀਆਂ ਵਿਚ ਇਹ ਕਿਸ ਤਰ੍ਹਾਂ ਰੁਪਾਂਤ੍ਰਿਤ ਹੋਇਆ। ਆਧੁਨਿਕ ਕਵਿਤਾ ਵਿਚੋਂ ਇਸ ਦੀਆਂ ਉਦਾਹਰਣਾਂ ਦੇ ਕੇ ਨਵੀਨ ਸੰਕਲਪ ਦੇ ਖੇਤਰ ਨੂੰ ਸਪਸ਼ਟ ਕਰਨਾ ਹੋਵੇਗਾ। ਕਿਉਂਕਿ ਭਾਰਤੀ ਜੀਵਨ ਦਰਸ਼ਨ ਦੇ ਕਰਮ ਸਿਧਾਂਤ ਅਨੁਸਾਰ ਮੌਤ ਜੀਵਨ ਦਾ ਅੰਤ ਨਾ ਹੋ ਕੇ ਉਸ ਦੇ ਗਤੀਸ਼ੀਲ ਪ੍ਰਵਾਹ ਦਾ ਅੰਗ ਬਣਕੇ ਅਗਲੇ ਜੀਵਨ ਵਿਚ ਪ੍ਰਵੇਸ਼ ਦਾ ਸਾਧਨ ਮਾਤਰ ਅਤੇ ਇਕ ਪੜਾਅ ਹੀ ਹੈ ਪਰੰਤੂ ਆਧੁਨਿਕ ਜੀਵਨ ਦ੍ਰਿਸ਼ਟੀਕੋਣ ਵਿਚ ਇਹ ਅੰਤਿਮ ਤ੍ਰਾਸਦ ਸਥਿਤੀ ਹੈ। ਬਿਲਕੁਲ ਇਸੇ ਸੰਦਰਭ ਵਿਚ ਜੀਵਨ ਦਾ ਸੰਕਲਪ ਵੀ ਰੁਪਾਂਤ੍ਰਿਤ ਹੋਇਆ ਹੈ।

(ਸ) ਆਧੁਨਿਕ ਪੰਜਾਬੀ ਕਵਿਤਾ ਵਿਚ ਸਮਾਂ ਅਤੇ ਸਥਾਨ ਦਾ ਸੰਕਲਪ: ਆਧੁਨਿਕ ਵਿਸ਼ਵ ਦ੍ਰਿਸ਼ਟੀਕੋਣ ਅਨੁਸਾਰ ਸਮਾਂ ਕੇਵਲ ਪਰੰਪਰਾਗਤ ਦਿਸ਼ਾਵਾਂ, ਭੂਤ ਵਰਤਮਾਨ ਤੇ ਭਵਿਖ ਵਿਚ ਬੰਨ੍ਹਿਆ ਨਹੀਂ ਜਾ ਸਕਦਾ ਬਲਕਿ ਇਸ ਦੀ ਇਕੋ ਇਕ ਦਿਸ਼ਾ ਕਲਾ ਮੁਕਤ ਹੋਣ ਵਿਚ ਹੈ। ਆਧੁਨਿਕ ਪੰਜਾਬੀ ਕਵਿਤਾ ਵਿਚ ਥਾਂ ਥਾਂ ਇਸ ਸੰਕਲਪ ਨੂੰ ਵਿਅਕਤ ਕੀਤਾ ਗਿਆ ਹੈ। ਇਸੇ ਤਰ੍ਹਾਂ ਸਥਾਨ ਦਾ ਸੰਕਲਪ ਵੀ ਪਰੰਪਰਾ ਤੋਂ ਉਲਟ ਨਵੇਂ ਅਰਥਾਂ ਵਿਚ ਪੇਸ਼ ਕੀਤਾ ਗਿਆ ਹੈ। ਇਸ ਅਧਿਆਇ ਵਿਚ ਉਦਾਹਰਣਾਂ ਸਹਿਤ ਇਨ੍ਹਾਂ ਦੋ ਦ੍ਰਿਸ਼ਟੀਕੋਣਾਂ ਦੀ ਭਿੰਨਤਾ ਸਪਸ਼ਟ ਕਰਨੀ ਹੋਵੇਗੀ।

(ਜ) ਆਧੁਨਿਕ ਪੰਜਾਬੀ ਕਵਿਤਾ ਵਿਚ ਅਲਗਾਵ ਦਾ ਸੰਕਲਪ:

ਸਨਅਤੀਕਰਣ ਦੀ ਚਰਮ ਸੀਮਾਂ ਤੇ ਪਹੁੰਚ ਕੇ ਮਨੁੱਖ ਆਪਣੇ ਨਿੱਜਤਵ ਵਿਚ ਸੁੰਗੜ ਕੇ ਰਹਿ ਗਿਆ ਹੈ। ਉਹ ਮਨੁੱਖੀ ਸਮੂਹ ਦੀ ਭੀੜ ਵਿਚ ਇਕੱਲਤਾ ਮਹਿਸੂਸ ਕਰਦਾ ਹੈ। ਚੌਗਿਰਦੇ ਨੇ ਉਸ ਨੂੰ ਇਕ ਵਿਸ਼ੇਸ਼ ਪ੍ਰਕਾਰ ਦੀ ਅਸੁਰੱਖਿਆ (insecurity) ਵਿਚ ਘੇਰ ਰੱਖਿਆ ਹੈ ਜਿਸ ਦੇ ਸਿੱਟੇ ਵਜੋਂ ਉਹ ਅਲਗਾਵ (alienation) ਦੀ ਸਥਿਤੀ ਵਿਚ ਵਿਚਰਦਾ ਹੈ। ਇਸ ਅਧਿਆਇ ਵਿਚ ਆਧੁਨਿਕ ਪੰਜਾਬੀ ਕਵਿਤਾ ਵਿਚੋਂ ਉਦਾਹਰਣਾਂ ਸਹਿਤ ਇਸ ਸੰਕਲਪ ਦਾ ਉਭਰਦਾ ਸੁਰ ਸਪਸ਼ਟ ਕਰਨਾ ਹੈ।

(ਝ) ਆਧੁਨਿਕ ਪੰਜਾਬੀ ਕਵਿਤਾ ਦੀ ਰੂਪਗਤ ਵਿਲਖਣਤਾ:

ਇਸ ਅਧਿਆਇ ਵਿਚ ਆਧੁਨਿਕ ਪੰਜਾਬੀ ਕਵਿਤਾ ਦੀ ਰੂਪਗਤ ਵਿਲੱਖਣਤਾ ਉਪਰ ਚਰਚਾ ਹੋਵੇਗੀ ਕਿਉਂਕਿ ਆਧੁਨਿਕ ਕਵਿਤਾ ਆਪਣੀ ਵਿਸ਼ੇਸ਼ ਸ਼ਬਦਾਵਲੀ ਆਪਣੇ ਨਾਲ ਲੈ ਕੇ ਆਈ ਹੈ। ਆਧੁਨਿਕ ਜੀਵਨ ਜੁਗਤ ਦਾ ਆਧਾਰ ਵਿਵਹਾਰ ਕਾਵਿਕ ਬਿੰਬ ਦਾ ਰੂਪ ਧਾਰਨ ਕਰਕੇ ਪੰਜਾਬੀ ਕਵਿਤਾ ਵਿਚ ਪੇਸ਼ ਹੋਇਆ ਹੈ। ਸੋ ਇਸ ਤਰ੍ਹਾਂ ਹੋਰ ਰੂਪ ਸੰਬੰਧੀ ਵਿਲੱਖਣਤਾਵਾਂ ਦਾ ਸਵਿਸਥਾਰ ਵਰਣਨ ਵਿਸ਼ਿਸ਼ਟ ਕਰਨਾ ਹੋਵੇਗਾ।

ਉਪਰੋਕਤ ਕਾਂਡਾਂ ਤੋਂ ਬਾਅਦ ਅੰਤਿਕਾ ਦਾ ਉਲੇਖ ਕਰਨਾ ਬਣਦਾ ਹੈ। ਅੰਤਿਕਾ ਵਿਚ ਆਮ ਤੌਰ ਤੇ ਉਨ੍ਹਾਂ ਸਾਰੀਆਂ ਧਾਰਨਾਵਾਂ ਨੂੰ ਵਿਚਾਰਿਆ ਜਾਂਦਾ ਹੈ ਜਿਨ੍ਹਾਂ ਦਾ ਉਚਿਤ ਜ਼ਿਕਰ ਉਪਰੋਕਤ ਕਾਂਡਾਂ ਵਿਚ ਨਹੀਂ ਕੀਤਾ ਜਾ ਸਕਿਆ ਪਰੰਤੂ ਉਨ੍ਹਾਂ ਦੀ ਮਹੱਤਤਾ ਅਜਿਹਾ ਕਰਨ ਲਈ ਮਜਬੂਰ ਕਰਦੀ ਹੋਵੇ। ਜਿਵੇਂ ਆਧੁਨਿਕ ਕਵਿਤਾ ਸੰਬੰਧੀ ਅਜਿਹੇ ਨਿਰਣੇ ਜੋ ਉਪਰੋਕਤ ਕਾਂਡਾਂ ਦੇ ਕਾਰਜ-ਖੇਤਰ ਵਿਚ ਸ਼ਾਮਲ ਨਾ ਹੋ ਸਕਣ। ਜੇ ਅਜਿਹੇ ਨਿਰਣਿਆਂ ਦੀ ਗਿਣਤੀ ਵਧੇਰੇ ਹੋਵੇ ਜਾਂ ਉਨ੍ਹਾਂ ਦੇ ਵਰਗੀਕਰਨ ਅਨੁਸਾਰ ਆਪਸੀ ਇਕਸੁਰਤਾ ਸਥਾਪਤ ਨਾ ਹੋ ਸਕੇ ਤਾਂ ਅੰਤਿਕਾਵਾਂ ਇਕ ਤੋਂ ਵਧੇਰੇ ਵੀ ਹੋ ਸਕਦੀਆਂ ਹਨ। ਉਨ੍ਹਾਂ ਨੂੰ ਵੀ ਕਾਂਡਾਂ ਵਾਂਗ ਹੀ ਅੰਤਿਕਾ-1, ਅੰਤਿਕਾ-2, ਅੰਤਿਕਾ-3, ਆਦਿ ਵਾਂਗ ਸ਼ਾਮਲ ਕੀਤਾ ਜਾ ਸਕਦਾ ਹੈ।

ਅੰਤਿਕਾ ਤੋਂ ਬਾਅਦ ਅਨੁਕ੍ਰਮਣਿਕਾ (Index) ਦਾ ਸਥਾਨ ਹੈ। ਡਾ. ਕੇਸਰ ਅਨੁਸਾਰ ਅਨੁਕ੍ਰਮਣਿਕਾ ਵਿਚ ਥੀਸਿਸ ਵਿਚ ਆਏ ਕੁਝ ਪ੍ਰਮੁੱਖ ਵਿਚਾਰਾਂ, ਪਰੀਭਾਸ਼ਕ ਸ਼ਬਦਾਂ ਜਾਂ ਸੰਕਲਪਾਂ ਦੀ ਸੂਚੀ ਹੁੰਦੀ ਹੈ ਤੇ ਪ੍ਰਮੁਖ ਲੇਖਕਾਂ ਦਾ ਜ਼ਿਕਰ ਹੁੰਦਾ ਹੈ। ਹਰ ਸ਼ਬਦ/ਸੰਕਲਪ ਨਾਲ ਉਹ ਪੰਨੇ ਲਿਖੇ ਜਾਂਦੇ ਹਨ ਜਿਨ੍ਹਾਂ ਜਿਨ੍ਹਾਂ ਪੰਨਿਆਂ ਉਤੇ ਉਸ ਦਾ ਜ਼ਿਕਰ ਹੋਇਆ ਹੈ। ਅਨੁਕ੍ਰਮਣਿਕਾ ਤਿਆਰ ਕਰਨ ਦੇ ਕਈ ਢੰਗ ਹਨ। ਕਈ ਵਾਰੀ ਦੋ ਦੋ ਜਾਂ ਤਿੰਨ ਤਿੰਨ ਅਨੁਕ੍ਰਮਣਿਕਾਵਾਂ ਦਿੱਤੀਆਂ ਜਾਂਦੀਆਂ ਹਨ; ਵਿਸ਼ਾ ਅਨੁਕ੍ਰਮਣਿਕਾ, ਲੇਖਕ ਅਨੁਕ੍ਰਮਣਿਕਾ, ਸੰਕਲਪ ਅਨੁਕ੍ਰਮਣਿਕਾ ਆਦਿ।[6]

ਕਈ ਵਾਰ ਅਨੁਕ੍ਰਮਣਿਕਾ ਕਾਲ ਕ੍ਰਮ ਅਨੁਸਾਰ ਵੀ ਤਿਆਰ ਕੀਤੀ ਜਾਂਦੀ ਹੈ ਪਰ ਇਹ ਵਿਗਿਆਨਕ ਨਾ ਹੋਣ ਕਾਰਨ ਅੱਖਰ ਕ੍ਰਮ ਅਨੁਸਾਰ ਤਿਆਰ ਕਰਨ ਦੀ ਵਿਧੀ ਵਧੇਰੇ ਪ੍ਰਚਲਤ ਹੈ।

ਰੂਪ-ਰੇਖਾ ਤੇ ਵਿਚਾਰ ਕਰਦਿਆਂ ਸਭ ਤੋਂ ਅੰਤ ਵਿਚ ਪੁਸਤਕ ਸੂਚੀ ਦਾ ਜ਼ਿਕਰ ਕਰਨਾ ਹੁੰਦਾ ਹੈ। ਭੂਮਿਕਾ ਵਾਂਗ ਹੀ ਪੁਸਤਕ ਸੂਚੀ ਵੀ ਖੋਜ-ਪ੍ਰਬੰਧ ਦੀ ਤਿਆਰੀ ਤੋਂ ਬਾਅਦ ਹੀ ਤਿਆਰ ਕੀਤੀ ਜਾਂਦੀ ਹੈ। ਖੋਜੀ ਪੁਸਤਕ ਸੂਚੀ ਵਿਚ ਕਈ ਵਾਰ ਕੇਵਲ ਉਨ੍ਹਾਂ ਪੁਸਤਕਾਂ ਦਾ ਜ਼ਿਕਰ ਹੀ ਕਰਦਾ ਹੈ ਜਿਨ੍ਹਾਂ ਦਾ ਹਵਾਲਾ ਸਿੱਧੇ ਤੌਰ ਤੇ ਉਸ ਦੇ ਖੋਜ ਪ੍ਰਬੰਧ ਵਿਚ ਆਇਆ ਹੁੰਦਾ ਹੈ। ਪਰੰਤੂ ਇਸ ਤਰ੍ਹਾਂ ਦੀ ਪੁਸਤਕ ਸੂਚੀ ਸੰਬੰਧਤ ਵਿਸ਼ੇ ਦੇ ਹੋਰ ਖੋਜੀਆਂ ਲਈ ਕੋਈ ਵਧੇਰੇ ਲਾਹੇਵੰਦ ਸਾਬਤ ਨਹੀਂ ਹੋ ਸਕਦੀ। ਇਸ ਲਈ ਖੋਜੀ ਨੂੰ ਚਾਹੀਦਾ ਹੈ ਕਿ ਉਹ ਉਨ੍ਹਾਂ ਸਾਰੀਆਂ ਹਵਾਲਾ ਅਤੇ ਆਧਾਰ ਪੁਸਤਕਾਂ ਦੀ ਸੂਚੀ ਤਿਆਰ ਕਰੇ ਜਿਹੜੀਆਂ ਉਸ ਦੇ ਵਿਸ਼ੇ ਨਾਲ ਸੰਬੰਧਤ ਵੀ ਹੋਣ ਤੇ ਖੋਜੀ ਨੇ ਉਨ੍ਹਾਂ ਤੋਂ ਕਿਸੇ ਨਾ ਕਿਸੇ ਰੂਪ ਵਿਚ ਸਹਾਇਤਾ ਲਈ ਹੋਵੇ। ਪੁਸਤਕ ਸੂਚੀ ਦੀ ਤਰਤੀਬ ਅੱਖਰ ਕ੍ਰਮ ਅਨੁਸਾਰ ਹੋਣੀ ਚਾਹੀਦੀ ਹੈ ਅਤੇ ਇਸ ਵਿਚ ਇਹ ਜਾਣਕਾਰੀ ਹੁੰਦੀ ਹੈ: ਲੇਖਕ ਜਾਂ ਸੰਪਾਦਕ ਦਾ ਉਪ-ਨਾਂ, ਜਾਤ-ਗੋਤ (ਜੇ ਉਹ ਲਿਖਦਾ ਹੋਵੇ) ਫਿਰ ਲੇਖਕ/ਸੰਪਾਦਕ ਦਾ ਪੂਰਾ ਨਾਂ ਤੇ ਬ੍ਰਾਕਟ ਵਿਚ ਉਸਦੀ ਡਿਗਰੀ ਜਾਂ ਉਪਾਧੀ। ਲੇਖਕ ਤੋਂ ਬਾਅਦ ਪੁਸਤਕ ਦਾ ਨਾਂ, ਫਿਰ ਪ੍ਰਕਾਸ਼ਕ ਦਾ ਨਾਂ ਤੇ ਪਤਾ, ਫਿਰ ਐਡੀਸ਼ਨ ਅਤੇ ਪ੍ਰਕਾਸ਼ਨ ਸਾਲ। ਹੇਠਾਂ ਕੁਝ ਮਿਸਾਲਾਂ ਦਿੱਤੀਆਂ ਜਾਂਦੀਆਂ ਹਨ:

1. ਘੁੰਮਣ, ਕਪੂਰ ਸਿੰਘ, ਜਿਉਂਦੀ ਲਾਸ਼, ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ ਜਲੰਧਰ, ਤੀਜੀ ਵਾਰ 1966.
2. ਕੋਹਲੀ, ਸੁਰਿੰਦਰ ਸਿੰਘ (ਪ੍ਰੋ.), ਪੰਜਾਬੀ ਸਾਹਿਤ ਦਾ ਇਤਿਹਾਸ, ਲਾਹੌਰ ਬੁਕ ਸ਼ਾਪ, ਘੰਟਾ ਘਰ ਲੁਧਿਆਣਾ, ਚੌਥੀ ਵਾਰ 1955.

3. ਸੂਰੀ, ਕਰਤਾਰ ਸਿੰਘ (ਡਾ.), ਸੰ: ਜੰਮੂ ਕਸ਼ਮੀਰ ਦੀ ਪ੍ਰਤੀਨਿਧ ਪੰਜਾਬੀ ਕਵਿਤਾ, ਨਾਨਕ ਸਿੰਘ ਪੁਸਤਕ ਮਾਲਾ, ਅੰਮ੍ਰਿਤਸਰ, 1982.

ਕਈ ਵਾਰ ਯੂਨੀਵਰਸਿਟੀਆਂ ਵਲੋਂ ਥੀਸਿਸ ਦੀ ਰਜਿਸਟਰੇਸ਼ਨ ਦੇ ਨਾਲ ਮੁਢਲੀ ਜਾਂ ਆਰਜ਼ੀ ਰੂਪ ਰੇਖਾ ਦੀ ਮੰਗ ਕੀਤੀ ਜਾਂਦੀ ਹੈ ਤਾਂ ਜੋ ਰਿਸਰਚ ਬੋਰਡ ਨੂੰ ਖੋਜੀ ਦੀ ਯੋਗਤਾ ਦਾ ਵਿਸ਼ਵਾਸ ਹੋ ਸਕੇ। ਕਈ ਯੂਨੀਵਰਸਿਟੀਆਂ ਦੇ ਨਿਯਮਾਂ ਅਨੁਸਾਰ ਖੋਜ-ਪ੍ਰਬੰਧ ਦੇ ਨਾਲ ਹੀ ਉਸਦੀ ਅੰਤਿਮ ਰੂਪ ਰੇਖਾ ਦੀ ਮੰਗ ਕੀਤੀ ਜਾਂਦੀ ਹੈ ਜੋ ਕਿ ਖੋਜ-ਪ੍ਰਬੰਧ ਦੀ ਤਿਆਰੀ ਉਪਰੰਤ ਲਿਖੀ ਗਈ ਹੁੰਦੀ ਹੈ। ਇਸੇ ਨੂੰ ਜ਼ਿਆਦਾ ਉਚਿਤ ਅਤੇ ਸਹੀ ਮੰਨਿਆ ਜਾਂਦਾ ਹੈ।

ਹਵਾਲੇ:

1. ਪਰਖ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1976, ਸਫ਼ੇ 43-44.

2. ਖੋਜ ਦਰਪਣ, ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਜੁਲਾਈ 1976, ਸਫ਼ਾ 10.

3. ਉਹੀ, ਸਫ਼ਾ 9.

4. Thesis and Assignment Writing, New Delhi, 1970, Pages 35-36.

5. ਨਵੀਨ ਸੋਧ ਵਿਗਿਆਨ, ਦਿੱਲੀ, 1982, ਸਫ਼ਾ 25.

6. ਪਰਖ, ਸਫ਼ਾ 46-47.

# ਸਮੱਗ੍ਰੀ ਸੰਕਲਨ

—ਡਾ. ਬਲਦੇਵ ਰਾਜ ਗੁਪਤਾ

ਉਂਞ ਤਾਂ ਖੋਜ-ਵਿਧੀ ਬਾਰੇ ਪੰਜਾਬੀ ਵਿਚ ਕਈ ਸ਼ਲਾਘਾ ਯੋਗ ਸੈਮੀਨਾਰ (ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਵਿਭਾਗ, 1974) ਵੀ ਹੋਏ ਹਨ ਅਤੇ ਐਮ. ਏ. ਸੱਤਰ ਤੇ ਪੰਜਾਬੀ ਅਧਿਆਪਨ (ਪੰਜਾਬ / ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵਲੋਂ 1979 'ਚ ਆਯੋਜਿਤ) ਸੈਮੀਨਾਰਾਂ ਤੇ ਵੀ ਖੋਜ-ਵਿਧੀ ਬਾਰੇ ਕਈ ਪੇਪਰ ਪੜ੍ਹੇ ਗਏ ਸਨ (ਜਿਵੇਂ ਜੋਗਿੰਦਰ ਸਿੰਘ ਰਾਹੀ ਦਾ ਪੇਪਰ ਐਮ. ਫਿੱਲ ਅ ਪੀ. ਐਚ. ਡੀ. ਦਾ ਮੰਤਵ ਤੇ ਆਦਰਸ਼), ਪਰ ਇਨ੍ਹਾਂ ਸੈਮੀਨਾਰਾਂ 'ਚ ਪੰਜਾਬੀ ਭਾਸ਼ਾ ਸੰਬੰਧੀ ਖੋਜ ਬਾਰੇ ਕੇਵਲ ਡਾ. ਹਰਕੀਰਤ ਸਿੰਘ ਦਾ ਹੀ ਪੇਪਰ ਸੀ। ਖੋਜ ਦਰਪਣ ਦੇ ਲਗਭਗ ਹਰ ਇਕ ਅੰਕ ਵਿਚ ਖੋਜ-ਵਿਧੀ ਬਾਰੇ ਕਾਫ਼ੀ ਲੇਖ ਛਪੇ ਹਨ। 'ਖੋਜ ਦਰਪਣ' ਦਾ ਸਿਰ-ਲੇਖ ਹੀ ਪੰਜਾਬੀ ਵਿਚ ਖੋਜ-ਵਿਧੀ ਦੇ ਆਰੰਭਕ ਯਤਨਾਂ ਦਾ ਸੂਚਕ ਹੈ। ਖੋਜ-ਦਰਪਣ ਵਿਚ ਖੋਜ ਨਾਲ ਸਬੰਧਿਤ ਕੁਝ ਲੇਖਾਂ ਦਾ ਵੇਰਵਾ ਇਸ ਤਰ੍ਹਾਂ ਹੈ:

ਪਿਆਰਾ ਸਿੰਘ : ਸਾਹਿਤਕ ਖੋਜ, ਸੰਕਲਪ, ਸਰੂਪ, ਖੇਤਰ ਤੇ ਪ੍ਰਕਾਰ, ਜਨਵਰੀ, 1974।

ਹਰਿਭਜਨ ਸਿੰਘ : ਖੋਜ ਵਿਦਿਆਰਥੀ ਅਤੇ ਨਿਗਰਾਨ, ਜਨਵਰੀ, 1974

ਪਿਆਰ ਸਿੰਘ : ਸੋਧ ਪ੍ਰਬੰਧ ਵਿਚ ਹਵਾਲਿਆਂ ਤੇ ਪਦ ਟਿਪਣੀਆਂ ਦੀ ਵਰਤੋਂ, ਜੁਲਾਈ, 1975।

ਪਰਮਜੀਤ ਸਿੰਘ ਵਾਲੀਆ : ਖੋਜ ਕਾਰਜ ਦੇ ਕੁਝ ਬੁਨਿਆਦੀ ਸੰਕਲਪ, ਜੁਲਾਈ, 1975।

ਪਿਆਰ ਸਿੰਘ : ਸੋਧ ਪ੍ਰਬੰਧ ਲਈ ਇੰਡੈਕਸ ਦੀ ਮਹੱਤਾ ਤੇ ਤਿਆਰੀ, ਜੁਲਾਈ, 1977 ।

ਪਿਆਰ ਸਿੰਘ : ਸੋਧ ਕਾਰਜ ਵਿਚ ਸੰਕੇਤਾਵਲੀ ਦੀ ਵਰਤੋਂ, ਜੁਲਾਈ, 1977 ।

ਤਾਰਨ ਸਿੰਘ : ਗੁਰਬਾਣੀ ਦੇ ਖੇਤਰ ਵਿਚ ਖੋਜ ਦੀਆਂ ਸਮਸਿਆਵਾਂ, ਜਨਵਰੀ, 1978 ।

ਗੁਰਬਚਨ ਸਿੰਘ : ਅਮਰੀਕਾ ਵਿਚ ਖੋਜ ਵਿਦਿਆ, ਜਨਵਰੀ, 1978 ।

ਕਰਨੈਲ ਸਿੰਘ ਥਿੰਦ : ਪੰਜਾਬੀ ਵਿਚ ਉਚੇਰੀ ਖੋਜ ਦੀ ਸਥਿਤੀ, ਜਨਵਰੀ, 1978 ।

ਧਰਮ ਸਿੰਘ : ਪੰਜਾਬੀ ਦੇ ਸੁਕ੍ਰਿਤ ਖੋਜ ਪ੍ਰਬੰਧ, ਜਨਵਰੀ, 1978 ਅਤੇ ਜਨਵਰੀ, 1981 ।

ਪਿਆਰ ਸਿੰਘ : ਖੋਜ ਭੇਦ, ਜੁਲਾਈ, 1978, ਜਨਵਰੀ, 1979, ਜੁਲਾਈ, 1979 ।

ਪ੍ਰੀਤਮ ਸਿੰਘ : ਗੁਰਮੁਖੀ ਬਾਰੇ ਖੋਜ ਦੀ ਵਿਧੀ ਤੇ ਸਥਿਤੀ, ਜਨਵਰੀ, 1979 ।

ਪਿਆਰ ਸਿੰਘ : ਖੋਜ ਅਤੇ ਆਲੋਚਨਾ, ਜੁਲਾਈ, 1981 ।

ਪਿਆਰ ਸਿੰਘ : ਖੋਜ ਦੇ ਵਿਭਿੰਨ ਸੋਮੇ ਸੱਤਰ, ਜਨਵਰੀ, 1981 ।

ਇਨ੍ਹਾਂ ਲੇਖਾਂ ਚੋਂ ਭਾਸ਼ਾਈ ਖੋਜ ਨਾਲ ਸੰਬੰਧਿਤ ਕੇਵਲ ਪ੍ਰੀਤਮ ਸਿੰਘ ਦਾ ਹੀ ਲੇਖ ਹੈ । ਲੋੜੀਂਦੀ ਸਾਮੱਗ੍ਰੀ ਦੀ ਭਾਲ ਬਾਰੇ ਕੇਸਰ ਸਿੰਘ ਕੇਸਰ ਨੇ ਪਰਖ ਦੇ ਸਾਹਿਤਕ ਖੋਜ ਵਿਧੀ ਵਿਸ਼ੇਸ਼ ਅੰਕ (Research Methodology Special Number II, 1976 ) 'ਚ ਲਿਖਿਆ ਹੈ । ਸਮੱਗ੍ਰੀ ਸੰਕਲਨ ਬਾਰੇ ਇਸ ਪਰਚੇ ਦੇ ਲੇਖਕ ਨੇ ਤਿੰਨ ਪੁਸਤਕਾਂ ਵਿਚ ਯੋਗਦਾਨ ਪਾਇਆ ਹੈ ਜਿਸ ਦਾ ਵੇਰਵਾ ਇਸ ਤਰ੍ਹਾਂ ਹੈ :

1. ਭਾਸ਼ਾਈ ਨਮੂਨਿਆਂ ਦਾ ਸੰਕਲਨ, 4. 4. ਪੁਸਤਕ ਭਾਸ਼ਾ ਵਿਗਿਆਨ: ਪੰਜਾਬੀ ਉਪਭਾਸ਼ਾ ਵਿਗਿਆਨ ਪੱਖੋਂ ਸਰਵੇਖਣ, ਪੰਨੇ 74–88 ।
2. Collection of Material, 1. 1. 7. Chapter I (Research Methodology and Linguistic Survey), Research in Indian Linguistic, P P. 22-24.

3. ਹਿੰਦੀ ਪੁਸਤਕ ਭਾਸ਼ਾ ਵਿਗਿਆਨ; 'ਵਿਭਿੰਨ ਕਸੌਟੂ' ਦਾ ਅਧਿਆਇ 'ਭਾਸ਼ਾ ਵਿਗਿਆਨ ਮੇਂ ਸੋਧ ਪੱਧਤੀ' 'ਚ ਪੰਨੇ 20-21 ਅਤੇ ਪੰਜਾਬ ਸੋਰਭ ਸਤੰਬਰ, 1975 ।

ਪੰਜਾਬੀ ਵਿਚ ਦੇਵੇਂਦਰ ਸਿੰਘ ਦਾ ਕਮ ਵੀ ਸ਼ਲਾਘਾ ਜੋਗ ਹੈ ਪਰ ਸਮੱਗ੍ਰੀ ਸੰਕਲਨ ਬਾਰੇ ਬਹੁਤਾ ਵੇਰਵਾ ਨਹੀਂ ਹੈ । ਪੁਸਤਕ ਪੰਜਾਬੀ ਵਿਚ ਖੋਜ ਸੰਭਾਵਨਾ ਤੇ ਸੋਧ ਦੇ ਪੰਨਾ 30 ਤੇ ਸਮੱਗ੍ਰੀ ਸੰਕਲਨ ਬਾਰੇ ਉਨ੍ਹਾਂ ਨੇ ਕੁਝ ਨੁਕਤੇ ਉਠਾਏ ਅਤੇ ਪੰਨੇ 64-65 ਭਾਸ਼ਾਈ ਖੋਜ ਬਾਰੇ ਹਨ ।

ਪੰਜਾਬੀ ਵਿਚ ਅਜੇ ਵੀ ਖੋਜ-ਵਿਧੀ ਬਾਰੇ The Library Thesis— a guide to research. Longmann, 1970 ( ਲੇਖਕ Watson George ) Thesis and Assignement writing, wiley Faston, New Delhi, 1970 ( ਲੇਖਕ Anderson ਤੇ ਹੋਰ ) Fundamentals of Research. Hyderabad. 1968 ( ਲੇਖਕ Bus Nagi Rajanan ) ਆਦਿ ਸਤਰ ਦੀਆਂ ਪੁਸਤਕਾਂ ਦੀ ਘਾਟ ਹੈ ।

ਖੋਜ-ਵਿਧੀ ਨਾਲ ਸਬੰਧਤ ਵੱਖ ਵੱਖ ਵਿਸ਼ਿਆਂ ਤੇ ਅੰਗ੍ਰੇਜ਼ੀ ਵਿਚ ਕਈ ਪੁਸਤਕਾਂ ਮਿਲ ਸਕਦੀਆਂ ਹਨ ਪਰ ਪੰਜਾਬੀ ਵਿਚ ਨਹੀਂ । ਜਿਵੇਂ ) Girja Kumar, Krishan Kumar. ਦੀ 257 ਪੰਨਿਆਂ ਦੀ ਪੁਸਤਕ Bibliography ) Vikas Publishing House, New Delhi 1976) ਕੇਵਲ ਪੁਸਤਕ ਸੂਚੀ ਬਾਰੇ ਹੈ । Mounton Publisher ਦੀ ਪੁਸਤਕ Linguistics ( Hang, May, 1972) ਸਿਰਲੇਖ ਹੇਠ ਹੀ ਪੁਸਤਕਾਂ ਦੇ ਵੇਰਵੇ ਨਾਲ ਭਰੀ ਹੈ, ਭਾਵੇਂ ਇਹ ਪੁਸਤਕ ਖੋਜ-ਵਿਧੀ ਨਾਲ ਸਬੰਧਤ ਨਹੀਂ ਹੈ । ਪੰਜਾਬੀ ਵਿਚ ਪੁਸਤਕ ਸੂਚੀ, ਸਮੱਗ੍ਰੀ ਸੰਕਲਨ ਆਦਿ ਵੱਖਰੇ ਵੱਖਰੇ ਵਿਸ਼ੇ ਤੇ ਵੱਖਰੀ ਪੁਸਤਕ ਅਜੇ ਤੱਕ ਨਜ਼ਰ ਨਹੀਂ ਆਈ ਹੈ ।

ਸਮੱਗ੍ਰੀ ਸੰਕਲਨ ਬਾਰੇ ਅਰਥ ਸ਼ਾਸਤਰੀ, ਮਰਦਮ ਸ਼ੁਮਾਰੀ ਕਰਨ ਵਾਲੇ ਆਦਿ ਸਭ ਕਰਦੇ ਹਨ । ਖੋਜੀਆਂ ਲਈ ਤਾਂ ਸਮੱਗ੍ਰੀ ਸੰਕਲਨ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਉਨ੍ਹਾਂ ਨੇ ਕੇਵਲ ਪੁਸਤਕਾਂ ਪੜ੍ਹਨੀਆਂ ਹੀ ਨਹੀਂ, ਨਵੀਆਂ ਸਮੱਸਿਆਵਾਂ ਦੇ ਆਪਣੇ ਢੰਗ ਨਾਲ ਹੱਲ ਵੀ ਲੱਭਣੇ ਹੁੰਦੇ ਹਨ । (To research in a subject is not merely to study it. It is rather to ask and answer questions-questions which have not previously

been asked and answered ———— Watson George. The Literary Theses-a guide to research, Q. 16 ), ਪਰ ਸਮੱਗ੍ਰੀ ਸੰਕਲਨ ਦਾ ਬਹੁਤਾ ਸਬੰਧ ਭਾਸ਼ਾ–ਵਿਗਿਆਨ ਨਾਲ ਹੈ। ਭਾਸ਼ਾ ਵਿਗਿਆਨੀਆਂ ਨੇ ਸਮੱਗ੍ਰੀ ਸੰਕਲਨ ਤੇ ਹੀ ਕਾਫ਼ੀ ਕੁਝ ਲਿਖਿਆ ਹੈ। ਜਿਵੇਂ ;

William J. Samarine : Field Linguistics.

E. A. Nida : Field Procedures, Chapter VII, Morphology.

ਨਾ ਸੁਬ੍ਰਹਮਣਿਅਮ : ਕਸ਼ੇਤ੍ਰ ਪੱਧਤੀ ( field methods ). ਭਾਸ਼ਾ, ਜੂਨ, 1967

Sanker Sen Gupta : A Guide to Field Study, Calcutta, 1965.

'ਸਮੱਗ੍ਰੀ ਸੰਕਲਨ' ਦਾ ਬਹੁਤਾ ਸਬੰਧ ਭਾਸ਼ਾ ਵਿਗਿਆਨੀਆਂ ਨਾਲ ਹੋਣ ਕਰਕੇ ਇਸ ਪਰਚੇ 'ਚ ਸਮੱਗ੍ਰੀ ਸੰਕਲਨ ਦੀ ਬਹੁਤੀ ਚਰਚਾ ਭਾਸ਼ਾਈ ਖੋਜ ( ਅਰਥਾਤ ਭਾਸ਼ਾਈ ਨਮੂਨਿਆਂ ਵਾਲੀ ਸਮੱਗ੍ਰੀ ) ਦੇ ਸੰਦਰਭ 'ਚ ਹੈ।

ਸਮੱਗ੍ਰੀ ਕਿਵੇਂ ਇਕੱਠੀ ਕੀਤੀ ਜਾਵੇ ਇਸ ਬਾਰੇ ( Sanker Sen Gupta ( A Guide to Field Study ) ਦਾ ਮੱਤ ਹੈ ਕਿ ਪਹਿਲੇ ਬਾਹਰ ਜਾ ਕੇ ਸਭ ਕੁਝ ਇਕੱਠਾ ਕਰਨਾ ਚਾਹੀਦਾ ਹੈ ਤੇ ਮਗਰੋਂ ਛਾਂਟੀ ਕੀਤੀ ਜਾ ਸਕਦੀ ਹੈ ( Collect everything in the Field and sort at home ) । ਕਿਸੇ ਵੀ ਖੋਜ ਪ੍ਰਬੰਧ ਲਈ ਜਾਂ ਕਿਸੇ ਵੀ ਹੋਰ ਉਦੇਸ਼ ਲਈ (ਪੁਸਤਕ ਲਿਖਣ ਲਈ, ਪੜ੍ਹਾਉਣ ਲਈ, ਸਰਕਾਰੀ ਪਾਲਿਸੀ ਬਣਾਉਣ ਲਈ ਆਦਿ ( ਸਮੱਗ੍ਰੀ ਹੀ ਮੂਲ ਆਧਾਰ ਹੁੰਦੀ ਹੈ। ਸਮੱਗ੍ਰੀ ਤੋਂ ਬਗੈਰ ਕੋਈ ਵੀ ਖੋਜ ਸਿਰੇ ਨਹੀਂ ਚੜ੍ਹ ਸਕਦੀ ਹੈ। ਇਸ ਲਈ ਜਿਹੋ ਜਿਹਾ ਖੋਜ ਦਾ ਵਿਸ਼ੇ ਜਾਂ ਉਦੇਸ਼ ਹੋਵੇ ਉਸ ਮੁਤਾਬਕ ਮੁਕੰਮਲ ਅਤੇ ਵੱਧ ਤੋਂ ਵੱਧ ਸਮੱਗ੍ਰੀ ਦਾ ਸੰਕਲਨ ਹੋਣਾ ਚਾਹੀਦਾ ਹੈ। ਭਾਸ਼ਾਈ ਖੋਜ ਦਾ ਤਾਂ ਆਧਾਰ ਹੀ ਵੱਧ ਤੋਂ ਵੱਧ ਭਾਸ਼ਾਈ ਨਮੂਨਿਆਂ ਦੇ ਰੂਪ 'ਚ ਸਮੱਗ੍ਰੀ ਹੈ ਤੇ ਸਾਹਿਤ ਖੋਜ ਦਾ ਆਧਾਰ ਵੱਧ ਤੋਂ ਵੱਧ ਅਧਿਐਨ ਉੱਤੇ ਆਧਾਰਿਤ ਮੂਲ ( primary ), ਗੌਣ ( secondary ), ਪਾਠ ਨਾਲ ਸਬੰਧਿਤ ( tertiary ), ਸਮੱਗ੍ਰੀ ਹੈ।

ਇਸ ਤਰ੍ਹਾਂ ਜੇ ਇਹ ਕਹਿ ਲਿਆ ਜਾਵੇ ਕਿ ਖੋਜ ਦੇ ਸਾਰੇ ਸੋਮੇ ( ਹੱਥ-ਪੁਸਤਕਾਂ, ਚਿੱਠੀ ਪੱਤਰਾਂ, ਡਾਇਰੀਆਂ, ਕੋਸ਼ਾਂ, ਆਤਮ ਕਥਾਵਾਂ ਤੇ ਹੋਰ

ਸਾਹਿਤਕ ਤੇ ਖੋਜ ਭਰਪੂਰ ਵੰਨਗੀਆਂ 'ਚੋਂ ਨੋਟਸ ਲੈਣੇ, Indian Dissertation Abstract, Indian Council of Social Science Research Association of Indian Universities of Delhi or Doctoral Dissertations on Linguistics, University Microfilms International London ਆਦਿ ਨਮੂਨੇ ਦੇ ਤੌਰ ਤੇ ਵੇਖਣੇ, ਪੁਸਤਕ-ਸੂਚੀ ਦੀ ਭਾਲ, ਤਿਆਰੀ ਹਵਾਲੇ ਲੱਭਣੇ, ਵੇਟਣ, ਖੋਜ ਸਮਸਿਆ ਨੂੰ ਸੁਲਝਾਉਣਾ ਆਦਿ ਸਭ ਕੁਝ ਸਮੱਗ੍ਰੀ ਸੰਕਲਨ ਦਾ ਅੰਗ ਹਨ ਤੇ ਅਜਿਹੀ ਸਮੱਗ੍ਰੀ ਸਾਰੀ ਦੀ ਸਾਰੀ ਇਕੱਠੀ ਕੀਤੀ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ । ਇਥੋਂ ਤੱਕ ਵਿਸ਼ੇ ਨਾਲ ਸੰਬੰਧਿਤ ਸਮੱਗ੍ਰੀ ਤੋਂ ਇਲਾਵਾ ਵਿਸ਼ੇ ਤੋਂ ਬਾਹਰਲੀ ਸਮੱਗ੍ਰੀ ਵੀ ( ਜੋ ਤੁਲਨਾ ਲਈ ਜਾਂ ਕਿਸੇ ਗੱਲ ਨੂੰ ਪ੍ਰਗਟ ਕਰਨ ਲਈ ) ਇਕੱਠੀ ਕਰ ਲੈਣੀ ਚਾਹੀਦੀ ਹੈ। ਇਥੋਂ ਤੱਕ ਕਿ ਜਿਸ ਭਾਸ਼ਾ ਦੀ ਜਾਣਕਾਰੀ ਨਾ ਹੋਵੇ, ਉਸ ਭਾਸ਼ਾ ਚੋਂ ਵੀ ਉਪਯੋਗੀ ਸਮੱਗ੍ਰੀ ਕਿਸੇ ਤੋਂ ਸੁਣਕੇ ਜਾਂ ਅਨੁਵਾਦ ਕਰਵਾਕੇ ਇਕੱਠੀ ਕਰ ਲੈਣੀ ਚਾਹੀਦੀ ( ਜੇ ਹੋ ਸਕੇ ਤਾਂ ਅਗਿਆਤ ਭਾਸ਼ਾ ਔਖੇ ਸੌਖੇ ਹੋ ਕੇ ਗੁਜ਼ਾਰੇ ਲਾਇਕ ਸਿਖ ਹੀ ਲੈਣੀ ਚਾਹੀਦੀ ਹੈ ) ।

ਭਾਸ਼ਾਈ ( ਜਾਂ ਹੋਰ ਸਮੱਗ੍ਰੀ ) ਸੰਕਲਣ ਦੇ ਮੁੱਖ ਇਹ ਢੰਗ ਹਨ :

1. ਪਿੰਡ, ਡੇਰੇ, ਮੱਠ, ਮੰਦਰ, ਗੁਰਦੁਆਰੇ ਆਦਿ ਧਾਰਮਿਕ ਥਾਵਾਂ ਚਿਤ੍ਰਕਾਰੀ ਤੇ ਸ਼ਿਲਾਲੇਖ ਭਰਪੂਰ ਇਤਿਹਾਸਿਕ ਥਾਵਾਂ ਤੇ ਖੁਦ ਜਾਣਾ ।
2. ਚਿੱਠੀ ਪੱਤਰ ਰਾਹੀਂ ।
3. ਪ੍ਰਸ਼ਨਾਵਲੀ ਤਿਆਰ ਕਰਕੇ ਸੂਚਕਾਂ ਕੋਲ ਭੇਜਕੇ ਜਿਵੇਂ (ਜਿਵੇਂ Grierson ਦੀ ਵਿਧੀ ਸੀ — Linguistic Survey of India)
4. ਸੂਚਕਾਂ ਦੀ ਇੰਟ੍ਰਵਿਊ ਲੈ ਕੇ, ਸੂਚਕਾਂ ਨਾਲ ਵਿਚਾਰ ਵਟਾਂਦਰਾ ਕਰਕੇ ਜਾਂ ਘਾਤਚੀਤ ਰਾਹੀਂ ।
5. ਟੇਪ ਰੀਕਾਰਡਰ ਰਾਹੀਂ ।
6. ਪੁਸਤਕਾਂ ਤੇ ਹੋਰ ਹਵਾਲੇ ਪੜ੍ਹ ਕੇ ।
7. ਪਾਕਟ ਡਾਇਰੀ । ਰੋਜ਼ਨਾਮਚਾ ਰਾਹੀਂ ( ਇਸ ਖੇਤਰ ਦੇ ਲੇਖਕਾਂ ਦੀਆਂ ਪਾਕਟ ਡਾਇਰੀਆਂ, ਰੋਜ਼ਾਨਾ ਡਾਇਰੀਆਂ ਖੋਜ ਭਰਪੂਰ ਸਮੱਗ੍ਰੀ ਨਾਲ ਭਰੀਆਂ ਪਈਆਂ ਹਨ ।)

8. ਰੇਡੀਓ, ਟੀ. ਵੀ. ਸੁਣਨ / ਵੇਖਣ ਵੇਲੇ ਨੋਟਸ ਲੈ ਕੇ ।

9. ਬੱਸ 'ਚ ਯਾਤ੍ਰਾ ਕਰਦੇ, ਕਿਸੇ ਜਲਸੇ, ਜਲੂਸ, ਗੋਸ਼ਠੀ ਆਦਿ 'ਚ ਜਾ ਕੇ ।

10. ਦੂਜਿਆਂ ਦੀਆਂ ਚੁੱਪ ਚਾਪ ਗੱਲਾਂ ਸੁਣਕੇ ।

ਇਸ ਪਰਚੇ ਦੇ ਲੇਖਕ ਨੇ ਅਜਿਹੀਆਂ ਕ੍ਰਿਤੀਆਂ ਹੀ ਵਿਧੀਆਂ ਦੀ ਵਰਤੋਂ ਆਪਣੇ ਖੋਜ ਪੱਤਰ ਪੰਜਾਬੀ ਦੀਆਂ ਉਪ ਭਾਸ਼ਾਵਾਂ ਦਾ ਵਿਕਾਸ, ਆਲੋਚਨਾ, ਅਕਤੂਬਰ, ਦਸੰਬਰ, 1968 'ਤੇ ਆਪਣੀਆਂ ਪੁਸਤਕਾਂ (ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ ਦੀ ਬਣਤਰ, 1981, ਪੰਨੇ 79–80 Research in Indian Linguistics, PP 22-24, ਪੰਜਾਬੀ ਸਿਰਜਣ ਕਲਾ, ਪੰਨੇ 105–06 ਆਦਿ) ਵਿਚ ਕੀਤੀ ਹੈ । ਕੇਸਰ ਸਿੰਘ ਕੇਸਰ ਅਨੁਸਾਰ ਸਮਗ੍ਰੀ ਸੰਕਲਨ ਦੇ ਮੁੱਖ ਦੋ ਢੰਗ ਹਨ— ਪੁਸਤਕਾਲਾ ਤੇ ਫੀਲਡ ਵਰਕ । ਉਨ੍ਹਾਂ ਅਨੁਸਾਰ 'ਇਨ੍ਹਾਂ ਦੋਹਾਂ ਸਰੋਤਾਂ ਵਿਚੋਂ ਪੁਸਤਕਾਲਾ ਪ੍ਰਮੁਖ ਹੈ' ਤੇ ਆਪਣੇ ਕਥਨ ਦੀ ਪੁਸ਼ਟੀ ਉਨ੍ਹਾਂ ਨੇ Parsons ਦੇ ਹਵਾਲੇ ਨਾਲ ਕੀਤੀ ਹੈ ( ਪਰਖ, 1976, Vol. II, ਪੰਨਾ 21 ) ਪਰ ਪੁਸਤਕਾਂ ਜਾਂ ਪੁਸਤਕਾਲੇ ਸਮਗ੍ਰੀ ਸੰਕਲਨ ਦੇ ਸਰੋਤ ਅਵੱਸ਼ ਹਨ ਪਰ ਇਨ੍ਹਾਂ ਤੇ ਉੱਕਾ ਹੀ ਨਿਰਭਰ ਨਹੀਂ ਕੀਤਾ ਜਾ ਸਕਦਾ । ਖੋਜੀ ਪੁਸਤਕ ਵਿਚ ਲਿਖੀ ਹਰ ਗੱਲ ਨੂੰ ਸ਼ਰਧਾਪੂਰਵਕ ਨਹੀਂ ਮੰਨ ਸਕਦਾ । ('The gleam of the scholarly instinct is that not every-thing in Print is true ; —

Watson George : The Literary thesis — a guide to research, 1970, P. 38 ) । ਜੋ ਸਮੱਗ੍ਰੀ ਪੁਸਤਕਾਂ ਜਾਂ ਪੁਸਤਕਾਲਿਆਂ ਚੋਂ ਨਹੀਂ ਮਿਲ ਸਕਦੀ, ਉਹ ਫੀਲਡ ਵਰਕ ਰਾਹੀਂ ਮਿਲ ਸਕਦੀ ਹੈ । ਦੂਜੇ ਸ਼ਬਦਾਂ 'ਚ ਫੀਲਡ ਵਰਕ ਰਾਹੀਂ ਇਕੱਠੀ ਕੀਤੀ ਸਮੱਗ੍ਰੀ ਸ਼ਾਇਦ ਹੀ ਕਿਸੇ ਪੁਸਤਕ ਵਿਚ ਮਿਲੇ । ਜਿਵੇਂ ਇਸ ਪਰਚੇ ਦਾ ਲੇਖਕ ਆਪਣੇ ਖੋਜ ਵਿਦਿਆਰਥੀ ਮਹਿੰਦਰ ਪਾਲ ਸਿੰਘ ਨਾਲ [illegible] ਜੰਮੂ ਇਲਾਕੇ ਦੇ ਇਕ ਪਿੰਡ "ਮੜ੍ਹ" 'ਚ ਗਿਆ ਤਾਂ ਕੇਵਲ ਪਿੰਡ ਦੇ ਨਾਂ ਬਾਰੇ ਹੀ ਇੰਨੀ ਸਮੱਗ੍ਰੀ ਮਿਲੀ ਜੋ ਕਿਸੇ ਵੀ ਪੁਸਤਕ 'ਚ ਦਰਜ ਨਹੀਂ ਹੈ । ਇਸ ਤਰ੍ਹਾਂ

2–8–82 ਕਪੂਰਥਲੇ ਦੇ ਪਿੰਡ ਭੁਲੱਥ ਤੋਂ ਢੇਰੀ ਅਨਮੋਲਕ ਸਮੱਗ੍ਰੀ (ਧਮਾਨ ਡੋਗਰੀ ਦੇ ਧਾਮ ਸ਼ਬਦ ਨਾਲ ਮਿਲਦਾ ਹੈ, ਹਰੀਸਿੰਘ ਬਰਾਦਰੀ ਨੂੰ ਬਿਆਦਰੀ ਬੋਲਦਾ ਹੈ, ਪੈਨ ਹੱਥ ਨੀ ਲੱਗਾ ਜੀ ਬਾ ਸਮਰੇਲੀ ਵਾਲੇ 'ਪੈਨ ਖਿਆਇਆ ਨੀ' ਬੋਲਦੇ ਹਨ, ਭੁਲੱਥ ਪਿੰਡ ਪੂੰ ਤੇ ਸਾਇਕਲ ਸ਼ਬਦ ਇਸਤ੍ਰੀ ਲਿੰਗ ਹਨ, ਸਿਆਲਕੋਟੀ ਪਹਿਆ ਸ਼ਬਦ ਦੀ ਇਸਤ੍ਰੀ ਲਿੰਗ ਦੇ ਰੂਪ 'ਚ ਵਰਤਦੇ ਹਨ, ਸਰਾਬ, ਪੁਲਿੰਗ ਤੇ ਦਾਰੂ ਇਸਤ੍ਰੀ ਲਿੰਗ ਹੈ, ਸਿਆਲਕੋਟ 'ਚ ਤੱਸੇ ਨੂੰ ਵਲ ਬੋਲਦੇ ਸਨ ਪਰ ਭੁਲੱਥ 'ਚ ਪੇਤਾ ਬੋਲਿਆ ਜਾਂਦਾ ਹੈ, ਡੰਗ, ਨੇੜ ਆਦਿ ਹੋਰ ਤੱਤਾਂ ਦੇ ਰੱਸੇ ਹਨ ਆਦਿ — — ਲੇਖਕ ਦੀ ਡਾਇਰੀ ਮਿਤੀ 2-8-1982, ਪੰਨੇ 3–24 ) ਮਿਲੀ । ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਪੁਸਤਕਾਲੇ / ਪੁਸਤਕਾਂ ( ਟੇਬਲ ਵਰਕ ) ਕੋਲੋਂ ਫੀਲਡ ਮੈਥਡ ਵਿਧੀ ਹੀ ਸਮੱਗ੍ਰੀ ਸੰਕਲਨ ਲਈ ਲਾਹੇਵੰਦ ਹੈ, ਭਾਵੇਂ ਦੋਵੇਂ ਵਿਧੀਆਂ ਇਕ ਦੂਜੇ ਦੀਆਂ ਪੂਰਕ ਹੀ ਹਨ ।

ਸਮੱਗ੍ਰੀ ਸੰਕਲਨ ਸੌਖਾ ਕੰਮ ਨਹੀਂ । ਇਸ ਵਿਚ ਕਈ ਤਰ੍ਹਾਂ ਦੀਆਂ ਔਕੜਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ । ਲੜਕੀਆਂ ਲਈ ਤਾਂ ਫੀਲਡ ਮੈਥਡ ਵਿਧੀ ਰਾਹੀਂ ਸਮੱਗ੍ਰੀ ਸੰਕਲਨ ਦਾ ਕੰਮ ਹੋਰ ਵੀ ਮੁਸ਼ਕਿਲ ਹੈ । ਸਭ ਤੋਂ ਵੱਡੀ ਔਖਿਆਈ ਸੂਚਕ ਚੁਣਨ ਵੇਲੇ / ਬਾਰੇ ਹੈ । ਜਿਵੇਂ ਪੁਸਤਕ 'ਭਾਸ਼ਾ–ਵਿਗਿਆਨ': ਪੰਜਾਬੀ ਉਪ-ਭਾਸ਼ਾ ਵਿਗਿਆਨ ਪੱਖ ਸਰਵੇਖਣ, ਪੰਨੇ 74–75 ਤੇ ਆਧਾਰਤ ਕੁਝ ਔਖਿਆਈਆਂ ਇਸ ਹਨ :-

(1) ਖੋਜੀ ਲਈ ਇਹ ਪਰਖ ਕਰਨੀ ਬੜੀ ਔਖੀ ਹੈ ਕਿ ਕਿਹੜਾ ਸੂਚਕ ਉਸਦੇ ਕੰਮ ਲਈ ਵਧੇਰੇ ਚੰਗਾ ਸਿੱਧ ਹੋ ਸਕਦਾ ਹੈ । ਸੋ ਚੰਗਾ ਸੂਚਕ ਮਿਲਣਾ ਖੋਜੀ ਦੇ ਭਾਗਾਂ ਤੇ ਹੀ ਨਿਰਭਰ ਕਰਦਾ ਹੈ ।

(2) ਸੂਚਕ ਕੋਲ ਘਰੇਲੂ ਕੰਮਾਂ ਜਾਂ ਖੇਤੀ ਦੇ ਕੰਮ ਤੋਂ ਵੇਹਲ ਘੱਟ ਹੀ ਹੁੰਦੀ ਹੈ, ਇਸ ਲਈ ਅਜਿਹੇ ਬੰਦੇ ਔਖੇ ਹੀ ਲੱਭਦੇ ਹਨ ਜੋ ਵੇਹਲ ਹੋਣ ਕਰਕੇ ਸੂਚਕ ਬਣ ਸਕਣ ।

(3) ਕਈ ਵਿਸ਼ਿਆਂ ਤੇ ਕੰਮ ਕਰਨ ਲਈ ਸੰਸਕ੍ਰਿਤੀ, ਸਭਿਅਤਾ, ਰਹੁ ਰੀਤਾਂ, ਅੰਧ ਵਿਸ਼ਵਾਸ਼ ਸਬੰਧੀ ਸ਼ਬਦਾਵਲੀ ਤੇ ਟੱਪੇ, ਸਿਠਣੀਆਂ ਆਦਿ ਦੀ ਲੋੜ ਪੈਂਦੀ ਹੈ ਜੋ ਸਿਰਫ ਇਸਤਰੀ ਸੂਚਕਾਂ ਤੋਂ ਹੀ ਪ੍ਰਾਪਤ ਹੋ ਸਕਦੀ ਹੈ ਪਰ ਪੇਂਡੂ ਇਸਤਰੀਆਂ ਸ਼ਰਮ ਦੇ ਮਾਰੇ ਸੂਚਕ ਬਣਨ ਲਈ ਤਿਆਰ ਨਹੀਂ ਹੁੰਦੀਆਂ ।

(4) ਕਈ ਬੰਦੇ ਸੂਚਕ ਬਣਨ ਤੋਂ ਸਾਫ ਇਨਕਾਰ ਕਰ ਦੇਂਦੇ ਹਨ ਅਤੇ ਕਈ ਬੀਮਾਰੀ ਦਾ ਬਹਾਨਾ ਕਰਕੇ ਟਰਕਾ ਦੇਂਦੇ ਹਨ; ਕਈ ਕੰਮ ਅੱਧ 'ਚ ਛੱਡ ਕੇ ਹੀ ਨਠ ਜਾਂਦੇ ਹਨ ਅਤੇ ਕਈ ਅਵਾਜ਼ ਰਿਕਾਰਡ ਕਰਾਉਣ ਤੋਂ ਹੀ ਡਰ ਕੇ ਨਸ ਜਾਂਦੇ ਹਨ ।

(5) ਕਈ ਤਾਂ ਖੋਜੀ ਨੂੰ ਓਪਰਾ ਜਾਂ ਖੁਫੀਆ ਸਮਝ ਕੇ ਡਰ ਨਾਲ ਹੀ ਸੂਚਕ ਬਣਨ ਲਈ ਤਿਆਰ ਨਹੀਂ ਹੁੰਦੇ ।

(6) ਸੂਚਕ ਬਣਾਉਣ ਲਈ ਖੋਜੀ ਨੂੰ ਬੰਦਿਆਂ ਦੇ ਕਈ ਤਰਲੇ ਕਰਨੇ ਪੈਂਦੇ ਹਨ ਤੇ ਉਨ੍ਹਾਂ ਨੂੰ ਬੜੀ ਮੁਸ਼ਕਲ ਸਮਝਾ ਕੇ ਮਨਾਉਣਾ ਪੈਂਦਾ ਹੈ । ਕਈ ਵਾਰ ਤਾਂ ਇਧਰ ਉਧਰ ਭੌਂ ਭੌਂ ਕੇ ਖੋਜੀ ਥਕ ਵੀ ਜਾਂਦਾ ਹੈ ਪਰ ਤਾਂ ਵੀ ਸੁਚੱਜਾ ਸਰਵੇਖਕ ਨਹੀਂ ਮਿਲਦਾ ।

ਇਨ੍ਹਾਂ ਔਖਿਆਈਆਂ ਤੋਂ ਇਲਾਵਾ ਸਮੱਗ੍ਰੀ ਸੰਕਲਨ ਵੇਲੇ ਕਈ ਹੋਰ ਔਕੜਾਂ ਵੀ ਆ ਸਕਦੀਆਂ ਹਨ ਜਿਵੇਂ ਡਾਕ ਰਾਹੀਂ ਭੇਜੀ ਪ੍ਰਸ਼ਨਾਵਲੀ ਨਾ ਮਿਲਣੀ । ਸਾਥੀਆਂ ਵਲੋਂ ਨਿਰਉਤਸਾਹ ਦਾ ਵਤੀਰਾ, ਆਰਥਕ, ਘਰੇਲੂ ਤੇ ਦਫਤਰੀ ਸਮਸਿਆਵਾਂ ਆਦਿ ਤੇ ਹੋਰ ਅੜਚਣਾਂ । ਔਕੜਾਂ ਦੇ ਦੌਰਾਨ ਖੋਜੀ ਲਈ ਘਬਰਾਉਣਾ ਠੀਕ ਨਹੀਂ । Watson George ਅਨੁਸਾਰ ਔਕੜਾਂ ਦਾ ਇਕੋ ਇਕ ਹਲ ਮਨ ਤੇ ਕਾਬੂ ਪਾਉਣਾ ਤੇ Bromingn ਵਾਲਾ ਨਿਸ਼ਚਾ ਹੋਣਾ ਹੈ । ( One solution is self — discipline like Browmning's determination. The Litarary Thesis — A Guide to Research, 1970, Page 33. ) ।
ਜਿਥੇ ਔਕੜਾਂ ਹਨ ਉਥੇ ਇਲਾਜ ਵੀ ਤਾਂ ਹਨ । ਜਿਵੇਂ ਸਮੱਗ੍ਰੀ ਸੰਕਲਨ ਵੇਲੇ ਸੂਚਕਾਂ ਨਾਲ ਸਬੰਧਿਤ ਔਖਿਆਈਆਂ ਦੇ ਇਲਾਜ ਇਸ ਪਰਚੇ ਦੇ ਲੇਖਕ ਨੇ ਉਪਰੋਕਤ ਪੁਸਤਕ ਵਿਚ ਇਸ ਤਰ੍ਹਾਂ ਦਸੇ ਹਨ

(1) ਜ਼ਿਆਦਾ ਤੋਂ ਜ਼ਿਆਦਾ ਵੇਹਲੇ ਬੰਦੇ ਬੁਲਾਕੇ ਉਨ੍ਹਾਂ ਨਾਲ ਹਾਸੇ ਮਖੌਲ ਦੀਆਂ ਗੱਲਾਂ ਕਰਦੇ ਤੇ ਉਨ੍ਹਾਂ ਨੂੰ ਭੁਲੇਖੇ ਰ ਕੇ ਕੁਝ ਬੰਦੇ ਸੂਚਕ ਦੇ ਤੌਰ ਤੇ ਚੁਣ ਲਓ ।

(2) ਸੂਚਕਾਂ ਨੂੰ ਉਨ੍ਹਾਂ ਦੇ ਕੰਮ ਦੇ ਹਰਜੇ ਬਦਲੇ ਕੁਝ ਅਦਾਇਗੀ ਪੈਸਿਆਂ ਦੇ ਰੂਪ ਵਿਚ ਦੇ ਦਿਉ । ਉਨ੍ਹਾਂ ਨੂੰ ਅੱਧੀ ਦਿਹਾੜੀ ਜਾਂ ਪੂਰੇ ਦਿਨ ਲਈ ਪੈਸੇ ਦੇ ਕੇ ਚੰਗੇ ਸੂਚਕਾਂ ਦੀ ਘਾਟ ਨਹੀਂ ਰਹੇਗੀ । ਕਈਆਂ ਨੂੰ ਸਰਟੀਫਿਕੇਟ ਦੁਆਉਣ ਦਾ ਲਾਲਚ ਵੀ ਦਿੱਤਾ ਜਾ ਸਕਦਾ ਹੈ ।

(3) ਪਿੰਡ ਦੇ ਪੰਚ ਜਾਂ ਸਰਪੰਚ ਨੂੰ ਮਿਲ ਕੇ ਉਸ ਕੋਲੋਂ ਪਿੰਡ ਦਾ ਹਾਲ ਚਾਲ ਪਤਾ ਕਰੋ ਤੇ ਚੰਗੇ ਸੂਚਕ ਦੀ ਮੰਗ ਕਰੋ । ਇਸਤਰੀ ਸੂਚਕ ਵੀ ਉਸ ਰਾਹੀਂ ਮੰਗੇ ਜਾ ਸਕਦੇ ਹਨ ਕਿਉਂਕਿ ਸਰਪੰਚ ਪਿੰਡ ਦਾ ਵਿਅਕਤੀ ਹੋਣ ਕਰਕੇ ਇਸਤਰੀਆਂ ਨੂੰ ਸੂਚਕ ਬਣਨ ਲਈ ਰਾਜ਼ੀ ਕਰ ਸਕਦਾ ਹੈ ।

(4) ਥੋੜ੍ਹੇ ਜਿਹੇ ਪੜ੍ਹੇ ਹੋਏ ਸੂਚਕ ਚੁਣ ਕੇ ਉਨ੍ਹਾਂ ਦਾ ਭਰਮ ਦੂਰ ਕੀਤਾ ਜਾ ਸਕਦਾ ਹੈ ।

(5) ਕਿਸੇ ਉਪਭਾਸ਼ਾ ਜਾਂ ਭਾਸ਼ਾ ਦੀ ਪੂਰੀ ਦੀ ਪੂਰੀ ਸ਼ਬਦਾਵਲੀ ਲਈ ਇਕ ਸੂਚਕ ਨਾ ਚੁਣਿਆ ਜਾਵੇ । ਅਨੇਕ ਸੂਚਕ ਚੁਣ ਕੇ ਉਨ੍ਹਾਂ ਦੇ ਵਰਗ ਬਣਾ ਲਏ ਜਾਣ—ਜਿਵੇਂ ਸਭਿਆਚਾਰਕ ਸ਼ਬਦਾਵਲੀ ਦੱਸਣ ਵਾਲੇ ਸੂਚਕ, ਕਿੱਤਈ ਸ਼ਬਦਾਵਲੀ ਦੀ ਸੂਚਨਾ ਦੇਣ ਵਾਲੇ ਲੁਹਾਰ, ਤੇਲੀ, ਝੀਰ ਕਹਾਣੀਆਂ ਸੁਣਾਉਣ ਵਾਲੇ, ਪਿੰਡ ਦਾ ਇਤਿਹਾਸ ਦੱਸਣ ਵਾਲੇ ਸੂਚਕ ਆਦਿ ਉਮਰ ਮੁਤਾਬਕ ਭਾਸ਼ਾਈ ਅੰਤਰ ਲਭਣ ਵਾਸਤੇ ਇਕ ਸੂਚਕ ਕਚੀ ਜਮਾਤ, ਦੂਜਾ ਅਠਵੀਂ, ਤੀਸਰਾ ਗਿਆਰਵੀਂ ਅਤੇ 4 ; ਸਾਲ ਦਾ ਘੱਟ ਪੜ੍ਹਿਆ ਲਿਖਿਆ ਤੇ ਇਕ ਵਡੇਰੀ ਉਮਰ ਦਾ ਬੁੱਢਾ ਸੂਚਕ ਬਣਾਇਆ ਜਾਵੇ ।

ਪਹਿਲਾਂ ਦੱਸੇ ਜਾ ਚੁਕੇ ਅਨੁਸਾਰ ਕਿ ਖੋਜ ਵਿਦਿਆਰਥੀ ਨੂੰ ਹਰ ਸੰਭਵ ਸਰੋਤ ਤੋਂ ਤੇ ਹਰ ਤਰ੍ਹਾਂ ਦੀ ਸਮੱਗ੍ਰੀ ਇਕੱਠੀ ਕਰਨੀ ਚਾਹੀਦੀ ਹੈ । ਭਾਸ਼ਾਈ ਸਮੱਗ੍ਰੀ ਨਾਲ ਸਬੰਧਿਤ ਸਮਗ੍ਰੀ ਦੇ ਕੁਝ ਨਗ ਇਸ ਤਰ੍ਹਾਂ ਹਨ ।—

(1) **ਬੁਨਿਆਦੀ ਸ਼ਬਦਾਵਲੀ** — ਬੁਨਿਆਦੀ ਸ਼ਬਦਾਵਲੀ ਦੇ ਅੰਤਰਗਤ ਹੇਠ ਲਿਖੀ ਸ਼ਬਦਾਵਲੀ ਇਕੱਠੀ ਕੀਤੀ ਜਾ ਸਕਦੀ ਹੈ । ਜਿਵੇਂ— ਸਰੀਰ ਦੇ ਅੰਗਾਂ ਦੇ ਨਾਂ; ਸਾਕ ਨਾਤੇ; ਤ੍ਰਿਕਾਲਾਂ, ਤੜਕਾ, ਦੁਪਹਿਰ ਆਦਿ । ਕੁਦਰਤ

ਨਾਲ ਸੰਬੰਧਿਤ ਸ਼ਬਦਾਵਲੀ; ਖਾਣ ਪੀਣ ਦੀਆਂ ਵਸਤਾਂ; ਕਪੜੇ, ਬਿਸਤਰੇ, ਰਹਿਣ ਸਹਿਣ ਲਈ ਚੀਜ਼ਾਂ; ਗਹਿਣੇ; ਮਾਲ ਡੰਗਰ ਤੇ ਜੀਵ ਜੰਤੂਆਂ ਦੇ ਨਾਂ; ਕੀੜੇ –ਮਕੌੜੇ; ਘਰੇਲੂ ਵਸਤਾਂ ਅਰਥਾਤ ਘਰ ਦੇ ਕਮਰਿਆਂ ਦੇ ਨਾਂ; ਰੁੱਖ, ਬੇਲ ਬੂਟੇ, ਰੰਗ ਤੇ ਗਿਣਤੀ ਆਦਿ ।

(2) **ਸਭਿਆਚਾਰਕ ਸ਼ਬਦਾਵਲੀ** —ਸਭਿਆਚਾਰਕ ਸ਼ਬਦਾਵਲੀ ਪੇਂਡੂਆਂ ਦੀਆਂ ਰਸਮਾਂ, ਰਹੁ–ਰੀਤਾਂ, ਮੁਹਾਵਰਿਆਂ ਆਦਿ ਚੋਂ ਲੱਭੀ ਜਾ ਸਕਦੀ ਹੈ । ਸੂਚਕਾਂ ਕੋਲੋਂ ਇਸ ਸੰਬੰਧ ਵਿਚ ਇਸ ਤਰ੍ਹਾਂ ਦੇ ਸ਼ਬਦ ਪੁੱਛੇ ਜਾ ਸਕਦੇ ਹਨ ਜਿਵੇਂ — ਸੰਤਾਂ ਮਹੰਤਾਂ ਤੇ ਤੀਰਥਾਂ ਦੇ ਨਾਂ ਤੇ ਥਾਂ; ਧਾਰਮਿਕ ਪੁਸਤਕਾਂ ਦੇ ਨਾਂ; ਪੂਜਾ ਨਾਲ ਸੰਬੰਧਿਤ ਸਮੱਗ੍ਰੀ ਦੇ ਨਾਂ; ਵਿਆਹ ਸ਼ਾਦੀ, ਜਨਮ ਮਰਨ ਨਾਲ ਸੰਬੰਧਿਤ ਸ਼ਬਦ; ਉਤਸਵ, ਪਰਵ ਮੇਲ ਆਦਿ ।

(3) **ਕਿੱਤਈ ਸ਼ਬਦਾਵਲੀ** — ਕਿੱਤਈ ਸ਼ਬਦਾਵਲੀ ਦੇ ਅੰਤਰਗਤ ਪੇਸ਼ਿਆਂ ਨਾਲ ਸੰਬੰਧਿਤ ਸ਼ਬਦਾਵਲੀ ਆਉਂਦੀ ਹੈ । ਜਿਵੇਂ ਖੇਤੀ ਬਾੜੀ ਨਾਲ ਸੰਬੰਧਿਤ ਸ਼ਬਦਾਵਲੀ 'ਚ ਮੋਟੀ ਹਾੜੀ ਆਦਿ ਫਸਲਾਂ ਦੀ ਵੰਡ; ਹੱਲ, ਹੱਥੀ, ਕੜ ਆਦਿ ਹਲ ਦੇ ਹਿੱਸੇ; ਕੇਰਾ, ਛੱਟਾ ਆਦਿ ਬੀ ਬੀਜਣ ਦੀਆਂ ਕਿਸਮਾਂ; ਲਾਲੀ ਪੱਤੀ, ਪੱਤੀਆਂ ਭੂਰਨੀਆਂ ਆਦਿ ਫਸਲਾਂ ਦੀਆਂ ਅਵਸਥਾਵਾਂ; ਲਟੇਰਾ, ਮੂਢਾ ਆਦਿ ਕਮਾਦ ਦੀਆਂ ਕਿਸਮਾਂ, ਲੱਠ, ਕੁੱਤਾ, ਭੁਅਕਲੀ ਆਦਿ ਖੂਹ ਦੇ ਹਿੱਸੇ ਤੇ ਹੋਰ ਕਿੰਨੇ ਹੀ ਸ਼ਬਦ ਖੇਤੀ ਦੇ ਗਿਣੀ ਜਾਓ ਖਤਮ ਨਹੀਂ ਹੋਣਗੇ । ਤਰਖਾਣਾਂ ਦੇ ਤੇਸਿਆਂ ਦਾ ਅੰਤ ਨਹੀਂ, ਚਮਿਆਰਾਂ ਦੇ ਚਮੜਿਆਂ ਦੀਆਂ ਕਿਸਮਾਂ ਦਾ ਹਿਸਾਬ ਕਿਤਾਬ ਨਹੀਂ । ਲੁਹਾਰਾਂ ਤੇ ਜੁਲਾਹਿਆਂ ਦੇ ਸੰਦਾਂ ਨਾਲ ਹੀ ਸੰਬੰਧਿਤ ਸ਼ਬਦਾਵਲੀ ਮੁਕਦੀ ਨਹੀਂ । ਤੇਲੀ ਤੇਲ ਦੀਆਂ ਕਿਸਮਾਂ ਤੇ ਤੇਲ ਕੱਢਣ ਵਾਲੇ ਕੋਹਲੂ ਦੇ ਹਿੱਸੇ ਗਿਣ ਗਿਣ ਕੇ ਦੱਸੇ ਤਾਂ ਉਸ ਨੂੰ ਕਈ ਵਾਰ ਸਾਹ ਲੈਣਾ ਪਵੇਗਾ । ਇਸੇ ਤਰ੍ਹਾਂ ਮੋਚੀ, ਜੌਹਰੀ ਆਦਿ ਕਈ ਤਰ੍ਹਾਂ ਦੇ ਕਿੱਤਿਆਂ ਸੰਬੰਧੀ ਸ਼ਬਦਾਵਲੀ ਇਕੱਠੀ ਕੀਤੀ ਜਾ ਸਕਦੀ ਹੈ ।

(4) **ਮੁਹਾਵਰੇ ਅਖੌਤਾਂ ਤੇ ਵਾਕ ਆਦਿ** – ਸਰਵੇਖਕ ਆਪਣੇ ਉਦੇਸ਼ ਨੂੰ ਮੁੱਖ ਰੱਖਦੇ ਹੋਏ ਲੋੜੀਂਦੇ ਸਵਾਲਾਂ ਤੋਂ ਮੁਹਾਵਰੇ, ਅਖੌਤਾਂ ਤੇ ਵਾਕ ਸੰਕਲਨ ਕਰ ਸਕਦਾ ਹੈ । ਵਿਆਕਰਣ ਲਿਖਣ ਲਈ ਉਪਭਾਸ਼ਾ ਦੇ ਸਿੱਧੇ ਪੱਧਰੇ ਵਾਕ, ਮੁਹਾਵਰਿਆਂ ਅਤੇ ਅਖੌਤਾਂ ਦਾ ਸੰਕਲਨ ਕੀਤਾ ਜਾਵੇ । ਭਾਸ਼ਾ ਸਿੱਖਣ ਲਈ ਵਾਕਾਂ ਦੇ ਕ੍ਰਮ ਦਾ ਧਿਆਨ ਰੱਖਣਾ ਪੈਂਦਾ ਹੈ । ਪਹਿਲਾਂ ਨਿੱਕੇ ਵਾਕ ਤੇ ਫੇਰ ਵੱਡੇ ਵਾਕ ਇਕੱਠੇ

ਕਰਨੇ ਪੈਂਦੇ ਹਨ। ਭਾਵੇਂ ਖੋਜੀ ਦਾ ਉਦੇਸ਼ ਕੁਝ ਵੀ ਹੋਵੇ, ਕੁਦਰਤੀ ਵਾਕ, ਮੁਹਾਵਰੇ ਤੇ ਅਖੌਤਾਂ ਦਾ ਸੰਕਲਨ ਜ਼ਰੂਰ ਕਰਨਾ ਚਾਹੀਦਾ ਹੈ।

ਭਾਸ਼ਾ ਵਿਭਾਗ, ਪਟਿਆਲਾ ਦੀਆਂ ਸਰਵੇ ਪੁਸਤਕਾਂ (ਸੁਲਤਾਨ-ਪੁਰਲੋਧੀ, ਬਤਰੁਖਾਂ, ਡੇਰਾ ਬਾਬਾ ਨਾਨਕ ਆਦਿ) ਵਿਚ ਵੀ ਅਜਿਹੀ ਸਮੱਗ੍ਰੀ ਸੰਕਲਤ ਹੈ।

ਫੀਲਡ ਵਰਕ ਤੋਂ ਅਤਿਰਿਕਤ ਪੁਸਤਕਾਲਿਆਂ / ਪੁਸਤਕਾਂ ਚੋਂ ਨੋਟਸ, ਹਵਾਲੇ ਲੈਣੇ, ਉਤਾਰਨੇ ਵੀ ਇਕ ਤਰ੍ਹਾਂ ਸਮੱਗ੍ਰੀ ਸੰਕਲਨ ਦਾ ਅੰਗ ਹੈ, ਪਰ ਨੋਟਸ ਲੈਣ ਦੀਆਂ ਵਿਧੀਆਂ ਬਾਰੇ ਲਿਖਣਾ ਵੱਖਰੇ ਪੇਪਰ ਦਾ ਵਿਸ਼ਾ ਹੈ। ਸੋ ਇਸ ਬਾਰੇ ਇਥੇ ਲਿਖਣਾ ਉਚਿਤ ਨਹੀਂ।

ਭਾਵੇਂ ਸਮੱਗ੍ਰੀ ਸੰਕਲਨ ਫੀਲਡ ਚੋਂ ਕਰਨਾ ਹੋਵੇ ਭਾਵੇਂ ਪੁਸਤਕਾਲੇ ਚੋਂ, ਖੋਜ ਵਿਦਿਆਰਥੀ ਕੋਲ ਪੈਨ, ਪੈਨਸਲ, ਕਾਗਜ਼ / ਪਾਕਟ ਡਾਇਰੀ ਹਰ ਵੇਲੇ ਰਹੇ ਕਿਉਂਕਿ ਖੋਜੀ ਨੂੰ ਸਮੱਗ੍ਰੀ ਕਿਸੇ ਵੀ ਵੇਲੇ ਮਿਲ ਸਕਦੀ ਹੈ। ਸਮੱਗ੍ਰੀ ਸੰਕਲਨ ਤੋਂ ਬਾਅਦ ( ਜਾਂ ਦੌਰਾਨ ) ਹੀ ਖੋਜੀ ਦੇ ਮਨ ਵਿਚ ਕਈ ਤਰ੍ਹਾਂ ਦੇ ਪ੍ਰਸ਼ਨ ਉਠ ਸਕਦੇ ਹਨ। ਜਿਵੇਂ :—

1. ਜਿੰਨੀ ਸਮੱਗ੍ਰੀ ਇਕੱਠੀ ਕੀਤੀ ਹੈ, ਕੀ ਉਨੀ ਕਾਫੀ ਹੈ ?

2. ਜਿੰਨੀ ਸਮੱਗ੍ਰੀ ਮਿਲੀ ਹੈ, ਉਸ ਦੀ ਹੋਰ ਪ੍ਰਕ੍ਰੀ ਕੀਤੀ ਜਾਵੇ ਜਾਂ ਨਹੀਂ ?

3. ਕੀ ਸਾਰੀ ਦੀ ਸਾਰੀ ਸਮੱਗ੍ਰੀ ਵਰਤੀ ਜਾਵੇ ਜਾਂ ਛਾਂਟੀ ਕਰਕੇ ਜਾਂ ਅੰਤਿਕਿਆਂ ਦੇ ਰੂਪ 'ਚ ਸਾਰੀ ਸਮੱਗ੍ਰੀ ਦੇ ਦਿੱਤੀ ਜਾਵੇ।

ਇਸ ਤਰ੍ਹਾਂ ਦੇ ਕਿੰਨੇ ਹੀ ਪ੍ਰਸ਼ਨਾ ਦਾ ਉੱਤਰ 'ਸਮੱਗ੍ਰੀ ਸੰਕਲਨ ਤੋਂ ਬਾਦ ਦੇ ਪੜਾਅ' ਨਾਲ ਹੈ।

ਇਸ ਸਾਰੇ ਪਰਚੇ ਦਾ ਸਿਟਾ ਇਹੋ ਹੈ ਕਿ ਪੰਜਾਬੀ ਵਿਚ ਸਮੱਗ੍ਰੀ ਸੰਕਲਨ ਵਿਧੀਆਂ ਬਾਰੇ ਬਹੁਤੀਆਂ ਪੁਸਤਕਾਂ ਨਹੀਂ ਹਨ ਜਦ ਕਿ ਐਮ. ਫਿਲ ਕਲਾਸਾਂ 'ਚ ਇਸ ਤਰ੍ਹਾਂ ਦੇ ਵਿਸ਼ੇ ਪੜ੍ਹਾਏ ਜਾਂਦੇ ਹਨ ਤੇ ਪੀ. ਐਚ. ਡੀ. ਦੇ ਵਿਦਿਆਰਥੀ ਕਈ ਵੇਰ ਇਨ੍ਹਾਂ ਮੁੱਢਲੀਆਂ ਵਿਧੀਆਂ ਤੋਂ ਜਾਣੂ ਹੋਏ ਵਗੈਰ ਥੀਸਿਸ ਲਿਖਣਾ ਸ਼ੁਰ ਕਰ ਦੇਂਦੇ ਹਨ। ਪੀ. ਐਚ. ਡੀ. / ਐਮ. ਫਿਲ. / ਡੀ. ਲਿਟ ਜਾਂ ਹੋਰ ਕਿਸੇ ਵੀ

ਤੱਥਾਂ ਦੀ ਖੋਜ ਲਈ 'ਸਮੱਗਰੀ ਸੰਕਲਨ' ਬੁਨਿਆਦੀ ਤੇ ਜ਼ਰੂਰੀ ਤੱਤ ਹੈ। ਖੋਜ ਰੂਪੀ ਦਰਖ਼ਤ ਦੀ ਅਸਲ ਜੜ੍ਹ ਜਾਂ ਖੋਜ ਦੀ ਅਸਲ ਆਤਮਾ 'ਸਮੱਗਰੀ' ਹੀ ਹੈ। ਸਮੱਗਰੀ-ਸੰਕਲਨ ਦੀਆਂ ਵਿਧੀਆਂ ਦਾ ਪਤਾ ਸਿਰ ਧੜ ਦੀ ਬਾਜ਼ੀ ਲਾ ਕੇ ਸਿਰ ਸੜੇ ਖੋਜੀਆਂ ਦੇ ਨਿਜੀ ਅਨੁਭਵਾਂ ਤੋਂ ਚਲ ਸਕਦਾ ਹੈ ਨਾ ਕਿ ਕਿਤਾਬਾਂ ਪੜ੍ਹ ਪੜ੍ਹ ਕੇ।

## ਅੰਤਕਾ

### ਚੋਣਵੀਂ ਸਹਾਇਕ ਸਮੱਗਰੀ

### (Select Bibliography)

(ੳ) ਅੰਗ੍ਰੇਜ਼ੀ

Anderson, Janathan et al: Thesis and Assignement writing New Delhi, 197o.
Doctoral Dissertations on Linguistics, London.

George, Watson : The Literary Thesis — A guide to research, Longman, 1970.

Gill, Harjeet Singh : The Linguistic Survey Project, Patiala, 1968.

Girja Kumar, Krishan Kumar: Bibliography, New Delhi, 1976.

Gupta Baldev Raj : Research in Indian Linguistics New Delhi, 1982.

Gupta, Baldev Raj : Unpublished first draft of Ph. D. Thesis, Academic/ Pocket Diaries.

Himachal Pardesh University: Lesson on Research Methcdology, M. E. D. Correspondence classes.

Indian Dissertation, Abstratcs, I. C. S. S. R.Delhi.

Nida, E. A. : Morphology, Michigan, 1963.

Rajanan, Busnagi : Fundamentals of Research, Hyderabad, 1968.

Samarin W. J. Field Linguistics, U. S. A., 1967.

(ਅ) ਪੰਜਾਬੀ ਤੇ ਹਿੰਦੀ

(i) ਭਾਸ਼ਾ ਆਲੋਚਨਾ, ਪਰਖ, ਖੋਜ ਦਰਪਣ ਆਦਿ ਦੇ ਅੰਕ ।

(ii) ਸੈਮੀਨਾਰ ਪੇਪਰਜ਼ ਤੇ ਭਾਸ਼ਾ ਵਿਭਾਗ, ਪਟਿਆਲਾ ਦੀਆਂ ਸਰਵੇ ਪੁਸਤਕਾਂ ।

(iii) ਪੁਸਤਕਾਂ ।

ਦੇਵੇਂਦਰ ਸਿੰਘ : ਪੰਜਾਬੀ ਵਿਚ ਖੋਜ ਸੰਭਾਵਨਾ ਤੇ ਸੇਧ, ਅੰਮ੍ਰਿਤਸਰ, 1979 ।

ਬਲਦੇਵ ਰਾਜ ਗੁਪਤਾ ਤੇ ਤ੍ਰਿਪਤ ਸਿੰਘ ਭੱਟੀ : ਪੰਜਾਬੀ ਸਿਕਸ਼ਣ ਕਲਾ, ਪਟਿਆਲਾ, 1971 ।

ਬਲਦੇਵ ਰਾਜ ਗੁਪਤਾ : ਭਾਸ਼ਾ ਵਿਗਿਆਨ, ਵਿਭਿੰਨ ਰੂਸ਼ੇਤ੍ਰ ( ਹਿੰਦੀ ), ਪਟਿਆਲਾ, 1978 ।

ਬਲਦੇਵ ਰਾਜ ਗੁਪਤਾ : ਭਾਸ਼ਾ ਵਿਗਿਆਨ; ਪੰਜਾਬੀ ਉਪ–ਭਾਸ਼ਾ ਵਿਗਿਆਨ ਪੱਖੋਂ ਸਰਵੇਖਣ, ਪਟਿਆਲਾ, 1980 ।

ਬਲਦੇਵ ਰਾਜ ਗੁਪਤਾ : ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ ਦੀ ਬਣਤਰ, ਪਟਿਆਲਾ, 1981 ।

# ਤੱਥ : ਪਛਾਣ ਤੇ ਮੁਲਾਂਕਣ

— ਸਤਿੰਦਰ ਸਿੰਘ

ਤੱਥ ਦਾ ਮਹੱਤਵ ਕਲਾ, ਸਾਹਿਤ ਅਤੇ ਖੋਜ ਵਿਚ ਹੀ ਨਹੀਂ ਸਾਡੇ ਸਮੁੱਚੇ ਜੀਵਨ ਵਿਚ ਹੀ ਹੈ ਪਰ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਵੱਖ ਵੱਖ ਖੇਤਰਾਂ ਵਿਚ ਤੱਥ ਦਾ ਸਰੂਪ ਬਦਲ ਜਾਂਦਾ ਹੈ। ਇਸਦੇ ਕਾਰਜ ਵਿਚ ਪਰਿਵਰਤਨ ਪੈਦਾ ਹੋ ਜਾਂਦਾ ਹੈ। ਇਸੇ ਲਈ ਜਦੋਂ ਇਹ ਪ੍ਰਸ਼ਨ ਕੀਤਾ ਜਾਂਦਾ ਹੈ ਕਿ ਕੀ 'ਤੱਥ' ਦਾ ਕਲਾ ਵਿਚ ਉਹੀ ਅਰਥ ਹੈ ਜੋ ਜੀਵਨ ਵਿਚ ਹੁੰਦਾ ਹੈ ਤਾਂ ਕਈ ਵਿਦਵਾਨ ਇਹ ਵੀ ਆਖ ਦੇਂਦੇ ਹਨ ਕਿ ਕਲਾ ਵਿਚ ਤਾਂ ਤੱਥਾਂ ਦਾ ਪ੍ਰਸ਼ਨ ਬਹੁਤਾ ਉਚਿਤ ਹੀ ਨਹੀਂ ਜਾਂ ਕਲਾ ਕਿਰਤ ਬਾਰੇ ਤੱਥ ਦਾ ਪ੍ਰਸ਼ਨ ਤਾਂ ਅਸੰਬੰਧਿਤ ਹੈ। ਉਹ ਦਲੀਲ ਦੇਂਦੇ ਹੋਏ ਆਖਦੇ ਹਨ ਕਿ ਤੱਥਾਂ ਦਾ ਪ੍ਰਸ਼ਨ, ਇਨ੍ਹਾਂ ਸਹੀ ਜਾਂ ਗ਼ਲਤ ਹੋਣ ਦਾ ਨਿਰਣਾ ਤਾਂ ਕੇਵਲ ਉਪਕਲਪਣਾਵਾਂ (hypotheses) ਦੇ ਸੰਬੰਧ ਵਿਚ ਹੀ ਵਾਜਬ ਬਣਦਾ ਹੈ। ਕਲਾ ਵਿਚ ਤੱਥਾਂ ਦੇ ਸ਼ੁਧ/ਅਸ਼ੁਧ ਦਾ ਅਜੇਹਾ ਆਧਾਰ ਦਿਖਾਈ ਨਹੀਂ ਦੇਂਦਾ। ਕਲਾ-ਖੇਤਰ ਦੇ ਇਨ੍ਹਾਂ ਤਥਮੂਲਕ ਪੱਖਾਂ ਬਾਰੇ ਚਿੰਤਨ ਬਹੁਤ ਦੇਰ ਤੋਂ ਚਲਿਆ ਆ ਰਿਹਾ ਹੈ। ਇਸ ਬਾਰੇ ਭਾਵੇਂ ਕਿਤਨੇ ਹੀ ਵਿਭਿੰਨ ਵਿਚਾਰ ਮਿਲਦੇ ਹਨ ਪਰ ਇਕ ਗਲ ਮੰਨਣਯੋਗ ਹੈ ਕਿ ਕਲਾ ਵਿਚ ਤੱਥ ਦੀ ਵਖਰੀ ਹੋਂਦ ਹੁੰਦੀ ਹੈ, ਉਸਦਾ ਸਰੂਪ ਭਿੰਨ ਹੁੰਦਾ ਹੈ। ਕਲਾਤਮਕ ਤੱਥ ਜੀਵਨਗਤ ਤੱਥ ਉਪਰ ਆਧਾਰਿਤ ਹੁੰਦਾ ਹੋਇਆ ਵੀ ਵਿਸ਼ੇਸ਼ ਭਾਂਤ ਦਾ ਦਰਜਾ ਰਖਦਾ ਹੈ। ਏਸੇ ਲਈ ਕਲਾ ਵਿਚ ਤਥ–ਨਿਰੀਖਣ ਦੇ ਆਧਾਰ ਵੀ ਵਖਰੇ ਤੇ ਵਿਸ਼ੇਸ਼ ਹਨ, ਜੋ ਉਸਦੇ ਅੰਦਰਲੇ ਸੰਦਰਭਾਂ ਤੇ ਵਿਸ਼ੇਸ਼ਤਾਵਾਂ ਉਪਰ ਆਧਾਰਿਤ ਹੁੰਦੇ ਹਨ। ਤੱਥ-ਪਰੀਖਣ ਦੇ ਮਾਪ-ਦੰਡ ਵੀ ਫਿਰ ਵਖਰੇ ਤੇ ਵਿਸ਼ੇਸ਼ ਬਣਦੇ ਹਨ।

ਕਲਾ ਦੇ ਖੇਤਰ ਤੋਂ ਇਲਾਵਾ ਸਾਡਾ ਸੰਬੰਧ ਸਾਹਿਤ ਅਧਿਐਨ ਤੇ ਸਾਹਿਤਿਕ ਖਜ ਦੇ ਖੇਤਰਾਂ ਨਾਲ ਪੈਂਦਾ ਹੈ। ਏਥੇ ਤੱਥ ਦਾ ਸਰੂਪ ਤੇ ਪ੍ਰਕਾਰਜ ਵੱਖਰੀ ਹੋਂਦ

1. Iver, Language and truth, and loaic P.S.

ਰੱਖਦਾ ਹੈ । ਅਸਲ ਵਿਚ ਦੇਖਿਆ ਜਾਏ ਤਾਂ ਸਾਹਿਤਿਕ ਖੋਜ ਦਾ ਅਰਥ ਹੀ ਤੱਥਾਂ ਦੀ ਖੋਜ ਤੇ ਸਥਾਪਨਾ ਹੈ । ਖੋਜ ਦੀ ਪ੍ਰਕਿਰਤੀ ਸਪਸ਼ਟ ਕਰਦੇ ਹੋਏ ਏਹੀ ਕਿਹਾ ਜਾਂਦਾ ਹੈ ਕਿ ਨਵੇਂ ਤੱਥਾਂ ਦੀ ਭਾਲ, ਜਾਂ ਪ੍ਰਾਪਤ ਤੱਥਾਂ ਦੀ ਨਵੀਨ ਵਿਆਖਿਆ ਆਦਿ । ਪਹਿਲੇ ਵਰਣਨ ਵਿਚ ਸਾਡੇ ਸਾਹਮਣੇ ਕਲਾਗਤ ਤੱਥ ਤੇ ਇਨ੍ਹਾਂ ਦੀ ਪ੍ਰਕਿਰਤੀ ਦਾ ਪਖ ਮਹੱਤਵਪੂਰਣ ਬਣਦਾ ਹੈ । ਦੂਜੇ ਪਾਸੇ ਕਲਾ/ਸਾਹਿਤ ਦੇ ਬਾਹਰਲੇ ਪੱਖਾਂ ਨਾਲ ਸੰਬੰਧਿਤ ਤੱਥ ਤੇ ਇਨ੍ਹਾਂ ਦੀ ਪ੍ਰਕਿਰਤੀ ਦਾ ਮਹੱਤਵ ਉਜਾਗਰ ਹੁੰਦਾ ਹੈ ।

ਤੱਥ ਅਜੇਹੀ ਸਥਿਤੀ ਜਾਂ ਹੋਂਦ ਹੈ ਜੋ ਨਿਸ਼ਚਿਤ ਤੇ ਅਦਮ-ਸੰਭਾਵੀ ਹੁੰਦੀ, ਸਪਸ਼ਟ ਅਤੇ ਸਹੀ ਵੀ ਹੁੰਦੀ ਹੈ । ਇਸ ਦੇ ਗੁਣ/ਲੱਛਣ ਵਿਆਪਕ ਹੁੰਦੇ ਹਨ ਅਤੇ ਇਹ ਮੰਨਣਯੋਗ ਵਾਸਤਵਿਕਤਾ ਦਾ ਪ੍ਰਮਾਣ ਹੁੰਦੀ ਹੈ । ਤੱਥ ਦੀ ਹੋਂਦ ਅਮੂਰਤ ਹੈ ਪਰ ਉਸਦਾ ਪ੍ਰਗਟੀਕਰਣ ਸਮੂਰਤ ਰੂਪ ਵਿਚ ਪ੍ਰਤਖ ਹੁੰਦਾ ਰਹਿੰਦਾ ਹੈ । ਇਹ ਸਮੂਰਤ ਰੂਪ ਹੀ ਸਾਡੇ ਪ੍ਰਤਖਣ ਦਾ ਵਿਸ਼ੈ ਵੀ ਬਣਦਾ ਹੈ ।

ਤੱਥਾਂ ਦੀ ਪਰਿਭਾਸ਼ਾ ਤੇ ਨਿਰੀਖਣ ਦਾ ਕੰਮ ਬਹੁਤ ਜ਼ਰੂਰੀ ਹੈ ਕਿਉਂਕਿ ਇਹੀ ਅਧਿਐਨ ਵਿਸ਼ਲੇਸ਼ਣ/ਖੋਜ ਦਾ ਮੂਲ ਆਧਾਰ ਹਨ । ਇਨ੍ਹਾਂ ਤੋਂ ਹੀ ਅਗਾਂਹ ਸਿਧਾਂਤ, ਸਿਧਾਂਤਾਂ ਦਾ ਨਿਰਮਾਣ ਹੁੰਦਾ ਹੈ । ਸਿਧਾਂਤਾਂ ਦੀ ਪੁਸ਼ਟੀ ਵੀ ਹੁੰਦੀ ਹੈ, ਪਰਖ ਅਤੇ ਪੁਨਰ ਨਿਰਮਾਣ ਵੀ ।

ਇਸ ਤਰ੍ਹਾਂ ਸਾਹਿਤਿਕ ਖੋਜ ਦੇ ਸੰਬੰਧ ਵਿਚ ਤੱਥ-ਅਧਿਐਨ ਦੇ ਕੁਝ ਮਹੱਤਵ ਪੂਰਨ ਆਧਾਰ ਦ੍ਰਿਸ਼ਟੀਗੋਚਰ ਹੁੰਦੇ ਹਨ ।

1. **ਕਲਾਤਮਕ ਤੱਥ** : ਜੋ ਰਚਨਾ ਦੀ ਬਣਤ, ਪਾਠ-ਸੰਗਠਨ ਤੇ ਅੰਦਰਲੇ ਸੰਦਰਭ ਵਿਚ ਮੌਜੂਦ ਹੈ ।

**ਸਾਹਿਤ ਇਤਿਹਾਸਕ** : ਜੋ ਰਚਨਾ ਦੇ ਬਾਹਰ ਇਤਿਹਾਸਕ ਤੇ ਸਮਾਜਕ ਸਥਿਤੀਆਂ, ਪਰਿਸਥਿਤੀਆਂ ਨਾਲ ਸੰਬੰਧਿਤ ਹੈ । ਸਭਿਆਚਾਰਕ ਪਰਿਪੇਖ ਵਿਚ ਬੱਝਾ ਪਿਆ ਹੈ ।

ਪਾਠ ਅਧਿਐਨ ਦਾ ਇਕਕਾਲਿਕ (synchronic) ਤੇ ਪਾਠ ਅਧਿਐਨ ਦਾ ਦੁਕਾਲਕ (Diochronic) ਦੋਵੇਂ ਪੱਖ ਬਹੁਤ ਮਹੱਤਵਪੂਰਨ ਹਨ । ਦੋਹਾਂ ਦੀ ਆਪਣੀ ਵਿਸ਼ੇਸ਼ ਮਹੱਤਤਾ ਹੈ । ਇਕ ਦਾ ਤਿਆਗ ਜਾਂ ਇਕ ਉਪਰ ਵਧੇਰੇ ਬਲ

ਆਂਸ਼ਿਕ ਮਹੱਤਵ ਹੀ ਉਜਾਗਰ ਕਰਦਾ ਹੈ। ਸੰਪੂਰਣਤਾ ਤੇ ਪੂਰੇ ਅਰਥ-ਦਾਇਰੇ ਦੀ ਪਛਾਣ ਦੋਹਾਂ ਦੇ ਸੁਮੇਲ ਉਪਰ ਹੀ ਨਿਰਭਰ ਕਰਦੀ ਹੈ। ਭਾਵ ਕਲਾ ਕਿਰਤ ਦੇ ਅੰਦਰੂਨੀ ਪੱਖਾਂ ਦੇ ਆਧਾਰ ਤੇ ਤੱਥਾਂ ਦੀ ਛਾਣਬੀਣ ਕਰਨੀ ਪੈਂਦੀ ਹੈ, ਉਨ੍ਹਾਂ ਦੀ ਵਿਸ਼ੇਸ਼ਤਾ ਵਿਚੋਂ ਹੀ ਉਨ੍ਹਾਂ ਦੀ ਅਰਥਗਤ ਸਾਰਥਕਤਾ ਪ੍ਰਾਪਤ ਕਰਨੀ ਪੈਂਦੀ ਹੈ। ਦੂਜੇ ਪਾਸੇ ਉਨ੍ਹਾਂ ਸਥਿਤੀਆਂ ਪਰਸਥਿਤੀਆਂ ਦੇ ਪੱਖਾਂ ਨੂੰ ਵੀ ਵੇਖਣਾ ਪੈਂਦਾ ਹੈ ਜਿਨ੍ਹਾਂ ਨਾਲ ਉਹ ਤੱਥ ਸੰਬੰਧਿਤ ਹੁੰਦੇ ਹਨ ਜੋ ਉਨ੍ਹਾਂ ਤੋਂ ਬਾਹਰ ਸਾਰਥਕ ਸਥਿਤੀ ਦੀ ਸ਼ਕਲ ਵਿਚ ਮੌਜੂਦ ਹੁੰਦੇ ਹਨ ਜੋ ਜੀਵਨ ਤੇ ਸਭਿਆਚਾਰ ਨਾਲ ਇਕ ਰਿਸ਼ਤੇ ਦੀ ਸ਼ਕਲ ਵਿਚ ਬੱਝੇ ਹੁੰਦੇ ਹਨ। ਉਨ੍ਹਾਂ ਦਾ ਸਭਿਆਚਾਰਕ ਕਾਰਜ ਵਿਚ ਆਪਣਾ ਯੋਗਦਾਨ ਤੇ ਮਹੱਤਵ ਹੁੰਦਾ ਹੈ। ਅੰਦਰ ਤੇ ਬਾਹਰ ਦਾ ਇਹ ਇਕ ਅਜੇਹਾ ਸੰਤੁਲਨ ਹੈ ਜੋ ਕਿਸੇ ਤੱਥ ਦੇ ਪੂਰੇ ਵੇਰਵੇ ਤਾਂ ਸਪਸ਼ਟ ਕਰਦਾ ਹੀ ਹੈ, ਉਸਦੀ ਮੁਕੰਮਲ ਸਾਰਥਕਤਾ ਨੂੰ ਵੀ ਉਭਾਰਦਾ ਹੈ। ਸਾਹਿਤ ਰਚਨਾ ਤੇ ਸਾਹਿਤ ਖੋਜ ਦਾ ਕੰਮ ਵਿਆਪਕ ਰੂਪ ਵਿਚ ਸਮਾਜ-ਸਭਿਆਚਾਰਕ ਕਾਰਜ ਦਾ ਹੀ ਇਕ ਭਾਗ ਬਣਦਾ ਹੈ। ਇਸ ਲਈ ਸਾਡੇ ਅਧਿਐਨ ਤੇ ਖੋਜ ਕਾਰਜ ਦੀ ਸਭਿਆਚਾਰਕ ਸਾਰਥਕਤਾ ਸਪਸ਼ਟ ਹੈ।

ਆਲੋਚਕ/ਖੋਜ ਕਰਤਾ ਵਿਚ ਤੱਥ ਦੇ ਗਿਆਨ ਸੰਬੰਧੀ ਉਚੇਰੀ ਵਿਕਸਿਤ ਸੂਝ ਹੋਣੀ ਚਾਹੀਦੀ ਹੈ। ਇਹ ਠੀਕ ਹੈ ਕਿ ਤੱਥ ਦੀ ਸੂਝ ਬਹੁਤ ਹੌਲੀ ਹੌਲੀ ਵਿਕਸਿਤ ਹੁੰਦੀ ਹੈ ਅਤੇ ਇਹ ਵਿਕਾਸ ਕਦੇ ਵੀ ਆਪਣੀ ਅੰਤਿਮ ਸੀਮਾ ਉਪਰ ਨਹੀਂ ਪੁਜਦਾ ਪਰ ਵਿਕਾਸ-ਕਾਰਜ ਵਿਚ ਲੱਗੇ ਰਹਿਣਾ, ਇਸ ਦਿਸ਼ਾ ਵਿਚ ਵਧਦੇ ਰਹਿਣਾ, ਪ੍ਰਾਪਤੀਆਂ ਦੀ ਜਿਗਿਆਸਾ ਬਣਾਈ ਰਖਣਾ, ਇਸ ਦੇ ਕੁਝ ਮੂਲ-ਬਿੰਦੂ ਹਨ। ਤੱਥ-ਸੂਝ ਤੋਂ ਸਾਹਿਤਕ ਤਕਨੀਕ ਸੰਬੰਧੀ ਚੇਤਨਾ ਪੈਦਾ ਹੁੰਦੀ ਹੈ, ਜੋ ਸਿਧਾਂਤਕ ਖੇਤਰ ਦੀ ਪ੍ਰਗਤੀ ਦਾ ਇਕ ਹੋਰ ਮਹੱਤਵਪੂਰਣ ਰੁਖ ਹੈ।

ਇਸ ਤਰ੍ਹਾਂ ਤੱਥਾਂ ਦੀ ਸੂਝ ਦਾ ਸਿੱਧਾਂਤ ਏਨਾ ਮਹੱਤਵਪੂਰਣ ਬਣ ਜਾਂਦਾ ਹੈ ਕਿ ਇਕ ਵਿਕਸਿਤ ਅਰਥ ਵਿਚ ਇਹ ਖੋਜ ਦਾ ਹੀ ਪਰਿਆਇਵਾਚੀ ਬਣ ਜਾਂਦਾ ਹੈ। ਖੋਜ ਤੇ ਤੱਥ ਇਕਮਿਕ ਹੁੰਦੇ ਹਨ ਅਤੇ ਇਕੋ ਭਾਵਾਰਥ ਵਿਅੰਜਿਤ ਕਰਦੇ ਹਨ।

ਕਿਸੇ ਵੀ ਸਾਹਿਤਿਕ ਕਿਰਤ ਦਾ ਅਧਿਐਨ/ਮੁਲਾਂਕਣ ਉਸ ਸਮੇਂ ਤਕ ਯੋਗ ਰੂਪ ਵਿਚ ਨਹੀਂ ਕੀਤਾ ਜਾ ਸਕਦਾ ਜਿਤਨੀ ਦੇਰ ਤਕ ਉਸਨੂੰ ਸਹੀ ਭਾਂਤ ਸਮਝ ਨਹੀਂ ਲਿਆ ਜਾਂਦਾ, ਭਾਵ ਤੱਥ-ਸੂਝ ਕਿਸੇ ਵੀ ਰਚਨਾ ਦੀ ਪਰਖ ਦੀ ਲਾਜ਼ਮੀ ਸ਼ਰਤ ਹੈ। ਜਿਤਨੀ ਦੇਰ ਤਕ ਰਚਨਾ ਦੇ ਸ਼ਬਦਾਰਥ ਤੇ ਤੱਥਾਂ ਦਾ ਗਿਆਨ ਹਾਸਿਲ ਨਹੀਂ ਹੁੰਦਾ

ਖੋਜ/ਆਲੋਚਨਾ ਦਾ ਕੰਮ ਆਰੰਭ ਹੀ ਨਹੀਂ ਹੋ ਸਕਦਾ । ਸੋ ਮੁੱਢਲੇ ਕਦਮ ਦੇ ਰੂਪ ਵਿਚ ਕਲਾ ਕਿਰਤ ਦੇ ਸ਼ਬਦਾਰਥ ਤੋਂ ਆਰੰਭ ਹੋਇਆ ਜਾਂਦਾ ਹੈ । ਇਸ ਤੋਂ ਮਗਰੋਂ ਉਸਦੇ ਅਰਥ-ਸੰਗਠਨ ਦੀ ਪਛਾਣ ਹਾਸਲ ਕਰਨ ਵਲ ਰੁਚਿਤ ਹੋਇਆ ਜਾਂਦਾ ਹੈ । ਅਰਥ ਤੋਂ ਅਰਥ-ਸੰਗਠਨ ਦੀ ਯਾਤਰਾ ਵਿਚ ਪਾਠ ਦੀ ਸੂਝ ਤੇ ਸਮਝ, ਬੁਣਤੀ ਤੇ ਬਣਤਰ ਬਹੁਤ ਸਹਾਈ ਹੁੰਦੇ ਹਨ ਅਤੇ ਸਹੀ ਦਿਸ਼ਾ ਵਿਚ ਵਧਣ ਦੀ ਸਮਰੱਥਾ ਪੈਦਾ ਕਰਦੇ ਹਨ, ਅਰਥਮਈ ਸੰਗਠਨ ਤੋਂ ਫਿਰ ਸਮੁੱਚੀ ਰਚਨਾ ਦੇ ਸਮੁੱਚੇ ਪੱਖਾਂ ਦੀ ਸੂਝ ਹਾਸਲ ਹੁੰਦੀ ਹੈ । ਉਸਦੀ ਸਮੁੱਚੀ ਸੰਰਚਨਾ ਦੀ ਮੁਕੰਮਲ ਪਛਾਣ ਹਾਸਲ ਹੁੰਦੀ ਹੈ । ਅੰਦਰਲੇ ਪੱਖਾਂ ਦੀ ਅਰਥਗਤ ਸਥਿਤੀ ਤੇ ਉਸਦੀ ਸਾਰਥਕਤਾ ਤੇ ਮਹੱਤਵ ਤੋਂ ਅਗਲਾ ਕਦਮ ਬਾਹਰਲੇ ਪੱਖਾਂ ਨਾਲ ਉਨ੍ਹਾਂ ਦੀ ਸੰਬੰਧਕਤਾ ਦਾ ਪ੍ਰਸ਼ਨ ਪੈਦਾ ਹੁੰਦਾ ਹੈ । ਏਥੇ ਰਚਨਾ ਦੇ ਬਾਹਰਲੇ ਸਮਾਜਕ, ਇਤਿਹਾਸਕ ਤੇ ਸਭਿਆਚਾਰਕ ਪੱਖ ਮਹੱਤਵਪੂਰਣ ਰੂਪ ਵਿਚ ਸਾਹਮਣੇ ਆਉਂਦੇ ਹਨ ।

ਏਥੇ ਸਮਾਜਕ/ਇਤਿਹਾਸਕ ਤੱਥਾਂ ਦੀ ਵਿਆਖਿਆ ਲਈ ਉਨ੍ਹਾਂ ਨਾਲ ਸੰਬੰਧਿਤ ਮੂਲ ਸ੍ਰੋਤ ਸਹਾਈ ਹੁੰਦੇ ਹਨ । ਉਹ ਤੱਥ ਜਿਸ ਘਟਨਾ/ਕਾਰਜ ਵਲ ਸੰਕੇਤ ਕਰਦੇ ਹਨ ਉਸ ਬਾਰੇ ਲਿਖੇ ਬਿਰਤਾਂਤ, ਵਰਣਨ ਆਦਿ ਅਤੇ ਉਨ੍ਹਾਂ ਬਾਰੇ ਪ੍ਰਾਪਤ ਆਲੋਚਨਾ/ਵਿਆਖਿਆ ਇਕ ਪੂਰਾ ਭਾਵ-ਖੇਤਰ ਉਜਾਗਰ ਕਰਦੇ ਹਨ ਜਿਨ੍ਹਾਂ ਨੂੰ ਬਾਰੀਕ ਬੀਨੀ ਨਾਲ ਵਾਚਣਾ ਤੇ ਸੰਬੰਧਿਤ ਰੂਪ ਵਿਚ ਗ੍ਰਹਿਣ ਕਰਨਾ ਖੋਜ ਕਾਰਜ ਦਾ ਮੁੱਲਵਾਨ ਬਿੰਦੂ ਹੁੰਦਾ ਹੈ ।

ਇਨ੍ਹਾਂ ਤੱਥਾਂ ਦੀ ਵਿਆਖਿਆ ਲਈ ਇਤਿਹਾਸਕ ਆਲੋਚਨਾ ਦਾ ਬਹੁਤ ਮਹੱਤਵ ਹੈ। ਇਨ੍ਹਾਂ ਦੀ ਪ੍ਰਮਾਣਿਕਤਾ ਜਾਂ ਵਾਸਤਵਿਕਤਾ ਦੀ ਪਰਖ ਇਸੇ ਦੇ ਆਧਾਰ ਨਾਲ ਹੋ ਸਕਦੀ ਹੈ । ਕਿਸੇ ਪਖਪਾਤ ਜਾਂ ਝੁਕਾਉ ਦਾ ਪਤਾ ਲਗ ਸਕਦਾ ਹੈ । ਇਸ ਕੰਮ ਵਿਚ ਅਧਿਐਨ ਕਰਨ ਦੀ ਕੁਸ਼ਲਤਾ ਅਤੇ ਯੋਗਤਾ ਬਹੁਤ ਜ਼ਰੂਰੀ ਹਨ । ਇਸ ਵਿਧੀ ਵਿਚ ਅਗਾਂਹ ਤੁਲਨਾਤਮਕ ਦ੍ਰਿਸ਼ਟੀਆਂ ਦੀ ਲੋੜ ਵੀ ਮਹਿਸੂਸ ਹੁੰਦੀ ਹੈ, ਅਤੇ ਤੁਲਨਾਤਮਕ ਵਿਧੀ ਮਹੱਤਵਪੂਰਣ ਬਣਦੀ ਹੈ । ਤੁਲਨਾ ਕਾਰਜ ਲਈ ਕੁਝ ਖ਼ਾਸ ਇਕਾਈਆਂ ਹੀ ਮਹਤਵਪੂਰਣ ਹੁੰਦੀਆਂ ਹਨ, ਸਾਰੀਆਂ ਦੀ ਤੁਲਨਾ ਦੀ ਜ਼ਰੂਰਤ ਨਹੀਂ ਹੁੰਦੀ । ਭਾਵ ਤੁਲਨਾ ਕਰਨ ਵੇਲੇ ਸਾਡੀ ਸੂਝ ਦੀ ਜ਼ਿਆਦਾ ਪਛਾਣ ਹੁੰਦੀ ਹੈ ਕਿਉਂਕਿ ਤੁਲਨਾ ਹਰ ਥਾਂ ਤੇ ਹਰ ਤੱਥ ਬਾਰੇ ਨਹੀਂ ਹੋ ਸਕਦੀ । ਜ਼ਿਆਦਾ ਵਿਆਪਕਤਾ ਦੇ ਖੇਤਰ ਵਿਚ ਰਹਿੰਦੇ ਹੋਏ ਅਸੀਂ ਤੁਲਨਾਜਨਕ ਬਿੰਦੂਆਂ ਵਲ ਧਿਆਨ ਦੇਂਦੇ ਹਾਂ, ਇਸ ਲਈ ਉਚਿਤਤਾ ਤੇ ਅਨੁਕੂਲਤਾ ਸਾਡੇ ਲਈ ਲਾਜ਼ਮੀ ਬਣਦੇ ਹਨ ।

ਤੱਥਾਂ ਦੀ ਵਿਆਖਿਆ ਬਹੁਤ ਮਹੱਤਵਪੂਰਣ ਕਾਰਜ ਹੈ, ਕਿਉਂਕਿ ਇਸਦਾ ਆਧਾਰ ਗਿਆਨ ਸਾਸਤਰੀ ਪ੍ਰਣਾਲੀ ਹੈ। ਜੇਮਜ਼ ਐਡਮਜ਼ ਨੇ ਇਸਨੂੰ ਗਿਆਨ ਕਾਰਜ ਦਾ ਸਮਿਧ ਫਲ ਪ੍ਰਵਾਨ ਕੀਤਾ ਹੈ।1

ਪਰ ਉਹ ਚੇਤਾਵਨੀ ਵੀ ਦੇਂਦਾ ਹੈ ਕਿ ਤੱਥ ਵਿਆਖਿਆ **ਲਈ** ਕਰਤਾ ਪਾਸ ਵਿਸਾਲ ਪਰਿਪੇਖ, ਸੁਦ੍ਰਿੜ ਪਿਛੋਕੜ ਅਤੇ ਵਧੇਰੇ ਇਕਾਗਰਤਾ ਦਾ ਹੋਣਾ ਲਾਜ਼ਮੀ ਹੈ। ਇਹ ਪਖ ਜ਼ਿਆਦਾ ਜ਼ਰੂਰੀ ਹਨ ਕਿਉਂਕਿ ਕੋਈ ਲੇਖਕ ਕੇਵਲ ਹਵਾਲੇ ਤੇ ਟੂਕ ਰਾਹੀਂ ਆਪਣੀ ਗਲ ਸਾਬਤ ਨਹੀਂ ਕਰ ਸਕਦਾ। ਉਸਦੇ ਕਾਰਜ ਵਿਚ ਇਕ ਅੰਤਰ ਨਿਰਮਿਤ ਤਾਰਕਿਕਤਾ ਦਾ ਆਧਾਰ ਹੁੰਦਾ ਹੈ ਜੋ ਵੱਖ ਵੱਖ ਪੱਖਾਂ ਨੂੰ ਸਪਸ਼ਟ ਕਰਦਾ ਰਹਿੰਦਾ ਹੈ ਪਰ ਨਾਲ ਹੀ ਆਪਣੀ ਉਚਿਤਤਾ ਤੇ ਸੰਗਤਾ ਦਾ ਪ੍ਰਭਾਵ ਵੀ ਬਣਾਉਂਦਾ ਹੈ। ਉਹ ਪ੍ਰਮਾਣਾਂ ਰਾਹੀਂ ਪ੍ਰਮਾਣਿਕਤਾ ਦੀ ਛਾਪ ਤਾਂ ਲਾਉਂਦਾ ਹੀ ਹੈ ਪਰ ਉਸਦੀ ਆਪਣੀ ਪ੍ਰਮਾਣਿਕਤਾ ਤੇ ਸੰਗਤਾ ਮੁਢਲੀ ਸ਼ਰਤ ਹਨ। ਇਸ ਤੋਂ ਬਿਨਾਂ ਉਹ ਨਿਰਾਧਾਰ ਰਹਿੰਦਾ ਹੈ ਅਤੇ ਉਸਦਾ ਪ੍ਰਭਾਵ-ਖੰਡਿਤ ਬਣਦਾ ਹੈ।

ਤੱਥਾਂ ਦੀ ਵਿਆਖਿਆ ਤੇ ਪਰਖ ਦੇ ਕਈ ਆਧਾਰ ਹੋ ਸਕਦੇ ਹਨ। ਇਨ੍ਹਾਂ ਦੇ ਅਧਿਐਨ ਤੇ ਵਿਸ਼ਲੇਸ਼ਣ ਦੀਆਂ ਕਈ ਵਿਧੀਆਂ ਪ੍ਰਚਲਿਤ ਹਨ। ਪਰ ਇਨ੍ਹਾਂ ਸਾਰਿਆਂ ਨਾਲੋਂ ਇਕ ਖ਼ਾਸ ਗੱਲ ਜੋ ਮਹੱਤਵਪੂਰਣ ਵੀ ਬਣਦੀ ਹੈ ਅਤੇ ਲਾਜ਼ਮੀ ਵੀ ਉਹ ਇਹ ਹੈ ਕਿ ਤੱਥਾਂ ਜਾਂ ਵਿਚਾਰਾਂ ਦੀ ਸਮਰਥਕ ਵਿਆਖਿਆ ਉਸ ਸਮੇਂ ਹੀ ਕੀਤੀ ਜਾ ਸਕਦੀ ਹੈ ਜਦੋਂ ਖੋਜ ਕਰਤਾ ਉਨ੍ਹਾਂ ਨੂੰ ਪਹਿਲਾਂ ਪੂਰੀ ਤਰ੍ਹਾਂ ਸਮਝਦਾ ਹੈ ਅਤੇ ਫਿਰ ਵਿਗਿਆਨਕ/ਵਸਤੂਨਿਸ਼ਠ ਢੰਗ ਨਾਲ ਉਨ੍ਹਾਂ ਵਲ ਰੁਚਿਤ ਹੁੰਦਾ ਹੈ।

ਵਿਆਖਿਆਤਮਕ ਵਿਧੀ ਏਥੇ ਤੱਥ ਪਰੀਖਣ ਵਿਚ ਬਹੁਤ ਸਹਾਈ ਹੁੰਦੀ ਹੈ। ਭਾਈ ਵੀਰ ਸਿੰਘ ਦੀ ਪ੍ਰਕਿਰਤਕ ਸੌਂਦਰਯ ਦੀ ਵਿਚਾਰਧਾਰਾ ਦੀ ਵਿਆਖਿਆ ਉਸਦੇ ਮਗਰੋਂ ਕਾਰਜਸ਼ੀਲ ਚਿੰਤਨ ਤੇ ਪ੍ਰੇਰਣਾ ਦੇ ਆਧਾਰ ਤੇ ਹੀ ਕੀਤੀ ਜਾ ਸਕਦੀ ਹੈ। ਉਨ੍ਹਾਂ ਦੀ ਰਚਨਾਂ ਦੇ ਪੈਟਰਨ ਤੇ ਸੰਗਠਨ ਵਿਚੋਂ ਹੀ ਤੱਥਾਂ ਦੀ ਅਸਲ ਵਿਆਖਿਆ ਦੀ ਪਛਾਣ ਹੋ ਸਕਦੀ ਹੈ।

ਤੱਥਾਂ ਦੀ ਵਿਆਖਿਆ ਦਾ ਕੰਮ ਇਕ ਪੂਰੇ ਸੰਗਠਨ ਦੀ ਮੰਗ ਕਰਦਾ ਹੈ। ਇਹ ਕੋਈ ਅਟਕਲ ਪਚੂ ਜਾਂ ਬੇਤਰਤੀਬੇ ਰੂਪ ਵਿਚ ਕੀਤਾ ਜਾਣ ਵਾਲਾ ਕਾਰਜ ਨਹੀਂ। ਤੱਥ-ਵਿਆਖਿਆ ਦੀ ਪਹਿਲਾ ਜੋ ਰੂਪ ਰੇਖਾ ਬਣ ਸਕਦੀ ਹੈ, ਉਸਨੂੰ ਉਲੀਕਣਾ

1. "That the ripest fruit of knowledge is to interpret facts, to try to find out how they are related and how they influence one another" quoted by Robert Ross, Research: An in tro duction, p. 91.

ਜਾਂਦਾ ਹੈ, ਫਿਰ ਇਕ ਸੰਗਠਿਤ ਢੰਗ ਨਾਲ ਸਾਰੇ ਪ੍ਰਮਾਣ ਪੇਸ਼ ਕੀਤੇ ਜਾਣੇ ਚਾਹੀਦੇ ਹਨ । ਹਰੇਕ ਪੱਖ ਪੂਰੀ ਤਰ੍ਹਾਂ ਪ੍ਰਮਾਣਾ ਉਪਰ ਆਧਾਰਿਤ ਰਹਿੰਦਾ ਹੋਇਆ ਹਵਾਲਿਆਂ ਰਾਹੀਂ ਪੇਸ਼ ਹੋਣਾ ਚਾਹੀਦਾ ਹੈ ।

ਤੱਥ-ਪਰੀਖਣ ਦਾ ਮੁੱਖ ਆਧਾਰ ਹੈ; ਗਿਆਨ । ਉਹ ਗਿਆਨ ਜਿਸਦਾ ਸੰਬੰਧ ਸਮਾਜ ਨਾਲ ਹੈ, ਜੋ ਦੂਜਿਆਂ ਨਾਲ ਸਾਂਝ ਪਾਉਂਦਾ ਹੈ ਅਤੇ ਬੌਧਿਕਤਾ ਨੂੰ ਕੋਈ ਸੇਧ ਪ੍ਰਦਾਨ ਕਰਦਾ ਹੈ ।

ਖੋਜ ਕਾਰਜ ਵਿਚ ਤੱਥ-ਪਰੀਖਣ ਦਾ ਆਧਾਰ ਸ਼ੁੱਧ ਪ੍ਰਮਾਣ ਤੇ ਸਹੀ ਹਵਾਲੇ ਹਨ ਜਿਨ੍ਹਾਂ ਦੀ ਪੁਣ-ਛਾਣ ਵੀ ਹੁੰਦੀ ਰਹਿੰਦੀ ਹੈ ਅਤੇ ਉਹ ਅਗਲੇਰੀ ਪੁਣ ਛਾਣ ਦਾ ਆਧਾਰ ਵੀ ਬਣਦੇ ਹਨ ।

ਪਰੀਖਣ ਦਾ ਕਾਰਜ ਸੂਝਵਾਨ ਯੋਗਤਾ ਉਪਰ ਆਧਾਰਿਤ ਹੈ । ਹਰੇਕ ਤੱਥ ਦੀ ਪਰਖ ਉਸਦੀ ਪ੍ਰਕਿਰਤੀ ਤੇ ਵਿਸ਼ਸ਼ਤਾ ਦੇ ਆਧਾਰ ਤੇ ਹੁੰਦੀ ਹੈ । ਹਰੇਕ ਸਮੱਸਿਆ ਦਾ ਆਪਣਾ ਵਖਰਾ ਹੱਲ ਹੁੰਦਾ ਹੈ । ਪਰ ਇਸ ਦੀ ਸੁਨਿਸ਼ਚਿਤ ਪਛਾਣ, ਵਿਧੀਆਂ ਦੀ ਡੂੰਘੀ ਸਮਝ ਤੇ ਵਿਸਤ੍ਰਿਤ ਗਿਆਨ ਦੇ ਆਧਾਰ ਤੇ ਹੋ ਸਕਦੀ ਹੈ ।

ਤੱਥਾਂ ਦੀ ਆਪਸੀ ਤੁਲਨਾ ਉਨ੍ਹਾ ਦੇ ਮੂਲ ਕਾਰਨ ਅਤੇ ਪ੍ਰਭਾਵ, ਸਹੀ ਵਿਆਖਿਆ ਆਦਿ ਤੋਂ ਉਸ ਪ੍ਰਮਾਣਿਕਤਾ ਦੀ ਪਛਾਣ ਹਾਸਲ ਹੋ ਸਕਦੀ ਹੈ । ਤੱਥ ਦੀ ਪਰਖ ਦਾ ਕੰਮ ਇਕ ਸੁਚੱਜੇ ਵਿਗਿਆਨੀ ਤੇ ਵਿਸ਼ੇਸ਼ ਨਿਆਂਕਾਰ ਵਾਂਗ ਕੀਤਾ ਜਾਣ ਵਾਲਾ ਕਾਰਜ ਹੈ ਜਿਸ ਵਿਚ ਉਹ ਵਧ ਤੋਂ ਵਧ ਵਸਤੂ ਨਿਸ਼ਠ ਰਹਿੰਦਾ ਹੈ ਅਤੇ ਨਿਰਭਾਵ ਹੋ ਕੇ ਅਧਿਐਨ-ਵਿਸ਼ਲੇਸ਼ਣ ਕਰਦਾ ਹੈ ।

ਤੱਥਾਂ ਦੀ ਪਰਖ ਤੇ ਵਿਆਖਿਆ ਲਈ ਕਈ ਵੇਰ ਸਰਵੇਖਣ ਦਾ ਬਹੁਤ ਯੋਗਦਾਨ ਬਣਦਾ ਹੈ । ਅਜੇਹੇ ਮੌਕਿਆਂ ਉਪਰ ਸਰਵੇਖਣ ਦਾ ਕੰਮ ਪੂਰੀ ਤਰ੍ਹਾਂ ਤੱਥ ਅਨੁਕੂਲ ਸੁਨਿਸ਼ਚਿਤ ਹੋਣਾ ਚਾਹੀਦਾ ਹੈ । ਵਿਆਪਕ ਤੇ ਵਿਸਤ੍ਰਿਤ ਨਾਲੋਂ ਢੁਕਵਾਂ, ਸੁਨਿਸ਼ਚਿਤ ਅਤੇ ਯਥਾਰਥਕ ।

ਥੀਸਿਸ ਤੇ ਖੋਜ ਕਾਰਜ ਵਿਚ ਆਮ ਤੌਰ ਤੇ ਇਕ ਦਲੀਲ ਹੁੰਦੀ ਹੈ, ਉਹ ਇਕ ਤਰਕ ਨੂੰ ਪੇਸ਼ ਕਰਦੀ ਹੈ ਜੋ ਅਗਾਂਹ ਬਹਿਸ ਦਾ ਭਾਗ ਬਣਦਾ ਰਹਿ ਸਕਦਾ ਹੈ ਕਿਉਂਕਿ ਦਲੀਲ ਕਿਸੇ ਨਾ ਕਿਸੇ ਰੂਪ ਵਿਚ ਵਿਵਾਦਮਈ ਜ਼ਰੂਰ ਹੁੰਦੀ ਹੈ । ਇਹ ਕੇਵਲ ਤੱਥਾਂ ਦਾ ਸਮੂਹ ਨਹੀਂ ਹੁੰਦਾ ਇਸਦੀ ਹੋਂਦ ਤੱਥਾਂ ਦੀ ਇਕ ਸੰਰਚਨਾ ਦੇ ਰੂਪ ਵਿਚ ਪੇਸ਼ ਹੁੰਦੀ ਹੈ । ਸੰਰਚਨਾਂ ਦਾ ਨਿਰਮਾਣ ਤੱਥਾਂ ਦੇ ਵਿਵਸਥਿਤ ਰੂਪ ਤੋਂ ਹੁੰਦਾ ਹੈ। ਇਸੇ ਲਈ ਖੋਜ ਕਾਰਜ ਨੂੰ ਕਲਾਤਮਕ ਤੇ ਸ਼ੈਲੀਗਤ ਵਿਸ਼ੇਸ਼ਤਾਵਾਂ ਤੋਂ ਸੱਖਣਾ ਨਹੀਂ ਮੰਨਿਆ ਗਿਆ ।

ਤੱਥ ਵਿਆਖਿਆ ਤੇ ਪਰਖ ਨਿਰਖ ਦੀ ਸ਼ੈਲੀ ਦਾ ਪੱਖ ਵੀ ਬਹੁਤ ਮਹੱਤਵਪੂਰਣ ਹੈ ਕਿਉਂਕਿ ਏਥੇ ਸਭ ਤੋਂ ਵਧ ਬਲ ਸੁਨਿਸ਼ਚਿਤਤਾ ਉਪਰ ਹੁੰਦਾ ਹੈ, ਇਸ ਲਈ ਸ਼ੈਲੀ ਦੀ ਸੁਨਿਸ਼ਚਤ ਹੋਣੀ ਲਾਜ਼ਮੀ ਹੈ। ਸ਼ਬਦ-ਚੋਣ, ਸ਼ਬਦ-ਭਿੰਨਤਾ, ਸੁਨਿਸ਼ਚਿਤਤਾ, ਸ਼ਬਦਾਂ/ਵਾਕੰਸ਼ਾਂ ਦਾ ਤਿਆਗ, ਸ਼ਬਦ ਸੰਜਮ, ਬਲ ਤੇ ਰਵਾਨੀ, ਵਾਕ ਰਚਨਾ, ਪੈਰਾ ਵੰਡ ਆਦਿ ਬਹੁਤ ਮਹੱਤਵਪੂਰਣ ਪੱਖ ਹਨ।

ਖੋਜ ਦੀਆਂ ਦੋ ਪ੍ਰਮੁਖ ਵਿਧੀਆਂ ਹਨ, ਆਗਮ Inductive) ਅਤੇ ਨਿਗਮ (Deductive)। ਦੋਹਾਂ ਵਿਧੀਆਂ ਵਿਚ ਤੱਥ ਦੀ ਪਛਾਣ ਅੱਡ ਅੱਡ ਢੰਗਾਂ ਉਪਰ ਆਧਾਰਿਤ ਹੈ। ਪਹਿਲੀ ਵਿਧੀ ਵਿਚ ਤੱਥ ਨੂੰ ਇਕ ਪ੍ਰਮਾਣ ਵਜੋਂ ਵਰਤ ਕੇ ਕਿਸੇ ਨਿਰਣੇ ਨੂੰ ਸਾਰਥਿਕ ਰੂਪ ਵਿਚ ਸਾਬਤ ਕੀਤਾ ਜਾਂਦਾ ਹੈ। ਇਸ ਵਿਧੀ ਦੀ ਵਿਸ਼ੇਸ਼ਤਾ ਵਿਸ਼ੇਸ਼ ਪੱਖਾਂ ਤੋਂ ਸਾਮਾਨਯ ਪੱਖ ਤਕ ਪੁਜਣ ਵਿਚ ਹੈ। ਇਥੇ ਵਿਸ਼ੇਸ਼ ਤੱਥ ਇਕੱਠੇ ਕੀਤੇ ਜਾਂਦੇ ਹਨ ਅਤੇ ਇਸ-ਸਮੂਹ ਰੂਪ ਤੋਂ ਸਾਮਾਨਯ ਸਾਰੰਸ਼ ਜਾਂ ਵਿਆਪਕ ਸਿੱਟੇ ਪ੍ਰਾਪਤ ਕੀਤੇ ਜਾਂਦੇ ਹਨ। ਏਸੇ ਲਈ ਇਸ ਵਿਧੀ ਵਿਚ ਪਾਠ ਅਧਿਐਨ ਦੀ, ਸਾਹਿਤ੍ਰਿਕ ਕਿਰਤਾਂ ਦੇ ਗੰਭੀਰ ਵਿਸ਼ਲੇਸ਼ਣ ਦੀ, ਅੰਦਰੂਨੀ ਪੱਖਾਂ ਦੀ ਪਹਿਚਾਣ ਦੀ, ਵਿਸ਼ੇਸ਼ ਗੁਣਤਾਂ ਅੱਡਰਿਆਂ ਕਰਨ ਦੀ ਖ਼ਾਸ ਮਹੱਤਤਾ ਰਹਿੰਦੀ ਹੈ। ਇਨ੍ਹਾਂ ਵਿਸ਼ੇਸ਼ਪੱਖਾਂ ਵਿਚੋਂ ਰਚਨਾ/ਰਚਨਾਵਾਂ ਦੇ ਸਾਮਾਨਯ ਪੱਖਾਂ ਦੀ ਪਹਿਚਾਣ ਕੀਤੀ ਜਾਂਦੀ ਹੈ। ਰਚਨਾਵਾਂ ਵਿਚੋਂ ਹੀ ਤੱਥਾਂ ਦੀ ਪਹਿਚਾਣ ਕਰਕੇ ਕੋਈ ਵਿਆਪਕ ਨਿਰਣਾ ਸਥਾਪਤ ਕੀਤਾ ਜਾਂਦਾ ਹੈ। ਸੋ ਏਥੇ ਤੱਥ ਦੀ ਪਛਾਣ ਅਤੇ ਮਹੱਤੂ ਬਹੁਤ ਲਾਜ਼ਮੀ ਬਣਦੇ ਹਨ।

ਦੂਜੀ ਵਿਧੀ ਵਿਚ ਕੁਝ ਤਰਕਸੰਯੋਗ ਮੁਢਲੀਆਂ ਉਕਤੀਆਂ ਨੂੰ ਇਕ ਆਧਾਰ ਵਜੋਂ ਲਿਆ ਜਾਂਦਾ ਹੈ; ਤੱਥਾਂ ਦੀ ਪਰਖ-ਪਛਾਣ ਦੀ ਗੱਲ ਕੁਝ ਮਾਨਤਾਵਾਂ ਤੋਂ ਆਰੰਭ ਕੀਤੀ ਜਾਂਦੀ ਹੈ। ਕੁਝ ਆਧਾਰ ਪਹਿਲਾਂ ਮਿਥ ਲਏ ਜਾਂਦੇ ਹਨ ਅਤੇ ਉਨ੍ਹਾਂ ਦੀ ਰੋਸ਼ਨੀ ਵਿਚ ਅਧਿਐਨ ਦਾ ਕਾਰਜ ਅਗਾਂਹ ਚਲਦਾ ਹੈ।

ਇਸ ਤਰ੍ਹਾਂ ਇਸ ਵਿਧੀ ਦੀ ਵਿਸ਼ੇਸ਼ਤਾ ਸਾਮਾਨਯ ਤੋਂ ਵਿਸ਼ੇਸ਼ ਪੱਖਾਂ ਦੀ ਪਹਿਚਾਣ ਤਕ ਪੁਜਣ ਵਿਚ ਹੈ। ਅਰਸਤੂ ਅਤੇ ਹੋਰ ਯੂਨਾਨੀ ਵਿਦਵਾਨ ਖ਼ਾਸ ਤੌਰ ਤੇ ਇਸ ਢੰਗ ਦੇ ਵੱਡੇ ਸਮਰਥਕਾਂ ਵਿਚੋਂ ਸਨ। ਅਰਸਤੂ ਦਾ ਮਤ ਸੀ ਕਿ ਜਿਸ ਪੂਰਵ ਧਾਰਨਾ ਨੂੰ ਆਧਾਰ ਬਣਾਇਆ ਜਾਣਾ ਹੈ ਉਹ ਬਹੁਤ ਠੋਸ ਹੋਣੀ ਚਾਹੀਦੀ ਹੈ ਅਤੇ ਪ੍ਰਕਿਰਤੀ ਦੇ ਸਿੱਧੇ ਪ੍ਰੇਖਣ ਉਪਰ ਲਾਜ਼ਮੀ ਤੌਰ ਤੇ ਆਧਾਰਿਤ ਹੋਣੀ ਚਾਹੀਦੀ ਹੈ। ਕੁਦਰਤੀ ਹੀ ਹੈ ਕਿ ਜੇ ਪੂਰਵ-ਧਾਰਨਾ ਹੀ ਅਸ਼ੁੱਧ ਹੋਵੇਗੀ ਤਾਂ ਉਸ ਤੋਂ ਪ੍ਰਾਪਤ ਹੋਣ ਵਾਲੇ ਸਿੱਟੇ ਵੀ ਜ਼ਰੂਰ ਹੀ ਅਸ਼ੁੱਧ ਹੋਣਗੇ। ਇਹੀ ਇਸ ਵਿਧੀ ਦਾ ਦੋਸ਼ ਹੈ ਜਿਸ ਕਰਕੇ ਇਸ

ਉਪਰ ਪੂਰੀ ਤਰ੍ਹਾਂ ਨਿਰਭਰ ਨਹੀਂ ਕੀਤਾ ਜਾ ਸਕਦਾ। ਪਰ ਫਿਰ ਵੀ ਤੱਥਾਂ ਦੇ ਵਿਸ਼ਲੇਸ਼ਣ ਅਤੇ ਮੁਲਾਂਕਣ ਤੋਂ ਪਹਿਲਾਂ ਕੋਈ ਨਾ ਕੋਈ ਆਧਾਰ ਜ਼ਰੂਰ ਰਹਿੰਦਾ ਹੈ। ਇਸ ਲਈ ਉਸ ਬਾਰੇ ਮੁਢਲੀ ਦ੍ਰਿੜਤਾ ਤੇ ਪ੍ਰਮਾਣਿਕਤਾ ਨੂੰ ਸਥਾਪਤ ਕਰ ਲੈਣਾ ਜ਼ਰੂਰੀ ਹੋਏਗਾ।

ਉਪਰੋਕਤ ਦੋਹਾਂ ਵਿਧੀਆਂ ਦੀ ਤੱਥ-ਅਧਿਐਨ ਦੇ ਖੇਤਰ ਵਿਚ ਆਪਣੀ ਆਪਣੀ ਸਾਰਥਕਤਾ ਤੇ ਮਹੱਤਤਾ ਹੈ। ਦੋਹਾਂ ਵਿਧੀਆਂ ਦੇ ਆਪਣੇ ਆਪਣੇ ਗੁਣ-ਔਗੁਣ ਵੀ ਹਨ। ਇਸ ਲਈ ਕਿਸੇ ਇਕ ਉਪਰ ਪੂਰੀ ਤਰ੍ਹਾਂ ਨਿਰਭਰ ਰਹਿਣਾ ਵੀ ਉਚਿਤ ਨਹੀਂ ਰਹਿੰਦਾ। ਦੋਹਾਂ ਦੇ ਸੁਮੇਲ ਤੇ ਸਾਂਝੀ ਵਰਤੋਂ ਵਿਚੋਂ ਹੀ ਤੱਥਾਂ ਦਾ ਅਧਿਐਨ ਕਾਰਜ ਵਧੇਰੇ ਸੁਚੱਜੇ ਢੰਗ ਨਾਲ ਹੋ ਸਕਦਾ ਹੈ। ਵਿਸ਼ੇਸ਼ ਕਰਕੇ ਆਧੁਨਿਕ ਖੋਜ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਆਗਮ ਤੇ ਨਿਗਮ (Inductive and deductive) ਵਿਧੀ ਵਿਚੋਂ ਕਿਸੇ ਇਕ ਵਿਧੀ ਉਪਰ ਪੂਰੀ ਤਰ੍ਹਾਂ ਨਿਰਭਰ ਕਰਨਾ ਗਲਤ ਹੈ।

ਤੱਥ-ਅਧਿਐਨ ਦਾ ਕਾਰਜ ਇਕ ਵਿਗਿਆਨਕ ਪ੍ਰਵਿਰਤੀ ਵਾਲਾ ਕਾਰਜ ਹੈ। ਇਸ ਲਈ ਆਧੁਨਿਕ ਖੋਜ ਵਿਚ ਵਿਗਿਆਨਕ ਵਿਧੀ ਦਾ ਮਹੱਤ੍ਵ ਵਧੇਰੇ ਪ੍ਰਵਾਨ ਕੀਤਾ ਜਾ ਰਿਹਾ ਹੈ। ਇਸ ਵਿਧੀ ਦਾ ਆਧਾਰ ਚਿੰਤਨ ਅਤੇ ਦਰਸ਼ਨ ਹੈ। ਇਹ ਜ਼ਿਆਦਾ ਵਿਉਹਾਰਕ ਪ੍ਰਕਿਰਤੀ ਵਾਲੇ ਗੁਣ ਰਖਦੀ ਹੈ ਅਤੇ ਚਿੰਤਨਮੂਲਕ ਗੁਣਾਂ ਦੀ ਧਾਰਨੀ ਰਹਿੰਦੀ ਹੈ।

ਤੱਥ ਪਰੀਖਣ ਲਈ ਉਂਜ ਕਈ ਵਿਸ਼ਸ਼ਟ ਗੁਣਾਂ ਦਾ ਵਰਣਨ ਕੀਤਾ ਜਾ ਸਕਦਾ ਹੈ ਪਰ ਕੁਝ ਸਾਮਾਨਯ ਗੁਣ ਹਨ ਜਿਨ੍ਹਾਂ ਦੀ ਪਾਲਣਾ ਹਰੇਕ ਖੋਜਕਰਤਾ ਲਈ ਅਨਿਵਾਰੀ ਹੁੰਦੀ ਹੈ[1]

1. ਡੂੰਘਾਈ (Thoraughness) ਕਿਸੇ ਵੀ ਵਿਗਿਆਨਕ ਤੇ ਸਾਹਿਤਕ ਖੋਜ ਲਈ ਇਸ ਗੁਣ ਦਾ ਹੋਣਾ ਲਾਜ਼ਮੀ ਹੈ। ਖੋਜ ਕਰਤਾ ਦਾ ਇਕ ਪ੍ਰਮੁਖ ਗੁਣ ਹੈ ਕਿ ਉਹ ਗੱਲ/ਤੱਥ ਦੀ ਤਹਿ ਵਿਚ ਜਾਣ ਤੇ ਉਸਦੇ ਸੰਪੂਰਣ ਪਰਿਮਾਪ ਦੀ ਗਰਮਿਤ ਪਾਉਣ ਦੀ ਯੋਗਤਾ ਰਖਦਾ ਹੋਵੇ।

2. ਸੁਨਿਸ਼ਚਿਤਤਾ (Exactness) ਖੋਜ ਕਾਰਜ ਵਿਚ ਤਾਂ ਕਿਸੇ ਤਰ੍ਹਾਂ ਦੀ ਅਸਾਵਧਾਨੀ ਦੀ ਗੁੰਜਾਇਸ਼ ਨਹੀਂ ਹੁੰਦੀ। ਅਟਕਲ, ਅਨਿਸ਼ਚਿਤਤਾ, ਨਿਰਾਧਾਰ ਧਾਰਨਾਵਾਂ, ਜਲਦਬਾਜ਼ੀ, ਝਟਪਟ ਨਿਰਣੇ ਜਾਂ ਫ਼ੈਸਲੇ ਦੀ, ਖੋਜ-ਕਾਰਜ ਵਿਚ ਕੋਈ ਥਾਂ ਨਹੀਂ। ਖੋਜ ਕਾਰਜ ਵਿਚ ਤਾਂ ਸਗੋਂ ਪੂਰੀ ਸਾਵਧਾਨੀ, ਵੇਰਵਿਆਂ ਦੀ ਪੂਰੀ

1. Ibid, p. 4

ਪੜਤਾਲ ਤੇ ਪਰਖ, ਵਿਸ਼ਲੇਸ਼ਣ ਲਈ ਮਾਨਸਿਕ ਚੁਸਤੀ, ਲਾਜ਼ਮੀ ਤੱਤ ਹਨ । ਇਸ ਨਾਲ ਹੀ ਕਾਰਜ ਵਿਚ ਯਥਾਰਥਕਤਾ, ਸੁਨਿਸਚਿਤਤਾ ਤੇ ਠੋਸ ਆਧਾਰ ਅਤੇ ਉਚਿਤ ਨਿਰਣੇ ਪ੍ਰਾਪਤ ਹੋ ਸਕਦੇ ਹਨ ।

3. ਦਿਆਨਤਦਾਰੀ (honesty): ਕਈ ਵੇਰ ਜਾਣ ਬੁਝ ਕੇ ਅਤੇ ਕਈ ਵੇਰ ਅਚੇਤ ਗੈਰਦਿਆਨਤਦਾਰੀ ਆ ਉਤਰਦੀ ਹੈ । ਝੂਠੇ/ਗਲਤ ਜਾਂ ਵਾਧੂ ਪੱਖਾਂ ਦੀ ਸ਼ਕਲ ਵਿਚ ਗੈਰ-ਜ਼ਿਮੇਵਾਰਾਨਾ ਢੰਗ ਨਾਲ ਕਈ ਕੁਝ ਆ ਰਲਦਾ ਹੈ । ਸ਼ਕੀ ਪ੍ਰਮਾਣਾਂ ਦੀ ਵਰਤੋਂ ਜਾਂ ਅਸ਼ੁਧ ਸੋਮਿਆਂ ਦਾ ਆਧਾਰ ਰਖਣ ਨਾਲ ਖੋਜ ਦੀ ਪ੍ਰਮਾਣਿਕਤਾ ਦਾ ਨਾਸ਼ ਹੋ ਜਾਂਦਾ ਹੈ । ਜਿਸ ਸੋਮੇ ਨੂੰ ਵੀ ਵਰਤਿਆ ਜਾਏ ਉਸਦਾ ਹਵਾਲਾ ਦਿਤਾ ਜਾਏ ਅਤੇ ਜਿਥੋਂ ਜੋ ਕੁਝ ਲਿਆ ਹੈ ਉਸਨੂੰ ਵੀ ਪੂਰੀ ਤਰ੍ਹਾਂ ਅੰਕਿਤ ਕੀਤਾ ਜਾਏ ।

ਤੱਥ ਵਿਆਖਿਆ ਤੇ ਉਨ੍ਹਾਂ ਤੋਂ ਪ੍ਰਾਪਤ ਪ੍ਰਵਿਰਤੀਆਂ ਤੇ ਵਿਕਾਸ ਮਾਰਗਾਂ ਲਈ ਕਈ ਵੇਰ ਕੁਝ ਮਾਡਲ, ਰੂਪ ਰੇਖਾ, ਨਕਸ਼ੇ ਜਾਂ ਸਾਰਣੀਆਂ ਬਣਾਉਣੀਆਂ ਬੜੀਆਂ ਜ਼ਰੂਰੀ ਬਣ ਜਾਂਦੀਆਂ ਹਨ । ਅਜੇਹਾ ਕਰਨ ਨਾਲ ਅਮੂਰਤ ਤੱਥਾਂ ਦੀ ਵਿਆਖਿਆ ਦਾ ਸਮੂਰਤੀਕਰਣ ਹੋਂਦ ਵਿਚ ਆਉਂਦਾ ਹੈ । ਰੇਖਾ ਚਿਤ੍ਰ ਤੇ ਨਕਸ਼ਿਆਂ ਆਦਿ ਤੋਂ ਸਪਸ਼ਟ ਵਿਕਾਸ ਦਿਸ਼ਾ ਦੀ ਪਛਾਣ ਹੁੰਦੀ ਹੈ ।

'ਸਾਹਿਤ ਅਧਿਐਨ ਪ੍ਰਣਾਲੀਆਂ' ਪੁਸਤਕ ਵਿਚ ਭਾਈ ਵੀਰ ਸਿੰਘ ਦੀ ਕਵਿਤਾ; 'ਕੰਬਦੀ ਕਲਾਈ' ਦਾ ਰੂਪਾਤਮਕ ਅਧਿਐਨ ਕਰਦੇ ਹੋਏ ਡਾ: ਹਰਿਭਜਨ ਸਿੰਘ ਨੇ ਇਸ ਕਵਿਤਾ ਦੇ ਥੀਮ ਨੂੰ ਸਪਸ਼ਟ ਕੀਤਾ ਹੈ । ਉਨ੍ਹਾਂ ਨੇ ਇਸ ਕਵਿਤਾ ਦੇ ਥੀਮਕ ਪਾਸਾਰ ਸਪਸ਼ਟ ਕਰਨ ਲਈ ਇਸਦੀਆਂ ਸਾਰੀਆਂ ਪੰਕਤੀਆਂ ਦਾ ਅੱਡ ਅੱਡ ਵਿਸ਼ਲੇਸ਼ਣ ਕੀਤਾ ਹੈ ਅਤੇ ਇਨ੍ਹਾਂ ਦੇ ਸੰਗਠਨ ਨੂੰ ਵੀ ਪਹਿਚਾਣਿਆ ਹੈ । ਪੰਕਤੀਆਂ ਦੀ ਬੁਣਤ ਤੇ ਸੰਰਚਨਾ ਵਿਚ ਹੀ ਸਾਰੀ ਕਾਵਿ ਕਿਰਤ ਦਾ ਭਾਵ ਲੁਕਿਆ ਹੋਇਆ ਹੈ । ਜਿਸ ਦੀ ਵਿਸ਼ੇਸ਼ਤਾ ਨੂੰ ਦਰਸਾਉਣ ਲਈ ਉਨ੍ਹਾਂ ਰਚਨਾ ਦੀ ਸਤਹ ਅਤੇ ਡੂੰਘਾਈ ਨੂੰ ਪਛਾਣਦੇ ਹੋਏ ਇਕ ਰੇਖਾ ਚਿਤਰ, ਇਕ ਸਾਰਣੀ ਦਾ ਨਕਸ਼ਾ ਦਿੱਤਾ ਹੈ ।[1] ਇਸ ਤੋਂ ਵੀ ਅਗਾਂਹ ਭਾਸ਼ਾ ਦੇ ਮਿਆਰੀ ਰੂਪ ਤੇ ਵਿਚਲਿਤ ਰੂਪਾਂ ਦਾ ਵੇਰਵਾ ਉਲੀਕਿਆ ਹੈ । ਹਾਂ-ਮੁਖ ਤੇ ਨਾਂਹ-ਮੁਖ ਕਥਨਾਂ ਦੀ ਭਿੰਨਤਾ ਦਰਸਾਈ ਹੈ । ਇਸ ਤਰ੍ਹਾਂ ਰਚਨਾ ਤੇ ਤਣਾਉ ਤੇ ਸੰਰਚਨਾ ਨੂੰ ਪਛਾਣਦੇ ਹੋਏ ਇਸਦੇ ਪੂਰੇ ਮਹਾਮ ਨੂੰ ਪਛਾਣਿਆ ਗਿਆ

1. ਵੇਖ, ਪੰਨਾ 24

ਹੈ । ਰਚਨਾ ਦੇ ਇਨ੍ਹਾਂ ਵੱਖ ਵੱਖ ਵਿਸ਼ੇਸ਼ ਬਿੰਦੂਆਂ ਦੀ ਪਛਾਣ ਵਿਚ ਰੇਖਾ-ਚਿਤਰ ਤੇ ਸਾਰਣੀਆਂ ਬਹੁਤ ਸਹਾਇਕ ਰਹਿੰਦੀਆਂ ਹਨ ।

ਅੰਤ ਵਿਚ ਮੈਂ ਇਹ ਕਹਿੰਣਾ ਚਾਹੁੰਦਾ ਹਾਂ ਕਿ ਤੱਥਾਂ ਦੀ ਪਛਾਣ ਤੇ ਵਿਆਖਿਆ ਦਾ ਕੰਮ ਬਹੁਤ ਮਹੱਤਵਪੂਰਣ ਹੈ । ਇਸ ਕੰਮ ਦੀ ਪ੍ਰਕਿਰਤੀ ਖੋਜ-ਮੂਲਕ ਹੈ ਤੇ ਪ੍ਰਕਿਰਿਆ ਆਲੋਚਨਾਤਮਕ ਹੈ । ਇਸ ਦਾ ਖੇਤਰ ਨਿਆਂ ਦਾ ਖੇਤਰ ਹੈ ਤੇ ਪਰਖ-ਮੁਲਾਂਕਣ ਦਾ ਮਹੱਤ੍ਵ ਪ੍ਰਮੁਖ ਰਹਿੰਦਾ ਹੈ । ਖੋਜ, ਵਿਸ਼ਲੇਸ਼ਣ ਤੇ ਪ੍ਰਮਾਣਿਕਤਾ ਇਸਦੇ ਆਧਾਰ-ਬਿੰਦੂ ਹਨ । ਇਹ ਬਹੁਤ ਸੰਜੀਦਾ ਰੂਪ ਵਿਚ ਕੀਤਾ ਜਾਣ ਵਾਲਾ ਕਾਰਜ ਹੈ, ਜੋ ਇਕ ਸੁਹੱਜਾ ਵਿਗਿਆਨੀ ਬਣਨ ਦਾ ਪੈਗ਼ਾਮ ਦੇਂਦਾ ਹੈ ।

## ਪੁਸਤਕ ਸੂਚੀ


1. 'ਸਾਹਿਤ ਅਧਿਐਨ ਪ੍ਰਣਾਲੀਆਂ' (ਸੰਪ: ) ਕਰਨੈਲ ਸਿੰਘ ਥਿੰਦ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1977 ।
2. Iyer, Language, Truth and Logic.
3. Ross, Robert. Research An Introduction. Barnes & Noble College outline Series, N. Y. 1974.
4. Waston, George. The Literary Thesis, Longman, London. 1970.

# ਖੋਜ ਵਿਸ਼ੇ ਦੀ ਚੋਣ

ਪ੍ਰੋ. ਹਿਰਦੇਜੀਤ ਸਿੰਘ ਭੋਗਲ,
ਐਮ. ਏ. ਐਮ. ਫਿਲ.

ਖੋਜ ਖੋਜੀ ਦੀ ਸਾਧਨਾ ਹੈ ਤੇ ਖੋਜ ਵਿਸ਼ੇ ਦੀ ਸਹੀ ਚੋਣ ਉਹ ਸਾਧਨਾ ਤੋਂ ਸਫਲਤਾ, ਪ੍ਰਾਪਤੀ ਤੱਕ ਦਾ ਕੇਂਦਰੀ ਬਿੰਦੂ ਹੈ। ਵਿਸ਼ੇ ਦੀ ਚੋਣ ਵਿਚ ਹੀ ਕਿਸੇ ਖੋਜੀ ਦੀ ਸੁਚੱਜਤਾ, ਸੁਘੜਤਾ, ਸਿਆਣਪ ਤੇ ਸੋਧ ਪਛਾਣੀ ਜਾ ਸਕਦੀ ਹੈ ਪਰ ਉਹ ਵੀ ਤਦ ਜੇ ਖੋਜੀ ਆਪਣਾ ਪੂਰਾ ਆਪ ਲੱਭੇ। ਉਹ ਸ਼ਿਕਾਰ ਦੀ ਭਾਲ ਵੇਲੇ ਦੂਜਿਆਂ ਦੀ ਮਦਦ ਤਾਂ ਲੈ ਸਕਦਾ ਹੈ ਪਰ ਚੰਗਾ ਸ਼ਿਕਾਰੀ ਆਪਣਾ ਨਿਸ਼ਾਨਾ ਆਪ ਸਾਧਦਾ ਹੈ। ਉਹ ਕਿਸੇ ਦੇ ਮੋਢੇ ਉੱਤੇ ਬੰਦੂਕ ਰਖ ਕੇ ਗੋਲੀ ਨਹੀਂ ਚਲਾਉਂਦਾ ਕਿਉਂਕਿ ਇਉਂ ਨਿਸ਼ਾਨਾ ਬਹੁਤ ਹੀ ਘੱਟ ਟਿਕਾਣੇ ਸਿਰ ਲਗਦਾ ਹੈ। ਖੋਜ ਵਿਸ਼ੇ ਦੀ ਚੋਣ ਵੀ ਮੈਨੂੰ ਇਸੇ ਕਿਸਮ ਦੀ ਜਾਪਦੀ ਹੈ।

ਜਦੋਂ ਵੀ ਕਿਤੇ ਚੋਣ ਦਾ ਮਾਮਲਾ ਆਉਂਦਾ ਹੈ, ਤਾਂ ਇਸਦਾ ਭਾਵ ਹੈ ਕਿ ਉਸ ਵਿਸ਼ੇ, ਉਸ ਮਸਲੇ, ਉਸ ਚੀਜ਼ ਦੇ ਕਈ ਪੱਖ, ਕਈ ਅੰਗ, ਕਈ ਸੰਭਾਵਨਾਵਾਂ ਹਨ ਤੇ ਵਿਅਕਤੀ ਆਪਣੀ ਪਸੰਦ, ਆਪਣੀ ਲਿਆਕਤ, ਆਪਣੀ ਸੀਮਾ ਤੇ ਸਾਧਨ ਨੂੰ ਧਿਆਨ ਵਿਚ ਰਖ ਕੇ, ਆਪਣੇ ਫ਼ਾਇਦੇ ਨੁਕਸਾਨ ਨੂੰ ਪਹਿਲਾਂ ਸੋਚ ਕੇ ਕਿਸੇ ਇਕ ਉਪਰ ਨਜ਼ਰ ਕੇਂਦਰਤ ਕਰ ਲਵੇ।

ਹਰ ਚੋਣ ਦਾ ਸੰਬੰਧ ਨਿਜ ਨਾਲ ਹੁੰਦਾ ਹੈ ਤੇ ਹਰ ਵਿਅਕਤੀ ਦਾ ਨਿਜ ਵਿਸ਼ੇਸ਼ ਹੁੰਦਾ ਹੈ। ਬਹੁਤ ਘੱਟ ਵਾਰ ਕਿਸੇ ਇਕ ਦਾ ਨਿਜ ਦੂਜੇ ਨਾਲ ਮੇਲ ਖਾਂਦਾ ਹੈ ਤੇ ਇਸ ਤਰ੍ਹਾਂ ਚੋਣ ਸਮੇਂ ਵੀ ਹਰ ਵਿਅਕਤੀ ਦੀ ਵਖਰੀ ਚੋਣ ਹੁੰਦੀ ਹੈ। ਜਿਹੜਾ ਵਿਅਕਤੀ ਚੋਣ ਕਰ ਸਕਣ ਦੀ ਸ਼ਕਤੀ ਰਖਦਾ ਹੈ, ਉਹ ਖੋਜ ਦੇ ਔਖੇ ਰਾਹਾਂ ਦੀਆਂ ਕਠਨਾਈਆਂ ਸਹਿੰਦਾ ਹੋਇਆ ਵੀ ਕਦੇ ਨਿਸ਼ਾਨੇ ਵਲੋਂ ਮੂੰਹ ਨਹੀਂ ਮੋੜੇਗਾ, ਘੱਟ ਜਾਂ ਵੱਧ ਸਫਲਤਾ ਪ੍ਰਾਪਤ ਜ਼ਰੂਰ ਕਰੇਗਾ। ਪਰ ਹਰ ਮੁਸ਼ਕਲ ਸਮੇਂ, ਸਮੱਸਿਆ ਸਮੇਂ ਮਨੁੱਖ ਨੂੰ ਦੂਜਿਆਂ ਦੀ ਅਗਵਾਈ, ਸਹਾਇਤਾ ਤੇ ਸਾਥ ਦੀ ਲੋੜ ਪੈਂਦੀ ਹੈ। ਇਹ ਮਨੁੱਖ ਦੀ ਬੁਨਿਆਦੀ ਲੋੜ ਹੈ ਤੇ ਇਹ ਲੋੜ ਖੋਜ ਵਿਸ਼ੇ ਦੇ ਦੌਰਾਨ ਖੋਜੀ ਨੂੰ ਵੀ

ਮਹਿਸੂਸ ਹੁੰਦੀ ਹੈ। ਜਿਵੇਂ ਕੋਈ ਮੁਰੀਦ ਆਪਣੀ ਸਮੱਸਿਆ ਦਾ ਸਮਾਧਾਨ ਕਰਾਉਣ ਲਈ, ਅਗਵਾਈ ਲੈਣ ਲਈ ਯੋਗ ਮੁਰਸ਼ਦ ਭਾਲਦਾ ਹੈ ਤਿਵੇਂ ਹੀ ਖੋਜੀ ਨੂੰ ਆਪਣਾ ਯੋਗ ਸਰਪ੍ਰਸਤ, ਨਿਗਰਾਨ ਭਾਲਣਾ ਪੈਂਦਾ ਹੈ ਅਤੇ ਫਿਰ ਉਸ ਤੋਂ ਸਮੱਸਿਆ ਪ੍ਰਤੀ ਰਾਇ ਲੈਣੀ ਚਾਹੀਦੀ ਹੈ। ਯੋਗ ਸੁਝਾਅ ਉੱਤੇ ਅਮਲ ਵੀ ਕਰਨਾ ਚਾਹੀਦਾ ਹੈ। ਚੰਗਾ ਨਿਗਰਾਨ ਵਿਸ਼ੇ ਦੀਆਂ ਸੀਮਾਵਾਂ, ਸੰਭਾਵਨਾਵਾਂ, ਮੁਸ਼ਕਲਾਂ ਪ੍ਰਤੀ ਖੋਜੀ ਨੂੰ ਪਹਿਲਾਂ ਹੀ ਸੁਚੇਤ ਕਰ ਦਿੰਦਾ ਹੈ ਅਤੇ ਆਪਣੀ ਰਾਇ ਖੋਜੀ ਉਤੇ ਕਦੇ ਠੋਸਦਾ ਨਹੀਂ।

ਖੋਜੀ ਤੇ ਨਿਗਰਾਨ ਦੇ ਸੰਬੰਧਾਂ ਵਿਚ ਕੋਈ ਨਾ ਕੋਈ ਯੂਨੀਵਰਸਿਟੀ ਆ ਖੜੀ ਹੁੰਦੀ ਹੈ। ਚਾਹੀਦਾ ਤਾਂ ਇਹ ਹੈ ਕਿ ਖੋਜੀ ਨੂੰ ਜਿਥੇ ਵੀ ਆਪਣਾ ਯੋਗ ਨਿਗਰਾਨ ਮਿਲਦਾ ਹੈ, ਚਾਹੇ ਉਹ ਉਸ ਯੂਨਿਵਰਸਿਟੀ ਦੇ ਘੇਰੇ ਤੋਂ ਬਾਹਰ ਹੈ, ਯੂਨੀਵਰਸਿਟੀ ਨੂੰ ਦੇ ਦੇਣਾ ਚਾਹੀਦਾ ਹੈ। ਇਸ ਨਾਲ ਖੋਜ ਅਤੇ ਖੋਜੀ ਦੀ ਭਰਪੂਰ ਮਦਦ ਹੋ ਸਕਦੀ ਹੈ। ਪਰ ਅੱਜ ਤੱਕ ਅਜਿਹਾ ਨਹੀਂ ਹੋ ਸਕਿਆ। ਹਰ ਯੂਨੀਵਰਸਿਟੀ ਦੇ ਆਪਣੇ ਨਿਯਮ ਹਨ—ਨਿਗਰਾਨਾਂ ਬਾਰੇ, ਵਿਸ਼ੇ ਬਾਰੇ, ਖੋਜੀਆਂ ਬਾਰੇ। ਨਿਗਰਾਨ ਪੀ. ਐਚ. ਡੀ. ਤੋਂ ਘੱਟ ਨਾ ਹੋਵੇ। ਨਿਗਰਾਨ ਵਿਸ਼ੇ ਦਾ ਸਪੈਸ਼ਲਿਸਟ ਹੋਵੇ ਤੇ ਯੂਨੀਵਰਸਿਟੀ ਅਧੀਨ ਸੇਵਾ ਕਰ ਰਿਹਾ ਹੋਵੇ। ਵਿਸ਼ੇ ਬਾਰੇ ਵੀ ਯੂਨੀਵਰਸਿਟੀ ਆਮ ਕਹਿੰਦੀ ਹੈ ਕਿ ਵਿਸ਼ਾ ਪਹਿਲਾਂ ਖੋਜ ਅਧੀਨ ਨਾ ਹੋਵੇ ਜਾਂ ਉਸ ਉਤੇ ਖੋਜ ਹੋ ਨਾ ਚੁੱਕੀ ਹੋਵੇ। ਫਿਰ ਇਹ ਵੀ ਅੜਿਕਾ ਆਮ ਪਾਇਆ ਜਾਂਦਾ ਹੈ ਕਿ ਕਿਸੇ ਵੀ ਜੀਵਤ ਲੇਖਕ ਉਤੇ ਥੀਸਿਸ ਨਾ ਲਿਖਿਆ ਜਾਵੇ। ਅੱਜ ਸਮਾਂ ਆ ਗਿਆ ਹੈ ਜਦੋਂ ਜੀਵਤ ਲੇਖਕਾਂ ਉਤੇ ਕਿਤੇ ਕਿਤੇ ਯੂਨੀਵਰਸਿਟੀ ਨੇ ਵਿਸ਼ੇ ਰਜਿਸਟਰਡ ਕੀਤੇ ਹਨ ਪਰ ਅਜੇ ਵੀ ਸਾਰੀਆਂ ਯੂਨੀਵਰਸਿਟੀਆਂ ਇਹ ਖੁਲ੍ਹਦਿਲੀ, ਹੌਸਲਾ ਨਹੀਂ ਦਿਖਾ ਸਕੀਆਂ। ਖੋਜੀਆਂ ਉਤੇ ਵੀ ਸਭ ਯੂਨੀਵਰਸਿਟੀਆਂ ਨੇ ਇਹ ਪਾਬੰਦੀ ਲਾਈ ਹੋਈ ਹੈ ਕਿ ਖੋਜੀ ਉਸੇ ਸਬਜੈਕਟ ਉਤੇ ਪੀ. ਐਚ. ਡੀ. ਦੀ ਰਜਿਸਟਰੇਸ਼ਨ ਕਰਵਾ ਸਕਦਾ ਹੈ ਜਿਸ ਉਤੇ ਉਸ ਨੇ ਐਮ. ਏ. ਕੀਤੀ ਹੈ। ਕਿਸੇ ਇਕ ਸਬਜੈਕਟ ਦਾ ਖੋਜੀ ਵਿਦਿਆਰਥੀ ਕਿਸੇ ਦੂਜੇ ਸਬਜੈਕਟ ਦੇ ਵਿਸ਼ੇ ਉਤੇ ਥੀਸਿਸ ਰਜਿਸਟਰਡ ਨਹੀਂ ਕਰਾ ਸਕਦਾ, ਚਾਹੇ ਉਹ ਕਿੰਨੀ ਵੀ ਲਿਆਕਤ ਦਾ ਮਾਲਿਕ ਕਿਉਂ ਨਾ ਹੋਵੇ। ਸੋ ਇਹ ਜਿਹੀਆਂ ਅੜਚਣਾਂ ਪਾਈਆਂ ਜਾਂਦੀਆਂ ਹਨ ਅਤੇ ਵਿਦਿਆਰਥੀ ਨੂੰ ਆਪਣੇ ਨਿਗਰਾਨ ਦੀ ਮਦਦ ਨਾਲ ਇਨ੍ਹਾਂ ਸਭਨਾਂ ਤੋਂ ਪਹਿਲਾਂ ਹੀ ਜਾਣੂ ਹੋ ਜਾਣਾ ਚਾਹੀਦਾ ਹੈ। ਜੇ ਵਿਦਿਆਰਥੀ ਇਹ ਜਾਣਕਾਰੀ ਪ੍ਰਾਪਤ ਨਹੀਂ ਕਰਦੇ, ਉਹ ਪਿਛੋਂ ਬਹੁਤ ਪ੍ਰੇਸ਼ਾਨ ਵੀ ਹੁੰਦੇ ਹਨ। ਕਾਫੀ ਸਮਾਂ ਲਾ ਕੇ ਉਹ ਵਿਸ਼ੇ ਦੀ ਚੋਣ ਕਰਨ ਉਪਰੰਤ ਸਨਾਪਸਿਜ਼ ਵੀ ਬਣਾ ਕੇ ਲੈ ਆਉਂਦੇ ਹਨ ਪਰ ਪਿਛੋਂ ਪਤਾ ਲਗਦਾ ਹੈ ਕਿ ਇਸ ਵਿਸ਼ੇ ਉਤੇ ਪਹਿਲਾਂ ਪੀ. ਐਚ. ਡੀ. ਹੋ

ਚੁੱਕੀ ਹੈ ਜਾਂ ਇਸ ਦਾ ਨਿਰਧਾਰਨ ਨਹੀਂ ਹੋ ਜਾਂ ਇਹ ਵਿਸ਼ਾ ਠੀਕ ਨਹੀਂ ਹੈ ਅਤੇ ਜੇ ਹੋਰ ਕੋਈ ਨੁਕਸ ਨਾ ਨਿਕਲੇ ਤਾਂ ਸਨਾਪਸਿਜ਼ ਤਾਂ ਜ਼ਰੂਰ ਗਲਤ ਬਣਾਏ ਜਾਂਦੇ ਹਨ।

ਸੋ ਖੋਜੀ ਨੂੰ ਵਿਸ਼ੇ ਦੀ ਚੋਣ ਸਮੇਂ ਆਮ ਤੌਰ ਤੇ ਚਾਰ ਪ੍ਰਕਾਰ ਦੇ ਪ੍ਰਸ਼ਨਾਂ ਦਾ ਸਾਹਮਣਾ ਕਰਨਾ ਚਾਹੀਦਾ ਹੈ—

(ੳ) ਤੱਥ ਸੰਬੰਧੀ ਸਵਾਲ (Questions of facts)

(ਅ) ਪਰਿਭਾਸ਼ਾ ਸੰਬੰਧੀ ਸਵਾਲ (Questions of Definitions)

(ੲ) ਗੁਣ ਮੂਲਕ ਸਵਾਲ (Questions of values)

(ਸ) ਨਿਜੀ ਸਮਰਥਾ ਦੀ ਪਰਖ (Questions of ability & facilities)

ਤੱਥਕ ਪੜਤਾਲ ਖੋਜ ਦੀ ਬੁਨਿਆਦੀ ਲੋੜ ਹੈ। ਇਹ ਪੜਤਾਲ ਕਰਨ ਤੋਂ ਪਹਿਲਾਂ ਪਰਿਭਾਸ਼ਕ ਪ੍ਰਸ਼ਨਾਂ ਵਲ ਖੋਜੀ ਨੂੰ ਧਿਆਨ ਦੇਣਾ ਚਾਹੀਦਾ ਹੈ ਕਿ ਕੀ ਮੇਰਾ ਵਿਸ਼ਾ ਖੋਜ ਦਾ ਮੁਥਾਜ ਹੈ ਵੀ? ਕਈ ਵਾਰ ਸਾਨੂੰ ਕੋਈ ਵਿਸ਼ਾ ਬੜਾ ਮਹੱਤਵ-ਪੂਰਨ ਲਗਦਾ ਹੈ ਪਰ ਉਸ ਵਿਸ਼ੇ ਦਾ ਆਧਾਰ ਕੋਈ ਵੀ ਸਮੱਸਿਆ ਨਹੀਂ ਹੁੰਦੀ ਅਤੇ ਜੇ ਵਿਸ਼ਾ ਬਣਦੀ ਹੈ ਤਾਂ ਕੀ ਮੈਂ ਉਸਦਾ ਨਾਮ ਠੀਕ ਰਖਿਆ ਹੈ? ਕੀ ਇਹ ਨਾਮ ਮੇਰੇ ਵਿਸ਼ੇ ਨੂੰ ਸਪਸ਼ਟ ਕਰਦਾ ਹੈ? ਕੀ ਮੈਂ ਆਪਣੇ ਵਿਸ਼ੇ ਵਿਚਲੀ ਕਹੀ ਜਾਣ ਵਾਲੀ ਗੱਲ ਦਾ ਨੁਕਤਾ ਠੀਕ ਪਕੜਿਆ ਹੈ ਜਾਂ ਕੀ ਮੇਰੀ ਆਪਣੇ ਥੀਸਿਸ ਪ੍ਰਤੀ ਪਰਿਭਾਸ਼ਾ ਸਹੀ ਹੈ? ਵਿਸ਼ੇ ਦੀ ਪ੍ਰਿਭਾਸ਼ਕ ਪਰਖ ਕਰਦਿਆਂ ਖੋਜੀ ਨੂੰ ਆਪਣੇ ਵਿਸ਼ੇ ਦਾ ਸਮਾਂ, ਖੇਤਰ ਨਿਸ਼-ਚਿਤ ਕਰਨਾ ਹੁੰਦਾ ਹੈ ਤਦ ਹੀ ਇਹ ਪ੍ਰਿਭਾਸ਼ਾ ਸਹੀ ਹੋਵੇਗੀ। ਹਰ ਭਾਸ਼ਾ ਵਾਂਗ ਪੰਜਾਬੀ ਦੀ ਮੁਢਲੀ ਖੋਜ ਵੀ ਅਸੀਮਤ ਵਿਸ਼ਿਆਂ ਉੱਤੇ ਕੀਤੀ ਗਈ। ਕਿਸੇ ਨੇ ਪੂਰੀ ਗੁਰ-ਬਾਣੀ ਉਤੇ ਖੋਜ ਕੀਤੀ, ਕਿਸੇ ਨੇ ਕਿੱਸਾ ਸਾਹਿਤ ਜਾਂ ਸੂਫ਼ੀ ਸਾਹਿਤ ਦਾ ਮੋਟਾ ਠੁਲ੍ਹਾ ਸਰਵੇਖਣ ਕੀਤਾ। ਅਜਿਹੀ ਖੋਜ ਅੱਗੋਂ ਅਨੇਕਾਂ ਨਵੇਂ ਵਿਸ਼ਿਆਂ ਨੂੰ ਜਨਮ ਦਿੰਦੀ ਹੈ ਤੇ ਖੋਜੀ ਨੂੰ ਦਿਨੋਂ ਦਿਨ ਵਿਗਿਆਨਕ ਖੋਜ ਵਲ ਲੈ ਆਉਂਦੀ ਹੈ। ਪੰਜਾਬੀ ਵਿਚ ਉਹ ਸਮਾਂ ਆ ਚੁੱਕਾ ਹੈ ਜਦੋਂ ਖੋਜੀ ਜਪੁਜੀ ਦੇ ਇਕੱਲੇ ਮੂਲ ਮੰਤਰ ਉਤੇ ਜਾਂ ਸੂਫ਼ੀਆਂ ਦੇ ਇਕ ਸਿਧਾਂਤ ਉਤੇ ਵੀ ਥੀਸਿਸ ਲਿਖ ਸਕਦਾ ਹੈ। ਕਿਸੇ ਨਿਸਚਿਤ ਕਾਲ ਦੀ ਕਿਸੇ ਵਿਸ਼ੇਸ਼ ਰੁਚੀ ਦਾ ਅਧਿਐਨ ਕਰ ਸਕਦਾ ਹੈ। ਸੋ ਅੱਜ ਖੋਜ ਲਈ ਛੋਟੇ ਤੇ ਨਿਸ਼ਚਿਤ ਘੇਰੇ ਵਾਲੇ ਵਿਸ਼ੇ ਨੂੰ ਤਰਜੀਹ ਦਿਤੀ ਜਾਂਦੀ ਹੈ। ਖੋਜੀ ਲਈ ਇਹ ਸੀਮਾਂ

ਸ਼ੁਰੂ ਵਿਚ ਨਿਸ਼ਚਿਤ ਕਰ ਲੈਣੀ ਮੁਸ਼ਕਲ ਹੁੰਦੀ ਹੈ ਪਰ ਇਸ ਮੁਸ਼ਕਲ ਦਾ ਸਾਹਮਣਾ ਕੀਤੇ ਬਿਨਾਂ ਖੋਜੀ ਦੇ ਭਟਕ ਜਾਣ ਦਾ ਪੂਰਾ ਡਰ ਹੁੰਦਾ ਹੈ।

ਵਿਸ਼ੇ ਦੀ ਤੱਥਕ ਪਰਖ ਕਰਦਿਆਂ ਵੀ ਖੋਜੀ ਨੂੰ ਪੜਤਾਲਣਾ ਚਾਹੀਦਾ ਹੈ ਕਿ ਕੀ ਮੇਰੀ ਵਸਤੂ ਚੋਣ ਵਸਤੂਗਤ ਹੈ ? ਕੀ ਮੈਂ ਵਿਸ਼ੇ ਦੀ ਚੋਣ, ਵਿਸ਼ੇ ਦੇ ਨਿਰੀਖਣ ਬਾਦ ਕਰ ਰਿਹਾ ਹਾਂ ਜਾਂ ਜੀਵਨ ਅਨੁਭਵ ਦੇ ਆਧਾਰਤ ਕਰ ਰਿਹਾ ਹਾਂ। ਅਨੁਭਵ ਦੇ ਆਧਾਰ ਤੇ ਚੁਣਿਆ ਵਿਸ਼ਾ ਪੂਰਾ ਘੱਟ ਹੀ ਚੜ੍ਹਦਾ ਹੈ ਅਤੇ ਥੀਸਸ ਪੂਰਾ ਹੋਣ ਦੇ ਬਾਦ ਵੀ ਇਹ ਅਵਿਗਿਆਨਕ ਹੀ ਸਾਬਤ ਹੁੰਦਾ ਹੈ। ਵਿਗਿਆਨਕ ਖੋਜ ਵਿਚ ਜੇ ਇਕੋ ਵਿਸ਼ੇ ਤੇ ਦੋ ਬੰਦੇ ਕੰਮ ਕਰ ਰਹੇ ਹੋਣ ਤਾਂ ਉਨ੍ਹਾਂ ਦੇ ਕੱਢੇ ਨਤੀਜੇ ਜਾਂ ਸਿੱਟੇ ਵੀ ਹਮੇਸ਼ਾ ਇਕੋ ਹੋਣਗੇ। ਪਰ ਆਤਮਗਤ ਜਾਂ ਅਨੁਭਵ ਦੇ ਆਧਾਰਤ ਖੋਜ, ਵਿਗਿਆਨਕ ਖੋਜ ਪ੍ਰਕ੍ਰਿਆ ਤੋਂ ਦੂਰ ਹੀ ਰਹਿੰਦੀ ਹੈ, ਇਹ ਕਦੇ ਵੀ ਸਮੂਹਕ ਨਹੀਂ ਬਣਦੀ। ਸੋ ਜਜ਼ਬੇ ਜਾਂ ਜੀਵਨ ਅਨੁਭਵ ਦੇ ਭਾਰ ਤੋਂ ਨਿਕਲ ਕੇ ਹੀ ਖੋਜੀ ਨੂੰ ਖੋਜ ਵਿਸ਼ੇ ਦੀ ਚੋਣ ਕਰਨੀ ਚਾਹੀਦੀ ਹੈ। ਤਦ ਹੀ ਕਾਰਜ ਦਾ ਕੋਈ ਕਾਰਣ ਤੇ ਉਸਦਾ ਸਿੱਟਾ ਨਿਕਲ ਸਕੇਗਾ।

ਤੱਥਕ ਪਰਖ ਵੇਲੇ ਖੋਜੀ ਨੂੰ ਵਿਸ਼ੇ ਦੀ ਮੌਲਿਕਤਾ, ਰੌਚਿਕਤਾ ਤੇ ਗਿਆਨ ਸੰਭਾਲਣ ਦੀ ਸਮਰਥਾ ਦਾ ਅੰਦਾਜ਼ਾ ਵੀ ਲਾਉਣਾ ਚਾਹੀਦਾ ਹੈ। ਜਿਥੇ ਵਿਸ਼ਾ ਜਾਂ ਤੱਥ ਪਾਠਕ ਤੇ ਲੇਖਕ ਲਈ ਮੌਲਿਕ ਹੋਣਗੇ ਉਦੋਂ ਉਹ ਰੌਚਿਕਤਾ ਦਾ ਵੀ ਆਮ ਤੌਰ ਤੇ ਸਾਧਨ ਬਣ ਜਾਂਦੇ ਹਨ। ਕੀ ਤੁਸੀਂ ਕੋਈ ਨਵਾਂ ਗਿਆਨ ਦੇ ਰਹੇ ਹੋ ਜਾਂ ਫਿਰ ਪੁਰਾਣੇ ਗਿਆਨ ਵਿਚਲੀਆਂ ਊਣਤਾਈਆਂ ਦੀ ਸੁਧਾਈ ਕਰ ਰਹੇ ਹੋ ? ਜਾਂ ਫਿਰ ਕੀ ਤੁਸੀਂ ਕਿਸੇ ਨਵੀਂ ਵਿਧੀ, ਦ੍ਰਿਸ਼ਟੀ ਰਾਹੀਂ ਵਿਸ਼ੇ ਦਾ ਅਧਿਅਨ ਕਰ ਰਹੇ ਹੋ ?

ਤੱਥਕ ਪੜਤਾਲ ਸਾਨੂੰ ਆਪਣੀ ਖੋਜ ਵਿਧੀ ਬਾਰੇ ਵੀ ਪਹਿਲਾਂ ਹੀ ਨਿਸ਼ਚਿਤ ਹੋਣ ਦੀ ਲੋੜ ਅਨੁਭਵ ਕਰਾਉਂਦੀ ਹੈ। ਖੋਜੀ ਨੂੰ ਸੋਚਣਾ ਪਵੇਗਾ ਕਿ ਮੈਂ ਆਲੋਚਨਾਤਮਕ, ਇਤਿਹਾਸਕ, ਤੁਲਨਾਤਮਕ, ਵਿਗਿਆਨਕ ਆਦਿ ਖੋਜ ਵਿਧੀਆਂ ਵਿਚੋਂ ਕਿਹੜੀ ਅਪਨਾਉਣੀ ਹੈ ਜਾਂ ਕੀ ਫਿਰ ਕੋਈ ਨਵੀਂ ਖੋਜ ਵਿਧੀ ਨੂੰ ਆਧਾਰ ਬਣਾ ਕੇ ਖੋਜ ਕਰਨੀ ਹੈ ? ਹਰ ਵਿਧੀ ਦੀਆਂ ਆਪਣੀਆਂ ਲੋੜਾਂ, ਸੀਮਾਵਾਂ, ਸੰਭਾਵਨਾਵਾਂ ਹਨ ਤੇ ਖੋਜੀ ਨੂੰ ਉਹ ਵਿਧੀ ਅਪਨਾਉਣ ਤੋਂ ਪਹਿਲਾਂ ਉਨ੍ਹਾਂ ਸਭਨਾਂ ਬਾਰੇ ਸੋਚ ਲੈਣਾ ਚਾਹੀਦਾ ਹੈ। ਮਿਸਾਲ ਵਜੋਂ ਤੁਲਨਾਤਮਕ ਵਿਧੀ ਅਪਨਾਉਣ ਵਾਲਾ ਖੋਜੀ ਜੇ ਦੋ ਭਾਸ਼ਾਵਾਂ, ਦੋ ਮੁਲਕਾਂ ਨੂੰ ਅਧਿਅਨ ਦਾ ਖੇਤਰ ਬਣਾਉਂਦਾ ਹੈ ਤਾਂ ਉਸ ਦੀ ਦੋਹਾਂ ਪੱਖਾਂ ਪ੍ਰਤੀ ਮੁਕੰਮਲ ਜਾਣਕਾਰੀ ਹੋਣੀ ਜ਼ਰੂਰੀ ਹੈ। ਆਲੋਚਨਾਤਮਕ ਵਿਧੀ ਵੀ ਸਿਰਫ਼ ਆਲੋਚਨਾਤਮਕ ਬਿਰਤੀ ਵਾਲਾ ਖੋਜੀ ਹੀ ਅਪਨਾ ਸਕਦਾ ਹੈ।

ਇਸ ਤੋਂ ਬਾਅਦ ਖੋਜੀ ਸਾਹਮਣੇ ਗੁਣ ਮੂਲਕ ਸਵਾਲ ਜਾਂ ਵਿਸ਼ੇ ਦੀ ਕੀਮਤ ਸਬੰਧੀ ਸਵਾਲ ਆਉਂਦੇ ਹਨ । ਵਿਸ਼ੇ ਦੇ ਗੁਣ ਜਾਂ ਕੀਮਤ ਸਮਾਜ ਪਰਖਦਾ ਹੈ ਤੇ ਖੋਜੀ ਨੂੰ ਆਪਣੀ ਖੋਜ ਵਿਸ਼ੇ ਦੀ ਚੋਣ ਸਮੇਂ ਹੀ ਸਮਾਜਕ ਹਿਤ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ । ਪੱਥਰ ਯੁੱਗ ਤੋਂ ਰਾਕਟ ਯੁੱਗ ਤਕ ਮਨੁੱਖਤਾ ਦੇ, ਸਮਾਜ ਦੇ ਵਿਕਾਸ ਦੀ ਕਹਾਣੀ ਇਕ ਖੋਜ ਦੀ ਹੀ ਕਹਾਣੀ ਹੈ, ਖੋਜ ਦਾ ਹੀ ਨਤੀਜਾ ਹੈ । ਅਜ ਵੀ ਖੋਜੀ ਨੂੰ ਖਿਆਲ ਰੱਖਣਾ ਚਾਹੀਦਾ ਹੈ ਕਿ ਕੀ ਮੇਰੀ ਖੋਜ ਦਾ ਹੱਲ ਲੇਖਕਾਂ, ਆਲੋਚਕਾਂ ਜਾਂ ਸਮਾਜ ਦੇ ਆਮ ਲੋਕਾਂ ਦਾ ਕੋਈ ਫ਼ਾਇਦਾ ਕਰਦੀ ਹੈ ? ਕੀ ਇਹ ਮਨੁੱਖੀ ਗਿਆਨ ਵਿਚ ਵਾਧਾ ਕਰਦੀ ਹੈ ? ਜਾਂ ਕੀ ਇਹ ਖੋਜ ਆਉਣ ਵਾਲੇ ਖੋਜੀਆਂ ਨੂੰ ਪ੍ਰੇਰਤ ਕਰਦੀ ਹੈ ? ਕੀ ਇਹ ਖੋਜੀਆਂ ਨੂੰ ਕੋਈ ਨਵੀਂ ਸਮੱਸਿਆ ਤੇ ਨਵੀਂ ਵਿਧੀ ਦੇ ਰਹੀ ਹੈ ?

ਚੌਥੀ ਕਿਸਮ ਦੇ ਸਵਾਲ, ਜੋ ਖੋਜੀ ਦੀ ਵਿਅਕਤੀਗਤ ਸਾਮਰਥਾ ਨੂੰ ਪਰਖਦੇ ਹਨ, ਵੀ ਖੋਜ ਵਿਸ਼ੇ ਦੀ ਚੋਣ ਵੇਲੇ ਘੱਟ ਮਹੱਤਵ ਨਹੀਂ ਰੱਖਦੇ । ਖੋਜੀ ਵਿਚ ਜੱਜ ਵਾਂਗ ਨਿਰਣਾ ਕਰਨ ਦੀ ਸ਼ਕਤੀ, ਸਿਪਾਹੀ ਵਾਲਾ ਹੌਸਲਾ, ਇਕ ਸਨਿਆਸੀ ਵਾਲਾ ਸਬਰ ਤੇ ਕਿਸੇ ਪੈਗੰਬਰ ਵਾਂਗ ਦ੍ਰਿਸ਼ਟੀ ਜਾਂ ਦ੍ਰਿਸ਼ਟੀਕੋਣ ਹੋਣਾ ਚਾਹੀਦਾ ਹੈ । ਖੋਜੀ ਨੂੰ ਸੋਚ ਲੈਣਾ ਚਾਹੀਦਾ ਹੈ ਕਿ ਕੀ ਮੈਂ ਸੰਬੰਧਤ ਵਿਸ਼ੇ ਉਤੇ ਦਲੇਰੀ ਨਾਲ ਖੋਜ ਪੇਸ਼ ਕਰ ਸਕਾਂਗਾ, ਕੀ ਮੇਰੇ ਵਿਚ ਵਿਸ਼ੇ ਲਈ ਲੋੜੀਂਦੀ ਸਮਰਥਾ (ਗਿਆਨ, ਸਮਾਂ, ਪੈਸਾ ਤੇ ਦੂਜੇ ਸਾਧਨ) ਤੇ ਵਿਸ਼ੇ ਪ੍ਰਤੀ ਗੰਭੀਰਤਾ ਹੈ ? ਸੋ ਸਾਧਨ ਖੋਜੀ ਨੂੰ ਆਪਣੇ ਪਹਿਲਾਂ ਦੇਖ ਲੈਣੇ ਚਾਹੀਦੇ ਹਨ । ਕਿਸੇ ਖੋਜ ਲਈ ਜ਼ਿਆਦਾ ਘੁੰਮਣ ਫਿਰਨ ਦੀ ਜ਼ਰੂਰਤ ਹੈ । ਕਿਸੇ ਖੋਜ ਲਈ ਪੈਸੇ ਦੀ ਜ਼ਿਆਦਾ ਜ਼ਰੂਰਤ ਹੈ, ਕਿਸੇ ਲਈ ਦੁਨੀਆਂ ਦੀਆਂ ਵੱਡੀਆਂ ਲਾਇਬਰੇਰੀਆਂ ਵਿਚ ਘੁੰਮਣ ਦੀ ਲੋੜ ਹੈ । ਸੋ ਹਰ ਖੋਜੀ ਦੀ ਤੇ ਖੋਜ ਵਿਸ਼ੇ ਦੀ ਆਪਣੀ ਆਪਣੀ ਲੋੜ ਹੈ ਤੇ ਜਦ ਤੱਕ ਖੋਜੀ ਵਿਸ਼ੇ ਦੀਆਂ ਪੂਰੀਆਂ ਮੰਗਾਂ ਦਾ ਸਮਾਧਾਨ ਕਰਨ ਦੇ ਕਾਬਲ ਨਾ ਹੋਵੇ ਉਸ ਨੂੰ ਉਹ ਵਿਸ਼ਾ ਛੂਹਣਾ ਨਹੀਂ ਚਾਹੀਦਾ । ਸੰਖੇਪ ਵਿਚ ਇਉਂ ਕਹਿ ਸਕਦੇ ਹਾਂ ਕਿ ਆਪਣੀ ਯੋਗਤਾ, ਆਪਣੇ ਸਾਧਨ ਤੇ ਆਪਣੇ ਆਲੇ ਦੁਆਲੇ ਦੇ ਹਾਲਾਤ ਨੂੰ ਪਹਿਲਾਂ ਪਰਖਣਾ ਹੀ ਠੀਕ ਰਹਿੰਦਾ ਹੈ ।

# ਖੋਜ ਪ੍ਰਕ੍ਰਿਆ ਅਤੇ ਤੱਥ-ਪ੍ਰੀਖਣ

— ਡਾ. ਆਸਾ ਨੰਦ ਵੋਹਰਾ

1.1. ਪ੍ਰਵੇਸ਼ਕਾ : ਖੋਜ ਵਿਸ਼ੇ ਵਿਚ ਲੁਕੇ ਹੋਏ 'ਸੱਚ' (Truth) ਨੂੰ ਪ੍ਰਕਾਸ਼ਿਤ ਕਰਨ ਦੀ ਤੱਥਾਂ ਤੇ ਆਧਾਰਿਤ ਇਕ ਪ੍ਰਕ੍ਰਿਆ ਹੈ । ਇਸ ਦਾ ਆਤਮ ਤੱਤ 'ਸੱਚ' ਹੁੰਦਾ ਹੈ ਪਰ ਇਸ 'ਸੱਚ' ਦੀ ਪਛਾਣ ਤੱਥਾਂ (Facts) ਤੇ ਆਧਾਰਿਤ ਹੁੰਦੀ ਹੈ । ਨਵੇਂ ਤੱਥਾਂ ਦਾ ਲੱਭਣਾ ਹੀ 'ਖੋਜ' ਹੈ । ਇਨ੍ਹਾਂ ਨਵੇਂ ਤੱਥਾਂ ਰਾਹੀਂ ਗਿਆਨ ਦੀ ਸੀਮਾ ਦਾ ਵਿਸਤਾਰ ਹੁੰਦਾ ਹੈ । ਖੋਜ ਕਰਤਾ ਜਦੋਂ ਕਿਸੇ ਵਿਸ਼ੇ ਦੇ ਸੰਘਟਕ-ਅੰਗਾਂ ਅਤੇ ਤੱਥਾਂ ਦੀ ਖੋਜ ਅਤੇ ਵਿਸ਼ਲੇਸ਼ਣ ਕਰਕੇ ਉਸਦੇ ਰਚਨਾ ਰਹੱਸ ਨੂੰ ਉਜਾਗਰ ਕਰਦਾ ਹੈ, ਪ੍ਰਕਾਸ਼ ਵਿਚ ਲਿਆਉਂਦਾ ਹੈ, ਤਾਂ ਉਸ ਦਾ ਕਾਰਜ 'ਖੋਜ' ਕਿਹਾ ਜਾਂਦਾ ਹੈ । ਰਚਨਾ-ਰਹੱਸ ਦੇ ਉਦਘਾਟਨ ਲਈ ਖੋਜ ਕਰਤਾ ਨੂੰ ਵਿਸ਼ੇ ਨਾਲ ਸੰਬੰਧਿਤ ਜਾਣਕਾਰੀ ਅਰਥਾਤ ਤੱਥਾਂ ਦੀ ਲੋੜ ਹੁੰਦੀ ਹੈ । ਉਹ ਅਜਿਹੀ ਜਾਣਕਾਰੀ ਨੂੰ ਰਚਨਾ ਦੇ ਅੰਦਰੋਂ ਜਾਂ ਬਾਹਰੀ ਸੋਮਿਆਂ ਤੋਂ ਜੁਟਾਉਂਦਾ ਹੈ । ਅਜਿਹੀ ਜੁਟਾਈ ਹੋਈ 'ਸਾਮਗ੍ਰੀ-ਤੱਥ-ਜਾਣਕਾਰੀ' ਨੂੰ ਅਸੀਂ ਅੰਦਰੂਨੀ (Internal Evidence) ਅਤੇ ਬਾਹਰੀ ਸਾਖ (External Evidence) ਕਹਿ ਸਕਦੇ ਹਾਂ । ਇਹ ਸਾਖੀ ਦੇਣ ਵਾਲੀ ਜਾਣਕਾਰੀ ਖੋਜ-ਸਮੱਸਿਆ (ਵਿਸ਼ੇ) ਨੂੰ ਨਿਸ਼ਚਿਤ ਦਿਸ਼ਾ ਦਿੰਦੀ ਹੈ । ਇਸੇ ਪ੍ਰਮਾਣਿਕ ਜਾਣਕਾਰੀ ਨੂੰ ਖੋਜ ਦੀ ਭਾਸ਼ਾ ਵਿਚ 'ਤੱਥ' (Fact) ਕਿਹਾ ਜਾਂਦਾ ਹੈ । ਖੋਜ ਕਰਤਾ ਨੂੰ ਇਸ ਤੱਥ ਦੀ ਮਹਿਮਾ ਦੀ ਚੰਗੀ ਜਾਣਕਾਰੀ ਹੁੰਦੀ ਹੈ । ਉਸ ਲਈ ਇਹ ਤੱਥ ਹੀ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ । ਇਹ ਤੱਥ ਹੀ ਉਸਦੀ ਕੀਤੀ ਖੋਜ ਨੂੰ ਵਰਗੀਕਰਨ ਤੇ ਸਪਸ਼ਟੀਕਰਨ ਦੀ ਰਾਹ ਵਿਖਾਉਂਦੇ ਹਨ । ਇਹ ਤੱਥ ਹੀ ਉਸ ਦੇ ਇਨ੍ਹਾਂ ਪ੍ਰਸ਼ਨਾਂ 'ਕੌਣ, ਕੀ, ਕਿਥੇ, ਕਿਵੇਂ, ਕਦੋਂ' ਆਦਿ ਦਾ ਉੱਤਰ ਦਿੰਦੇ ਹਨ । ਅੰਤ ਵਿਚ ਖੋਜ ਕਰਤਾ ਨੂੰ ਵਿਸ਼ੇ ਵਿਚ ਰੁਚੀ ਪੈਦਾ ਕਰਨ ਲਈ ਤੱਥਾਂ ਦੀ ਲੋੜ ਪੈਂਦੀ ਹੈ । ਇਸ ਸੰਬੰਧ ਵਿਚ ਕਿਹਾ ਵੀ ਗਿਆ ਹੈ ਕਿ :

"Finally, the writer needs facts to add interest. Most dull writing is vague and abstract; most interesting writing is sprinkled with names, instances, and specific

details. Of course not all interesting writing is strictly factual, and not all factual writing is interesting. The facts have to be used in proper proportion and for a useful purpose. But sensibly used, they are invaluable."

ਇਨ੍ਹਾਂ, ਤੱਥਾਂ ਦੀ ਖੋਜ ਦੇ ਆਮ ਤੌਰ ਤੇ ਦੋ ਰੂਪ ਹੁੰਦੇ ਹਨ ;

1. ਕਾਲ ਦੇ ਪ੍ਰਵਾਹ ਵਿਚ ਲੁਪਤ ਹੋ ਚੁਕੇ ਤੱਥ ਅਤੇ

2. ਵਿਸ਼ੇ ਵਿਚ ਲੁਕੇ ਹੋਏ ਤੱਥ।

ਮਿਸਾਲ ਦੇ ਤੌਰ ਤੇ ਜੇ ਕਿਸੇ ਨੇ ਮਹਾਂਕਵੀ ਸੰਤੋਖ ਸਿੰਘ ਤੇ ਖੋਜ ਕਰਨੀ ਹੈ ਤਾਂ ਉਨ੍ਹਾਂ ਦੇ ਜੀਵਨ ਦੀਆਂ ਪ੍ਰਸਥਿਤੀਆਂ, ਘਟਨਾਵਾਂ, ਯੁਗ, ਰਚਨਾ ਦੀਆਂ ਲਿਖਤੀ ਪ੍ਰਤੀਆਂ (MSS) ਆਦਿ ਬਾਰੇ ਅਨੇਕ ਤੱਥ ਕਾਲ ਦੇ ਪ੍ਰਵਾਹ ਵਿਚ ਲੁਪਤ ਹੋ ਚੁਕੇ ਤੱਥ ਕਹੇ ਜਾ ਸਕਦੇ ਹਨ ਜਿਨ੍ਹਾਂ ਨੂੰ ਕਾਲ-ਸਾਪੇਖ ਅਰਥਾਤ ਕਾਲ ਦੇ ਪ੍ਰਵਾਹ ਵਿਚੋਂ ਲਭਣਾ ਪੈਂਦਾ ਹੈ। ਇਸ ਤੋਂ ਇਲਾਵਾ ਉਨ੍ਹਾਂ ਦੀਆਂ ਵਿਭਿੰਨ ਰਚਨਾਵਾਂ ਵਿਚ ਉਨ੍ਹਾਂ ਦੇ ਆਤਮਕਥਨ, ਦਾਰਸ਼ਨਿਕ ਵਿਚਾਰ, ਨੈਤਿਕ ਵਿਚਾਰ, ਭਾਸ਼ਾ, ਸ਼ੈਲੀ ਆਦਿ ਅੰਦਰੂਨੀ ਖੋਜ ਨਾਲ ਸਬੰਧਿਤ ਸਮਸਿਆਵਾਂ ਹਨ ਇਨ੍ਹਾਂ, ਤੱਥਾਂ ਨੂੰ ਦੂਜੇ ਸ਼ਬਦਾਂ ਵਿਚ ਹੇਠ ਲਿਖੇ ਦੋ ਰੂਪਾਂ ਵਿਚ ਵੀ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ :

1. ਅੰਤਰੰਗ ਤੱਥ (Intrinsic fact)

2. ਬਹਿਰੰਗ ਤੱਥ (Extrinsic fact)

ਅੰਤਰੰਗ ਤੱਥ ਉਹ ਹੁੰਦੇ ਹਨ ਜਿਨ੍ਹਾਂ ਦੇ ਬਿਨਾਂ ਖੋਜ ਕਾਰਜ ਹੋ ਹੀ ਨਹੀਂ ਸਕਦਾ। ਬਹਿਰੰਗ ਤੱਥ ਉਹ ਹੁੰਦੇ ਹਨ ਜਿਨ੍ਹਾਂ ਦੀ ਵਰਤੋਂ ਕਿਸੇ ਸੰਭਾਵਨਾ ਦੀ ਪੁਸ਼ਟੀ ਲਈ ਕੀਤੀ ਜਾਂਦੀ ਹੈ। ਇਨ੍ਹਾਂ, ਦੇ ਅੰਤਰਗਤ ਹੀ ਤਰਕ ਅਤੇ ਪ੍ਰਮਾਣ ਆਦਿ ਪੇਸ਼ ਕੀਤੇ ਜਾਂਦੇ ਹਨ। ਇਨ੍ਹਾਂ, ਨੂੰ ਹੀ ਸਹਾਇਕ ਸਾਮਗ੍ਰੀ (Testimonia) ਜਾਂ ਪੋਸ਼ਕ ਤੱਥ ਵੀ ਕਿਹਾ ਜਾਂਦਾ ਹੈ।

2.1 ਖੋਜ ਪ੍ਰਕ੍ਰਿਆ ਅਤੇ ਉਸ ਦੇ ਅੰਗ : ਖੋਜ ਪ੍ਰਕ੍ਰਿਆ ਦੇ ਸੰਦਰਭ ਵਿਚ ਖੋਜ ਕਰਤਾ ਪੂਰਵ ਕਾਲਿਕ ਤੱਥਾਂ ਨੂੰ ਵਰਤਮਾਨ ਕਾਲ ਦੇ ਪਲਾਂ ਵਿਚ ਅਤੇ ਭਾਵੀ

ਸੰਭਾਵਨਾਵਾਂ ਦੇ ਚਾਨਣ ਵਿਚ ਰਖ ਕੇ ਉਨ੍ਹਾਂ ਨੂੰ ਜੀਵਨ ਦ੍ਰਿਸ਼ਟੀ ਨਾਲ ਅਰਥ ਪ੍ਰਦਾਨ ਕਰਨ ਦਾ ਜਤਨ ਕਰਦਾ ਹੈ। ਉਹੋ ਅਰਥ ਪ੍ਰਦਾਨ ਕਰਨ ਦੀ ਸ਼ਕਤੀ ਤੱਥ ਅਤੇ ਤੱਥ ਦੇ ਦਰਮਿਆਨ ਕਾਰਜ ਕਾਰਣ ਸਬੰਧ ਸਪਸ਼ਟ ਕਰਦੀ ਹੋਈ ਉਨ੍ਹਾਂ ਨੂੰ ਵਿਚਾਰ ਰੂਪ ਵਿਚ ਬਦਲਦੀ ਹੈ। ਫਲਸਰੂਪ ਖੋਜ ਸਮੱਸਿਆ ਦਾ ਜਵਾਬ ਮਿਲ ਜਾਂਦਾ ਹੈ। ਇਸ ਤਰ੍ਹਾਂ ਖੋਜ ਪ੍ਰਕ੍ਰਿਆ ਦੇ ਦੋ ਅੰਗ ਬਣਦੇ ਹਨ—

1. ਤੱਥ ਸੰਕਲਨ ਅਤੇ

2. ਤੱਥ ਪਰੀਖਣ।

ਇਥੇ ਗੱਲ ਬਿਲਕੁਲ ਸਪਸ਼ਟ ਹੈ ਕਿ ਮਾਤ੍ਰ ਕੈਂਚੀ ਤੇ ਗੋਂਦ ਦੀ ਮਦਦ ਨਾਲ ਇਕਠੇ ਕੀਤੇ ਗਏ ਹਵਾਲੇ ਤੱਥ ਨਹੀਂ ਹਨ ਅਤੇ ਨਾ ਹੀ ਉਨ੍ਹਾਂ ਦਾ ਜਮਘਟ ਹੀ ਖੋਜ ਹੈ।

**2.2. ਖੋਜ ਅਤੇ ਤੱਥ ਦਾ ਸਬੰਧ** : ਖੋਜ ਵਿਚ ਵਰਤਮਾਨ, ਅਤੀਤ ਅਤੇ ਭਵਿਖ ਦੀ ਸਥਿਤੀ ਵਿਚਾਰਯੋਗ ਹੈ। ਵਰਤਮਾਨ ਦੀ ਕੋਈ ਨਿਸ਼ਚਿਤ ਹੋਂਦ ਨਹੀਂ, ਇਹ ਕਾਲ ਦਾ ਇਕ ਸੂਖਮ ਬਿੰਦੂ ਹੈ, ਗਤੀਸ਼ੀਲ ਬਿੰਦੂ ਹੈ। ਜਦ ਅਸੀਂ ਇਸ ਨੂੰ ਪਕੜਨ, ਸਮਝਣ ਦਾ ਜਤਨ ਕਰਦੇ ਹਾਂ, ਤਤਕਾਲ ਇਹ ਸਾਥੋਂ ਛੁਟ ਕੇ ਅਤੀਤ ਵਿਚ ਲੁਕ ਜਾਂਦਾ ਹੈ। ਇਹ ਵਰਤਮਾਨ ਭੂਤ ਅਤੇ ਭਵਿਖ ਦਾ ਵਿਭਾਜਕ ਹੁੰਦਾ ਹੈ ਅਤੇ ਲਗਾਤਾਰ ਭਵਿਖ ਦੇ ਪੱਲੇ ਤੋਂ ਝਰ ਕੇ ਅਤੀਤ (ਭੂਤ) ਦੇ ਗਰਭ ਵਿਚ ਲੁਕਦਾ ਤੇ ਸਮਾਈ ਜਾ ਰਿਹਾ ਹੈ। ਇਸ ਵਰਤਮਾਨ ਵਿਚ, ਇਸ ਬਿੰਦੂ ਤੇ ਖੜੋਤਾ ਖੋਜਕਰਤਾ ਰਚਨਾ ਦੇ ਅਤੀਤ ਰਹੱਸ ਵਿਚ ਝਾਕਦਾ ਹੈ ਅਤੇ ਭਵਿਖ ਦੇ ਲਈ ਉਸ ਨੂੰ ਉਦ-ਘਾਟਿਤ ਕਰਦਾ ਹੈ।

ਖੋਜਕਰਤਾ ਵਰਤਮਾਨ ਵਿਚ ਹੁੰਦਾ ਹੈ ਅਤੇ ਰਚਨਾ ਰਹੱਸ ਅਤੀਤ ਦਾ ਹੁੰਦਾ ਹੈ। ਇਤਿਹਾਸਕਾਰ ਦੀ ਭਾਸ਼ਾ ਵਿਚ ਜੇ ਕਹਿਣਾ ਚਾਹੀਏ ਤਾਂ ਖੋਜ ਕਾਰਜ ਅਤੀਤ ਅਤੇ ਵਰਤਮਾਨ ਦੇ ਦਰਮਿਆਨ ਚਲ ਰਿਹਾ ਲਗਾਤਾਰ ਸੰਵਾਦ ਹੈ। ਵਰਤਮਾਨ ਦਾ ਦ੍ਰਿਸ਼ਟੀਕੋਣ ਅਤੀਤ ਨੂੰ ਪੜ੍ਹ ਤੇ ਸਮਝ ਰਿਹਾ ਹੈ ਅਤੇ ਅਤੀਤ ਦੀ ਸਾਮਗ੍ਰੀ ਵਰਤਮਾਨ ਦੇ ਲਈ ਚਿੰਤਨ ਦਾ ਵਿਸ਼ਾ ਬਣ ਰਹੀ ਹੈ। ਖੋਜਕਰਤਾ ਅਤੇ ਮੂਲ ਰਚਣਹਾਰ ਦੋਵਾਂ ਦੀ ਸ਼ਖਸੀਅਤ ਵਿਚ ਉਨ੍ਹਾਂ ਦਾ ਯੁਗ ਸਮਾਹਿਤ ਹੈ, ਲੁਕਿਆ ਹੋਇਆ ਹੈ। ਇਨ੍ਹਾਂ ਦੋਵਾਂ ਯੁਗਾਂ ਦੀ ਪਰਸਪਰ ਕ੍ਰਿਆ-ਪ੍ਰਤਿਕ੍ਰਿਆ ਹੀ ਖੋਜ ਦੀਆਂ ਅਨੇਕ ਸੰਭਾਵਨਾਵਾਂ ਦਾ ਰਾਹ ਉਜਾਗਰ ਕਰਦੀ ਹੈ।

ਖੋਜ ਵਿਕਾਸਸ਼ੀਲ ਪ੍ਰਕ੍ਰਿਆ ਹੈ। ਇਸ ਦੇ ਦੋਵੇਂ ਮੂਲ ਤੱਤ ਜਾਂ ਅੰਗ-ਤੱਥ ਅਤੇ ਪਰੀਖਣ (ਅਰਥਾਤ-ਤੱਥ ਸੰਕਲਨ ਅਤੇ ਤੱਥ ਪਰੀਖਣ) ਪਰਿਵਰਤਨਸ਼ੀਲ ਹਨ। ਜਿਸ ਸਾਮਗ੍ਰੀ ਦੇ ਆਧਾਰ ਤੇ ਤੱਥ ਮਿਲਦੇ ਹਨ, ਉਹ ਖੋਜਾਂ ਦੇ ਆਧਾਰ ਤੇ ਸਮੇਂ ਸਮੇਂ ਬਦਲਦੀ ਰਹਿੰਦੀ ਹੈ। ਇਸ ਸਾਮਗ੍ਰੀ ਦੇ ਸੰਯੋਜਨ ਅਤੇ ਉਪਯੋਗਤਾ ਦੀ ਵਿਧੀ ਵਿਚ ਵੀ ਤਬਦੀਲੀ ਆਉਂਦੀ ਰਹਿੰਦੀ ਹੈ। ਨਾਲੇ ਸਾਮਗ੍ਰੀ ਦੀ ਵਿਆਖਿਆ ਕਰਨ ਵਾਲਾ ਖੋਜਕਰਤਾ ਇਕ ਚਿੰਤਨਸ਼ੀਲ ਪ੍ਰਾਣੀ ਹੁੰਦਾ ਹੈ, ਉਸਦੀ ਆਪਣੀ ਦ੍ਰਿਸ਼ਟੀ ਅਤੇ ਦ੍ਰਿਸ਼ਟੀ-ਕੋਣ ਹੁੰਦਾ ਹੈ। ਇਸੇ ਵਜੋਂ ਅਸੀਂ ਵੇਖਦੇ ਹਾਂ ਕਿ ਵਿਭਿੰਨ ਵਿਅਕਤੀ ਜਾਂ ਪੀੜ੍ਹੀਆਂ ਇਕ ਹੀ ਵਿਸ਼ੇ ਦੇ ਦਰਸ਼ਨ ਕਈ ਤਰ੍ਹਾਂ ਨਾਲ ਕਰਦੀਆਂ ਹਨ। ਤੱਥਾਂ ਦਾ ਪਰੀਖਣ ਕਰਤਾ ਵੀ ਮਨੁੱਖ ਹੈ, ਉਸ ਵਿਚ ਮਨੁੱਖੀ ਭਾਵਨਾਵਾਂ ਤੇ ਸੰਵੇਦਨਾਵਾਂ ਦਾ ਹੋਣਾ ਸੁਭਾਵਕ ਹੈ। ਮੂਲ ਵੀ ਖੋਜ ਕਰਤਾ ‘ਸੱਚ’ ਦਾ ਖੋਜੀ ਹੁੰਦਾ ਹੈ। ਉਸ ਦਾ ਮੰਤਵ ਵਸਤੂ ਸਥਿਤੀ ਨੂੰ ਸਪਸ਼ਟ ਕਰਨਾ ਹੁੰਦਾ ਹੈ, ਆਪਣੀ ਸ਼ਖ਼ਸੀਅਤ ਦਾ ਉਦਘਾਟਨ ਕਰਨਾ ਨਹੀਂ। ਇਸ ਕ੍ਰਮ ਵਿਚ ਉਹ ਗਿਆਤ ਤੱਥਾਂ ਤੋਂ ਅਗਿਆਤ ਵੱਲ ਵਧਦਾ ਹੈ। ਇਸ ਤਰ੍ਹਾਂ ਖੋਜਕਾਰਜ ਦੀਆਂ ਤਿੰਨੇ ਭੂਮੀ ਸਪਸ਼ਟ ਹੋ ਜਾਂਦੀਆਂ ਹਨ :

1. ਤੱਥ ਸੰਕਲਨ (ਅਣਲੱਭੇ ਤੱਥਾਂ ਦੀ ਖੋਜ, ਨਿਰੀਖਣ ਅਤੇ ਵਰਗੀਕਰਣ।

2. **ਤੱਥ ਪਰੀਖਣ** : (ਲੱਭੇ ਹੋਏ ਤੱਥਾਂ ਦੀ ਪ੍ਰਮਾਣਿਕਤਾ ਦਾ ਵਿਸ਼ਲੇਸ਼ਣ, ਪੁਨਰਾਖਿਆਨ, ਦਰਸ਼ਨ ਅਤੇ ਸੰਸ਼ਲੇਸ਼ਣ ਲਈ ਵਧਣਾ।)

3. **ਮੁਲਿਆਂਕਣ** : (ਗਿਆਨ ਖੇਤਰ ਦਾ ਸੀਮਾ-ਵਿਸਤਾਰ ਅਰਥਾਤ ਮੌਲਿਕਤਾ, ਰਚਨਾ ਦਾ ਜੀਵਨ ਜਾਂ ਸਾਹਿਤਿਕ ਮਾਨਦੰਡਾਂ (Criteria for Judgements) ਦੀ ਦ੍ਰਿਸ਼ਟੀ ਤੋਂ ਪਰੀਖਣ।

ਉਕਤ ਤੀਜੀ ਭੂਮੀ ਤੇ ਪੁਜ ਕੇ ਖੋਜ ਕਰਤਾ ‘ਸੱਚ’ ਦੀ ਸਥਾਪਨਾ ਤੇ ਪ੍ਰਤਿਸ਼ਠਾ ਕਰਦਾ ਹੈ। ਅਗਿਆਤ ਤੱਥਾਂ ਵਿਚੋਂ ‘ਸੱਚ’ ਦੀ ਭਾਲ ਕਰ ਕੇ ਹੀ ਉਹ ਆਪਣੀਆਂ ਸਥਾਪਨਾਵਾਂ ਵਿਚ ਸਫਲਤਾ ਪ੍ਰਾਪਤ ਕਰਦਾ ਹੈ। ਇਸ ਤੀਜੀ ਮੰਜ਼ਿਲ ਤੇ ਅਪੜਨ ਲਈ ਉਸ ਨੂੰ ਸਭ ਤੋਂ ਪਹਿਲਾਂ ਪਹਿਲੀ ਭੂਮੀ (ਅਰਥਾਤ ਤੱਥਾਂ ਦੇ ਸੰਕਲਨ) ਤੇ ਵਿਚਰਨਾ ਪੈਂਦਾ ਹੈ। ਇਸੇ ਪਹਿਲੀ ਭੂਮੀ ਤੇ ਜਦ ਉਹ ਆਪਣੇ ਮਨ ਚਾਹੇ ਖੋਜ-ਵਿਸ਼ੇ ਤੇ ਗੰਭੀਰ ਵਿਚਾਰ ਕਰਨ ਉਪਰੰਤ ਉਸ ਦੀ ਰੂਪ ਰੇਖਾ ਬਣਾ ਲੈਂਦਾ ਹੈ ਤਾਂ ਵਿਸ਼ਾ ਅਗੇ ਵਧਣ ਦੀ ਹਾਲਤ ਵਿਚ ਆ ਜਾਂਦਾ ਹੈ। ਰੂਪ ਰੇਖਾ ਦੇ ਨਿਰਧਾਰਣ ਲਈ ਵੀ ਉਸ ਨੂੰ ਕਈ ਤਰ੍ਹਾਂ ਦੇ ਸਹਾਇਕ ਸੰਦਰਭ ਗ੍ਰੰਥਾਂ ਨੂੰ ਇਕੱਠਾ ਕਰਨਾ ਪੈਂਦਾ ਹੈ। ਉਸ ਦੇ ਵਿਸ਼ੇ ਨਾਲ ਸੰਬੰਧ ਰਖਣ ਵਾਲੇ ਮੌਲਿਕ ਗ੍ਰੰਥ ਕਈ

ਤਰ੍ਹਾਂ ਦੇ ਹੋ ਸਕਦੇ ਹਨ, ਮੁਦ੍ਰਿਤ ਅਤੇ ਹੱਥਲਿਖਤ ਜਿਨ੍ਹਾਂ ਦਾ ਅਧਿਐਨ ਕਰਦਿਆਂ ਹੀ ਉਹ ਡੂੰਘਾਈ ਵਿਚ ਉਤਰ ਕੇ ਵਿਸ਼ੇ ਦੇ ਵਿਸਤਾਰ ਦੀ ਸੀਮਾ ਨਿਸ਼ਚਿਤ ਕਰਦਾ ਹੈ। ਜਿਗਿਆਸਾ ਅਤੇ ਅਧਿਐਨ ਦੇ ਨਾਲ ਨਾਲ ਸੰਦਰਭ ਗ੍ਰੰਥਾਂ ਦੀ ਸੂਚੀ ਵੀ ਵਧਦੀ ਹੈ। ਇਨ੍ਹਾਂ ਸੰਦਰਭ ਗ੍ਰੰਥਾਂ ਦਾ ਉਪਯੋਗ ਤੱਥਾਂ ਦੀ ਖੋਜ ਅਤੇ ਪਰੀਖਣ ਦੇ ਲਈ ਹੀ ਕੀਤਾ ਜਾਂਦਾ ਹੈ ਕਿਉਂਕਿ ਤੱਥਾਂ ਦੇ ਮਾਧਿਅਮ ਨਾਲ ਨਵੇਂ ਸੱਚ ਦੇ ਉਦਘਾਟਨ ਦਾ ਨਾਂ ਹੀ ਖੋਜ ਹੈ। ਇਸ ਤਰ੍ਹਾਂ 'ਸੱਚ' ਦੀ ਸਥਾਪਨਾ ਤੇ ਪ੍ਰਤਿਸ਼ਠਾ ਜੇ ਸਾਧ੍ਯ ਹੈ ਤਾਂ ਤੱਥ ਉਸ ਦਾ ਸਾਧਨ ਹਨ। ਤੱਥਾਂ ਵਿਚ ਲੁਕੇ ਉਦਘਾਟਿਤ ਨਵੇਂ ਸੱਚ ਨੂੰ ਹੀ ਖੋਜ ਦੀ ਸ਼ਬਦਾਵਲੀ ਵਿਚ 'ਖੋਜ ਪ੍ਰਬੰਧ' (Thesis) ਕਿਹਾ ਜਾਂਦਾ ਹੈ।

2.3. **ਤੱਥ ਅਤੇ ਸੱਚ ਦਾ ਸਰੂਪ ਅਤੇ ਸੰਬੰਧ :** ਅੰਗ੍ਰੇਜ਼ੀ ਵਿਚ ਤੱਥ ਨੂੰ Fact ਅਤੇ ਸੱਚ ਨੂੰ Truth ਕਿਹਾ ਜਾਂਦਾ ਹੈ। ਇਸ ਬਾਰੇ ਅਸੀਂ ਇਸ ਨਿਬੰਧ ਦੇ ਸ਼ੁਰੂ ਵਿਚ ਕੁਝ ਸੰਕੇਤ ਕਰ ਆਏ ਹਾਂ ਪਰ ਸਾਹਿਤਿਕ ਖੋਜ ਦੇ ਸੰਬੰਧ ਵਿਚ ਇਨ੍ਹਾਂ ਦੀ ਸਰੂਪ-ਸੀਮਾ ਅਤੇ ਸੰਬੰਧ ਬਾਰੇ ਵੀ ਵਿਚਾਰ ਕਰ ਲੈਣਾ ਜ਼ਰੂਰੀ ਜਾਪਦਾ ਹੈ। ਸਾਹਿਤਿਕ ਖੋਜ ਵਿਚ ਤੱਥ ਦਾ ਮੋਟਾ ਤੇ ਆਮ ਅਰਥ ਜਿਵੇਂ ਕਿ ਪਹਿਲਾਂ ਸੰਕੇਤ ਕੀਤਾ ਗਿਆ ਹੈ, ਵਿਸ਼ੇ ਨਾਲ ਸੰਬੰਧ ਰੱਖਣ ਵਾਲੀ ਪ੍ਰਮਾਣੀਕ੍ਰਿਤ ਜਾਣਕਾਰੀ ਹੈ। ਇਹ reliability of witness and consistency of the evidence ਤੇ ਆਧਾਰਿਤ ਹੁੰਦੀ ਹੈ। ਸੱਚ (ਸਤ੍ਯ) ਦਾ ਵਿਉਤਪਤੀ ਪਰਕ ਅਰਥ ਹੈ ਜਿਸ ਦੀ ਅਸਲ ਵਿਚ ਹੋਂਦ ਹੈ, ਸੱਤਾ ਹੈ। ਤੱਥ ਦਾ ਅਰਥ ਹੈ ਯਥਾਰਥ ਜਾਂ ਯਥਾਰਥਕਤਾ। ਇਹ ਦੋਵੇਂ ਸ਼ਬਦ ਕਦੀ ਵੇਰੀ ਸਮਾਨਾਰਥਕ ਅਤੇ ਕਦੀ ਵੇਰੀ ਵਿਪਰੀਤਾਰਥਕ ਵੀ ਬਣ ਜਾਂਦੇ ਹਨ। ਸ਼ਬਦ-ਕੋਸ਼ਾਂ ਵਿਚ ਇਨ੍ਹਾਂ ਦੋਵਾਂ ਦੀਆਂ ਵਿਭਿੰਨ ਪਰਿਭਾਸ਼ਾਵਾਂ ਤੇ ਵਿਭਿੰਨ ਅਰਥਾਂ ਦੀਆਂ ਵਿਆਖਿਆਵਾਂ ਵੀ ਮਿਲਦੀਆਂ ਹਨ। ਇਨ੍ਹਾਂ ਵਿਚ ਕੁੱਝ ਅਰਥ ਦੋਵਾਂ ਦੇ ਲਈ ਸਮਾਨ ਰੂਪ ਵਿਚ ਪ੍ਰਯੁਕਤ ਹੁੰਦੇ ਹਨ। ਜਿਵੇਂ ਸੱਚਾ, ਅਸਲੀ, ਯਥਾਰਥ ਆਦਿ। ਇਹ ਦੋਵੇਂ ਇਕ ਹਨ ਅਤੇ ਇਕ ਨਹੀਂ ਵੀ। 'ਤੱਥ' ਅਤੇ 'ਸੱਚ' ਦੋਹਾਂ ਸ਼ਬਦਾਂ ਦਾ ਸਾਧਾਰਣ ਸਮਾਨ ਅਰਥ ਹੈ—'ਜੋ ਹੈ' (ਭਾਵ ਜਿਸ ਦੀ ਹੋਂਦ ਹੈ)। ਇਸ 'ਜੋ ਹੈ' ਦੀ ਉਪਰਲੀ ਪਰਤ ਹੈ 'ਤੱਥ' ਅਤੇ ਹੇਠਲੀ ਤਹਿ ਹੈ 'ਸੱਚ'। ਖੋਜ ਦਾ ਸਾਧਨ 'ਤੱਥ' ਹਨ ਅਤੇ ਸਾਧ੍ਯ ਹੈ 'ਸੱਚ'। ਤੱਥ ਪ੍ਰਤੱਖ ਹਨ, ਪਰ ਇਸ ਦਾ ਜਿਹੜਾ ਅਦ੍ਰਿਸ਼ ਆਯੋਜਨ ਹੈ ਉਹ ਸੱਚ ਹੈ। ਖੋਜ ਵਿਚ ਤੱਥ ਤਾਂ ਅੰਗ ਹਨ, ਰਚਨਾ ਨਾਲ ਸੰਬੰਧ ਰੱਖਣ ਵਾਲੀ ਸਹਾਇਕ ਤੇ ਪੋਸ਼ਕ ਸਾਮਗ੍ਰੀ ਰੂਪ ਹਨ। 'ਸੱਚ', ਉਨ੍ਹਾਂ ਵਿਚ ਲੁਕਿਆ

ਹੋਇਆ ਸੂਖਮ ਯੋਜਨਾ-ਤੱਤ ਹੈ, ਜਿਹੜਾ ਉਨ੍ਹਾਂ ਨੂੰ ਅੰਤ ਵਿਚ ਇਕ ਇਕਾਈ ਦਾ ਰੂਪ ਪ੍ਰਦਾਨ ਕਰਦਾ ਹੈ। 'ਸੱਚ' ਆਪਣੇ ਆਪ ਵਿਚ ਉਹ ਵਸਤੂ ਸੱਤਾ ਹੈ ਜਿਸ ਨੇ ਮੂਲ ਰੂਪ ਵਿਚ ਉਦਘਾਟਿਤ ਹੋਣਾ ਹੁੰਦਾ ਹੈ। ਕਿਹਾ ਵੀ ਜਾਂਦਾ ਹੈ ਸੱਚ-ਅਰਥਾਤ ਅਨੇਕਤਾ ਵਿਚ ਏਕਤਾ ਦਾ ਦਰਸ਼ਨ। ਸੱਚ ਅਨੇਕ ਤਥਾਂ ਦੇ ਰੂਪ ਵਿਚ ਉਜਾਗਰ ਹੁੰਦਾ ਹੈ। ਖੋਜ ਕਰਤਾ ਤੱਥ ਅਤੇ ਤੱਥ ਦੇ ਦਰਮਿਆਨ ਸੰਬੰਧ ਸਥਾਪਿਤ ਕਰਕੇ ਉਨ੍ਹਾਂ ਨੂੰ ਮੂਲ ਯੋਜਨਾ ਦੇ ਧਾਗੇ ਵਿਚ ਪਰੋ ਕੇ ਸੱਚ ਤੀਕ ਪੁੱਜਣ ਦਾ ਆਯੋਜਨ ਕਰਦਾ ਹੈ। ਤੱਥ ਤੋਂ ਸੱਚ ਵਲ ਜਾਂਦੇ ਹੋਏ ਪ੍ਰਤੱਖ ਤੋਂ ਪਰੋਖ ਵਲ ਅਸੀਂ ਗਤੀਸ਼ੀਲ ਹੁੰਦੇ ਹਾਂ। ਦੂਜੇ ਸ਼ਬਦਾਂ ਵਿਚ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਤੱਥ ਵਿਚ ਜਿਹੜਾ ਪਦਾਰਥ ਲੁਕਿਆ ਹੈ, ਉਸ ਪਦਾਰਥ ਦੀ ਅਭਿਵਿਅਕਤੀ ਹੀ ਸੱਚ ਹੈ। ਇਸ ਲਈ ਸਿੱਟੇ ਦੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਅਨੇਕ ਤੱਥਾਂ ਵਿਚੋਂ ਜਿਹੜੇ ਉਹ ਹੀ ਤੱਥ ਖੋਜ ਕਰਤਾ ਲਈ ਲੋੜੀਂਦੇ ਹੁੰਦੇ ਹਨ ਜਿਹੜੇ ਸੱਚ ਦੀ ਉਸ ਦੀ ਮਨ ਚਾਹੀ ਦਿਸ਼ਾ ਦਾ ਉਸ ਨੂੰ ਦਰਸ਼ਨ ਕਰਾਉਂਦੇ ਹਨ। ਇਨ੍ਹਾਂ ਤੱਥਾਂ ਦਾ ਪਰੀਖਣ ਹੀ ਤਾਂ ਖੋਜ ਦੀ ਪ੍ਰਕਿਆ ਹੈ। ਇਨ੍ਹਾਂ ਪਰਖੇ ਗਏ ਪ੍ਰਮਾਣੀਕ੍ਰਿਤ ਤੱਥਾਂ ਦੇ ਆਧਾਰ ਤੇ ਹੀ ਸੱਚ ਦਾ ਉਦਘਾਟਨ ਹੁੰਦਾ ਹੈ। ਖੋਜ ਵਿਚ ਅਸੀਂ ਨਵੇਂ ਸੱਚ ਨੂੰ ਉਦਘਾਟਿਤ ਜਾਂ ਪੂਰਵ ਉਦਘਾਟਿਤ ਸੱਚ ਦੀ ਮੁੜ ਵਿਆਖਿਆ ਕਰਦੇ ਹਾਂ। ਖੋਜ ਦੇ ਖੇਤਰ ਵਿਚ ਤੱਥ ਤੇ ਸੱਚ ਦਾ ਇਹੋ ਸੰਬੰਧ ਤੇ ਸਰੂਪ ਸਵੀਕਾਰ ਕੀਤਾ ਜਾਂਦਾ ਹੈ।

3.1. **ਤੱਥਾਂ ਦਾ ਸੰਕਲਨ** : ਬਿਨਾ ਸਾਧਨ ਦੇ ਸਾਧਯ ਤੀਕ ਨਹੀਂ ਪੁਜਿਆ ਜਾ ਸਕਦਾ। ਇਸ ਲਈ ਬਿਨਾਂ ਤੱਥਾਂ ਦੇ ਖੋਜ ਦੇ ਸੱਚ ਦੀ ਭਾਲ ਨਾਮੁਮਕਿਨ ਹੈ। ਜਿਹਾ ਕਿ ਉਪਰ ਸੰਕੇਤ ਕੀਤਾ ਜਾ ਚੁਕਿਆ ਹੈ ਕਿ ਖੋਜ ਰਾਹੀਂ ਗਿਆਨ ਦੀ ਸੀਮਾ ਦਾ ਵਿਸਤਾਰ ਹੁੰਦਾ ਹੈ। ਪਰ ਇਹ ਤਦ ਹੀ ਸੰਭਵ ਹੋ ਸਕਦਾ ਹੈ ਜਦ ਗਿਆਨ ਦੇ ਵਿਸਤਾਰ ਦੇ ਖੇਤਰ ਨਾਲ ਸੰਬੰਧ ਰਖਣ ਵਾਲੇ ਸੰਬੰਧਿਤ ਤੱਥ ਸਾਹਮਣੇ ਆਉਂਦੇ ਹਨ। ਪ੍ਰਕਾਸ਼ ਵਿਚ ਆਉਂਦੇ ਹਨ। ਇਉਂ ਤਾਂ ਗਿਆਨ ਅਖੰਡ ਹੁੰਦਾ ਹੈ ਅਤੇ ਸੱਚ ਵੀ, ਪਰ ਗਿਆਨ ਜਾਂ ਸੱਚ ਖ਼ਾਸ ਵਿਸ਼ੇ ਨਾਲ ਸੰਬੰਧਿਤ ਹੋ ਕੇ ਵਿਸ਼ੇ ਤੇ ਆਸ਼੍ਰਿਤ ਹੋ ਜਾਂਦਾ ਹੈ। ਵਿਸ਼ੇ ਤੇ ਆਸ਼੍ਰਿਤ ਖੋਜ ਦਾ ਮੰਤਵ ਵਿਸ਼ੇਗਤ ਸੱਚ ਦੀ ਹੀ ਸਥਾਪਨਾ ਤੇ ਪ੍ਰਤਿਸ਼ਠਾ ਕਰਨੀ ਹੁੰਦੀ ਹੈ। ਇਸੇ ਲਈ ਕਿਸੇ ਵੀ ਖੇਤਰ ਜਾਂ ਵਿਸ਼ੇ ਵਿਚ ਖੋਜ, ਵਿਸ਼ੇ ਅਨੁਸਾਰ ਕੀਤੇ ਗਏ 'ਤੱਥ ਸੰਕਲਨ' ਤੋਂ ਹੀ ਸ਼ੁਰੂ ਹੁੰਦੀ ਹੈ।

ਇਹ ਤੱਥ ਸੰਕਲਨ ਕਈ ਵਿਧੀਆਂ ਅਨੁਸਾਰ ਕੀਤਾ ਜਾ ਸਕਦਾ ਹੈ ਜਿਵੇਂ ਕਿ ਦਸਤਾਵੇਜ਼ਾਂ ਦੇ ਉਪਯੋਗ ਰਾਹੀਂ ਤਥਾਂ ਦਾ ਸੰਕਲਨ, ਪ੍ਰਸ਼ਨੋਤਰ ਵਿਧੀ (use of

questionnaires)[4], ਸਖਿਆਤਕਾਰ ਵਿਧੀ (Personal interview)[5] ਆਦਿਕ । ਤਰਕ ਸਾਸਤ੍ਰ (Logic) ਵਿਚ ਪ੍ਰਤੱਖ, ਅਨੁਮਾਨ, ਉਪਮਾਨ ਅਤੇ ਸ਼ਬਦ ਮੁਖ ਪ੍ਰਮਾਣ ਮੰਨੇ ਜਾਂਦੇ ਹਨ । ਤੱਥਾਂ ਦੇ ਸੰਕਲਨ ਦੇ ਇਨ੍ਹਾਂ, ਸੰਮਿਆਂ ਵਿਚੋਂ ਸ਼ਬਦ ਪ੍ਰਮਾਣ ਦੀ ਹੀ ਸਾਹਿਤਿਕ ਖੋਜ ਵਿਚ ਵਧੇਰੇ ਮਹੱਤਾ ਸਵੀਕਾਰ ਕੀਤੀ ਜਾਂਦੀ ਹੈ । ਆਪਤ ਵਾਕ (आप्त[6] वाक्यं शब्द:) ਨੂੰ ਹੀ ਸ਼ਬਦ ਪ੍ਰਮਾਣ ਕਿਹਾ ਜਾਂਦਾ ਹੈ । ਯਥਾਰਥ ਗਿਆਨ ਦੇਣ ਵਾਲੇ ਆਦਮੀ ਜਾਂ ਵਿਸ਼ੇਸ਼ਗ ਨੂੰ ਹੀ ਆਪਤ (Authority) ਕਿਹਾ ਜਾਂਦਾ ਹੈ । ਅਤੇ ਉਸਦੇ ਕਥਨ ਨੂੰ ਹੀ ਆਪਤ ਵਾਕ । ਇਸ Authority ਬਾਰੇ ਕਿਹਾ ਵੀ ਗਿਆ ਹੈ :

> "Authority is the method of citing specialists or experts who have defined a word as you want to use it. Standard texts, encyclopedia and dictionaries are possible authorities."[7]

ਤੱਥਾਂ ਦਾ ਸੰਕਲਨ ਇਨ੍ਹਾਂ ਆਪਤ ਵਾਕਾਂ ਜਾਂ ਵਿਸ਼ੇ ਦੇ ਵਿਸ਼ੇਸ਼ਗ ਵਿਦਵਾਨਾਂ ਦੇ ਕਥਨਾਂ, ਵਿਸ਼ਵਕੋਸ਼ਾਂ ਤੋਸ਼ਾਂ, ਪ੍ਰਮਾਣਿਕ ਗ੍ਰੰਥਾਂ ਦੇ ਆਧਾਰ ਤੇ ਹੀ ਹੋਣਾ ਚਾਹੀਦਾ ਹੈ । ਇਹ ਆਪ ਪ੍ਰਮਾਣ ਰੂਪ ਵਿਚ ਪੇਸ਼ ਹੋ ਕੇ ਨ ਕੇਵਲ ਤੱਥਾਂ ਦੀ ਪਰੀਖਣ ਕ੍ਰਿਆ ਵਿਚ ਸਹਾਇਕ ਹੁੰਦੇ ਹਨ ਸਗੋਂ ਖੋਜ ਨੂੰ ਪ੍ਰਾਮਾਣਿਕਤਾ ਪ੍ਰਦਾਨ ਕਰਦੇ ਹਨ । ਖੋਜ ਪ੍ਰਬੰਧ ਦੀ ਪ੍ਰਾਮਾਣਿਕਤਾ, ਪ੍ਰਾਮਾਣਿਕ ਤੱਥਾਂ ਤੋਂ ਸਿੱਟੇ ਪ੍ਰਾਪਤ ਕਰਨ ਵਜੋਂ ਹੀ ਹੁੰਦੀ ਹੈ । ਇਹ ਸਿੱਟੇ ਖੋਜ ਪ੍ਰਬੰਧ ਦੇ ਲਈ ਵਿਸ਼ੇਗਤ ਸੱਚ ਦੀ ਅਭਿਵਿਅਕਤੀ ਕਰਦੇ ਹਨ । ਇਨ੍ਹਾਂ ਤੱਥਾਂ ਦਾ ਸੰਕਲਨ ਵਿਸ਼ੇ ਨਾਲ ਸੰਬੰਧ ਰੱਖਣ ਵਾਲੇ ਪਹਿਲੇ ਵਿਦਵਾਨਾਂ ਦੇ ਖੋਜ-ਪ੍ਰਬੰਧਾਂ, ਵਿਸ਼ੇਸ਼ਗਾਂ ਦੀਆਂ ਆਲੋਚਨਾਤਮਕ ਰਚਨਾਵਾਂ ਵਿਚੋਂ ਕੀਤਾ ਜਾ ਸਕਦਾ ਹੈ। ਉਨ੍ਹਾਂ ਦੀ ਪ੍ਰਾਮਾਣਿਕਤਾ ਦੇ ਪਰੀਖਣ ਦੀ ਕਸੌਟੀ (critaria) ਇਹੋ ਹੈ ਕਿ ਉਹ ਪ੍ਰਮਾਣ ਪੁਸ਼ਟ ਹੋਣ ।

ਵਿਸ਼ੇ ਅਨੁਸਾਰੀ ਤੱਥਾਂ ਦੇ ਸੰਕਲਨ ਤੋਂ ਸ਼ੁਰੂ ਹੋ ਕੇ ਖੋਜ ਤੱਥਾਂ ਦਾ ਪਰੀਖਣ (ਦੂਜੀ ਮੰਜ਼ਿਲ) ਕਰਦੀ ਹੋਈ ਮੁਲਿਆਂਕਨ ਦੀ ਤੀਜੀ ਮੰਜ਼ਿਲ ਤੇ ਪੁਜ ਕੇ ਸਿੱਟੇ ਪੇਸ਼ ਕਰਦੀ ਹੈ । ਪਰੀਖੇ ਗਏ ਤੱਥ ਹੀ ਸਿੱਟਿਆਂ ਦੇ ਲਈ ਪ੍ਰਮਾਣ ਰੂਪ ਵਿਚ ਸਿੱਧ ਹੁੰਦੇ ਹਨ । ਖੋਜ ਵਿਚ 'ਇਲਹਾਮ' ਰਾਹੀਂ ਪ੍ਰਾਪਤ ਸੱਚ ਨੂੰ ਪ੍ਰਾਮਾਣਿਕ ਨਹੀਂ ਮੰਨਿਆ ਜਾਂਦਾ । ਹਾਂ, ਇਲਹਾਮ ਉਹ

ਪ੍ਰਕਾਸ਼ ਜ਼ਰੂਰ ਕਿਹਾ ਜਾ ਸਕਦਾ ਹੈ ਜਿਸ ਦੇ ਚਾਨਣੇ ਵਿਚ ਤੱਥ ਅਤੇ ਤੱਥ ਦਾ ਪਰਸਪਰ ਸੰਬੰਧ ਉਦਘਾਟਿਤ ਹੁੰਦਾ ਹੈ । ਇਸ ਵਿਵੇਚਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਖੋਜ ਦਾ ਸੱਚ ਪ੍ਰਮਾਣਿਕ ਤੱਥਾਂ ਰਾਹੀਂ ਹੀ ਉਜਾਗਰ ਹੁੰਦਾ ਹੈ । ਉਸ ਸੱਚ ਨੂੰ ਤੱਥਾਂ ਦੇ ਪਰੀਖਣ ਅਤੇ ਤਰਕ ਸੰਗਤ ਵਿਸ਼ਲੇਸ਼ਣ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ । ਇਸ ਲਈ ਖੋਜ ਵਿਦਿਆਰਥੀ ਵਿਚ ਪ੍ਰਤਿਭਾ ਅਤੇ ਆਪਣੇ ਵਿਸ਼ੇ ਦੀ ਪੂਰੀ ਡੂੰਘੀ ਵਾਕਫ਼ੀ ਹੋਣੀ ਲਾਜ਼ਮੀ ਹੈ । ਤੱਥਾਂ ਦਾ ਸੰਕਲਨ ਕਰਦਿਆਂ ਉਸ ਨੂੰ ਮੂਲ ਸੋਮੇ ਵਾਲੇ ਗ੍ਰੰਥਾਂ ਦਾ ਅਧਿਐਨ ਕਰਨਾ ਚਾਹੀਦਾ ਹੈ । ਇਸ ਕਾਰਜ ਵਿਚ ਉਸ ਨੂੰ ਆਪਣੇ ਪੂਰਵ-ਆਗ੍ਰਹ (own preconceptions), ਭਾਵੁਕਤਾ ਅਤੇ ਸੰਵੇਦਨਾ ਆਦਿ ਨੂੰ ਪਰੇ ਰਖ ਦੇਣਾ ਚਾਹੀਦਾ ਹੈ । ਨਵੇਂ ਨਵੇਂ ਸੰਦਰਭ ਗ੍ਰੰਥਾਂ ਦੇ ਅਧਿਐਨ ਸਮੇਂ ਆਪਣੇ ਖੋਜ ਪ੍ਰਬੰਧ ਦੀ ਮੂਲ ਚੇਤਨਾ ਨੂੰ ਧਿਆਨ ਵਿਚ ਰਖ ਕੇ ਹੀ significant ਅਤੇ useful facts ਦਾ ਸੰਕਲਨ ਕਰਨਾ ਚਾਹੀਦਾ ਹੈ ।

### 3.2.1. ਤੱਥਾਂ ਦੀ ਪਹਿਚਾਣ ਤੇ ਪਰੀਖਣ (ਪ੍ਰਮਾਣੀਕਰਣ) :

ਸਾਹਿਤਿਕ ਖੋਜ ਵਿਚ ਸਿੱਟਿਆਂ (conclusions) ਤੀਕ ਪੁਜਣ ਲਈ ਜਾਂ ਕਿਸੇ ਨਿਰਣੇ (Judgement)[8] ਦੇ ਪ੍ਰਤਿਪਾਦਨ ਲਈ ਪਰਖੇ ਹੋਏ ਪ੍ਰਮਾਣਿਕ ਤੱਥਾਂ ਦੀ ਲੋੜ ਪੈਂਦੀ ਹੈ । ਤੱਥਾਂ ਦੇ ਸੰਕਲਨ ਤੋਂ ਪਹਿਲਾਂ ਸਾਨੂੰ ਉਨ੍ਹਾਂ ਦੇ ਸਵਰੂਪ ਨੂੰ ਪਹਿਚਾਣ ਲੈਣਾ ਚਾਹੀਦਾ ਹੈ । ਸਾਹਿਤਿਕ ਖੋਜ ਵਿਚ ਤੱਥਾਂ ਦੀ ਪਹਿਚਾਣ ਇਨੀ ਸੌਖੀ ਨਹੀਂ ਜਿਨੀ ਕਿ ਉਪਰੋਂ ਜਾਪਦੀ ਹੈ । ਸਾਹਿਤਿਕ ਖੋਜ ਦਾ ਖੇਤਰ ਭੌਤਿਕ ਵਿਗਿਆਨ ਵਾਂਗ ਦ੍ਰਵ (ਦ੍ਰਵ੍ਯ) ਜਗਤ ਨਹੀਂ ਹੁੰਦਾ । ਭੌਤਿਕ ਤੱਥਾਂ ਦੀ ਪਹਿਚਾਣ ਜੜ ਪਦਾਰਥਾਂ ਅਤੇ ਭੌਤਿਕ ਤੱਤਾਂ ਦੇ ਅਧਿਐਨ ਰਾਹੀਂ ਕੀਤੀ ਜਾ ਸਕਦੀ ਹੈ । ਇਸ ਲਈ ਖੋਜ-ਵਿਗਿਆਨ ਵਿਚ ਅਨੇਕ ਉਪਾਅ ਦਸੇ ਗਏ ਹਨ ਜਿਨ੍ਹਾਂ ਰਾਹੀਂ ਵਿਗਿਆਨਕ ਪਰੀਖਣਾਂ ਅਰਥਾਤ ਸੰਬੰਧ ਪਦਾਰਥਾਂ ਦੇ ਰਾਸਾਇਣਿਕ ਪਰੀਖਣਾਂ, ਮਨੋਵਿਗਿਆਨਕ ਅਤੇ ਜੀਵ-ਵਿਗਿਆਨਕ-ਪ੍ਰਣਾਲੀਆਂ ਤੇ ਪ੍ਰਯੋਗਾਂ ਰਾਹੀਂ ਮਾਨਸਿਕ ਕ੍ਰਿਆਵਾਂ ਅਤੇ ਵਿਵਹਾਰ ਆਦਿ ਦੇ ਪਰੀਖਣ, ਅਤੇ ਕਈ ਤਰ੍ਹਾਂ ਦੇ ਸਮਾਜ ਵਿਗਿਆਨਕ ਪ੍ਰਯੋਗਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ । ਅਸਲ ਵਿਚ ਇਹ ਸਾਰੀਆਂ ਪ੍ਰਣਾਲੀਆਂ ਭੌਤਿਕ ਵਿਗਿਆਨ, ਸਮਾਜ ਵਿਗਿਆਨ ਅਤੇ ਮਨੋਵਿਗਿਆਨ ਆਦਿ ਲਈ ਵਧੇਰੇ ਉਪਯੋਗੀ ਹਨ [illegible] ਪਰ ਸਾਹਿਤ-ਵਿਗਿਆਨ ਵਿਚ ਸਾਹਿਤਿਕ-ਸਿਰਜਨ ਤਾਂ ਅਨੁਭੂਤੀ, ਕਲਪਨਾ, ਵਿਚਾਰ ਅਤੇ ਸ਼ੈਲੀ ਦੇ ਅਮੂਰਤ ਤੱਤਾਂ ਰਾਹੀਂ ਹੁੰਦਾ ਹੈ । ਬੇਸ਼ਕ ਬਿੰਬੀਕਰਣ ਰਾਹੀਂ ਇਨ੍ਹਾਂ ਨੂੰ ਸਮੂਰਤਤਾ ਪ੍ਰਦਾਨ ਕਰਨ ਦੇ ਯਤਨ ਕੀਤੇ ਜਾਂਦੇ ਹਨ ਪਰ ਉਹ ਵੀ ਅਭਿਵਿਅਕਤੀ ਦੇ ਧਰਾਤਲ ਤੇ

ਆ ਸਫਲ ਨਹੀਂ ਹੁੰਦੇ। ਰਸਾਇਣਿਕ ਪ੍ਰਕ੍ਰਿਆ ਵਾਂਗ ਤੱਤਾਂ ਨੂੰ ਪੇਸ਼ ਕਰਨ ਵਿਚ ਉਹ ਅਸਮਰਥ ਹੁੰਦੇ ਹਨ। ਇਸ ਲਈ ਸਾਹਿਤਿਕ ਖੋਜ ਵਿਚ ਉਕਤ ਅਮੂਰਤ ਤੱਤਾਂ ਨੂੰ ਧਿਆਨ ਵਿਚ ਰਖ ਕੇ ਤੱਥਾਂ ਦਾ ਸੰਗ੍ਰਹਿ ਕੀਤਾ ਜਾਂਦਾ ਹੈ। ਇਸ ਲਈ ਸਾਹਿਤਿਕ ਖੋਜ ਵਿਚ ਵਿਸ਼ੇ ਦੇ ਨਿਰੂਪਣ ਲਈ ਸ਼ਬਦ-ਪ੍ਰਮਾਣ ਨੂੰ ਹੀ ਉਪਾਦਾਨ ਦੇ ਰੂਪ ਵਿਚ ਗ੍ਰਹਿਣ ਕੀਤਾ ਜਾਣਾ ਚਾਹੀਦਾ ਹੈ। ਕਿਸੇ ਰਚਨਾ ਦੀ ਪ੍ਰਾਚੀਨਤਾ ਦੀ ਪ੍ਰੀਖਿਆ ਲਈ ਉਕਤ ਭੌਤਿਕ ਪਰੀਖਣਾਂ ਰਾਹੀਂ ਵਰਤੇ ਗਏ ਕਾਗਜ਼, ਸਿਆਹੀ, ਲਿਖਾਈ ਆਦਿ ਦਾ ਪਰੀਖਣ ਤਾਂ ਕੀਤਾ ਜਾ ਸਕਦਾ ਹੈ। ਇਸ ਬਹਿਰੰਗ ਪਰੀਖਣ (Documentary Probability or extrinsic probability) ਵਿਚ ਉਕਤ ਰਸਾਇਣਿਕ ਪਰੀਖਣਾਂ ਰਾਹੀਂ ਪਾਠ ਵਿਗਿਆਨ ਦੀਆਂ ਅਨੇਕ ਸਮੱਸਿਆਵਾਂ ਦੇ ਸਮਾਧਾਨ ਲਭੇ ਜਾ ਸਕਦੇ ਹਨ। ਮਨੋਵਿਗਿਆਨ ਆਦਿ ਦੀਆਂ ਪ੍ਰਯੋਗਿਕ ਪ੍ਰਣਾਲੀਆਂ ਰਾਹੀਂ ਵੀ ਲੇਖਕ ਦੀਆਂ ਮਨੋਵ੍ਰਿਤੀਆਂ, ਮਾਨਸਿਕ ਦ੍ਵੰਦ੍ਵਾਂ ਦਾ ਅਧਿਐਨ ਕਰ ਕੇ ਉਸ ਦੇ ਮਾਨਸਿਕ ਸਤੱਰ ਦੀ ਵਾਕਫੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰ ਸਾਹਿਤਿਕ ਖੋਜ ਵਿਚ ਉਕਤ ਬਾਹਰੀ ਪਰੀਖਣਾਂ ਦੀ ਉਪਯੋਗਿਤਾ ਅਕਸਰ ਪਰੋਖਸ਼ ਰੂਪ ਵਿਚ ਹੀ ਹੁੰਦੀ ਹੈ।10 ਕਈ ਵਾਰੀ ਇਨ੍ਹਾਂ ਪ੍ਰਯੋਗਾਂ ਦੇ ਪਰੀਖਣਾਂ ਵਿਚ ਪੈ ਕੇ ਖੋਜ-ਵਿਦਿਆਰਥੀ ਭਟਕ ਵੀ ਜਾਂਦੇ ਹਨ। ਕਹਿਣ ਦਾ ਭਾਵ ਇਹ ਹੈ ਕਿ ਇਨ੍ਹਾਂ ਬਾਹਰੀ ਪਰੀਖਣਾਂ ਰਾਹੀਂ ਰਚਨਾ ਦੀ ਪ੍ਰਮਾਣਿਕਤਾ, ਉਸ ਦੇ ਰਚਨਾ-ਕਾਲ ਆਦਿ ਦੇ ਨਿਸਚਿਤ ਹੋ ਜਾਣ ਦੇ ਬਾਦ ਹੀ ਸਾਹਿਤਿਕ ਖੋਜ ਦਾ ਅਸਲੀ ਕਾਰਜ ਸ਼ੁਰੂ ਹੁੰਦਾ ਹੈ ਅਤੇ ਖੋਜ ਵਿਦਿਆਰਥੀ ਸ਼ਬਦ ਦੇ ਅਮੂਰਤ ਸੰਸਾਰ ਵਿਚ ਦਾਖਲ ਹੁੰਦਾ ਹੈ। ਇਸ ਲਈ ਕਿਹਾ ਜਾ ਸਕਦਾ ਹੈ ਭੌਤਿਕ ਤੱਥਾਂ ਦੀ ਪਹਿਚਾਣ ਵਿਚ ਵਿਗਿਆਨ ਆਪ ਕਾਰਜਸ਼ੀਲ ਹੁੰਦਾ ਹੈ ਪਰ ਸਾਹਿਤਿਕ ਖੋਜ ਵਿਚ ਤੱਥਾਂ ਦੀ ਪਹਿਚਾਣ ਵਿਚ ਨਿਰੀ ਵਿਗਿਆਨਕ ਦ੍ਰਿਸ਼ਟੀ ਕੰਮ ਕਰਦੀ ਹੈ। ਇਸ ਦ੍ਰਿਸ਼ਟੀ ਰਾਹੀਂ ਅਸੀਂ ਵਿਗਿਆਨਕ ਪੱਧਤੀ ਦੇ ਅੰਤਰਗਤ observation, hypothesis, appropriate experiment, ਦੇ ਬਾਦ theory ਬਣਾਉਣ ਵਿਚ ਸਫਲ ਹੁੰਦੇ ਹਨ। ਇਹ ਵੀ ਸਾਹਿਤਿਕ ਖੋਜ ਵਿਚ ਜ਼ਰੂਰੀ ਨਹੀਂ ਕਿ ਜ਼ਰੂਰ ਹੀ ਤੁਹਾਡੀ theory ਪਰਵਾਣ ਚੜ੍ਹੇ। ਉਸ ਦਾ ਖੰਡਨ ਵੀ ਹੋ ਸਕਦਾ ਹੈ। ਕਿਹਾ ਵੀ ਗਿਆ ਹੈ :

> "A theory is simply a well-tested hypothesis but there is no sharp dividing line. Even the best of theories may turn out to be wrong, for to-morrow an experiment may be done the flatly contradicts it.,, [11]

ਸਾਹਿਤਿਕ ਖੋਜ ਵਿਚ contradiction ਅਤੇ Refutations ਦਾ ਕਾਫ਼ੀ ਮਹੱਤਵ ਸਵੀਕਾਰ ਕੀਤਾ ਜਾਂਦਾ ਰਿਹਾ ਹੈ। ਇਸ ਨਾਲ ਨਵੇਂ ਨਵੇਂ ਸਿਧਾਂਤ ਪ੍ਰਕਾਸ਼

ਵਿਚ ਆਉਂਦੇ ਰਹੇ ਹਨ । ਭਾਰਤੀ ਕਾਵਿ ਸ਼ਾਸਤ੍ਰ ਦਾ ਸੰਪੂਰਨ ਇਤਿਹਾਸ ਹੀ ਪੂਰਵ ਸਿਧਾਂਤ ਦੇ ਖੰਡਨ ਲਈ ਨਵੇਂ ਤਰਕਾਂ ਅਤੇ ਨਵੇਂ ਸਿਧਾਂਤ ਦੇ ਜਨਮ ਤੇ ਵਿਕਾਸ ਨੂੰ ਪ੍ਰਗਟਾਉਂਦਾ ਹੈ । ਸਾਹਿਤ ਵਿਗਿਆਨ ਵਿਚ ਸਾਹਿਤ ਪ੍ਰਤੀ ਵਿਗਿਆਨਕ ਦ੍ਰਿਸ਼ਟੀ ਅਪਣਾਈ ਜਾਂਦੀ ਹੈ ।[12] ਇਥੇ ਗਲ ਨੂੰ ਦੂਜੇ ਸ਼ਬਦਾਂ ਵਿਚ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਵਿਗਿਆਨਕ ਖੋਜ ਦੀ ਪ੍ਰਕ੍ਰਿਆ ਆਗਮਨਾਤਮਕ ਹੁੰਦੀ ਹੈ ਜਦ ਕਿ ਸਾਹਿਤਿਕ ਖੋਜ ਦੀ ਪ੍ਰਕ੍ਰਿਆ ਨਿਗਮਨਾਤਮਕ ਹੁੰਦੀ ਹੈ । [13]

ਸਾਹਿਤ ਵਿਚ ਮਾਨਵੀ ਅਨੁਭੂਤੀਆਂ ਅਤੇ ਸਾਮਾਜਿਕ ਤਥਾਂ ਦੀ ਅਭਿਵਿਅਕਤੀ ਹੁੰਦੀ ਹੈ । ਇਹ ਸਾਮਾਜਿਕ ਤੱਥ ਸਾਹਿਤ ਵਿਚ ਅਨੁਭੂਤੀ ਦੇ ਸੱਤਰ ਤੇ ਪ੍ਰਾਪਤ ਕਰ ਕੇ ਵਿਵਹਾਰ ਵਿਚ ਲਿਆਏ ਜਾਂਦੇ ਹਨ । ਅਨੁਭੂਤੀ ਵਿਚ ਵਿਅਕਤੀਵਾਦੀ ਸੁਰ ਵੀ ਮਿਲ ਸਕਦਾ ਹੈ । ਵਿਅਕਤੀ ਅਤੇ ਸਮਾਜ ਦੀਆਂ ਅਨੁਭੂਤੀਆਂ ਸਾਹਿਤ ਵਿਚ ਸਦੀਵੀ 'ਸੱਚ' ਦਾ ਰੂਪ ਧਾਰਣ ਕਰ ਲੈਂਦੀਆਂ ਹਨ । ਸਾਹਿਤ ਦਾ ਖੋਜ-ਵਿਦਿਅਰਥੀ ਇਸ 'ਸੱਚ' ਦੀ ਪਹਿਚਾਣ ਉਕਤ ਸਾਮਾਜਿਕ ਤੱਥਾਂ ਦੇ ਸੰਭਾਵਿਤ ਰੂਪ ਵਿਚੋਂ ਕਰਦਾ ਹੈ । ਉਹ ਇਨ੍ਹਾਂ ਸਾਹਿਤਿਕ ਤੱਥਾਂ ਨੂੰ ਇਨ੍ਹਾਂ ਦੇ ਸ੍ਰਿਜਨਾਤਮਕ ਸੰਦਰਭ ਵਿਚ ਪਹਿਚਾਣਦਾ ਹੈ । ਇਨ੍ਹਾਂ ਵਿਚ ਜੀਵਨ ਦੀ ਧੜਕਦੀ ਤਸਵੀਰ ਉਸ ਨੂੰ ਦਿਖਾਈ ਦਿੰਦੀ ਹੈ । ਜੀਵਨ ਤੇ ਸਮਾਜ ਦੇ ਤੱਥ ਤਾਂ ਇਕੋ ਜਿਹ ਹੁੰਦੇ ਹਨ ਪਰ ਯੁਗ ਤੇ ਕਾਲ ਦੇ ਸੰਦਰਭ ਵਿਚ ਉਨ੍ਹਾਂ ਦੀ ਸਾਹਿਤਕਾਰਾਂ ਤੇ ਕਵੀਆਂ ਰਾਹੀਂ ਕੀਤੀ ਗਈ ਨਵੀਂ ਨਵੀਂ ਵਿਆਖਿਆ ਚਿੰਤਨ,ਮਨਨ ਵਜੋਂ ਉਹ ਨਵੇਂ ਨਵੇਂ ਭਾਸਦੇ ਹਨ । ਮਿਸਾਲ ਵਜੋਂ—ਪੂਰਨ ਭਗਤ ਦੀ ਕਹਾਣੀ ਦੇ ਸਾਮਾਜਿਕ ਸੰਦਰਭ ਅਤੇ ਤੱਥ ਜਿਸ ਯੁਗ ਵਿਚ ਵਾਪਰੇ ਸਨ ਕੁਝ ਹੋਰ ਸਨ । ਕਾਦਰਯਾਰ ਨੇ ਜਦ ਉਨ੍ਹਾਂ ਤੱਥਾਂ ਨੂੰ ਆਪਣੇ ਯੁਗ ਦੇ ਸੰਦਰਭ ਵਿਚ ਪੇਸ਼ ਕੀਤਾ ਤਾਂ ਕੁਝ ਹੋਰ ਰੂਪ ਵਿਚ ਉਹ ਪੇਸ਼ ਹੋਏ । ਪ੍ਰੋ. ਪੂਰਨ ਸਿੰਘ ਨੇ ਇਸ ਕਹਾਣੀ ਦੇ ਕਿਰਦਾਰਾਂ ਨੂੰ ਕੁਝ ਹੋਰ ਰੂਪ ਪ੍ਰਦਾਨ ਕੀਤਾ । ਆਪਣੀ ਨਿਜੀ ਅਨੁਭੂਤੀਆਂ ਨੂੰ ਰਲਾ ਕੇ ਉਸ ਦੇ ਕਿਰਦਾਰਾਂ ਦੇ ਰੂਪ ਪਰਿਵਰਤਿਤ ਹੋਏ ਪਰ ਸ਼ਿਵ ਦੀ 'ਲੂਣਾ' ਵਿਚ ਉਨ੍ਹਾਂ ਕਿਰਦਾਰਾਂ ਦੇ ਰੂਪ ਕੁਝ ਹੋਰ ਹੀ ਹੋ ਗਏ । ਇਸ ਵਿਚ 'ਨਿਰੀ' 'ਲੂਣਾ' ਹੀ 'ਲੂਣਾ' ਰਹਿ ਗਈ । ਉਸ ਦੇ ਸਾਂਸਕ੍ਰਿਤਿਕ ਤੇ ਸਾਮਾਜਿਕ ਸੰਦਰਭ ਅਤੇ ਤੱਥ ਉਸ ਤਰ੍ਹਾਂ ਦੇ ਨਹੀਂ ਰਹੇ ਜਿਵੇਂ ਕਿ ਕਦੇ ਇਸ ਕਹਾਣੀ ਨੇ ਭਾਰਤੀ ਸਮਾਜ ਵਿਚ ਸਵੀਕਾਰ ਕੀਤੇ ਸਨ । ਇਸ ਦਾ ਮੂਲ ਕਾਰਨ ਯੁਗ ਨਾਲ ਬਦਲ ਰਹੇ ਸਾਮਾਜਿਕ ਵਿਧਾਨ ਬਦਲਦੇ ਪਰਿਪੇਖਾਂ ਵਿਚ ਨਵੇਂ ਜਾਪਦੇ ਹਨ । ਖੋਜ ਰਾਹੀਂ ਗਿਆਨ ਦੇ ਵਿਸਤਾਰ ਦੇ ਸਥਾਪਨਾ ਦੇ ਰੂਪ ਵਿਚ ਸਾਹਿਤਕ ਤੱਥ ਹੀ ਕਿਸੇ ਨਾ ਕਿਸੇ ਰੂਪ ਵਿਚ ਸਾਮਾਜਿਕ ਤੱਥਾਂ ਦੇ ਰੂਪ ਵਿਚ ਸਥਾਪਿਤ ਹੁੰਦੇ ਹਨ ।

3.2.2 **ਪਰੀਖਣ, ਪ੍ਰਮਾਣੀਕਰਣ ਅਤੇ ਸੰਦਰਭ-ਨਿਰਦੇਸ਼** : ਵਿਸ਼ੇ ਅਨੁਰੂਪ ਗ੍ਰਹਿਣ ਕੀਤੇ ਗਏ ਸਾਹਿਤਿਕ ਤੱਥਾਂ ਦੀ ਪ੍ਰਮਾਣਿਕਤਾ ਅਤੇ ਉਨ੍ਹਾਂ ਤੱਥਾਂ ਵਿਚ ਲੁਕੇ ਵਿਚਾਰਾਂ ਦੀ ਪ੍ਰਮਾਣਿਕਤਾ ਦੋ ਭਿੰਨ ਭਿੰਨ ਵਿਸ਼ੇ ਹਨ । ਤੱਥਾਂ ਦੇ ਪ੍ਰਮਾਣੀਕਰਣ ਦਾ ਭਾਵ ਇੰਨਾਂ ਹੈ ਕਿ ਉਨ੍ਹਾਂ ਤੋਂ ਇਹ ਸੰਕੇਤ ਮਿਲ ਜਾਂਦਾ ਹੈ ਕਿ ਗ੍ਰਹਿਣ ਕੀਤਾ ਗਿਆ ਤੱਥ ਆਪਤ (ਸ਼੍ਰਾਪਤ) (Authority) ਹੈ । ਇਸ ਆਪਤਤਾ ਦਾ ਗਿਆਨ ਸੰਦਰਭ- ਨਿਰਦੇਸ਼ ਰਾਹੀਂ ਕਰਾਇਆ ਜਾਂਦਾ ਹੈ । ਤੱਥ ਵਿਚ ਲੁਕੇ ਵਿਚਾਰਾਂ ਦੀ ਪ੍ਰਮਾਣਿਕਤਾ ਨੂੰ ਤਰਕ ਸੰਗਤ ਵਿਸ਼ਲੇਸ਼ਣ ਅਤੇ ਪਰੀਖਣ ਦੇ ਬਾਦ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ।

ਸੰਦਰਭ ! ਨਿਰਦੇਸ਼ ਦੇ ਦੋ ਹੋਰ ਮੰਤਵ ਵੀ ਹੁੰਦੇ ਹਨ : ਇਕ ਤਾਂ ਕਿਸੇ ਮੂਲ ਰਚਨਾ ਤੋਂ ਲਏ ਗਏ ਤੱਥਾਂ ਦੇ ਸੋਮੇ ਦੀ ਸੂਚਨਾ ਦੇਣੀ ਅਤੇ ਉਨ੍ਹਾਂ ਤੱਥਾਂ ਦੀ ਮਦਦ ਕਰਨੀ । ਦੂਜਾ ਮੰਤਵ ਇਹ ਹੁੰਦਾ ਹੈ ਕਿ ਖੋਜ ਪ੍ਰਬੰਧ ਵਿਚ ਸੰਕੇਤਿਤ ਤੱਥ ਦੀ ਵਿਆਖਿਆ ਕਰਨੀ (Supplementary explanations) ਜਾਂ ਤਰਕ ਰਾਹੀਂ ਉਸ ਨੂੰ ਵਿਸਤਾਰ ਦੇਣਾ ਜਿਹੜਾ ਪਾਠਕਾਂ ਲਈ ਸਹਾਇਕ ਸਿੱਧ ਹੋ ਸਕਦਾ ਹੋਵੇ । ਇਸ ਸੰਬੰਧ ਵਿਚ ਹੇਠ ਲਿਖੇ ਵਿਚਾਰ ਅਨੁਸਾਰ ਅਮਲ ਕਰਨਾ ਚਾਹੀਦਾ ਹੈ ਅਤੇ ਸੰਦਰਭ-ਨਿਰਦੇਸ਼ਾਂ ਰਾਹੀਂ ਤੱਥਾਂ ਦੀ ਪ੍ਰਮਾਣਿਕਤਾ (Authenticity) ਨੂੰ ਪੁਸ਼ਟ ਕਰਨਾ ਚਾਹੀਦਾ ਹੈ.

"With respect to purpose, foot-notes may be divided into three main types : *Citation*, *Content* and *Cross reference*. The citation foot-note is a *specific* acknowledgement of source. It ascribes credit in proper form, guarantees the authenticity of materials (through enabling the reader to check back to the original), lends the authority of the source to that of the present writer or absolues the present writer from a mistake he has found in a supposedly dependable source, and provides a convenient guide for the reader who wishes to traverse some of the ground covered by the researcher. In terms of meterial, citation foot-notes are used (1) to give the exact source of a quotation and (2) to give the exact source of particular facts, opinions, or ideas. Similarly, content foot-notes include (1) definition and 2) supplementary explanation or discussion. In advanced research, supplementary foot-notes may bulk rather large. Cross-reference foot-notes refer the reader to another page, section, or chapter of the book itself, for related or supplementary information".[14] ਪਰ ਜੇ ਮੂਲ ਪ੍ਰਬੰਧ (ਰਚਨਾ) ਦੇ ਕਿਸੇ ਅੰਸ਼ ਦੇ ਬਾਰੇ ਪਾਠਕਾਂ ਵਿਚ ਇਹ

ਜਿਗਿਆਸਾ ਪੈਂਦਾ ਨਹੀਂ ਹੁੰਦਾ ਕਿ ਉਹ ਸੰਦਰਭ-ਨਿਰਦੇਸ਼ ਦੀ ਮੰਗ ਕਰੇ ਤਾਂ ਇਹ ਜ਼ਰੂਰੀ ਨਹੀਂ ਕਿ ਮੂਲ ਪ੍ਰਬੰਧ ਦੇ ਹਰ ਇਕ ਕਥਨ ਜਾਂ ਤੱਥ ਦਾ ਸੰਦਰਭ-ਨਿਰਦੇਸ਼ ਕੀਤਾ ਹੀ ਜਾਵੇ। ਇਹ ਤਾਂ ਇਕ ਤਰ੍ਹਾਂ ਦਾ ਨਿਰਾ ਵਿਖਾਵਾ ਮਾਤ੍ਰ ਹੀ ਹੋਵੇਗਾ[15]।

ਸੰਦਰਭਾਂ ਦਾ ਨਿਰਦੇਸ਼ ਕਿਸੇ ਇਕ ਸ਼ਬਦ, ਵਿਚਾਰ ਜਾਂ ਤੱਥ ਲਈ ਵੀ ਕੀਤਾ ਜਾ ਸਕਦਾ ਹੈ ਅਤੇ ਪੂਰੇ ਪੈਰ੍ਹੇ ਦਾ ਸੰਦਰਭ-ਨਿਰਦੇਸ਼ ਵੀ ਕੀਤਾ ਜਾ ਸਕਦਾ ਹੈ। ਇਨ੍ਹਾਂ ਸੰਦਰਭ-ਨਿਰਦੇਸ਼ ਅਤੇ ਪਾਦ-ਟਿੱਪਣੀਆਂ ਦਾ ਮੰਤਵ ਖੋਜ-ਪ੍ਰਬੰਧ ਵਿਚ ਕਹੇ ਗਏ ਅੰਸ਼ ਦੀ ਪ੍ਰਮਾਣਿਕਤਾ ਪੇਸ਼ ਕਰਨਾ ਹੁੰਦਾ ਹੈ। ਜਿਹਾ ਕਿ ਉਕਤ ਉਦਾਹਰਣ ਤੋਂ ਸਪਸ਼ਟ ਵੀ ਹੋ ਚੁਕਿਆ ਹੈ। ਮੂਲ ਤੱਥ ਕਦੇ ਪੂਰੇ ਰੂਪ ਵਿਚ ਕਦੇ ਸਾਰ ਰੂਪ ਵਿਚ ਅਤੇ ਕਦੇ ਸੰਕੇਤ ਰੂਪ ਵਿਚ ਪੇਸ਼ ਕੀਤੇ ਜਾਂਦੇ ਹਨ। ਇਨ੍ਹਾਂ ਦੀ ਪੇਸ਼ਕਾਰੀ ਨਾਲ ਖੋਜ-ਪ੍ਰਬੰਧ ਦੀ ਮੂਲ ਚਿੰਤਨ-ਧਾਰਾ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਨਹੀਂ ਆਉਣੀ ਚਾਹੀਦੀ। ਜੇ ਕਿਧਰੇ ਸਪਸ਼ਟੀਕਰਣ ਦੀ ਲੋੜ ਜਾਪੇ ਤਾਂ ਪਾਦ-ਟਿੱਪਣੀਆਂ ਵਿਚ ਨਿੱਜੀ ਮਤ ਦੇ ਨਾਲ ਵਿਆਖਿਆ ਕੀਤੀ ਜਾ ਸਕਦੀ ਹੈ।

3.2.3. **ਪ੍ਰਮਾਣਿਕਤਾ ਦੇ ਪਰੀਖਣ ਦੇ ਆਧਾਰ**—ਖੋਜ ਵਿਚ ਜ਼ਰੂਰੀ ਤੱਥ ਉਹ ਹੁੰਦੇ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਅਤੇ ਆਪਤਤਾ ਅਸੰਦਿਗਧ ਹੋਵੇ ਅਤੇ ਜਿਹੜੇ ਕਿਸੇ ਸੱਚ ਨੂੰ ਉਜਾਗਰ ਕਰਨ ਵਾਲੇ ਸਿੱਟੇ ਤੇ ਪੁੱਜਣ ਵਿਚ ਸਹਾਇਕ ਹੋਣ। ਇਨ੍ਹਾਂ ਤੱਥਾਂ ਦੀ ਪ੍ਰਮਾਣਿਕਤਾ ਦਾ ਬੋਧ ਸੰਦਰਭ-ਨਿਰਦੇਸ਼ ਦੇ ਮਾਧਿਅਮ (ਮਾਧਯਮ) ਰਾਹੀਂ ਹੁੰਦਾ ਹੈ। ਇਹ ਸੰਦਰਭ-ਨਿਰਦੇਸ਼ ਸਪਸ਼ਟ, ਪੂਰਨ ਅਤੇ ਖੋਜ-ਪ੍ਰਬੰਧ ਵਿਚ ਪ੍ਰਗਟਾਏ ਗਏ ਵਿਚਾਰਾਂ ਦੇ ਪ੍ਰਮਾਣੀਕਰਣ ਅਤੇ ਨਿਰਦੇਸ਼ਿਤ ਤੱਥਾਂ ਦੇ ਸਪਸ਼ਟੀਕਰਣ ਦੇ ਲਈ ਹੋਣਾ ਚਾਹੀਦਾ ਹੈ। ਸੰਦਰਭ-ਨਿਰਦੇਸ਼ ਦੀ ਸ਼ੈਲੀ ਵੀ ਵਿਵਹਾਰਕ ਤੇ ਸੁਵਿਧਾਜਨਕ ਹੋਣੀ ਚਾਹੀਦੀ ਹੈ। ਪ੍ਰਮਾਣਿਕਤਾ ਦੇ ਪਰੀਖਣ ਦਾ ਆਧਾਰ ਸੰਦਰਭ-ਨਿਰਦੇਸ਼ (Foot-notes for honest use of sources) ਦੀ ਪੂਰਨਤਾ ਅਤੇ ਸੰਦਰਭ-ਗ੍ਰੰਥ-ਸੂਚੀ (Bibliography for Authoritativeness) ਦੇ ਪੂਰਨ ਵਿਵਰਣ ਯੁਕਤ ਹੋਣਾ ਹੈ। ਤੱਥਾਂ ਦੇ ਸੋਮੇ ਅਤੇ ਲੋੜ ਅਨੁਸਾਰ ਵਰਤੇ ਗਏ ਸੰਦਰਭ-ਗ੍ਰੰਥਾਂ ਦਾ ਪਰਿਚਯ ਵੀ ਉਕਤ ਨਿਰਦੇਸ਼ਾਂ ਤੋਂ ਪ੍ਰਾਪਤ ਹੁੰਦਾ ਹੈ। ਇਹ ਤੱਥਾਂ ਦੀ ਪ੍ਰਮਾਣਿਕਤਾ ਦੇ ਬੋਧਕ ਹੁੰਦੇ ਹਨ। ਖੋਜ-ਵਿਧੀ ਵਿਚ ਇਸੇ ਲਈ ਸ਼ੁਧ ਤੇ ਸਪਸ਼ਟ ਸੰਦਰਭ-ਨਿਰਦੇਸ਼ਾਂ ਦਾ ਸਭ ਤੋਂ ਵੱਧ ਮਹੱਤਵ ਸਵੀਕਾਰ ਕੀਤਾ ਜਾਂਦਾ ਹੈ।

3.2.4 ਤੱਥਾਂ ਦੇ ਗ੍ਰਹਿਣ ਤੇ ਤਿਆਗ (Eliminating worthless or superfluous facts) ਦੀ ਸਮੱਸਿਆ—ਤੱਥਾਂ ਦੇ ਪਰਖਣ ਤੇ ਪ੍ਰਮਾਣੀਕਰਣ ਦਾ ਗੁਣ

ਅਸ਼ੁੱਧ ਦੇ ਨਿਰਣੇ ਲਈ ਤੱਥਾਂ ਦੇ ਸੰਕਲਨ ਤੇ ਪਰੀਖਣ ਦੇ ਬਾਦ ਅਸ਼ੁੱਧ ਤੇ ਅਪ੍ਰਮਾਣਿਕ ਤੱਥਾਂ ਦੇ ਤਿਆਗ ਦੀ ਸਮੱਸਿਆ ਸਾਹਮਣੇ ਆਉਂਦੀ ਹੈ । ਕੁਝ ਬੇਲੋੜੇ ਤੱਥ ਤਾਂ ਵਿਸ਼ਲੇਸ਼ਣ ਦੀ ਪ੍ਰਕ੍ਰਿਆ ਵਿਚ ਆਪਣੇ ਆਪ ਹੀ ਖ਼ਤਮ ਹੋ ਜਾਂਦੇ ਹਨ ਬਾਕੀ ਹਟਾ ਦਿੱਤੇ ਜਾਂਦੇ ਹਨ । ਸਿਰਫ਼ Relevant facts ਹੀ ਖੋਜ-ਪ੍ਰਬੰਧ ਦੇ organized Pattern ਵਿਚ ਸ਼ਾਮਿਲ ਰਹਿ ਜਾਂਦੇ ਹਨ । ਇਸ ਸੰਕਲਨ ਵਿਚ ਜੇ ਮੁੜ ਵੀ ਅਜਿਹਾ ਜਾਪੇ ਕਿ ਅਜੇ ਵੀ ਅਜਿਹੀ ਸਾਮੱਗ੍ਰੀ ਬਚ ਗਈ ਹੈ ਜਿਸ ਦੀ ਖੋਜ ਪ੍ਰਬੰਧ ਢੰਗ ਵਿਚ ਪ੍ਰਤੱਖ ਨਾਲ ਕੋਈ ਉਪਯੋਗਿਤਾ ਸਿੱਧ ਨਹੀਂ ਹੁੰਦੀ ਤਾਂ ਉਸ ਸਾਮਗ੍ਰੀ ਅਤੇ ਅਜਿਹੇ ਤੱਥਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ ਅਤੇ ਖੋਜ ਪ੍ਰਬੰਧ ਨੂੰ ਵਾਧੂ ਆਕਾਰ ਤੋਂ ਬਚਾਉਣਾ ਚਾਹੀਦਾ ਹੈ । ਪਰ ਅਜਿਹੀ ਪ੍ਰਕ੍ਰਿਆ ਵਿਚੋਂ ਲੰਘਦੇ ਹੋਏ ਤੱਥਾਂ ਦੀ ਪਰਸਪਰ-ਸਾਪੇਖਤਾ ਅਤੇ ਵਿਚਾਰ-ਪ੍ਰਵਾਹ ਦੀ ਨਿਰੰਤਰਤਾ ਦਾ ਵਿਸ਼ੇਸ਼ ਧਿਆਨ ਰਖਣਾ ਚਾਹੀਦਾ ਹੈ ।

3.2.5. ਤੱਥਾਂ ਦਾ ਵਿਸ਼ਲੇਸ਼ਣ (Factual Analysis)—ਤੱਥਾਂ ਦੇ ਸੰਕਲਨ, ਉਨ੍ਹਾਂ ਦੇ ਗ੍ਰਹਿਣ ਤੇ ਤਿਆਗ ਦੀ ਪ੍ਰਕ੍ਰਿਆ ਨਾਲ ਹੀ ਖੋਜ ਪ੍ਰਬੰਧ ਦਾ ਕਾਰਜ ਪੂਰਾ ਨਹੀਂ ਹੋ ਜਾਂਦਾ, ਸਗੋਂ ਉਨ੍ਹਾਂ ਤੱਥਾਂ ਵਿਚੋਂ ਸੱਚ ਦੀ ਖੋਜ ਕਰਨੀ ਅਜੇ ਬਾਕੀ ਹੁੰਦੀ ਹੈ । ਇਸ ਲਈ ਉਸ ਨੂੰ ਸੱਚ ਦੇ ਉਦਘਾਟਕ ਤੱਥਾਂ ਦਾ ਵਿਸ਼ਲੇਸ਼ਣ (analysis of facss) ਕਰ ਕੇ ਮਨ ਚਾਹੇ ਸੱਚ ਦੀ ਉਦਭਾਵਨਾ ਕਰਨੀ ਹੁੰਦੀ ਹੈ । ਤੱਥਾਂ ਦੇ ਵਿਭਿੰਨ ਅਧਿਆਇਆਂ ਵਿਚ ਵਰਗੀ-ਕ੍ਰਿਤ ਰੂਪ (Classified form) ਨੂੰ ਵਿਚਾਰਕ ਇਕਾਈ (unit) ਦਾ ਰੂਪ ਦੇਣ ਲਈ ਕਾਫ਼ੀ ਚਿੰਤਨ ਤੇ ਮਨਨ ਦੀ ਲੋੜ ਪੈਂਦੀ ਹੈ । ਇਸ ਚਿੰਤਨ ਦਾ ਤਰਕ ਆਸ਼੍ਰਿਤ ਹੋਣਾ ਹੀ ਗਿਆਨ ਦੇ ਸਰੂਪ ਨੂੰ ਉਜਾਗਰ ਕਰਨਾ ਹੈ । ਤਰਕ (Logic)[16] ਹੀ ਤੱਥਾਂ ਦੀ ਪ੍ਰਮਾਣਿਕਤਾ ਦਾ ਵਿਸ਼ਲੇਸ਼ਣ ਕਰਦਾ ਹੈ । ਇਹ ਤਰਕ ਹੀ ਤੱਥਾਂ ਦਾ ਪਰੀਖਣ ਤੇ ਵਿਸ਼ਲੇਸ਼ਣ ਹੀ ਨਹੀਂ ਕਰਦਾ ਸਗੋਂ ਉਨ੍ਹਾਂ ਨੂੰ ਆਪਣੇ ਕੰਟ੍ਰੋਲ ਵਿਚ ਵੀ ਰਖਦਾ ਹੈ ।

3.2.6. ਤੱਥਾਂ ਦਾ ਸੰਸ਼ਲੇਸ਼ਣ (Factual Synthesis)—ਤੱਥਾਂ ਦੇ ਵਿਸ਼ਲੇਸ਼ਣ ਦੇ ਬਾਦ ਉਨ੍ਹਾਂ ਦਾ ਵਿਸ਼ਲੇਸ਼ਣ ਹੋਣਾ ਵੀ ਬਹੁਤ ਜ਼ਰੂਰੀ ਹੋ ਜਾਂਦਾ ਹੈ । ਪਰੀਖਣ-ਪ੍ਰਕ੍ਰਿਆ ਵਿਚ ਸੰਸ਼ਲੇਸ਼ਣ ਤੋਂ ਸਾਡਾ ਭਾਵ ਉਸ ਕ੍ਰਮ-ਸੰਯੋਜਨ ਜਾਂ ਤਰਤੀਬ ਤੋਂ ਹੈ ਜਿਸ ਅਨੁਸਾਰ-ਤੱਥਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ । ਇਹ ਤਰਤੀਬ ਜਾਂ ਅਨੁਕ੍ਰਮ ਹੀ ਖੋਜ-ਵਿਦਿਆਰਥੀ ਦੇ ਸਥਾਪਨਾ ਗਤ ਵਿਚਾਰਾਂ ਨੂੰ ਸਾਕਾਰ ਕਰਨ ਲਈ (Structure) ਦਾ ਕਾਰਜ ਸੰਪਾਦਿਤ ਕਰਦਾ ਹੈ । ਵਿਭਿੰਨ ਅਧਿਆਇਆਂ ਦੇ ਸਿਰਲੇਖ ਇਸ ਵਿਚਾਰ ਦੇ ਲਖਾਇਕ ਹੁੰਦੇ ਹਨ ਅਤੇ ਤਰਤੀਬੇ ਹੋਏ ਤੱਥ ਇਸੇ ਵਿਚਾਰ ਦੇ ਅੰਗ ਬਣ ਜਾਂਦੇ ਹਨ ।

3.3 ਮੁਲਿਆਂਕਨ (Evaluation based on Literary Criteria)— ਤੱਥਾਂ ਦੀ ਉਕਤ ਵਿਧੀ ਅਨੁਸਾਰ ਸੰਯੋਜਨਾ ਦੇ ਬਾਦ ਵਸਤੂ ਨਿਸ਼ਠ ਵਿਸ਼ਲੇਸ਼ਣ ਤੇ ਸੰਸ਼ਲੇਸ਼ਣ ਦੀ

ਪ੍ਰਕ੍ਰਿਆ ਰਾਹੀਂ ਜਿਹੜੇ ਸਿੱਟੇ (conclusions) ਨਿਕਲਦੇ ਹਨ, ਉਹ ਸੰਪੂਰਨ ਖੋਜ ਸਥਾਪਨਾ ਦੇ ਅੰਗ ਬਣ ਜਾਂਦੇ ਹਨ। ਹਰ ਅਧਿਆਇ ਦੀਆਂ ਮੂਲ ਇਕਾਈਆਂ ਦੇ ਰੂਪ ਵਿਚ ਆਏ ਵਿਚਾਰ ਅੰਤਿਮ ਅਧਿਆਇ ਵਿਚ ਖੋਜੇ ਗਏ ਸੱਚ ਦੇ ਰੂਪ ਵਿਚ ਵਟ ਜਾਂਦੇ ਹਨ। ਇਹ ਸੱਚ ਮੁੜ ਅੰਤਿਮ ਰੂਪ ਵਿਚ ਅੰਤਿਮ ਅਧਿਆਇ ਵਿਚ ਸਥਾਪਿਤ ਤੇ ਪ੍ਰਤਿਸ਼ਠਿਤ ਹੁੰਦਾ ਹੈ। ਇਹੋ ਸੱਚ ਖੋਜ-ਵਿਦਿਆਰਥੀ ਦੀ ਸਥਾਪਨਾ ਦਾ ਮੂਰਤ ਰੂਪ ਹੁੰਦਾ ਹੈ।

ਡਾ. ਨਗੇਂਦ੍ਰ ਦੇ ਵਿਚਾਰ ਅਨੁਸਾਰ ਇਨ੍ਹਾਂ ਸਿੱਟਿਆਂ ਤੇ ਨਤੀਜਿਆਂ ਨੂੰ ਵੱਧ ਤੋਂ ਵੱਧ ਪ੍ਰਮਾਣਿਕ ਬਣਾਉਣ ਦੇ ਲਈ ਆਂਕੜਾ-ਵਿਧੀ (Statistic Method) ਦੀ ਵਰਤੋਂ ਲਗਭਗ ਸਭ ਅਨੁਸ਼ਾਸਨਾਂ ਵਿਚ ਵਧ ਰਹੀ ਹੈ ਅਤੇ computer ਵੀ ਅਜਿਹੀ ਪੱਧਤੀ ਵਿਚ ਸਹਾਇਕ ਸਿੱਧ ਹੋ ਰਿਹਾ ਹੈ। ਖੋਜ ਦੇ ਵਿਸ਼ੇਸ਼ਗ ਵਿਦਵਾਨਾਂ ਦਾ ਇਹ ਵਿਚਾਰ ਬਣਦਾ ਜਾ ਰਿਹਾ ਹੈ ਕਿ ਸਿੱਟਿਆਂ ਨੂੰ ਵਿਅਕਤੀ ਤੱਤ ਤੋਂ ਮੁਕਤ ਰਖਣ ਲਈ ਵੀ ਇਸ ਉਕਤ ਆਂਕੜਾ ਵਿਧੀ ਦਾ ਸਹਾਰਾ ਲੈਣਾ ਜ਼ਰੂਰੀ ਜਿਹਾ ਹੁੰਦਾ ਜਾ ਰਿਹਾ ਹੈ ,[17]

ਸਾਹਿਤਿਕ ਖੋਜ ਵਿਚ ਸਾਹਿਤਕਾਰ ਦੀ ਪ੍ਰਤਿਭਾ ਦੇ ਵਿਭਿੰਨ ਗੁਣਾਂ ਦੇ ਆਕਲਨ ਦਾ ਜਾਂ ਕਿਸੇ ਰਚਨਾ ਦੇ ਗੁਣਾਤਮਕ ਪ੍ਰਭਾਵ ਨੂੰ ਨਿਸ਼ਚਿਤ ਕਰਨ ਲਈ ਅਕਸਰ ਖੋਜ-ਵਿਦਿਆਰਥੀ ਨੂੰ ਅਨੁਮਾਨ ਤੇ ਕਲਪਨਾ ਦਾ ਸਹਾਰਾ ਲੈਣਾ ਪੈਂਦਾ ਹੈ ਪਰ ਨਵੇਂ ਖੋਜ-ਵਿਗਿਆਨ[18] [ਜਿਸ ਦੀ ਵਿਦੇਸ਼ਾਂ ਵਿਚ ਕਾਫ਼ੀ ਚਰਚਾ ਹੈ ਅਤੇ ਖੋਜ ਦੇ ਹਰ ਤੱਤ (Element) ਤੇ ਬੜਾ ਸੂਖਮ ਵਿਚਾਰ ਹੋ ਰਿਹਾ ਹੈ] ਨੇ ਆਂਕੜਾ ਵਿਧੀ ਅਨੁਸਾਰ ਉਕਤ ਤੱਥਾਂ ਨੂੰ ਵਧੇਰੇ ਪ੍ਰਮਾਣਿਕਤਾ ਪ੍ਰਦਾਨ ਕਰਨ ਦਾ ਜਤਨ ਕੀਤਾ ਹੈ ਪਰ ਸਾਹਿਤਿਕ ਖੋਜ ਵਿਚ ਮੁਲਿਆਂਕਣ ਨਿਰਾ ਉਕਤ ਯਾਂਤ੍ਰਿਕ-ਵਿਧੀ[19] ਅਨੁਸਾਰ ਹੀ ਨਹੀਂ ਹੋ ਸਕਦਾ ਸਗੋਂ ਉਸ ਦੀ ਅੰਤਰਮੁਖਤਾ ਅਤੇ ਅਨੁਭੂਤੀ ਦੀ ਅਮੂਰਤਤਾ ਉਸ ਨੂੰ ਵਸਤੂ ਪਰਕਤਾ ਤੋਂ ਵਰਜਦੀ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਸਾਹਿਤ ਵਿਚ ਵਿਗਿਆਨ ਦੇ ਤੱਤ ਵੀ ਹਨ ਅਤੇ ਦਰਸ਼ਨ ਦੇ ਤੱਤ ਵੀ, ਪਰ ਉਹ ਨਾ ਤਾਂ ਵਿਗਿਆਨ ਹੀ ਹੈ ਅਤੇ ਨਾ ਹੀ ਨਿਰਾ ਦਰਸ਼ਨ [20]। ਸਾਹਿਤ ਦਾ ਅਧਿਐਨ ਜਿਵੇਂ ਸਾਹਿਤਿਕ ਵਿਧੀ ਅਨੁਸਾਰ ਕੀਤਾ ਜਾਣਾ ਚਾਹੀਦਾ ਹੈ ਉਥੇ ਉਸ ਦਾ ਮੁਲਿਆਂਕਨ ਵੀ ਕਿਸੇ ਸਾਹਿਤਿਕ ਮਾਪਦੰਡ (Literary Criteria) ਦੇ ਆਧਾਰ ਤੇ ਹੀ ਕੀਤਾ ਜਾਣਾ ਚਾਹੀਦਾ ਹੈ। ਹਾਂ, ਮੁਲਿਆਂਕਨ ਦੀ ਪ੍ਰਕ੍ਰਿਆ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਦਾ ਸਹਾਰਾ ਲਿਆ ਜਾ ਸਕਦਾ ਹੈ।

4. **ਉਪਸੰਹਾਰ** — ਉਕਤ ਸਾਰੇ ਵਿਵੇਚਨ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਖੋਜ ਪ੍ਰਕ੍ਰਿਆ ਇਕ ਤਰ੍ਹਾਂ ਦੇ ਤੱਥਾਂ ਦੇ ਵਿਸ਼ਲੇਸ਼ਣ, ਪਰੀਖਣ ਤੇ ਸੰਸ਼ਲੇਸ਼ਣ

ਦੀ ਪ੍ਰਕ੍ਰਿਆ ਹੈ ਜਿਸ ਰਾਹੀਂ ਸੱਚ ਦੀ ਸਥਾਪਨਾ ਤੇ ਪ੍ਰਤਿਸ਼ਠਾ ਲਈ ਪਰੀਖੇ ਗਏ ਤੱਥਾਂ ਨੂੰ ਅਧਾਰ ਬਣਾਇਆ ਜਾਂਦਾ ਹੈ। ਉਨ੍ਹਾਂ ਤੱਥਾਂ ਤੇ ਆਧਾਰਿਤ ਸਿੱਟੇ ਉਸ ਦੀ ਖੋਜ ਨੂੰ ਮੁਲਿਆਕਨ ਦੀ ਸੇਧ ਪ੍ਰਦਾਨ ਕਰਦੇ ਹਨ। ਇਸ ਤਰ੍ਹਾਂ ਤੱਥਾਂ ਦੀ ਖੋਜ ਤੇ ਪਰੀਖਣ ਪ੍ਰਕ੍ਰਿਆ ਜਾਰੀ ਰਹਿ ਕੇ ਖੋਜ ਦੀ ਨਵੀਂ ਸੰਭਾਵਨਾ ਨੂੰ ਜਨਮ ਦਿੰਦੀ ਹੈ ਅਤੇ ਖੋਜ ਵਿਦਿਆਰਥੀਆਂ ਨੂੰ ਇਸ ਕਠਿਨ ਰਾਹ ਤੇ ਅਗ੍ਰਸਰ ਹੋਣ ਦੀ ਪ੍ਰੇਰਣਾ ਦਿੰਦੀ ਹੈ। ਤੱਥ ਆਪਣੇ ਆਪ ਵਿਚ ਇਨੇ ਮਹੱਤਵਸ਼ਾਲੀ ਨਹੀਂ ਹੁੰਦੇ ਜਿੰਨੇ ਉਹ ਖੋਜ ਕਾਰਜ ਵਿਚ ਪ੍ਰਯੁਕਤ ਹੋ ਕੇ ਮਹਿਮਾਸ਼ਾਲੀ ਬਣ ਜਾਂਦੇ ਹਨ। ਇਸ ਲਈ ਉਨ੍ਹਾਂ ਦੀ ਪਰੀਖਣ ਪ੍ਰਕ੍ਰਿਆ ਜਾਰੀ ਰਹਿੰਦੀ ਹੈ।

## ਸੰਦਰਭ ਸੰਕੇਤ ਅਤੇ ਟਿਪਣੀਆਂ

1. Graves, Harold F. and Oldsay, Bernard S., *From Fact to Judgment*, New York, The Macmillan Company, 1957, Page, 14.
2. *Ibid*, p. 15.
3. "Testimonism evidence of partial nature, other than the direct documents evidence, found in quotation, Commentaries, translation, adaptation, resum, parodies etc. for setting the condition of transmitted text."

   --S. M. Katra; *Introduction to Indian Textual Criticism*, p. 97.
4. Allen, George R., *The graduate student's Guide to Theses and Dissertation* (A Practical Manual for Writing and Research) London, 1974, Second Printing, Jossey-Bass Publishers, page 52.
5. Cole, Arthur H. and Bigelow, Karl W., *A Manual of Thesis Writing*, New York, 1949, John Wiley and sons, page 16.

   और डा. नगेन्द्र : शोध और सिद्धान्त, देहली, पृ. 37
6. तर्क भाषा—सम्पादक, आचार्य विश्वेश्वर, चौखम्भा संस्कृत सीरीज, वाराणसी, 1953, पृ. 108.

7. See: foot-note I, page 48.

8. See: Same foot-note I page 247.

9. डा. नगेन्द्र : शोध और सिद्धान्त, देहली, पृ. 38–39.

10. वही, पृ. 38-39

11. Anthony Standen: *Science is A Sacred Cow*, 1950, E.A. Dutton and Co. Quoted from the above mention book entitled *'Fact to Judgment'* at Foot note no. I. page 54.

12. विशेष अध्ययन के लिए देखिए : साहित्य विज्ञान–लेखक डा. गणपति चन्द्र गुप्त, नई देहली, नेशनल पब्लिशिंग हाउस।

13. Williams, Cecil B. and Stevenson Allan. H., *A Research Manual* New York, Harper and Brother Publishers, 1951 p. 9.

14. *Ibid*, page 121.

15. Chauncey Sanders, *An Introduction to Research in English Literary History*, New York, The Macmillan Company, 4th print, 1959, page 300.

16. "......it is the aim of logic to cultivate is a special kind-systematic, persistent and above all, Critical", 'Logic may indeed be regarded as the art of proceeding correctly from truths to new truths".—Max Black: *Critical Thinking*, Prentice Hall, Second Edition, 1953 page 6.

17. डा. नगेन्द्र : शोध और सिद्धान्त, पृ. 39

18. वही, पृ. 39–40

19. वही, पृ. 40

20. वही, पृ. 41

# ਤਰਕ ਅਨੁਸ਼ਾਸ਼ਨ

—ਡਾ. ਗੁਰਚਰਨ ਸਿੰਘ 'ਅਰਸ਼ੀ'

ਖੋਜ-ਵਿਧੀ ਦੇ ਸੰਦਰਭ ਵਿਚ ਤਰਕ-ਅਨੁਸ਼ਾਸਨ ਦਾ ਮਹੱਤਵ ਨਿਰਵਿਵਾਦ ਹੈ । ਪੰਜਾਬੀ ਖੋਜ ਦੇ ਕ੍ਰਮਿਕ ਵਿਕਾਸ ਉਤੇ ਦ੍ਰਿਸ਼ਟੀਪਾਤ ਕਰਦਿਆਂ ਹੋਇਆਂ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਪੰਜਾਬੀ ਭਾਸ਼ਾ ਅਤੇ ਸਾਹਿਤ ਬਾਰੇ ਖੋਜ ਕਰਨ ਵਾਲੇ ਖੋਜਾਰਥੀਆਂ ਨੇ ਤਰਕ-ਅਨੁਸ਼ਾਸਨ ਦੇ ਮਹੱਤਵ ਵੱਲ ਵਧੇਰੇ ਧਿਆਨ ਨਹੀਂ ਦਿੱਤਾ । ਇਸ ਦਾ ਵਿਸ਼ੇਸ਼ ਕਾਰਣ ਇਹ ਹੈ ਕਿ ਪੰਜਾਬੀ ਵਿਚ ਕਾਫ਼ੀ ਦੇਰ ਤਕ ਖੋਜ-ਵਿਧੀ ਦੇ ਮਹੱਤਵ ਨੂੰ ਪਛਾਣਿਆ ਹੀ ਨਹੀਂ ਗਿਆ । ਸਿੱਟੇ ਵਜੋਂ ਪੰਜਾਬੀ ਵਿਚ ਪੀ. ਐਚ. ਡੀ. ਤੇ ਐਮ. ਲਿਟ. ਆਦਿ ਉਪਾਧੀਆਂ ਲਈ ਪ੍ਰਸਤੁਤ ਕੀਤੇ ਗਏ ਬਹੁਤੇ ਖੋਜ-ਪ੍ਰਬੰਧਾਂ ਵਿਚ ਖੋਜ-ਵਿਧੀ ਦੀ ਦ੍ਰਿਸ਼ਟੀ ਤੋਂ ਜਿਹੜੇ ਅਨੇਕ ਦੋਸ਼ ਵੇਖੇ ਜਾ ਸਕਦੇ ਹਨ, ਤਰਕ-ਅਨੁਸ਼ਾਸਨ-ਹੀਣਤਾ ਵੀ ਵਧੇਰੇ ਗੰਭੀਰ ਦੋਸ਼ ਹੈ । ਕੁਝ ਸਮੇਂ ਤੋਂ ਵਿਸ਼ਵ-ਵਿਦਿਆਲਿਆਂ ਵਿਚ ਐਮ. ਫਿਲ. ਪਰੀਖਿਆ ਦੀਆਂ ਲੋੜਾਂ ਦੇ ਅੰਤਰਗਤ ਖੋਜ-ਵਿਧੀ ਨੂੰ ਇਕ ਵਿਸ਼ੇ ਦੇ ਰੂਪ ਵਿਚ ਪੜ੍ਹਾਏ ਜਾਣ ਨਾਲ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਖੋਜੀ ਇਸ ਪੱਖੋਂ ਪਹਿਲਾਂ ਨਾਲੋਂ ਜ਼ਿਆਦਾ ਸੁਚੇਤ ਹੋਏ ਹਨ ਅਤੇ ਖੋਜ-ਵਿਧੀ ਦੇ ਮੁਢਲੇ ਸਿਧਾਂਤਾਂ ਨਾਲ ਉਨ੍ਹਾਂ ਦੀ ਜਾਣ ਪਛਾਣ ਵਿਚ ਉਤਸ਼ਾਹਜਨਕ ਵਾਧਾ ਹੋਇਆ ਹੈ । ਫਲਸਰੂਪ ਖੋਜ-ਕਾਰਜ ਦੀ ਪੂਰਤੀ ਲਈ ਤਰਕ-ਅਨੁਸ਼ਾਸਨ ਦੀ ਮਹੱਤਤਾ ਨੂੰ ਵੀ ਪਛਾਣਿਆਂ ਜਾਣ ਲੱਗ ਪਿਆ ਹੈ ।

ਤਰਕ ਦੀ ਪਰਿਭਾਸ਼ਾ ਨਿਸ਼ਚਿਤ ਕਰਨੀ ਆਪਣੇ ਆਪ ਵਿਚ ਇਕ ਜਟਿਲ ਸਮੱਸਿਆ ਹੈ ਕਿਉਂਕਿ ਨਿਆਇ-ਸ਼ਾਸਤ੍ਰੀ ਦ੍ਰਿਸ਼ਟੀ ਤੋਂ ਵੇਖਿਆਂ ਇਸ ਦੇ ਕਈ ਅਰਥ-ਪਾਸਾਰ ਅਗ੍ਰਭੂਮੀ ਵਿਚ ਆ ਜਾਂਦੇ ਹਨ । ਪਰ ਖੋਜ ਦੀ ਦ੍ਰਿਸ਼ਟੀ ਤੋਂ ਵੇਖਿਆਂ ਤਰਕ ਨੂੰ ਦਲੀਲਬਾਜ਼ੀ ਦੇ ਰੂਪਾਤਮਕ ਨੇਮਗਤ ਸਿਧਾਂਤਾਂ ਦਾ ਵਿਗਿਆਨ ਮੰਨਿਆ ਜਾ ਸਕਦਾ ਹੈ । ਖੋਜ-ਵਿਦਿਆਰਥੀ ਨੂੰ ਸਾਮਗ੍ਰੀ-ਸੰਕਲਨ ਅਤੇ ਸਾਮਗ੍ਰੀ-ਵਿਸ਼ਲੇਸ਼ਣ ਸਮੇਂ ਤਰਕ ਦੇ ਅਨੁਸ਼ਾਸਨ ਵਿਚ ਰਹਿਣਾ ਲਾਜ਼ਮੀ ਹੈ । ਇਹ ਖੋਜ-ਵਿਧੀ ਦੀ ਮੁੱਢਲੀ ਸ਼ਰਤ ਹੈ । ਅਜਿਹਾ ਨਾ ਹੋਣ ਦੀ ਸਥਿਤੀ ਵਿਚ ਖੋਜ-ਪ੍ਰਬੰਧ ਵਿਚ ਪੇਸ਼ ਕੀਤੇ ਗਏ

ਵਿਚਾਰ ਜਿਥੇ ਅਵਿਵਸਥਿਤ ਹੁੰਦੇ ਹਨ, ਉਥੇ ਇਹ ਪਾਠਕ ਉੱਤੇ ਸਜੱਗਤ ਪ੍ਰਭਾਵ ਪਾਉਣੋਂ ਵੀ ਅਸਮਰੱਥ ਹੁੰਦੇ ਹਨ। ਅਜਿਹੇ ਤਰਕਵਿਹੀਨ ਵਿਚਾਰ ਪਾਠਕ ਲਈ ਕਿਸੇ ਪ੍ਰਕਾਰ ਵੀ ਲਾਭਦਾਇਕ ਸਿੱਧ ਨਹੀਂ ਹੋ ਸਕਦੇ। ਅਜਿਹੇ ਖੋਜ-ਪ੍ਰਬੰਧ ਦਾ ਪੱਧਰ ਵੀ ਨੀਵਾਂ ਹੀ ਸਮਝਿਆ ਜਾਂਦਾ ਹੈ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਤਰਕ ਦੇ ਅਨੁਸ਼ਾਸ਼ਨ ਵਿਚ ਕਿਵੇਂ ਰਿਹਾ ਜਾ ਸਕਦਾ ਹੈ ਅਤੇ ਖੋਜ-ਸਾਮਗ੍ਰੀ ਵਿਚ ਉਪਲਬਧ ਵਿਚਾਰਾਂ ਨੂੰ, ਤਰਕਸ਼ੀਲਤਾ ਸਹਿਤ ਕਿਵੇਂ ਪਰਖਿਆ ਜਾ ਸਕਦਾ ਹੈ ? ਅਸੀਂ ਆਪਣੇ ਨਿਤਾਪ੍ਰਤੀ ਵਰਤ-ਵਿਹਾਰ ਵਿਚ ਤੱਥ ਨੂੰ ਤੱਥ ਮੰਨ ਕੇ ਚੱਲਣ ਦੇ ਹੀ ਆਦੀ ਹੁੰਦੇ ਹਾਂ ਅਤੇ ਤੱਥ ਨੂੰ ਸ਼ੱਕੇ ਦੀ ਦ੍ਰਿਸ਼ਟੀ ਨਾਲ ਨਹੀਂ ਵੇਖਦੇ। ਸਾਡੇ ਲਈ ਉਹ ਤੱਥ ਹੀ ਸ਼ੁੱਧ ਤੱਥ ਹੈ। ਅਸਲ ਵਿਚ ਤੱਥ ਕਦੇ ਵੀ ਸ਼ੁੱਧ ਰੂਪ ਵਿਚ ਉਪਲਬਧ ਨਹੀਂ ਹੁੰਦੇ। ਖੋਜਾਰਥੀ ਦੁਆਰਾ ਸੰਕਲਿਤ ਕੀਤੇ ਗਏ ਬਹੁਤੇ ਤੱਥ ਵਿਚਾਰਾਂ ਜਾਂ ਵਿਆਖਿਆਵਾਂ ਨਾਲ ਓਤਪ੍ਰੋਤ ਹੁੰਦੇ ਹਨ। ਅਸੀਂ ਤੱਥ-ਸੰਕਲਨ ਅਤੇ ਵਿਚਾਰ-ਅਭਿਵਿਅਕਤੀ ਵਿਚ ਨਿਖੇੜਾ ਤਾਂ ਕਰ ਲੈਂਦੇ ਹਾਂ, ਪਰ ਇਹ ਭੁੱਲ ਜਾਂਦੇ ਹਾਂ ਕਿ ਸੰਕਲਿਤ ਕੀਤੇ ਗਏ ਬਹੁਤੇ ਤੱਥ ਵਿਚਾਰਾਂ ਨੂੰ ਨਾਲ ਲੈ ਕੇ ਆਉਂਦੇ ਹਨ। ਇਹੋ ਕਾਰਣ ਹੈ ਕਿ ਅਸੀਂ ਸ਼ੁੱਧ ਤੱਥ ਤੇ ਵਿਚਾਰ ਵਿਚ ਨਿਖੇੜਾ ਨਹੀਂ ਕਰਦੇ। ਖੋਜ-ਵਿਧੀ ਦੀ ਦ੍ਰਿਸ਼ਟੀ ਤੋਂ ਇਹ ਨਿਖੇੜਾ ਕਰਨਾ ਆਵਸ਼ਕ ਪ੍ਰਤੀਤ ਹੁੰਦਾ ਹੈ। ਇਤਿਹਾਸ ਵਿਚ ਸ਼ੁੱਧ ਤੱਥ ਕੇਵਲ ਉਹੋ ਉਕਤੀਆਂ ਹੁੰਦੀਆਂ ਹਨ, ਜਿਹੜੀਆਂ ਇਕ ਰੂੜ੍ਹੀਵਾਦੀ ਸਬੰਧ ਨੂੰ ਰੂੜ੍ਹੀਵਾਦੀ ਸ਼ਬਦਾਵਲੀ ਵਿਚ ਅਭਿ-ਵਿਅਕਤ ਕਰਦੀਆਂ ਹਨ। ਮਿਸਾਲ ਦੇ ਤੌਰ ਤੇ ਹੇਠਲੀਆਂ ਉਕਤੀਆਂ ਨੂੰ ਸ਼ੁੱਧ ਤੱਥ ਕਿਹਾ ਜਾ ਸਕਦਾ ਹੈ :—

"ਪ੍ਰੋ. ਪੂਰਨ ਸਿੰਘ ਦਾ ਜਨਮ 17 ਫਰਵਰੀ 1881 ਈ. ਨੂੰ ਸਲਹੱਡ (ਐਬਟਾਬਾਦ) ਵਿਚ ਹੋਇਆ।"

"ਮਹਾਤਮਾ ਗਾਂਧੀ ਨੂੰ ਨੱਥੂ ਰਾਮ ਗੋਡਸੇ ਨੇ ਗੋਲੀ ਮਾਰੀ।"

"ਅੰਗ੍ਰੇਜ਼ਾਂ ਅਤੇ ਸਿੱਖਾਂ ਵਿਚਕਾਰ ਸੁਲ੍ਹਾ ਦੀ ਸੰਧੀ 8 ਫ਼ਰਵਰੀ 1846 ਈ. ਨੂੰ ਹੋਈ।"

'ਜਨਮ ਹੋਇਆ', 'ਗੋਲੀ ਮਾਰੀ', 'ਸੁਲ੍ਹਾ ਦੀ ਸੰਧੀ' ਆਦਿ ਰੂੜ੍ਹੀਵਾਦੀ ਸ਼ਬਦ, ਦਿਨ ਅਤੇ ਵਰ੍ਹਿਆਂ ਦੇ ਰੂੜ੍ਹੀਵਾਦੀ ਰੂਪ ਸਮੇਂ, ਸਥਾਨ ਤੇ ਵਿਅਕਤੀਆਂ ਦੇ ਪਰਸਪਰ ਸੁਨਿ-ਸ਼ਚਿਤ ਰੂੜ੍ਹੀਵਾਦੀ ਸਬੰਧਾਂ ਨੂੰ ਅਭਿਵਿਅਕਤ ਕਰਦੇ ਹਨ। ਇਨ੍ਹਾਂ ਨੂੰ ਪਰੀਖਣ ਮਗਰੋਂ

ਇਸ ਲਈ ਤੱਥਮੂਲਕ ਕਿਹਾ ਜਾ ਸਕਦਾ ਹੈ ਕਿਉਂਕਿ ਹਰ ਸ਼ਬਦ ਆਪਣੇ ਆਪ ਵਿਚ ਸਪਸ਼ਟ ਹੈ ਅਤੇ ਕ੍ਰਿਆਵਾਂ ਦੀ ਪ੍ਰਤਿਕ੍ਰਿਆ ਵੀ ਸਪਸ਼ਟ ਹਨ। ਪਰ ਜਿਉਂ ਹੀ ਅਸੀਂ ਇਹ ਆਖਦੇ ਹਾਂ ਕਿ 'ਮਹਾਤਮਾ ਗਾਂਧੀ ਨੂੰ ਜ਼ਿੰਦਗੀ ਤੋਂ ਨਿਰਾਸ਼ ਹੋ ਚੁੱਕੇ ਵਿਸ਼ਾਦ-ਗ੍ਰਸਤ ਨਥੂਰਾਮ ਗੋਡਸੇ ਨੇ ਗੋਲੀ ਮਾਰੀ', ਤਾਂ ਅਸੀਂ ਝੱਟ ਕੁਦਰਤੀਵਾਦੀ ਤੱਥ ਤੋਂ ਹਟ ਕੇ ਵਿਆਖਿਆਨ ਦੇ ਖੇਤਰ ਵਿਚ ਪ੍ਰਵੇਸ਼ ਕਰ ਜਾਂਦੇ ਹਾਂ। ਇਸ ਬਿਆਨ ਵਿਚ ਜੋੜੇ ਗਏ ਸ਼ਬਦ ਇਕ ਵਿਚਾਰ ਨੂੰ ਜਨਮ ਦਿੰਦੇ ਹਨ।

ਵਿਚਾਰ ਉਹ ਬਿੰਬ, ਅਨੁਮਾਨ ਜਾਂ ਸੁਝਾਉ ਹੈ, ਜੋ ਨਿਰੋਲ ਤਫ਼ਸੀਲ ਤੋਂ ਅਗਾਂਹ ਜਾਂਦਾ ਹੈ। ਮਿਸਾਲ ਦੇ ਤੌਰ ਤੇ ਜਦੋਂ ਅਸੀਂ ਇਹ ਆਖਦੇ ਹਾਂ ਕਿ 8 ਫਰਵਰੀ 1846 ਈ. ਨੂੰ ਹੋਣ ਵਾਲੀ ਸੁਲ੍ਹਾ ਦੀ ਸੰਧੀ ਦੀ ਲੋੜ ਕਿਉਂ ਪਈ, ਕੀ ਦੋਹਾਂ ਧਿਰਾਂ ਨੂੰ ਇਹ ਸੰਧੀ ਉਤੇ ਹਸਤਾਖਰ ਕਰਨ ਦਾ ਹੱਕ ਸੀ, ਕੀ ਦੋਹਾਂ ਧਿਰਾਂ ਵਿਚ ਇਸ ਸੰਧੀ ਨੂੰ ਲਾਗੂ ਕਰਨ ਦੀ ਸ਼ਕਤੀ ਤੇ ਦ੍ਰਿੜ੍ਹਤਾ ਮੌਜੂਦ ਸੀ; ਤਾਂ ਅਜਿਹੇ ਪ੍ਰਸ਼ਨ ਵਿਚਾਰ ਹੀ ਹਨ ਜੋ ਮੂਲ ਤੱਥ ਨਾਲ ਜੁੜ ਕੇ ਪੈਦਾ ਹੋਏ ਹਨ ਅਤੇ ਇਹ ਵਿਚਾਰ ਸ਼ੰਕਿਆਂ ਤੇ ਸੰਭਾਵਨਾਵਾਂ ਵੱਲ ਸੰਕੇਤ ਕਰਦੇ ਹਨ। ਇਸ ਪ੍ਰਕਾਰ ਤੱਥਾਂ ਤੇ ਵਿਚਾਰਾਂ ਦਾ ਇਕ ਅਜੀਬ ਕਿਸਮ ਦਾ ਘੜਮੱਸ ਦ੍ਰਿਸ਼ਟੀਗੋਚਰ ਹੁੰਦਾ ਹੈ। ਖੋਜ-ਵਿਧੀ ਅਨੁਸਾਰ ਇਸ ਤੋਂ ਬਚਣ ਦੀ ਇੱਕੋ-ਇਕ ਤਰਕੀਬ ਤਰਕ-ਅਨੁਸ਼ਾਸਨ ਹੈ। ਖੋਜ-ਵਿਦਿਆਰਥੀ ਤਰਕ ਦੇ ਅਨੁਸ਼ਾਸਨ ਵਿਚ ਰਹਿੰਦਿਆਂ ਹੋਇਆਂ ਇਸ ਘੜਮੱਸ ਨੂੰ ਨਿਖੇੜ ਕੇ ਮੂਲ ਤੱਥ ਤਕ ਪਹੁੰਚ ਸਕਦਾ ਹੈ। ਵਿਚਾਰਾਂ ਦੇ ਜੰਗਲ ਵਿਚ ਆਕਰਸ਼ਿਕ ਮੋੜ, ਕੁਰਾਹੇ ਪਾਉਣ ਵਾਲੀਆਂ ਪ੍ਰਵਿਰਤੀਆਂ ਆਦਿ ਦੀ ਭਰਮਾਰ ਹੁੰਦੀ ਹੈ। ਕਿਉਂਕਿ ਅਜਿਹੇ ਵਿਚਾਰ ਹਰੇਕ ਮਹੱਤਵਪੂਰਣ ਤੱਥ ਨਾਲ ਜੁੜੇ ਹੁੰਦੇ ਹਨ, ਅਤੇ ਇਹ ਵਿਚਾਰ ਹੀ ਹਨ ਜਿਹੜੇ ਤੱਥ ਨੂੰ ਮਹੱਤਵਪੂਰਣ ਤੇ ਦਿਲਚਸਪ ਬਣਾਉਂਦੇ ਹਨ, ਇਸ ਲਈ ਤਰਕ-ਅਨੁਸ਼ਾਸਨ ਵਿਚ ਨਾ ਰਹਿਣ ਨਾਲ ਮੂਲ ਤੱਥ ਦੇ ਅਲੋਪ ਹੋਣ ਦੀ ਜਾਂ ਕੁਰਾਹੇ ਪੈਣ ਦੀ ਸੰਭਾਵਨਾ ਕਾਇਮ ਰਹਿੰਦੀ ਹੈ।

ਵਿਚਾਰਾਂ ਦੇ ਪ੍ਰਸੰਗ ਵਿਚ ਖੋਜੀ ਦੇ ਸਾਹਮਣੇ ਆਉਣ ਵਾਲੀਆਂ ਔਕੜਾਂ ਵਿਚ ਇਕ ਗੱਲ ਸ਼ਾਮਲ ਹੈ ਅਤੇ ਉਹ ਇਹ ਹੈ ਕਿ ਅਜਿਹੀਆਂ ਔਕੜਾਂ ਸ਼ਬਦਾਂ ਦੇ ਸਾਧ-ਨਾਂ ਦੁਆਰਾ ਹੋਂਦ ਵਿਚ ਆਉਂਦੀਆਂ ਹਨ। ਇਸ ਦਾ ਮੂਲ ਕਾਰਣ ਇਹ ਹੈ ਕਿ ਸ਼ਬਦਾਂ ਦੇ ਭਾਵਾਰਥ ਅਤੇ ਗੁੱਝੇ ਸੰਕੇਤ ਭਿੰਨ-ਭਿੰਨ ਹੋਣ ਦੇ ਨਾਤੇ ਨਾਲ ਇਨ੍ਹਾਂ ਵਿਚ ਆਪਣੀ ਅਰਥ-ਸੀਮਾ ਤੋਂ ਉਛਲਦੀਆਂ ਅਰਥ-ਸੰਭਾਵਨਾਵਾਂ ਦੀ ਨਿਹਿਤ ਹੁੰਦੀਆਂ ਹਨ। ਸ਼ਬਦਾਂ ਨੂੰ ਪ੍ਰਦਾਨ ਕੀਤੀ ਗਈ ਵਿਆਖਿਆ ਅਤੇ ਗਠਨ ਦੀ ਕਲਾਤਮਕ ਤੌਰ ਤੇ ਪਾਠਕ ਨੂੰ ਪ੍ਰਭਾਵਿਤ ਕਰਦੇ ਹਨ ਅਤੇ ਉਸ ਨੂੰ ਇਹ ਪਤਾ ਚਲਦਾ ਹੈ ਕਿ ਵਧੇਰੇ ਬਲ

ਇਸ ਗੱਲ ਉੱਤੇ ਦਿੱਤਾ ਗਿਆ ਹੈ। ਮਹਾਤਮਾ ਗਾਂਧੀ ਬਾਰੇ ਉਪਰ ਦਿੱਤੀਆਂ ਦੋ ਉਕਤੀਆਂ ਉੱਤੇ ਨਜ਼ਰ ਮਾਰਿਆਂ ਇਹ ਸਾਫ਼ ਹੋ ਜਾਂਦਾ ਹੈ ਕਿ ਦੂਜੀ ਉਕਤੀ ਆਪਣੇ ਵਿਚ ਇਕ ਵਿਚਾਰ ਨੂੰ ਸਮੋਈ ਬੈਠੀ ਹੈ। ਖੋਜੀ ਇਹ ਕੁਝ ਜਾਣਨ ਦੇ ਸਮਰੱਥ ਇਸ ਲਈ ਵੀ ਹੁੰਦਾ ਹੈ ਕਿਉਂਕਿ ਪਾਠਕ-ਕਾਰਜ ਸਮੇਂ ਉਹ ਆਪਣਾ ਜੀਵਨ-ਅਨੁਭਵ ਤੇ ਜਾਣਕਾਰੀ ਨਾਲ ਲੈ ਕੇ ਆਉਂਦਾ ਹੈ। ਕਈ ਵਾਰੀ ਉਹ ਵਿਚਾਰ ਨਾਲ ਉਤਪੰਨ ਤੱਥ ਨੂੰ ਗ੍ਰਹਿਣ ਕਰ ਕੇ ਹੀ ਸੰਤੁਸ਼ਟ ਹੋ ਜਾਂਦਾ ਹੈ। ਅਜਿਹਾ ਇਸ ਲਈ ਸੰਭਵ ਹੁੰਦਾ ਹੈ ਕਿ ਉਹ ਵਿਚਾਰ ਨੂੰ ਵੀ ਤੱਥ ਦੇ ਰੂਪ ਵਿਚ ਸਵੀਕਾਰ ਕਰਨ ਦੀ ਰੁਚੀ ਰੱਖਦਾ ਹੈ। ਇਸ ਲਈ ਖੋਜ ਵਿਦਿਆਰਥੀ ਲਈ ਸ਼ਬਦਾਂ ਅਤੇ ਸ਼ਬਦਕਾਰੀ ਦਾ ਪੇਸ਼ਾਵਰ ਆਲੋਚਕ ਹੋਣਾ ਲਾਜ਼ਮੀ ਹੈ ਅਤੇ ਤਰਕ ਦੇ ਅਨੁਸ਼ਾਸਨ ਵਿਚ ਰਹਿ ਕੇ ਹੀ ਉਹ ਅਜਿਹਾ ਆਲੋਚਕ ਬਣਨ ਦੇ ਸਮਰੱਥ ਹੋ ਸਕਦਾ ਹੈ। ਤਰਕ ਇਸ ਗੱਲ ਦੀ ਮੰਗ ਕਰਦਾ ਹੈ ਕਿ ਖੋਜੀ ਹਰ ਵਿਆਖਿਆਮਈ ਸ਼ਬਦ ਦੇ ਰੂਪ ਵਿਚ ਗ੍ਰਹਿਣ ਕਰੇ। ਖੋਜ-ਵਿਧੀ ਅਨੁਸਾਰ ਹਰ ਸ਼ਬਦ ਇਕ ਤਕਨੀਕੀ ਸ਼ਬਦ ਹੈ। ਮਿਸਾਲ ਦੇ ਤੌਰ ਤੇ ਕਿਸੇ ਬ੍ਰਿਗੇਡੀਅਰ ਜਾਂ ਜਰਨੈਲ ਨੂੰ ਕਪਤਾਨ ਨਹੀਂ ਕਿਹਾ ਜਾ ਸਕਦਾ ਜਾਂ ਇਹ ਨਹੀਂ ਕਿਹਾ ਜਾ ਸਕਦਾ ਕਿ ਫਲਾਣੇ ਬੰਦੇ ਨੂੰ 'ਫਾਂਸੀ' ਹੋਈ ਹੈ ਜਦ ਕਿ ਉਸ ਨੂੰ ਸਿਰਫ਼ ਕੈਦ ਹੋਈ ਹੈ। ਇਹ ਨਿਖੇੜੇ ਇਤਨੇ ਸਪੱਸ਼ਟ ਹਨ ਕਿ ਇਨ੍ਹਾਂ ਨੂੰ ਨਾ ਪਛਾਣਨਾ ਖੋਜਾਰਥੀ ਦੀ ਲਾਪਰਵਾਹੀ ਜਾਂ ਅਗਿਆਨਤਾ ਦਾ ਸੰਕੇਤਕ ਹੈ ਅਤੇ ਅਜਿਹੀ ਅਣਗਹਿਲੀ ਨੂੰ ਮੁਆਫ਼ ਤਾਂ ਕੀਤਾ ਹੀ ਨਹੀਂ ਜਾ ਸਕਦਾ, ਸਗੋਂ ਅਜਿਹੀ ਅਣਗਹਿਲੀ ਸ਼ਰਮਿੰਦਗੀ ਦਾ ਕਾਰਣ ਵੀ ਬਣ ਸਕਦੀ ਹੈ। ਖੋਜਾਰਥੀ ਦਾ ਫ਼ਰਜ਼ ਹੈ ਕਿ ਉਹ ਹਰ ਸ਼ਬਦ, ਵਾਕੰਸ਼ ਜਾਂ ਵਾਕ ਨੂੰ ਸ਼ੱਕ ਦੀ ਦ੍ਰਿਸ਼ਟੀ ਨਾਲ ਵੇਖੇ ਅਤੇ ਉਸ ਦੀ ਪਰੀਖਿਆ ਕਰੇ। ਇਸ ਤੋਂ ਉਪਰੰਤ ਸ਼ਬਦਾਂ ਤੇ ਵਾਕਾਂ ਦੇ ਅਰਥ ਨੂੰ ਦੁਬਾਰਾ ਉਦੋਂ ਤਕ ਪਰਖੇ ਜਦੋਂ ਤਕ ਗੱਲ ਤਰਕ ਦੀ ਦ੍ਰਿਸ਼ਟੀ ਤੋਂ ਮੰਨਣ ਯੋਗ ਨਾ ਹੋ ਜਾਵੇ। ਇਕ ਮਿਸਾਲ ਪੇਸ਼ ਹੈ।

"ਜੇ ਈਸ਼ਵਰ ਮੌਕੇ ਦੀ ਉਡੀਕ ਕਰਦਾ ਤੇ ਆਪਣੀਆਂ ਸਮੱਸਿਆਵਾਂ ਸਾਂਝੀਆਂ ਕਰਦਾ ਤਾਂ ਹੋ ਸਕਦਾ ਸੀ ਕਿ ਇਹ ਵਿਆਹੁਤਾ ਜੋੜੀ ਆਪਣੇ ਆਪ ਨੂੰ ਅਢੁੱਕਵੇਂ ਸਮਝ ਸਕਦੀ ਅਤੇ ਦੋਹਾਂ ਦਾ ਤਲਾਕ ਖੁਸ਼ੀ-ਖੁਸ਼ੀ ਹੋ ਜਾਂਦਾ। ਜੇ ਈਸ਼ਵਰ ਇਹ ਰਸਤਾ ਅਪਣਾਉਂਦਾ, ਤਾਂ ਉਸ ਨੇ ਉਹ ਈਸ਼ਵਰ ਨਹੀਂ ਹੋਣਾ ਸੀ, ਜਿਸ ਨੂੰ ਅਸੀਂ ਜਾਣਦੇ ਹਾਂ।"

ਉਪਰੋਕਤ ਮਿਸਾਲ ਵਿਚ ਗੱਲ ਸਪਸ਼ਟ ਇਸ ਲਈ ਨਹੀਂ ਹੁੰਦੀ ਕਿਉਂਕਿ ਇਸ ਵਿਚ ਇਕ ਅਜਿਹਾ ਵਿਚਾਰ ਨਿਹਿਤ ਹੈ ਜਿਹੜਾ ਲੇਖਕ ਦੀ ਰਾਇ ਨੂੰ ਵੀ ਉਲਝਾਹਟ ਭਰੀ ਬਣਾ ਦਿੰਦਾ ਹੈ। 'ਆਪਣੀਆਂ ਸਮੱਸਿਆਵਾਂ ਸਾਂਝੀਆਂ ਕਰਦਾ' ਵਾਕੰਸ਼ ਇਸ

ਗੱਲ ਦਾ ਸੰਕੇਤਕ ਹੈ ਕਿ ਈਸ਼ਵਰ ਨੇ ਆਪਣੀ ਪਤਨੀ ਨੂੰ ਵਿਸ਼ਵਾਸ ਵਿਚ ਲੈ ਕੇ ਉਸ ਨਾਲ ਉਸ ਦੇ ਅਢੁਕਵੇਂ ਲਿੰਗ-ਵਿਹਾਰ ਬਾਰੇ ਗੱਲ ਨਹੀਂ ਕੀਤੀ । ਪਹਿਲਾ ਵਾਕ ਇਸ ਪ੍ਰਕਾਰ ਆਰੰਭ ਕੀਤਾ ਜਾ ਸਕਦਾ ਸੀ : "ਜੇ ਈਸ਼ਵਰ ਜ਼ਿਆਦਾ ਨਰਮੀ ਤੋਂ ਕੰਮ ਲੈਂਦਾ ਅਤੇ ਆਪਣੀ ਪਤਨੀ ਨੂੰ ਆਪਣੇ ਚਰਿੱਤਰ ਨੂੰ ਹੋਰ ਜ਼ਿਆਦਾ ਚੰਗੇਰੀ ਤਰ੍ਹਾਂ ਸਮਝਣ ਦਾ ਮੌਕਾ ਦਿੰਦਾ ......।" ਇਸ ਪ੍ਰਕਾਰ ਗੱਲ ਵਧੇਰੇ ਸਪਸ਼ਟ ਹੋ ਸਕਦੀ ਸੀ । ਅਗਲਾ ਵਾਕ : "ਜੈਨੀ ਹੋ ਸਕਦਾ ਸੀ ਆਪਣੇ ਆਪ ਨੂੰ ਅਢੁਕਵੇਂ ਸਮਝ ਸਕਦੀ" ਫ਼ਜ਼ੂਲ ਜਾਪਦਾ ਹੈ ਕਿਉਂਕਿ ਇਹ ਕੁਝ ਤਾਂ ਜੈਨੀ ਪਹਿਲਾਂ ਹੀ ਅਨੁਭਵ ਕਰ ਚੁੱਕੀ ਸੀ । ਲੇਖਕ ਸ਼ਾਇਦ ਇਥੇ ਇਹ ਆਖਣਾ ਚਾਹੁੰਦਾ ਹੈ ਕਿ "ਉਹ ਦੋਵੇਂ ਖ਼ੁਸ਼ੀ-ਖ਼ੁਸ਼ੀ ਤਲਾਕ ਲੈ ਲੈਂਦੇ" ਪਰ ਤਲਾਕ ਤਾਂ ਉਹ ਪਹਿਲਾਂ ਹੀ ਲੈ ਚੁਕੇ ਹਨ । ਨਿਰਸੰਦੇਹ ਗੱਲ ਸਪਸ਼ਟ ਨਹੀਂ ਹੋ ਸਕੀ । ਦੂਜਾ ਵਾਕ ਅਸਲੋਂ ਹੀ ਅਰਥਹੀਣ ਹੈ । ਖੋਜ-ਵਿਧੀ ਦੀ ਦ੍ਰਿਸ਼ਟੀ ਤੋਂ ਅਜਿਹੇ ਵਾਕ ਜਾਂ ਵਾਕਾਂਸ਼ ਤਰਕ-ਵਿਹੀਨ ਅਤੇ ਨਿਰਾਰਥਕ ਕਹੇ ਜਾ ਸਕਦੇ ਹਨ । ਤਰਕ-ਆਧਾਰਿਤ ਵਾਕ ਹਮੇਸ਼ਾਂ ਹੀ ਮੰਨਣਯੋਗ ਪ੍ਰਤੀਤ ਹੁੰਦਾ ਹੈ ਅਤੇ ਪਾਠਕ ਨੂੰ ਪ੍ਰਭਾਵਿਤ ਕਰਦਾ ਹੈ ।

ਤਰਕ-ਆਧਾਰਿਤ ਵਾਕ-ਰਚਨਾ ਲਈ ਖੋਜਾਰਥੀ ਦਾ ਵਾਕ-ਛਲ ਜਾਂ ਸ਼ਬਦ-ਛਲ ਤੋਂ ਬਚਾਉ ਅਤਿਅੰਤ ਜ਼ਰੂਰੀ ਹੈ । ਇਥੇ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਇਹ ਸ਼ਬਦ-ਛਲ ਸ਼ੁੱਧ ਰੂਪ ਵਿਚ ਨਹੀਂ ਮਿਲਦੇ । ਕੁਝ ਖੋਜੀ ਤੱਥਾਂ ਤੋਂ ਪਾਰ ਜਾ ਕੇ ਉਨ੍ਹਾਂ ਨੂੰ ਸਾਧਾਰਣੀਕ੍ਰਿਤ ਰੂਪ ਵਿਚ ਪ੍ਰਸਤੁਤ ਕਰਨ ਦੀ ਰੁਚੀ ਪ੍ਰਦਰਸ਼ਿਤ ਕਰਦੇ ਹਨ । ਖੋਜੀ ਲਈ ਅਜਿਹੇ ਨਿਰਾਰਥਕ ਸਾਧਾਰਣੀਕਰਣਾਂ ਤੋਂ ਬਚਣਾ ਆਵੱਸ਼ਕ ਹੈ । ਨਿਰਾਰਥਕ ਸਾਧਾਰਣੀਕਰਣ ਆਮ ਤੌਰ ਤੇ ਲਾਪਰਵਾਹੀ ਨਾਲ ਵਰਤੀ ਗਈ ਭਾਸ਼ਾ ਦੇ ਕਾਰਣ ਹੋਂਦ ਵਿਚ ਆਉਂਦੇ ਹਨ । ਸਭ, ਹਰ ਕੋਈ, ਕਦਾਚਿਤ, ਬਿਲਕੁਲ ਆਦਿ ਸ਼ਬਦਾਂ ਦੀ ਬਿਨਾਂ ਸੋਚੇ ਸਮਝੇ ਕੀਤੀ ਗਈ ਵਰਤੋਂ ਅਜਿਹੇ ਨਿਰਾਰਥਕ ਸਾਧਾਰਣੀਕਰਣਾਂ ਨੂੰ ਜਨਮ ਦਿੰਦੀ ਹੈ । ਖੋਜ-ਵਿਦਿਆਰਥੀ ਨੂੰ ਚਾਹੀਦਾ ਹੈ ਕਿ ਜਦੋਂ ਤਕ ਉਹ ਅਜਿਹੇ ਸ਼ਬਦਾਂ ਦੀ ਉਪਯੁਕਤਤਾ ਬਾਰੇ ਸੌ ਫ਼ੀ ਸਦੀ ਨਿਸ਼ਚਿਤ ਨਾ ਹੋ ਜਾਵੇ, ਉਦੋਂ ਤਕ ਉਹ ਇਹਨਾਂ ਸ਼ਬਦਾਂ ਦੀ ਥਾਵੇਂ ਲਗਭਗ, ਤਕਰੀਬਨ, ਸ਼ਾਇਦ ਆਦਿ ਸ਼ਬਦਾਂ ਨੂੰ ਵਰਤੋਂ ਵਿਚ ਲਿਆਵੇ । ਪਰ ਇਥੇ ਇਹ ਸਪਸ਼ਟ ਕਰ ਦੇਣਾ ਉਚਿਤ ਹੈ ਕਿ ਖੋਜੀ ਪਾਠਕ ਉਤੇ ਡਰਪੋਕ ਹੋਣ ਦਾ ਜਾਂ ਫ਼ੈਸਲਾ ਕਰ ਸਕਣ ਦੀ ਅਸਮਰੱਥਤਾ ਦਾ ਪ੍ਰਭਾਵ ਨਾ ਪਾਵੇ । ਜੇ ਉਹ ਹਰ ਵਾਕ ਨਾਲ ਅਜਿਹੇ ਸ਼ਬਦਾਂ ਨੂੰ ਪ੍ਰਯੋਗ ਵਿਚ ਲਿਆਉਣ ਦੀ ਰੁਚੀ ਦਿਖਾਏਗਾ, ਤਾਂ ਅਜਿਹਾ ਪ੍ਰਭਾਵ ਪੈਣ ਦੀ ਪੂਰੀ-ਸੰਭਾਵਨਾ ਹੈ । ਖੋਜ-ਪ੍ਰਬੰਧ ਵਿਚ ਪ੍ਰਸਤੁਤ ਸਾਮਗ੍ਰੀ ਦਾ ਉਤਨਾ ਸੰਖੇਪ ਹੋਣਾ ਜ਼ਰੂਰੀ ਹੈ ਜਿਤਨਾ

ਕਿ ਖੋਜ-ਵਿਸ਼ੇ ਦੀ ਲੋੜ ਹੈ, ਪਰ ਖੋਜ-ਪ੍ਰਬੰਧ ਵਿਚ ਪ੍ਰਸਤੁਤ ਕੋਈ ਵੀ ਵੇਰਵਾ ਅਸਾ-ਧਾਰਣ ਤੌਰ ਤੇ ਅਤਾਰਕਿਕ ਨਹੀਂ ਹੋਣਾ ਚਾਹੀਦਾ । ਡਰਪੋਕ ਰੂਪੀ ਦਾ ਪ੍ਰਗਟਾਵਾ ਕਰਨ ਵਾਲੇ ਅਜਿਹੇ ਖੋਜ-ਪ੍ਰਬੰਧ ਬਾਰੇ ਇਕ ਰੀਵਿਊਕਾਰ ਨੇ ਇਹ ਰਾਇ ਦਿਤੀ ਸੀ ਕਿ 'ਪੁਸਤਕ ਦਾ ਹਰ ਵਾਕ ਇਸ ਪ੍ਰਕਾਰ ਲਿਖਿਆ ਗਿਆ ਹੈ ਜਿਵੇਂ ਕਚਹਿਰੀ ਦੇ ਵਿਚ ਇਸ ਦਾ ਬਚਾਉ ਕਰਨਾ ਹੋਵੇ ।'

ਲੋੜੋਂ ਜ਼ਿਆਦਾ ਫੈਲਾਵੇ ਵਾਲੇ ਸਾਧਾਰਣੀਕਰਣ ਕੇਵਲ ਲਾਪਰਵਾਹੀ ਨਾਲ ਵਰਤੀ ਗਈ ਭਾਸ਼ਾ ਦਾ ਪ੍ਰਤੀਫਲ ਹੀ ਨਹੀਂ ਹੁੰਦੇ, ਸਗੋਂ ਨਾਂਹ-ਮੂਲਕ ਦ੍ਰਿਸ਼ਟਾਂਤ ਲੱਭਣ ਵਿਚ ਖੋਜੀ ਦੀ ਅਸਮੱਰਥਤਾ ਦਾ ਪ੍ਰਮਾਣ ਵੀ ਹੁੰਦੇ ਹਨ । ਜੇ ਕੋਈ ਖੋਜੀ ਕੀਟਸ ਸ਼ੈਲੇ ਬਾਇਰਨ ਆਦਿ ਕਵੀਆਂ ਦੇ ਉਦਾਹਰਣ ਪੇਸ਼ ਕਰਕੇ ਇਹ ਸਥਾਪਿਤ ਕਰਨ ਦਾ ਜਤਨ ਕਰੇ ਕਿ ਰੋਮਾਂਟਿਕ ਕਵੀ ਜੋਬਨ-ਰੁੱਤੇ ਹੀ ਪ੍ਰਾਣ ਤਿਆਗ ਦਿੰਦੇ ਹਨ ਤਾਂ ਅਜਿਹਾ ਸਿੱਧ ਕਰਨ ਤੋਂ ਪਹਿਲਾਂ ਉਚਿਤ ਹੋਵੇਗਾ ਕਿ ਉਹ ਇਸ ਸੰਬੰਧ ਵਿਚ ਵਰਡਜ਼ਵਰਥ, ਮੋਹਨ ਸਿੰਘ ਵਰਗੇ ਨਾਂਹ-ਮੂਲਕ ਦ੍ਰਿਸ਼ਟਾਂਤ ਦੀ ਲੱਭਣ ਦੀ ਖੇਚਲ ਕਰੇ । ਸਮਾਜੀ ਸ਼ਾਸਤਰਾਂ ਵਿਚ ਖੋਜ-ਵਿਦਿਆਰਥੀ ਨੂੰ ਆਪਣੇ ਖੋਜ ਪ੍ਰਬੰਧ ਵਿਚ ਨਵੀਆਂ ਸਥਾ-ਪਨਾਵਾਂ ਬਾਰੇ ਵਿਸ਼ੇਸ਼ ਸਾਵਧਾਨੀ ਵਰਤਣ ਦੀ ਲੋੜ ਹੈ । ਅਜਿਹਾ ਸੰਭਵ ਹੈ ਕਿ ਉਹ ਸਥਾਪਨਾ ਕੇਵਲ ਖੋਜੀ ਦੇ ਲਈ ਹੀ ਨਵੀਂ ਹੋਵੇ ਅਤੇ ਇਸ ਦਾ ਕੋਈ ਤਾਰਕਿਕ ਆਧਾਰ ਨਾ ਹੋਵੇ । ਅੰਗ੍ਰੇਜ਼ ਯਾਤਰੀ ਬਾਰੇ ਇਕ ਪੁਰਾਣਾ ਚੁਟਕਲਾ ਪ੍ਰਸਿੱਧ ਹੈ ਜਿਸ ਨੇ ਵਿਦੇਸ਼ ਯਾਤਰਾ ਕਰਦਿਆਂ ਇਕ ਸ਼ਹਿਰ ਵਿਚ ਤਿੰਨ ਲਾਲ ਵਾਲਾਂ ਵਾਲੀਆਂ ਕੁੜੀਆਂ ਨੂੰ ਵੇਖਿਆ ਸੀ ਅਤੇ ਆਪਣੀ ਡਾਇਰੀ ਵਿਚ ਇਹ ਸ਼ਬਦ ਅੰਕਿਤ ਕੀਤੇ ਸਨ : 'ਇਸ ਦੇਸ਼ ਦੀਆਂ ਸਾਰੀਆਂ ਮੁਟਿਆਰਾਂ ਦੇ ਵਾਲ ਲਾਲ ਰੰਗ ਦੇ ਹੁੰਦੇ ਹਨ ।' ਕਿਸੇ ਅੱਤਿਅੰਤ ਗੌਣ ਮਹੱਤਵੀ ਖੋਜੀ ਤੋਂ ਹੀ ਇਹ ਆਸ ਰੱਖੀ ਜਾ ਸਕਦੀ ਹੈ ਕਿ ਉਹ ਇਕ ਜਾਂ ਥੋੜ੍ਹੇ ਜਿਹੇ ਦ੍ਰਿਸ਼ਟਾਂਤਾਂ ਦੇ ਆਧਾਰ ਉਤੇ ਸਾਧਾਰਣੀਕਰਣ ਵੱਲ ਰੁਚਿਤ ਹੋਵੇਗਾ । ਖੋਜ-ਵਿਦਿਆਰਥੀ ਲਈ ਲਾਜ਼ਮੀ ਹੈ ਕਿ ਉਹ ਬਹੁਤੇ ਅਤੇ ਵਿਵਿਧ ਪੱਖੀ ਦ੍ਰਿਸ਼ਟਾਂਤਾਂ ਦੇ ਆਧਾਰ ਉਤੇ ਤਰਕ ਦੇ ਅਨੁਸ਼ਾਸਨ ਵਿਚ ਰਹਿੰਦਿਆਂ ਹੋਇਆਂ ਆਪਣੀਆਂ ਸਥਾਪਨਾਵਾਂ ਪੇਸ਼ ਕਰੇ ।

ਖੋਜ-ਵਿਦਿਆਰਥੀ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਖੋਜ-ਕਾਰਜ ਵਿਚ ਰੁਝੇ ਹੋਣ ਸਮੇਂ ਉਸਦੀ ਯਾਤਰਾ ਜਟਿਲਤਾ ਤੋਂ ਸਪੱਸ਼ਟਤਾ ਦੀ ਦਿਸ਼ਾ ਵੱਲ ਹੈ । ਤਰਕ ਦੇ ਅਨੁਸ਼ਾਸਨ ਵਿਚ ਰਹਿੰਦਿਆਂ ਹੋਇਆਂ ਉਸ ਨੂੰ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ਕਿ ਉਸ ਦੇ ਖੋਜ-ਪ੍ਰਬੰਧ ਵਿਚ ਪ੍ਰਸਤੁਤ ਸਾਮਗ੍ਰੀ ਦਾ ਹਰ ਅੰਗ ਸਹੀ ਸਥਾਨ ਉਤੇ ਹੋਵੇ ਅਤੇ ਬਾਕੀ ਦੇ ਅੰਗਾਂ ਨਾਲ ਉਚਿਤ ਰੂਪ ਵਿਚ

ਅੰਤਰ-ਸੰਬੰਧਿਤ ਹੋਵੇ । ਲੋੜ ਤੋਂ ਵਧੀਕ ਸੰਖੇਪੀਕਰਣ ਅਤੇ ਵਿਸਤਾਰੀਕਰਣ ਤੋਂ ਪਰਹੇਜ਼ ਕਰਨ ਨਾਲ ਅਤੇ ਸਾਮਗ੍ਰੀ-ਨਿਰੂਪਣ ਸਮੇਂ ਤਰਕ ਦੇ ਅਨੁਸ਼ਾਸਨ ਵਿਚ ਰਹਿਣ ਨਾਲ ਇਸ ਮੰਤਵ ਦੀ ਸਿੱਧੀ ਹੋ ਸਕਦੀ ਹੈ । ਅਜਿਹੇ ਗੁਣਾਂ ਨਾਲ ਸੰਪੰਨ ਖੋਜ-ਪ੍ਰਬੰਧ ਆਪਣੇ ਰੂਪਾਕਾਰ ਵਿਚ ਸਮੇਟੇ ਸਿਧਾਂਤਾਂ ਤੇ ਵਿਚਾਰਾਂ ਨੂੰ ਅਤਿਅੰਤ ਸਪੱਸ਼ਟਤਾ ਸਹਿਤ ਪੇਸ਼ ਕਰ ਸਕਣ ਦੇ ਸਮਰੱਥ ਹੁੰਦਾ ਹੈ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਲੋੜ ਤੋਂ ਜ਼ਿਆਦਾ ਸੰਖੇਪੀਕਰਣ ਅਤੇ ਬੇਲੋੜਾ ਵਿਸਤਾਰੀਕਰਣ, ਖੋਜ-ਵਿਧੀ ਦੀ ਦ੍ਰਿਸ਼ਟੀ ਤੋਂ ਵੇਖਿਆਂ, ਦੋਵੇਂ ਹੀ ਦੋਸ਼ ਹਨ । ਪਰ ਇਨ੍ਹਾਂ ਦੋਹਾਂ ਦੋਸ਼ਾਂ ਦੇ ਵਿਚਕਾਰ ਇਕ ਹੋਰ ਦੋਸ਼ ਵੀ ਹੈ ਜਿਸ ਨੂੰ ਲੁੜ੍ਹਵਾਂ ਦੁਹਰਾਉ ਜਾਂ ਪੁਨਰੁਕਤੀ (Tautology) ਕਿਹਾ ਜਾਂਦਾ ਹੈ । ਪੰਜਾਬੀ ਦੇ ਖੋਜ-ਪ੍ਰਬੰਧਾਂ ਵਿਚ ਇਹ ਦੋਸ਼ ਕਾਫ਼ੀ ਮਾਤਰਾ ਵਿਚ ਮਿਲਦਾ ਹੈ । ਇਕ ਉਦਾਹਰਣ ਪੇਸ਼ ਹੈ:

"ਹੁਦਲਕਾ ਫਟਦਾ ਹੈ । ਰੋਸ਼ਨੀ ਤੇਜ਼ ਹੁੰਦੀ ਹੈ । ਰੰਗ-ਮੰਚ ਜਗਮਗਾ ਉਠਦਾ ਹੈ । ਇਹੋ ਰੰਗਮੰਚ ਨਾਟਕ ਦੀ ਵਲਗਣ ਹੈ, ਨਾਟਕ ਦੀ ਸੀਮਾ ਹੈ, ਨਾਟਕ ਦੀ ਰੂਹ ਹੈ, ਨਾਟਕ ਦੀ ਜਿੰਦਜਾਨ ਹੈ, ਨਾਟਕ ਦੀ ਧੜਕਣ ਹੈ । ਰੰਗਮੰਚ ਦੀ ਥੋੜ੍ਹੀ ਜਿਹੀ ਵਲਗਣ ਨਾਟਕ ਦੀ ਕਮਜ਼ੋਰੀ ਨਹੀਂ, ਨਾਟਕ ਦੀ ਸਮਰੱਥਾ ਹੈ । ਨਾਟਕ ਦੇ ਕਾਰਜ ਨੂੰ ਇਸ ਦੀਆਂ ਦੀਵਾਰਾਂ ਨਪੀੜਦੀਆਂ ਨਹੀਂ ਸਗੋਂ ਨਾਟਕੀ-ਕਾਰਜ ਨੂੰ ਇਹ ਦੀਵਾਰਾਂ ਉਘਾੜਦੀਆਂ ਹਨ ।"

ਅਜਿਹਾ ਦੁਹਰਾਉ ਤਰਕ ਦੇ ਅਨੁਸ਼ਾਸਨ ਨੂੰ ਅੰਗੀਕਾਰ ਨਾ ਕਰਨ ਕਰਕੇ ਜਨਮ ਲੈਂਦਾ ਹੈ ਅਤੇ ਇਹ ਸੂਝਵਾਨ ਪਾਠਕ ਨੂੰ ਅਕੇਵੇਂ ਦੀ ਹੱਦ ਤਕ ਝੁੰਜਲਾਉਂਦਾ ਹੈ । ਖੋਜ-ਵਿਦਿਆਰਥੀ ਨੂੰ ਇਸ ਪ੍ਰਕਾਰ ਦੇ ਲੁੜ੍ਹਵੇਂ ਦੁਹਰਾਉ ਤੋਂ ਬਚਣ ਦੀ ਲੋੜ ਹੈ ।

ਤਰਕ ਦੀ ਅਧੀਨਗੀ ਨੂੰ ਕਬੂਲ ਨਾ ਕਰਨ ਦੇ ਸਿੱਟੇ ਵਜੋਂ ਇਕ ਹੋਰ ਦੋਸ਼ ਵੀ ਖੋਜ-ਪ੍ਰਬੰਧਾਂ ਵਿਚ ਆਮ ਵੇਖਿਆ ਜਾਂਦਾ ਹੈ । ਇਸ ਦੋਸ਼ ਨੂੰ ਬੇਮੌਕਾ ਲਫ਼ਜ਼-ਪ੍ਰਸਤੀ (misplaced literalism) ਕਿਹਾ ਜਾ ਸਕਦਾ ਹੈ । ਇਸ ਦੇ ਕਈ ਰੂਪ ਹਨ । ਆਮ ਤੌਰ ਤੇ ਬੇਮੌਕਾ ਲਫ਼ਜ਼ਬਾਜ਼ੀ ਵਿਚ ਉਲਝਣ ਨਾਲ ਇਹ ਦੋਸ਼ ਪੈਦਾ ਹੁੰਦਾ ਹੈ । ਲੋੜ ਤੋਂ ਜ਼ਿਆਦਾ ਤੱਥਵਾਦੀ ਹੋਣ ਦਾ ਸ਼ੌਕ ਵੀ ਇਸ ਦੋਸ਼ ਨੂੰ ਜਨਮ ਦਿੰਦਾ ਹੈ । "ਸੱਤਾ ਅਤੇ ਸ਼ਕਤੀ ਮਨੁੱਖ ਦਾ ਦਿਮਾਗ਼ ਖ਼ਰਾਬ ਕਰ ਦਿੰਦੀ ਹੈ" ਅਤੇ "ਸੱਤਾ ਅਤੇ ਸ਼ਕਤੀ ਦੀ ਪ੍ਰਾਪਤੀ ਮਨੁੱਖ ਦੇ ਦਿਮਾਗ ਖ਼ਰਾਬ ਹੋਣ ਦਾ ਕਾਰਣ ਬਣ ਸਕਦੀ ਹੈ", ਦੋਵੇਂ ਵਾਕ ਵਿਭਿੰਨ ਅਰਥਾਂ ਦੇ ਸੰਕੇਤਕ ਹਨ, ਪਰ ਕਈ ਵਾਰੀ

ਟੂਕ ਦੇਣ ਸਮੇਂ ਖੋਜਾਰਥੀ ਦੋਂਵਾਂ ਵਾਕਾਂ ਨੂੰ ਸਮਅਰਥਾਂ ਵਿਚ ਗ੍ਰਹਿਣ ਕਰ ਲੈਂਦਾ ਹੈ ਅਤੇ ਇਸ ਪ੍ਰਕਾਰ ਦਿੱਤੀ ਗਈ ਟੂਕ ਗਲਤ ਹੋ ਜਾਂਦੀ ਹੈ। ਇਸ ਪ੍ਰਕਾਰ ਦੀਆ ਲੋੜੋਂ ਵੱਧ ਦਿੱਤੀਆਂ ਗਈਆਂ ਟੂਕਾਂ ਨਾਲ ਖੋਜਾਰਥੀ ਦੇ ਖੋਜ-ਪ੍ਰਬੰਧ ਵਿਚ ਅੰਤਰ-ਵਿਰੋਧਾਂ ਦਾ ਇਕ ਘੜਮੱਸ ਜਿਹਾ ਪੈ ਜਾਂਦਾ ਹੈ ਅਤੇ ਅਜਿਹੇ ਖੋਜ-ਪ੍ਰਬੰਧ ਸੂਝਵਾਨ ਪਾਠਕ ਲਈ ਕਿਸੇ ਪ੍ਰਕਾਰ ਵੀ ਲਾਭਦਾਇਕ ਸਿੱਧ ਨਹੀਂ ਹੁੰਦੇ।

ਗਲਤ ਬਿਆਨੀ ਵੀ ਦੋ ਪ੍ਰਕਾਰ ਦੀ ਮੰਨੀ ਜਾ ਸਕਦੀ ਹੈ। ਪਹਿਲੀ ਪ੍ਰਕਾਰ ਦੀ ਗਲਤ ਬਿਆਨੀ ਉਹ ਹੈ, ਜਿਹੜੀ ਅਭਿਵਿਅਕਤੀ-ਦੋਸ਼ ਦਾ ਪ੍ਰਤਿਫਲ ਹੁੰਦੀ ਹੈ। ਦੂਜੀ ਕਿਸਮ ਦੀ ਗ਼ਲਤ-ਬਿਆਨੀ ਤੱਥਾਂ ਨਾਲ ਸੰਬੰਧਿਤ ਹੁੰਦੀ ਹੈ। ਪਹਿਲੀ ਕਿਸਮ ਦੀ ਗ਼ਲਤਬਿਆਨੀ ਬਾਰੇ ਖੋਜੀ ਨੂੰ ਵਧੇਰੇ ਸਰਮਸਾਹ ਹੋਣਾ ਚਾਹੀਦਾ ਹੈ, ਭਾਵੇਂ ਦੂਜੀ ਕਿਸਮ ਦੀ ਗ਼ਲਤਬਿਆਨੀ ਨੂੰ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ। ਤਰਕ ਦੇ ਅਨੁਸ਼ਾਸਨ ਤੋਂ ਪੱਲਾ ਛੁਡਾ ਲੈਣ ਨਾਲ ਅਭਿਵਿਅਕਤੀ-ਦੋਸ਼ ਦੀ ਸੰਭਾਵਨਾ ਵਧ ਜਾਂਦੀ ਹੈ। ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਖੋਜ-ਵਿਦਿਆਰਥੀ ਨੂੰ ਖੋਜ-ਕਾਰਜ ਦੇ ਦੌਰਾਨ ਤਰਕ ਦੇ ਅਨੁਸ਼ਾਸਨ ਅੰਦਰ ਰਹਿਣਾ ਲਾਜ਼ਮੀ ਹੈ। ਇਹ ਲਾਜ਼ਮੀਅਤ ਖੋਜ-ਵਿਧੀ ਦੇ ਸੰਦਰਭ ਵਿਚ ਤਰਕ-ਅਨੁਸ਼ਾਸਨ ਦੇ ਵਿਸ਼ੇਸ਼ ਮਹੱਤਵ ਦੀ ਹੀ ਸੰਕੇਤਕ ਹੈ।

---

## ਸਹਾਇਕ ਪੁਸਤਕਾਂ ਦੀ ਸੂਚੀ


1. Barzun; Jacques and Graff. Henry F., The Modern Researcher, Harcourt Brace Jovanovich Inc., Newyork, 1977.
2. Watson ; George, The literary thesis, A Guide to Research, longmans, 1970.
3. Anderson ; Jonathan, Duston, Berry H. and Poole, Millicent, Thesis and assignment Writing, Wiley Eastern Limited, New Delhi 1977.
4. Sanders ; Chauncy, an Introduction to Resareh in English literary History, Macmillan, Newyork, 1952.
5. Festinger ; Leon and Katz, Daniel, ed., Research Methods in Beavioral Sciences, Amerind Pub. Co. Pvt. Ltd., New Delhi, 1976.

# ਪੁਰਾਤਨ ਪੰਜਾਬੀ ਵਾਰਤਕ : ਤੱਥਕ ਖੋਜ ਦੀਆਂ ਸਭਾਵਨਾਵਾਂ

—ਡਾ. ਰਤਨ ਸਿੰਘ ਜੱਗੀ

ਖੋਜ ਦਾ ਪ੍ਰਮੁਖ ਕਰਤੱਵ ਹੈ ਤੱਥਾਂ ਰਾਹੀਂ ਸਚ ਤਕ ਪਹੁੰਚਣਾ। ਜਦ ਤਕ ਤੱਥਾਂ ਨੂੰ ਸਹੀ ਅਰਥਾਂ ਵਿਚ ਲਭ ਨਹੀਂ ਲਿਆ ਜਾਂਦਾ, ਤਦ ਤਕ ਖੋਜ ਦੇ ਖੇਤਰ ਵਿਚ ਹੋਰ ਕੰਮ ਕਰਨ ਦੀ ਸੰਭਾਵਨਾ ਬਣੀ ਰਹਿੰਦੀ ਹੈ। ਪੁਰਾਤਨ ਪੰਜਾਬੀ ਵਾਰਤਕ ਦੇ ਖੇਤਰ ਵਿਚ ਤੱਥਕ ਖੋਜ ਅਜੇ ਬਹੁਤ ਘਟ ਹੋਈ ਹੈ ਕਿਉਂਕਿ ਇਹ ਕੰਮ ਬੜੀ ਮਿਹਨਤ ਦਾ ਹੈ ਅਤੇ ਮਿਹਨਤ ਕਰਨ ਵਿਚ ਖੋਜਾਰਥੀਆਂ ਦੀ ਅਜ ਕਲ ਰੁਚੀ ਘੱਟ ਹੀ ਵੇਖੀ ਗਈ ਹੈ। ਇਸ ਲਈ ਇਸ ਖੇਤਰ ਵਿਚ ਅਜੇ ਤੱਥਕ ਖੋਜ ਦੀ ਕਾਫ਼ੀ ਗੁੰਜਾਇਸ਼ ਜਾਂ ਸੰਭਾਵਨਾ ਹੈ, ਖ਼ਾਸ ਕਰ ਚਾਰ ਪੱਖਾਂ ਬਾਰੇ ਜਿਨ੍ਹਾਂ ਦਾ ਵਿਸ਼ਲੇਸ਼ਣ ਕਰਨਾ ਪ੍ਰਸਤੁਤ ਲੇਖ ਦਾ ਵਿਸ਼ਾ ਹੈ।

1. ਪੁਰਾਤਨ ਪੰਜਾਬੀ ਵਾਰਤਕ ਸੰਬੰਧੀ ਖੋਜ ਦੀ ਸਭ ਤੋਂ ਪਹਿਲੀ ਸੰਭਾਵਨਾ ਇਹ ਤੱਥ ਨਿਸ਼ਚਿਤ ਕਰਨ ਦੀ ਹੈ ਕਿ ਪੰਜਾਬੀ ਵਾਰਤਕ ਦਾ ਉਦਭਵ ਕਦੋਂ ਹੋਇਆ? ਜਾਂ ਇਸ ਦੀ ਸਭ ਤੋਂ ਪਹਿਲੀ ਰਚਨਾ ਕਿਹੜੀ ਹੈ, ਇਹ ਪ੍ਰਸ਼ਨ ਜਿਤਨਾ ਸਹਿਜ ਹੈ, ਉਤਨਾ ਹੀ ਇਸ ਦਾ ਉਤਰ ਦੇਣਾ ਔਖਾ ਹੈ ਕਿਉਂਕਿ ਇਸ ਬਾਰੇ ਕੋਈ ਤੱਥਕ ਸਾਮੱਗ੍ਰੀ ਹੁਣ ਉਪਲਬਧ ਨਹੀਂ ਹੈ। ਕੁਝ ਵਿਦਵਾਨਾਂ ਨੇ ਪੂਰਵ ਨਾਨਕ ਕਾਲ ਵਿਚ ਵਾਰਤਕ ਰਚਨਾਵਾਂ ਦੀ ਹੋਂਦ ਵਲ ਧਿਆਨ ਦਿਵਾਇਆ ਹੈ। ਇਸ ਪ੍ਰਕਾਰ ਦੀ ਇਕ ਰਚਨਾ 'ਗੋਰਖ ਉਪਨਿਸ਼ਦ' ਹੈ ਜਿਸ ਨੂੰ ਸ੍ਰੀ ਨਰਿੰਦਰ ਧੀਰ ਨੇ ਭਾਸ਼ਾ ਵਿਭਾਗ ਵਲੋਂ ਛਪੇ ਪੰਜਾਬੀ ਸਾਹਿਤ ਦੇ ਇਤਿਹਾਸ ਦੇ ਗੋਰਖ ਨਾਥ ਪ੍ਰਸੰਗ ਵਿਚ ਇਸ ਨੂੰ ਗੋਰਖ ਨਾਥ ਦੀ ਰਚਨਾ ਮੰਨਿਆ ਹੈ।[1] ਗੋਰਖ ਨਾਥ ਦੇ ਸਮੇਂ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ। ਨੌਵੀਂ ਸਦੀ ਤੋਂ ਲੈ ਕੇ 13ਵੀਂ ਸਦੀ ਤਕ ਇਸ ਸਮੇਂ ਨੂੰ ਖਿਚਿਆ ਜਾਂਦਾ ਹੈ। ਨਰਿੰਦਰ ਧੀਰ ਨੇ ਖੁਦ ਇਹ ਸਮਾਂ 11ਵੀਂ ਸਦੀ ਤੋਂ ਬਾਦ ਅਤੇ ਬਾਰ੍ਹਵੀਂ ਸਦੀ ਤੋਂ ਪਹਿਲਾਂ ਦਾ ਮੰਨਿਆ ਹੈ। ਜੇ 'ਗੋਰਖ ਉਪਨਿਸ਼ਦ' ਨੂੰ ਗੋਰਖ ਨਾਥ ਦੀ

ਰਚਨਾ ਮੰਨ ਲਿਆ ਜਾਏ, ਤਾਂ ਇਸ ਦੀ ਰਚਨਾ 12ਵੀਂ ਸਦੀ ਤੋਂ ਪਹਿਲਾਂ ਦੀ ਮੰਨਣੀ ਪਵੇਗੀ । ਪਰ ਗੋਰਖਨਾਥ ਦੀ ਜੋ ਬਾਣੀ ਹੁਣ ਤਕ ਪ੍ਰਾਪਤ ਹੋਈ ਹੈ, ਉਸ ਦੀ ਪ੍ਰਮਾਣਿਕਤਾ ਬਾਰੇ ਕੋਈ ਗੱਲ ਵੀ ਦਾਅਵੇ ਨਾਲ ਨਹੀਂ ਕਹੀ ਜਾ ਸਕਦੀ । ਡਾ. ਬੜਥਵਾਲ ਨੇ ਵੀ 'ਗੋਰਖ ਬਾਣੀ' ਵਿਚ ਇਸ ਉਪਨਿਸ਼ਦ ਨੂੰ ਸ਼ਾਮਲ ਕਰਦਿਆਂ ਗੋਰਖ ਨਾਥ ਦੀਆਂ ਸੰਭਾਵਿਤ ਰਚਨਾਵਾਂ ਵਿਚ ਸ਼ਾਮਲ ਨਹੀਂ ਕੀਤਾ । ਇਸ ਲਈ ਬਿਨਾਂ ਕਿਸੇ ਅਕਾਟ ਪ੍ਰਮਾਣ ਦੇ ਇਸ ਨੂੰ ਗੋਰਖ ਨਾਥ ਦੀ ਪ੍ਰਮਾਣਿਕ ਰਚਨਾ ਮੰਨਣੋਂ ਸੰਕੋਚ ਕਰਨਾ ਪਵੇਗਾ । ਦੂਜੇ, ਇਸ ਦੀ ਭਾਸ਼ਾ ਦਾ ਸਰੂਪ ਵੀ ਇਤਨਾ ਅਪਭ੍ਰੰਸ਼ ਪ੍ਰਭਾਵਿਤ ਨਹੀਂ ਕਿ ਇਸ ਨੂੰ 12ਵੀਂ ਸਦੀ ਤੋਂ ਪਹਿਲਾਂ ਦੀ ਰਚਨਾ ਮੰਨ ਲਿਆ ਜਾਵੇ । ਤੀਜੇ, ਇਸ ਰਚਨਾ ਦੀ ਭਾਸ਼ਾ ਨੂੰ ਪੰਜਾਬੀ ਦਾ ਮੁੱਢਲਾ ਰੂਪ ਕਹਿਣਾ ਸਰਲ ਨਹੀਂ ਹੈ ਕਿਉਂਕਿ ਇਸ ਉਤੇ ਪੰਜਾਬੀ ਨਾਲੋਂ ਹਿੰਦੀ ਵਾਲਿਆਂ ਦਾ ਦਾਅਵਾ ਅਧਿਕ ਹੈ । ਇਸ ਲਈ ਨਰਿੰਦਰ ਧੀਰ ਦੇ ਕਥਨ ਅਨੁਸਾਰ ਗੋਰਖ ਨਾਥ ਨੂੰ 'ਪੰਜਾਬੀ ਦਾ ਪ੍ਰਥਮ ਲੇਖਕ' ਮੰਨਣਾ ਅਨੁਚਿਤ ਹੈ । ਸ. ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ 'ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ' ਭਾਗ ਪਹਿਲਾ (ਪੰਨੇ 384-85) ਵਿਚ 'ਗੋਰਖਬਾਣੀ' ਅਤੇ 'ਨਾਥ ਸਿਧੋਂ ਕੀ ਬਾਣੀਆਂ' ਤੋਂ ਦਿੱਤੀਆਂ ਗਈਆਂ ਵਾਰਤਕ ਵੰਨਗੀਆਂ ਵੀ ਉਪਰੋਕਤ ਆਧਾਰ ਤੇ ਅਮਾਨਯ ਹਨ ।

ਇਸ ਤਰ੍ਹਾਂ ਦੀ ਦੂਜੀ ਰਚਨਾ ਹੈ ਫ਼ਰੀਦ ਦਾ 'ਪੈਂਤੀਨਾਮਾ' । ਤਿੰਨ ਪੰਨਿਆਂ ਦੀ ਇਸ ਰਚਨਾ ਨੂੰ ਸੰਤ ਇੰਦਰ ਸਿੰਘ ਚਕ੍ਰਵਰਤੀ ਨੇ "ਪੰਜਾਬੀ ਦੁਨੀਆ" ਦੇ 'ਫ਼ਰੀਦ ਅੰਕ' (ਅਪ੍ਰੈਲ-ਮਈ, 1960) ਵਿਚ ਪ੍ਰਕਾਸ਼ਿਤ ਕੀਤਾ ਹੈ । ਉਨ੍ਹਾਂ ਦੇ ਕਥਨ ਅਨੁਸਾਰ ਇਹ ਰਚਨਾ ਉਨ੍ਹਾਂ ਨੂੰ ਸੰਨ 1952 ਵਿਚ ਯੂ.ਪੀ. ਦੇ ਸਾਹਿਤਕ ਦੌਰੇ ਸਮੇਂ ਨਾਗਰੀ ਪ੍ਰਚਾਰਿਣੀ ਸਭਾ ਕਾਸ਼ੀ ਵਿਚੋਂ ਦੇਵਨਾਗਰੀ ਅੱਖਰਾਂ ਵਿਚ ਲਿਖੀ ਮਿਲੀ ਸੀ । ਪ੍ਰੋ. ਪ੍ਰੀਤਮ ਸਿੰਘ ਨੇ ਭਾਸ਼ਾ ਵਿਭਾਗ ਦੇ ਪੰਜਾਬੀ ਸਾਹਿਤ ਦੇ ਇਤਿਹਾਸ (ਪੁਰਾਤਨ ਭਾਗ, ਪੰਨੇ 15-16) ਵਿਚ ਇਸ ਨੂੰ ਆਪਣੀ ਖੋਜ ਦਾ ਸਿੱਟਾ ਮੰਨਿਆ ਹੈ ਅਤੇ ਚਕ੍ਰਵਰਤੀ ਜੀ ਦੇ ਦਾਅਵੇ ਪ੍ਰਤਿ ਆਕਸ਼ੇਪ ਪ੍ਰਗਟ ਕੀਤਾ ਹੈ । ਚਕ੍ਰਵਰਤੀ ਜੀ ਨੇ "ਪੰਜਾਬੀ ਦੁਨੀਆ" ਦੇ ਉਪਰੋਕਤ ਅੰਕ ਵਿਚ ਇਸ ਪੈਂਤੀਨਾਮੇ ਦਾ ਪਾਠ ਦੇਣ ਵੇਲੇ, ਸ਼ੁਰੂ ਵਿਚ ਇਕ ਨਿੱਕੀ ਜਿਹੀ ਪ੍ਰਸਤਾਵਨਾ ਲਿਖ ਕੇ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਫ਼ਰੀਦਬਾਣੀ ਨਾਲ ਇਸ ਦਾ ਤੁਲਨਾਤਮਕ ਅਧਿਐਨ ਕਰਕੇ ਦੋਹਾਂ ਦੇ ਭਾਵਾਂ ਵਿਚ ਸਮਾਨਤਾ ਦੱਸੀ ਹੈ ਅਤੇ ਨਿਰਵਿਵਾਦ ਰੂਪ ਵਿਚ ਇਸ ਨੂੰ ਸ਼ੇਖ ਫ਼ਰੀਦ ਦੀ ਰਚਨਾ ਮੰਨਿਆ ਹੈ । ਭਾਸ਼ਾ ਵਿਭਾਗ ਦੀ 'ਪੰਜਾਬੀ ਹਥ-ਲਿਖਤਾਂ' ਦੀ ਸੂਚੀ ਭਾਗ 2 (ਪੰਨਾ 134) ਵਿਚ ਇਸ ਨੂੰ 1856 ਬਿ. ਵਿਚ ਸੁਆਮੀ ਮੁਕੰਦ

ਦਾਸ ਲੁਆਨਾ ਖਰੜ ਪਿੰਡ ਵਿਚ ਲਿਖਿਆ ਦਸਿਆ ਗਿਆ ਹੈ। ਚਕ੍ਰਵਰਤੀ ਜੀ ਪ੍ਰੋ. ਪ੍ਰੀਤਮ ਸਿੰਘ ਅਤੇ ਸ਼ਮਸ਼ੇਰ ਸਿੰਘ ਅਸ਼ੋਕ ('ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ', ਭਾਗ ਪਹਿਲਾ, ਪੰਨੇ 386–87) ਦੁਆਰਾ ਉਪਰੋਕਤ ਰਚਨਾ ਦੇ ਪਾਠ ਜਾਂ ਵੰਨਗੀਆਂ ਵਿਚ ਬਹੁਤ ਸਾਰੇ ਪਾਠਾਂਤਰ ਮਿਲਦੇ ਹਨ। ਇਕੋ ਹੀ ਰਚਨਾ ਦਾ ਤਿੰਨ ਵੱਖ ਵੱਖ ਵਿਦਵਾਨਾਂ ਦੁਆਰਾ ਉਤਾਰਾ ਕਰਨ ਵੇਲੇ ਇਹ ਪਾਠਾਂਤਰ ਕਿਵੇਂ ਉਪਸਥਿਤ ਹੋ ਗਏ ? ਇਸ ਦਾ ਉਤਰ ਤਾਂ ਉਹ ਹੀ ਦੇ ਸਕਦੇ ਹਨ, ਪਰ ਇਨ੍ਹਾਂ ਵੰਨਗੀਆਂ ਦਾ ਜੇ ਗੰਭੀਰ ਅਧਿਐਨ ਕਰੀਏ ਤਾਂ ਇਹ ਤੱਥ ਸਪੱਸ਼ਟ ਨਿਤਰ ਕੇ ਸਾਹਮਣੇ ਆ ਜਾਂਦਾ ਹੈ ਕਿ ਨਾ ਤਾਂ ਵਿਆਕਰਣਿਕ ਅਤੇ ਭਾਸ਼ਾ ਵਿਗਿਆਨਿਕ ਦ੍ਰਿਸ਼ਟੀ ਤੋਂ ਇਨ੍ਹਾਂ ਦੀ ਭਾਸ਼ਾ ਫਰੀਦ (ਮ੍ਰਿਤੂ 1266 ਈ:) ਵੇਲੇ ਦੀ ਸਿੱਧ ਹੁੰਦੀ ਹੈ ਅਤੇ ਨਾ ਹੀ ਇਨ੍ਹਾਂ ਵਿਚ ਚਿਤਰੀਆਂ ਭਾਵਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਫਰੀਦ ਬਾਣੀ ਦੀਆਂ ਭਾਵਨਾਵਾਂ ਨਾਲ ਮੇਲ ਖਾਂਦੀਆਂ ਹਨ। ਇਸ ਦੀ ਲਿਖਿਤ ਪੋਥੀ ਵੀ 200 ਵਰ੍ਹਿਆਂ ਤੋਂ ਅਧਿਕ ਪ੍ਰਾਚੀਨ ਉਪਲਬਧ ਨਹੀਂ ਹੈ। ਇਸ ਲਈ 'ਪੱਧਤੀਨਾਮਾ' ਨੂੰ ਫਰੀਦ ਰਚਿਤ ਨਹੀਂ ਮੰਨਿਆ ਜਾ ਸਕਦਾ। ਇਸ ਵਿਚ ਫਰੀਦ ਦੇ ਅਧਿਆਤਮਿਕ ਮਾਰਗ ਦੇ ਸਾਧਨਾਤਮਕ ਅਤੇ ਸਦਾਚਾਰਿਕ ਨਿਯਮਾਂ ਦਾ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ। ਇਸ ਦੀ ਭਾਸ਼ਾ ਹਿੰਦਵੀ ਹੈ, ਜਿਸ ਉਤੇ ਪੰਜਾਬੀ ਰਾਂਗਿਆਂ ਦਾ ਬਹੁਤ ਘੱਟ ਦਾਅਵਾ ਬਣਦਾ ਹੈ। ਇਸ ਦੀ ਰਚਨਾ 17ਵੀਂ ਜਾਂ 18ਵੀਂ ਸਦੀ ਵਿਚ ਹੋਈ ਪ੍ਰਤੀਤ ਹੁੰਦੀ ਹੈ। ਲਗਦਾ ਹੈ ਕਿ ਫਰੀਦੀ ਪਰੰਪਰਾ ਦੇ ਕਿਸੇ ਦਰਵੇਸ਼ ਨੇ ਆਪਣੇ ਆਸ਼ੇ ਅਨੁਸਾਰ ਫਰੀਦ ਦੇ ਨਾਂ ਤੇ ਇਹ ਪੱਧਤੀਨਾਮਾ ਲਿਖ ਦਿੱਤਾ ਹੈ। ਉਂਝ ਕੇਵਲ ਫਰੀਦ ਨਾਂ ਤੋਂ ਹੀ ਇਸ ਨੂੰ ਸ਼ੇਖ ਫ਼ਰੀਦ ਨਾਲ ਸੰਬੰਧਿਤ ਕਰ ਦੇਣਾ ਨਿਆਇਸੰਗਤ ਨਹੀਂ ਹੈ। ਬਾਬਾ ਫ਼ਰੀਦ ਦੀ ਗੱਦੀ ਉਤੇ ਬੈਠਣ ਵਾਲੇ ਵੀ ਫਰੀਦ ਹੀ ਅਖਵਾਉਂਦੇ ਸਨ, ਉਨ੍ਹਾਂ ਵਲੋਂ ਇਸ ਪ੍ਰਕਾਰ ਦੇ ਕੀਤੇ ਯਤਨਾਂ ਨੂੰ ਵੀ ਨਕਾਰਿਆ ਨਹੀਂ ਜਾ ਸਕਦਾ।

ਡਾ. ਤਰਲੋਚਨ ਸਿੰਘ ਬੇਦੀ ਨੇ ਆਪਣੇ ਸੋਧ-ਪ੍ਰਬੰਧ 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ' ਦੇ ਮੁੱਢਲੇ ਪ੍ਰਕਰਣ ਵਿਚ "ਏਕਾਦਸੀ ਮਹਾਤਮ" ਨਾਂ ਦੀ ਹੱਥ-ਲਿਖਤ ਦਾ, ਇਕ ਪੰਨੇ ਦੇ ਫੋਟੋਸਟੇਟ ਸਹਿਤ, ਉਲੇਖ ਕਰਦਿਆਂ ਉਸ ਨੂੰ ਪ੍ਰੋ. ਜਗਨਨਾਥ ਅਗਰਵਾਲ ਦੀ ਰਾਏ ਦੇ ਆਧਾਰ ਤੇ ਲਿਪੀ ਦੇ ਸਰੂਪ ਵਜੋਂ 13ਵੀਂ-14ਵੀਂ ਸਦੀ ਦੀ ਰਚਨਾ ਹੋਣ ਦੀ ਗੱਲ ਕਹੀ ਹੈ ਅਤੇ ਇਸ ਦੀ ਭਾਸ਼ਾ ਦੀ ਦ੍ਰਿਸ਼ਟੀ ਤੋਂ ਪੁਸ਼ਟੀ ਡਾ. ਸੁਧੇਸ਼ਵਰ ਵਰਮਾ ਤੋਂ ਪ੍ਰਾਪਤ ਕੀਤੀ ਹੈ। ਇਨ੍ਹਾਂ ਰਾਵਾਂ ਦੀ ਕੋਈ ਫੋਟੋ ਨਹੀਂ ਛਾਪੀ ਗਈ। ਬੇਦੀ ਜੀ ਨੇ ਇਸ ਹੱਥ ਲਿਖਿਤ ਦਾ ਨਾ ਪ੍ਰਾਪਤੀ ਸਾਧਨ ਦਸਿਆ

ਹੈ ਅਤੇ ਨ ਹੀ ਸਰੋਤ । ਇਕ ਨਿੱਜੀ ਭੇਂਟ ਵਿਚ ਉਨ੍ਹਾਂ ਨੇ ਇਸ ਨੂੰ ਕਿਸੇ ਪਹਾੜੀ ਇਲਾਕੇ ਤੋਂ ਪ੍ਰਾਪਤ ਹੋਈ ਮੰਨਿਆ ਹੈ । ਬੇਦੀ ਜੀ ਵਲੋਂ 'ਰਸਾਇਣਕ ਪ੍ਰਯੋਗਸ਼ਾਲਾ ਪ੍ਰੀਖਸ਼ਣ' ਦਾ ਜੋ ਉਲੇਖ ਕੀਤਾ ਗਿਆ ਹੈ, ਉਸ ਬਾਰੇ ਵੀ ਕੋਈ ਤੱਥ ਪੇਸ਼ ਨਹੀਂ ਕੀਤਾ ਗਿਆ । ਜਦ ਤਕ ਕੋਈ ਨਿਗਰ ਅਤੇ ਵਿਗਿਆਨਿਕ ਢੰਗ ਨਾਲ ਕੀਤੀ ਪਰਖ ਪੜਚੋਲ ਦੇ ਸਿੱਟੇ ਵਜੋਂ ਪ੍ਰਮਾਣਿਕ ਸਬੂਤ ਪੇਸ਼ ਨਹੀਂ ਕੀਤਾ ਜਾਂਦਾ ਤਦ ਤਕ ਪੰਜਾਬੀ ਵਾਰਤਕ ਦੀ ਇਸ ਰਚਨਾ ਨੂੰ 13 ਵੀਂ, 14 ਵੀਂ ਸਦੀ ਦਾ ਮੰਨ ਲੈਣਾ ਸਰਲ ਨਹੀਂ ਹੈ ਕਿਉਂਕਿ ਲਿਪੀ ਦੀ ਦ੍ਰਿਸ਼ਟੀ ਤੋਂ ਪਹਾੜੀ ਇਲਾਕਿਆਂ ਵਿਚ ਵਿਕਾਸ-ਸ਼ੀਲਤਾ ਉਸ ਗਤੀ ਅਤੇ ਪਰਿਮਾਣ ਵਿਚ ਨਹੀਂ ਹੁੰਦੀ, ਜਿਤਨੀ ਮੈਦਾਨੀ ਅਤੇ ਸ਼ਹਿਰੀ ਇਲਾਕਿਆਂ ਵਿਚ ਹੁੰਦੀ ਹੈ । ਪਹਾੜੀ ਇਲਾਕਿਆਂ ਵਿਚ ਲਿਖਾਵਟ ਦਾ ਸਰੂਪ ਸਦੀਆਂ ਤਕ ਇਕ-ਸਮਾਨ ਚਲਦਾ ਰਹਿੰਦਾ ਹੈ । ਮੈਦਾਨੀ ਇਲਾਕਿਆਂ ਵਿਚ ਆਵਾਜਾਈ ਦੀ ਸੁਵਿਧਾ ਅਤੇ ਹੋਰ ਬਾਹਰਲੇ ਪ੍ਰਭਾਵਾਂ ਅਤੇ ਅੰਦਰਲੀ ਜਾਗ੍ਰਿਤੀ ਕਾਰਣ ਲਿਪੀ ਦੀ ਲਿਖਾਵਟ ਦਾ ਸਰੂਪ ਬਦਲਦਾ ਰਹਿੰਦਾ ਹੈ । ਪਰ ਜੇ ਜ਼ਰਾ ਨੀਝ ਨਾਲ ਵੇਖੀਏ ਤਾਂ ਪੰਜਾਬ ਦੇ ਮੈਦਾਨੀ ਇਲਾਕੇ ਵਿਚ ਪੁਰਾਣੇ ਢੰਗ ਦੇ ਪੜ੍ਹੇ ਲਿਖੇ ਬਜ਼ੁਰਗ ਅਤੇ ਗੁਣੀ ਸਿੰਘ ਹੁਣ ਵੀ ਗੁਰਮੁਖੀ ਲਿਪੀ ਨੂੰ ਪੁਰਾਣੀ ਲਿਖਾਵਟ ਵਿਚ ਹੀ ਲਿਖਦੇ ਹਨ । ਇਸ ਲਈ ਲਿਪੀ ਦੇ ਪੁਰਾਣੇ ਹੋਣ ਵਾਲੀ ਗੱਲ ਅਪੀਲ ਨਹੀਂ ਕਰਦੀ ।

ਭਾਸ਼ਾ ਦੀ ਸਥਿਤੀ ਵੀ ਲਿਪੀ ਵਾਂਗ ਪਹਾੜੀ ਇਲਾਕੇ ਵਿਚ ਬਹੁਤ ਜਲਦੀ ਨਹੀਂ ਬਦਲਦੀ, ਕਿਉਂਕਿ ਭਾਸ਼ਾਵਾਂ ਦਾ ਵਿਕਾਸ ਦਸਦਾ ਹੈ ਕਿ ਉਨ੍ਹਾਂ ਇਲਾਕਿਆਂ ਵਿਚ ਹੀ ਭਾਸ਼ਾਵਾਂ ਵਿਚ ਮਹੱਤਵਪੂਰਣ ਪਰਿਵਰਤਨ ਅਤੇ ਵਿਕਾਸ ਹੋਏ ਜਿਥੇ ਆਵਾਜਾਈ ਦੀਆਂ ਸਹੂਲਤਾਂ ਸਨ, ਜਾਂ ਜਿਥੇ ਹੋਰਨਾਂ ਸੰਸਕ੍ਰਿਤੀਆਂ ਦਾ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵ ਪੈਂਦਾ ਰਿਹਾ । ਪਹਾੜੀ ਇਲਾਕਿਆਂ ਵਿਚ ਨ ਆਵਾਜਾਈ ਦੀ ਸੁਵਿਧਾ ਹੁੰਦੀ ਹੈ ਅਤੇ ਨ ਹੀ ਹੋਰਨਾਂ ਸੰਸਕ੍ਰਿਤੀਆਂ ਵਾਲੇ ਆਕ੍ਰਮਣਕਾਰੀਆਂ ਦੇ ਰੂਪ ਵਿਚ ਜਾਂ ਪ੍ਰਚਾਰ ਦੇ ਮਾਧਿਅਮ ਰਾਹੀਂ ਆਪਣਾ ਪ੍ਰਵੇਸ਼ ਸੌਖ ਨਾਲ ਕਰ ਸਕਦੇ ਸਨ । ਇਸ ਲਈ ਮੈਦਾਨੀ ਇਲਾਕੇ ਅਤੇ ਅਸੁਵਿਧਾ ਵਾਲੇ ਪਹਾੜੀ ਇਲਾਕਿਆਂ ਵਿਚ ਭਾਸ਼ਾਵਾਂ ਇਕ ਸਮਾਨ ਗਤੀ ਨਾਲ ਵਿਕਸਿਤ ਨਹੀਂ ਹੁੰਦੀਆਂ, ਨਿਸਚੇ ਹੀ ਪਹਾੜੀ ਇਲਾਕੇ ਦੀ ਵਿਕਾਸ-ਗਤੀ ਬਹੁਤ ਮਧਮ ਹੁੰਦੀ ਹੈ । ਇਹੀ ਹਾਲ ਸੰਸਕ੍ਰਿਤੀ/ਸਭਿਆਚਾਰ ਦੇ ਵਿਕਾਸ-ਖੇਤਰ ਵਿਚ ਹੈ । ਕਿਉਂਕਿ ਪੁਰਾਤਨ ਤੱਤਾਂ ਦਾ ਜਿਤਨਾ ਸੁਰਖਿਅਤ ਸਰੂਪ ਪਹਾੜੀ, ਇਲਾਕਿਆਂ ਵਿਚ ਮਿਲਦਾ ਹੈ, ਉਹ ਮੈਦਾਨੀ ਇਲਾਕਿਆਂ ਵਿਚ ਨਹੀਂ ਮਿਲਦਾ । ਫਲਸਰੂਪ 'ਏਕਾਦਸੀ ਮਹਾਤਮਾ ਦੀ ਲਿਪੀ ਅਤੇ ਭਾਸ਼ਾ ਨੂੰ

ਆਧਾਰ ਬਣਾ ਕੇ ਉਸ ਨੂੰ ਪੰਜਾਬੀ ਵਾਰਤਕ ਦੀ 13ਵੀਂ-14ਵੀਂ ਸਦੀ ਦੀ ਰਚਨਾ ਮੰਨ ਲੈਣਾ ਵਿਗਿਆਨਿਕ ਨਹੀਂ ਹੈ।

ਉਪਰੋਕਤ ਵਿਸ਼ਲੇਸ਼ਣ ਤੋਂ ਇਹ ਤਿੰਨ ਰਚਨਾਵਾਂ ਪੂਰਵ-ਨਾਨਕ ਕਾਲ ਦੀਆਂ ਸਿੱਧ ਨਹੀਂ ਹੁੰਦੀਆਂ, ਪਰ ਜਨਮਸਾਖੀ ਪਰੰਪਰਾ ਦੀ ਵਾਰਤਕ ਦੇ ਨੁਕਦਾਰ ਰੂਪ ਨੂੰ ਵੇਖ ਕੇ ਇਸ ਦੇ ਪੂਰਵ ਰੂਪ ਦੀ ਹੋਂਦ ਬਾਰੇ ਸਹਿਜ ਕਲਪਨਾ ਕੀਤੀ ਜਾ ਸਕਦੀ ਹੈ। ਇਕ ਨਿਜੀ ਭੇਂਟ ਵਿਚ ਸਵ. ਸ੍ਰੀ ਅਗਰ ਚੰਦ ਨਾਹਟਾ ਨੇ ਦਸਿਆ ਸੀ ਕਿ ਉਸ ਪਾਸ ਦੇਵਨਾਗਰੀ ਲਿਪੀ ਵਿਚ ਲਿਖੀਆਂ ਕੁਝ ਅਜਿਹੀਆਂ ਹੱਥ-ਲਿਖਤਾਂ ਉਪਲਬਧ ਹਨ, ਜਿਨ੍ਹਾਂ ਵਿਚਲੀ ਸਾਮੱਗ੍ਰੀ ਪੰਜਾਬੀ ਗੱਦ ਨਾਲ ਮੇਲ ਖਾਂਦੀ ਹੈ। ਇਸ ਸੰਬੰਧ ਵਿਚ ਨਵੀਂ ਪੀੜੀ ਦੇ ਖੋਜਕਾਰਾਂ ਨੂੰ ਕੁਝ ਯਤਨ ਜ਼ਰੂਰ ਕਰਨਾ ਚਾਹੀਦਾ ਹੈ।

2. ਪੁਰਾਤਨ ਪੰਜਾਬੀ ਵਾਰਤਕ ਸੰਬੰਧੀ ਤੱਥਕ ਖੋਜ ਕਰਨ ਬਾਰੇ ਦੂਜੀ ਸੰਭਾਵਨਾ ਹੈ—ਪੁਰਾਤਨ ਵਾਰਤਕ ਰਚਨਾਵਾਂ ਦੇ ਰਚਨ-ਕਾਲ ਨਿਸ਼ਚਿਤ ਕਰਨੇ। ਅਧਿਕਾਂਸ਼ ਪੁਰਾਤਨ ਵਾਰਤਕ ਰਚਨਾਵਾਂ ਦੇ ਰਚਨਾ-ਸੰਮਤ ਲਿਖੇ ਨਹੀਂ ਮਿਲਦੇ। ਕਿਤੇ ਕਿਤੇ ਉਤਾਰਿਆਂ ਦੀ ਮਿਤੀ ਭਾਵੇਂ ਦਿੱਤੀ ਮਿਲ ਜਾਂਦੀ ਹੈ ਕਿਉਂਕਿ ਪ੍ਰਾਚੀਨ ਕਾਲ ਦੇ ਲੇਖਕਾਂ ਵਿਚ ਰਚਨਾ ਦਾ ਸੰਮਤ ਦੇਣ ਦੀ ਰੁਚੀ ਵਿਕਸਿਤ ਨਹੀਂ ਸੀ ਹੋਈ। ਪੁਰਾਤਨ ਜਨਮਸਾਖੀ, ਆਦਿ ਸਾਖੀਆਂ, ਮਿਹਰਬਾਨ ਜਨਮਸਾਖੀ (ਸੱਚਖੰਡ ਪੋਥੀ) ਬਾਲਾ ਜਨਮਸਾਖੀ, ਭਾਈ ਮਨੀ ਸਿੰਘ ਜਨਮਸਾਖੀ ਆਦਿ ਕਿਸੇ ਵੀ ਜਨਮਸਾਖੀ ਦੀ ਰਚਨਾ-ਤਿਥੀ ਦਿੱਤੀ ਹੋਈ ਨਹੀਂ ਮਿਲਦੀ। ਅਨੁਮਾਨ ਦੇ ਆਧਾਰ ਤੇ ਜਾਂ ਹੋਰ ਬਾਹਰਲੇ ਜਾਂ ਅੰਦਰਲੇ ਪ੍ਰਮਾਣਾਂ ਦੇ ਅਧਾਰ ਤੇ ਹੀ ਉਨ੍ਹਾਂ ਦਾ ਰਚਨਾ-ਕਾਲ ਨਿਸ਼ਚਿਤ ਕਰਨਾ ਪੈਂਦਾ ਹੈ। ਅਜਿਹੇ ਅਨੁਮਾਨਾਂ ਨਾਲ ਕਈ ਵਾਰ ਨਤੀਜੇ ਬੜੇ ਭ੍ਰਾਂਤ ਨਿਕਲਦੇ ਹਨ, ਜਿਵੇਂ ਕਿ ਡਾ. ਸ. ਸ. ਕੋਹਲੀ 'ਬਾਲਾ ਜਨਮਸਾਖੀ' ਨੂੰ ਸਭ ਤੋਂ ਪੁਰਾਤਨ ਮੰਨਦੇ ਹਨ, ਡਾ. ਜਗਜੀਤ ਸਿੰਘ 'ਮਿਹਰਬਾਨ ਜਨਮਸਾਖੀ' ਨੂੰ ਸਭ ਤੋਂ ਪਹਿਲਾਂ ਦੀ ਜਨਮਸਾਖੀ ਦਸਦੇ ਹਨ ਅਤੇ ਡਾ. ਪਿਆਰ ਸਿੰਘ 'ਪੁਰਾਤਨ ਜਨਮਸਾਖੀ' ਨੂੰ ਸਰਵ ਪ੍ਰਾਚੀਨ ਮਿਥਦੇ ਹਨ ਅਤੇ ਇਥੋਂ ਤਕ ਕਿ ਉਹ 'ਆਦਿ ਸਾਖੀਆਂ' ਤੋਂ ਵੀ 'ਮਿਹਰਬਾਨ ਜਨਮਸਾਖੀ' ਨੂੰ ਪਹਿਲਾਂ ਦਾ ਮੰਨਣ ਲਈ ਤਿਆਰ ਨਹੀਂ। ਅਜਿਹੀਆਂ ਪਰਸਪਰ ਵਿਰੋਧੀ ਮਾਨਤਾਵਾਂ ਦੇ ਪ੍ਰਕਾਸ਼ ਵਿਚ ਕਈ ਵਾਰ ਇਹ ਨਿਸਚਿਤ ਕਰਨਾ ਬੜਾ ਕਠਿਨ ਜਿਹਾ ਹੋ ਜਾਂਦਾ ਹੈ ਕਿ ਉਪਲਬਧ ਵਾਰਤਕ ਰਚਨਾਵਾਂ ਵਿਚੋਂ ਪਹਿਲਾਂ ਦੀ ਲਿਖੀ ਕਿਹੜੀ ਹੈ ਅਤੇ ਬਾਦ ਦੀ ਕਿਹੜੀ।

ਕਈ ਵਾਰ ਇਨ੍ਹਾਂ ਵਾਰਤਕ ਰਚਨਾਵਾਂ ਦੇ ਅੰਤ ਜਾਂ ਆਰੰਭ ਜਾਂ ਹੋਰ ਕਿਤੇ ਦਿੱਤੇ ਸੰਮਤ ਬੜੀ ਅਨਿਚਿਤਤਾ ਦੀ ਅਵਸਥਾ ਪੈਦਾ ਕਰ ਦਿੰਦੇ ਹਨ। 'ਬਾਲਾ ਜਨਮਸਾਖੀ'

ਦੇ ਆਰੰਭ ਵਿਚ ਦਿੱਤਾ ਪਾਠ "ਜਨਮਸਾਖੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ । ਸੰਮਤ 1582 ਪੰਦਰ ਸੈ ਬਿਆਸੀਆ ਮਿਤਿ ਬੈਸਾਖ ਸੁਦੀ ਪੰਚਮੀ । ਪੋਥੀ ਲਿਖੀ । ਪੈੜੇ ਮੋਖੇ ਸੁਲਤਾਨਪੁਰ ਕੇ ਖਤਰੀ । ਗੁਰੂ ਅੰਗਦਿ ਲਿਖਵਾਈ" ਇਸ ਸੰਬੰਧ ਵਿਚ ਵਿਚਾਰਨ ਯੋਗ ਹੈ । ਗੁਰੂ ਨਾਨਕ ਦੇਵ ਦਾ ਦੇਹਾਂਤ ਸੰਮਤ 1596 ਬਿ. ਵਿਚ ਹੋਇਆ ਸੀ । ਉਨ੍ਹਾਂ ਦੇ ਜੀਵਨ-ਕਾਲ ਵਿਚ ਹੀ ਇਸ ਜਨਮਸਾਖੀ ਦਾ ਲਿਖਿਆ ਜਾਣਾ ਅਤੇ ਅੰਤ ਕਾਲ ਦੀਆਂ ਸਾਖੀਆਂ ਦਾ ਇਸ ਵਿਚ ਸ਼ਾਮਲ ਹੋਣਾ, ਸਾਰੇ ਇਤਿਹਾਸਿਕ ਆਧਾਰ ਨੂੰ ਹੀ ਨਕਾਰ ਦਿੰਦਾ ਹੈ ।

ਕਈ ਵਾਰ ਸੰਮਤਾਂ ਨੂੰ ਸਹਿਮਤੀ, ਰੁਚੀ ਜਾਂ ਆਵਸ਼ਕਤਾ ਅਨੁਸਾਰ ਬਦਲ ਵੀ ਦਿੱਤਾ ਜਾਂਦਾ ਹੈ । ਇਸ ਸੰਬੰਧ ਵਿਚ 'ਮਨੀ ਸਿੰਘ ਜਨਮਸਾਖੀ' ਦੀ ਇਕ ਹੱਥ ਲਿਖਤ ਵਿਚਾਰਨਯੋਗ ਹੈ । ਇਹ ਪੋਥੀ ਪ੍ਰੋ. ਪ੍ਰੀਤਮ ਸਿੰਘ ਪਾਸ ਪਈ ਹੈ । ਇਸ ਦੇ ਅਖੀਰ ਤੇ ਸੰਮਤ 1778 ਬਿ. ਲਿਖਿਆ ਹੈ, ਜਿਸ ਨੂੰ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ 'ਪੰਜਾਬੀ ਹੱਥ ਲਿਖਤਾਂ ਦੀ ਸੂਚੀ' ਵਿਚ ਇਸ ਜਨਮਸਾਖੀ ਦੇ ਰਚਨਾ ਸੰਮਤ ਵਜੋਂ ਲਿਖ ਦਿੱਤਾ ਹੈ । ਪਰ ਅਸਲੀਅਤ ਇਹ ਹੈ ਕਿ ਇਸ ਵਿਚ ਗੁਰੂ ਹਰਿਰਾਇ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ 1718 ਬਿ. ਮੂਲ ਰੂਪ ਵਿਚ ਲਿਖਿਆ ਸੀ ਅਤੇ ਬਾਦ ਵਿਚ ਪੋਥੀਆਂ ਵੇਚਣ ਵਾਲੇ ਨੇ 'ਇਕ' ਅੰਕ ਦੀ ਥਾਂ 'ਸਤ' ਅੰਕ ਬਣਾ ਦਿੱਤਾ । 1718 ਦੀ ਥਾਂ ਇਹ 1778 ਬਿ. ਬਣ ਗਿਆ, ਜਿਸ ਦੇ ਸਿੱਟੇ ਵਜੋਂ ਵਿਕ੍ਰੇਤਾ ਨੇ ਇਸ ਦਾ ਸਾਮੰਜਸ ਭਾਈ ਮਨੀ ਸਿੰਘ ਦੇ ਯੁਗ ਨਾਲ ਕਰਕੇ ਇਸ ਪੋਥੀ ਦੀ ਪੁਰਾਤਨਤਾ ਦੇ ਮਹੱਤਵ ਨੂੰ ਵਧਾ ਦਿੱਤਾ । ਮੂਲ ਪੋਥੀ ਵਾਚੇ ਅਤੇ ਪਰਖੇ ਬਿਨਾ 'ਪੰਜਾਬੀ ਹਥ ਲਿਖਤਾਂ ਦੀ ਸੂਚੀ' ਦੇ ਆਧਾਰ ਤੇ ਹੀ ਇਸ ਜਨਮਸਾਖੀ ਦੇ ਬਾਰੇ ਖੋਜ ਕਰਨ ਵਾਲਿਆਂ ਨੇ ਬੜੇ ਮਹੱਤਵਪੂਰਣ ਨਿਰਣੇ ਦੇ ਦਿੱਤੇ, ਜੋ ਅਸਲੋਂ ਨਿਰਾਧਾਰ ਹਨ । ਪਰ ਦੁੱਖ ਦੀ ਗੱਲ ਹੈ ਕਿ ਅਨੇਕ ਵਰਗੇ ਹੱਥ-ਲਿਖਤਾਂ ਦੇ ਵਿਸ਼ੇਸ਼ਗ ਵੀ ਇਸ ਹੇਰਾਫੇਰੀ ਨੂੰ ਪਕੜ ਨਹੀਂ ਸਕੇ ।

ਮਿਤੀਹੀਨ ਹੱਥ-ਲਿਖਤਾਂ ਦਾ ਸਮਾਂ ਨਿਸ਼ਚਿਤ ਕਰਨ ਲਈ ਸਾਡੇ ਪਾਸ ਪਹਿਲਾ ਸਾਧਨ ਹੈ ਇਨ੍ਹਾਂ ਰਚਨਾਵਾਂ ਵਿਚਲੇ ਪ੍ਰਮਾਣ ਜਾਂ ਸੰਕੇਤ । ਜਿਵੇਂ 'ਪੁਰਾਤਨ ਜਨਮਸਾਖੀ' (ਸਾਖੀ 33) ਵਿਚ ਗੁਰੂ ਨਾਨਕ ਦੇਵ ਨੂੰ ਗੋਇੰਦਵਾਲ ਵਿਚ ਉਦਾਸੀਆਂ ਦੇ ਦੌਰਾਨ ਠਹਿਰਾਇਆ ਗਿਆ ਹੈ । ਪਰ ਚੂੰਕਿ ਗੋਇੰਦਵਾਲ ਕਸਬਾ ਗੁਰੂ ਅਮਰਦਾਸ ਦੁਆਰਾ ਵਰੋਸਾਏ ਮਰਵਾਹਾ ਜਾਤਿ ਦੇ ਗੋਇੰਦੇ ਸਿੱਖ ਨੇ ਵਸਾਇਆ ਸੀ, ਇਸ ਲਈ ਇਸ ਜਨਮਸਾਖੀ ਦਾ ਰਚਨਾ-ਕਾਲ ਗੁਰੂ ਅਮਰਦਾਸ ਤੋਂ ਬਾਦ ਦਾ ਸਿੱਧ ਹੁੰਦਾ ਹੈ । ਇਸੇ ਤਰ੍ਹਾਂ ਇਸ ਵਿਚ ਗੁਰੂ ਨਾਨਕ ਦੁਆਰਾ ਮੰਜੀਆਂ ਸਥਾਪਿਤ ਕਰਨਾ ਵੀ ਲਿਖਿਆ ਹੈ ਜਿਨ੍ਹਾਂ

ਦੀ ਪਰੰਪਰਾ ਵਾਸਤਵ ਵਿਚ ਗੁਰੂ ਅਮਰਦਾਸ ਤੋਂ ਚਲੀ ਸੀ । ਇਸ ਵਿਚ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੀ ਸੰਮਲਿਤ ਹੈ । ਇਹ ਤੱਥ ਇਸ ਦੇ ਰਚਨਾ-ਸਮੇਂ ਬਾਰੇ ਸਪਸ਼ਟ ਸੰਕੇਤ ਕਰਦੇ ਹਨ । ਪਰ ਇਨ੍ਹਾਂ ਅੰਦਰਲੇ ਤੱਥਾਂ ਦਾ ਵਿਸ਼ਲੇਸ਼ਣ ਵੀ ਗੰਭੀਰਤਾ ਨਾਲ ਕਰਨਾ ਚਾਹੀਦਾ ਹੈ । ਕਿਉਂਕਿ ਅਜਿਹੇ ਇਕ ਤੱਥ-ਭਾਵ 'ਜੁਗਾਵਲੀ' (ਸਾਖੀ 29) ਦਾ ਇਸ ਸਾਖੀ ਵਿਚ ਸ਼ਾਮਲ ਹੋਣਾ-ਦੇ ਆਧਾਰ ਤੇ ਕਰਮ ਸਿੰਘ ਹਿਸਟੋਰੀਅਨ ਨੇ ਕਲਿਯੁਗ ਦੇ ਬੀਤਣ ਦਾ ਸਮਾਂ ਕੱਢ ਕੇ ਇਸ ਜਨਮਸਾਖੀ ਦਾ ਰਚਨਾ-ਸੰਮਤ 1992 (1635 ਈ.) ਮੰਨਿਆ ਹੈ, ਜੋ ਨਿਤਾਂਤ ਗਲਤ ਹੈ ਕਿਉਂਕਿ "ਜੁਗਾਵਲੀ" 'ਪੁਰਾਤਨ ਜਨਮਸਾਖੀ' ਦੀਆਂ ਕੁਝ ਹੱਥ ਲਿਖਤਾਂ ਵਿਚ ਦਰਜ ਹੈ ਅਤੇ ਕੁਝ ਵਿਚ ਨਹੀਂ । ਇਸ ਤੋਂ ਸਿੱਧ ਹੈ ਕਿ ਇਹ 'ਜੁਗਾਵਲੀ' ਜਨਮਸਾਖੀ ਦਾ ਅਭਿੰਨ ਅੰਗ ਨਹੀਂ ਹੈ । ਇਹ ਸੁਤੰਤਰ ਰੂਪ ਵਿਚ ਵੀ ਹਰ ਕਈ ਹੱਥ-ਲਿਖਤਾਂ (ਪ੍ਰਾਣਸੰਗਲੀ ਆਦਿ) ਵਿਚ ਦਰਜ ਮਿਲਦੀ ਹੈ, ਪਰ ਉਥੇ ਕਲਿਯੁਗ ਬੀਤਣ ਦੀ ਸੰਮਤ ਵਾਲੀ ਤੁਕ ਨਹੀਂ ਮਿਲਦੀ । ਸਪੱਸ਼ਟ ਹੈ ਕਿ ਇਹ ਸੰਮਤ ਵਲਾਇਤ ਵਾਲੀ ਪੋਥੀ ਦੇ ਲਿਖਾਰੀ ਵਲੋਂ ਬਾਦ 'ਚ ਵਧਾਇਆ ਗਿਆ ਜਾਂ ਆਪਣੇ ਕੋਲੋਂ ਪਾਇਆ ਗਿਆ ਹੈ ।

ਸਮਾਂ ਨਿਸ਼ਚਿਤ ਕਰਨ ਦਾ ਦੂਜਾ ਸਾਧਨ ਹੈ ਬਾਹਰਲੇ ਪ੍ਰਮਾਣ । ਇਹ ਪ੍ਰਮਾਣ ਆਮ ਤੌਰ ਤੇ ਕਿਸੇ ਰਚਨਾ ਦੀਆਂ ਪਰਵਰਤੀ ਰਚਨਾਵਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਵੇਖੇ ਜਾ ਸਕਦੇ ਹਨ । ਜਿਵੇਂ 'ਸਿੱਖਾਂ ਦੀ ਭਗਤਮਾਲਾ' ਦਾ ਸਮਾਂ ਨਿਸਚਿਤ ਕਰਨ ਲਈ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਪਈ (ਸਣੇ ਹੋਰ ਰਚਨਾਵਾਂ ਦੇ) ਇਸ ਦੀ ਇਕ ਹੱਥ ਲਿਖਿਤ ਪੋਥੀ (ਨੰ: 7398) ਦਾ ਉਲੇਖ ਕੀਤਾ ਜਾਂਦਾ ਹੈ ਜਿਸ ਦੇ ਪੰਨਾ 862 ਉਤੇ ਇਸ ਨੂੰ ਬਾਬਾ ਕਲਾਧਾਰੀ ਦਾ ਮੰਨਿਆ ਗਿਆ ਹੈ ('ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਦੀ ਟਹਿਲ ਸਾਧ ਸੰਗਤ ਦੀ') । ਬਾਬਾ ਕਲਾਧਾਰੀ ਦੀ ਮ੍ਰਿਤੂ 1737 ਈ. (1794 ਬਿ.) ਵਿਚ ਹੋਈ ਸੀ । 3 ਇਸ ਤਰ੍ਹਾਂ ਬਾਬਾ ਕਲਾਧਾਰੀ ਦੀ ਟਹਿਲ ਕਰਨ ਵਜੋਂ ਲਿਖੀ ਗਈ ਪੋਥੀ ਵਿਚ 'ਸਿੱਖਾਂ ਦੀ ਭਗਤਮਾਲਾ' ਦਾ ਸ਼ਾਮਲ ਹੋਣਾ, ਇਸ ਦੇ 1737 ਈ. ਤੋਂ ਪਹਿਲਾਂ ਲਿਪਤ ਰੂਪ ਵਿਚ ਉਪ ਲਬਧ ਹੋ ਜਾਣ ਦੀ ਗੱਲ ਨੂੰ ਪ੍ਰਮਾਣਿਤ ਕਰਦਾ ਹੈ । 'ਗੋਸ਼ਟਾਂ ਕਬੀਰ ਜੀ ਕੀਆਂ' ਦਾ ਸਮਾਂ ਨਿਸ਼ਚਿਤ ਕਰਨ ਬਾਰੇ ਇਕ ਸੰਕੇਤ 'ਗੋਸਟਾਂ ਮਿਹਰਬਾਨ ਜੀ ਕੀਆਂ' ਵਿਚ ਮਿਲਦਾ ਹੈ । ਜੋਧੀ ਹਰਿ ਜੀ ਨੇ ਆਪਣੇ ਪਿਤਾ ਦੇ ਜੀਵਨ-ਪ੍ਰਸੰਗ ਵਿਚ ਲਿਖਿਆ ਹੈ— "ਅਰੁ ਸਭਨਾ ਭਗਤਾ ਕੀਆ ਗੋਸਟੀ ਗੁਰੂ ਸਾਹਿਬ ਸਲਾਮਤੀ ਹੋਦੇ ਹੀ ਹੋਈਆਂ ਥੀਆ । ਨੰਗਲਿ ਸ਼ਹਰਿ ਮਾਡੇ ਧਉਲੇ ਵਿਚਿ ਚਉਬਾਰੇ ਉਪਰਿ ਗਸਟੀ ਕਾ ਆਰੰਭ ਹੋਇਆ ਥਾ । ਤਬ ਆਦਿ ਹੀ ਕੰਬੀਰ ਗੋਸਾਂਈ ਕੀਆ ਗੋਸ਼ਟਾ ਭਈਆ

ਥੀਆ । ਤਿਸ ਥੀ ਪੀਛੇ ਅਉਰ ਸਭ ਗੋਸਟੀ ਹੋਈਆ ।'[4] ਇਥੇ ਗੁਰੂ ਸਾਹਿਬ ਤੋਂ ਭਾਵ ਸੋਢੀ ਮਿਹਰਬਾਨ ਹੈ ਜਿਸਦੀ ਮ੍ਰਿਤੂ 1639 ਈ. (1696 ਬਿ.) ਵਿਚ ਹੋਈ ਸੀ। ਇਸ ਤਰ੍ਹਾਂ ਕਬੀਰ ਦੀਆ ਗਸਟਾਂ 1696 ਬਿ. ਤੋਂ ਪਹਿਲਾਂ ਹੋਂਦ ਵਿਚ ਆ ਚੁਕੀਆਂ ਸਨ ।

ਪਰ ਬਾਹਰਲੇ ਪ੍ਰਮਾਣਾਂ ਨੂੰ ਵੀ ਸਾਵਧਾਨੀ ਨਾਲ ਵਰਤਣ ਦੀ ਲੋੜ ਹੈ । ਇਥੇ ਇਕ ਨਿਰਾਧਾਰ ਬਾਹਰਲੇ ਪ੍ਰਮਾਣ ਦੀ ਗੱਲ ਕਰ ਲੈਣੀ ਅਸੰਗਤ ਨਹੀਂ ਹੋਵੇਗੀ । 'ਬਾਲਾ ਜਨਮਸਾਖੀ' ਦੇ ਸੰਦਰਭ ਵਿਚ ਭਾਈ ਬਾਲੇ ਦੀ ਹੋਂਦ ਨੂੰ ਪ੍ਰਮਾਣਿਕ ਸਿੱਧ ਕਰਨ ਲਈ ਸ਼ਮਸ਼ੇਰ ਸਿੰਘ ਅਸ਼ੋਕ ਨੇ ਭਾਈ ਬਹਿਲ ਰਚਿਤ 'ਸੂਚਕ ਪ੍ਰਸੰਗ ਗੁਰੂ ਕਾ'[5] ਦਾ ਪ੍ਰਮਾਣ ਪੇਸ਼ ਕੀਤਾ ਹੈ, ਜਿਸ ਵਿਚ 'ਬਾਲਾ ਜਨਮਸਾਖੀ' ਦੀ ਵਿਸ਼ੇ ਸੂਚੀ ਦਿੱਤੀ ਗਈ ਹੈ ਅਤੇ ਬਾਲੇ ਦੇ ਨਾਂ ਦਾ ਉਲੇਖ ਹੈ । ਵਹੀ ਢੰਗ ਦੇ ਚਾਰ ਪਤਰਿਆਂ ਦੀ ਇਸ ਹੱਥ-ਲਿਖਤ ਨੂੰ ਗੁਰੂ ਅਰਜਨ ਦੇ ਇਕ ਸਿੱਖ ਭਾਈ ਬਹਿਲੋ (1610-1700 ਬਿ.) ਦਾ ਸਿੱਧ ਕਰਨ ਲਈ ਕੋਈ ਪ੍ਰਮਾਣ ਨਹੀਂ ਦਿੱਤਾ ਗਿਆ, ਸਗੋਂ ਸੰਦੇਹ ਪੈਦਾ ਹੁੰਦਾ ਹੈ ਕਿਉਂਕਿ 1850 ਈ. (1907 ਬਿ.) ਵਿਚ ਲਿਖੀ ਇਸ ਪੋਥੀ ਦਾ ਲਿਖਾਰੀ 1961 ਈ. ਤਕ ਅਸ਼ੋਕ ਅਨੁਸਾਰ ਅਗਿਆਤ ਸੀ,[7] ਪਰ 1961 ਈ. ਤਕ ਉਹ ਭਾਈ ਪ੍ਰਤਾਪ ਸਿੰਘ ਬਹਿਲੋ ਬਣ ਗਿਆ ।[8] ਇਸ ਕਿਸਮ ਦੀਆਂ ਅਵਸਰ ਅਨੁਸਾਰ ਉਗਮੀਆਂ ਹੱਥ-ਲਿਖਤਾਂ ਹੋਰਨਾਂ ਭਾਸ਼ਾਵਾਂ ਦੇ ਸਾਹਿਤ ਵਿਚ ਵੀ ਮਿਲ ਜਾਂਦੀਆਂ ਹਨ । ਪੰਡਿਤ ਰਾਮ ਚੰਦਰ ਸੁਕਲ ਨੇ ਆਪਣੇ ਹਿੰਦੀ ਸਾਹਿਤ ਦੇ ਇਤਿਹਾਸ ਵਿਚ ਅਜਿਹੀਆਂ 'ਲੁਪਤ' ਪੁਸਤਕਾਂ ਦਾ ਸਮੇਂ ਸਮੇਂ ਪ੍ਰਗਟਾਵਾ ਕਰਨ ਵਾਲੇ ਮਥੁਰਾ ਸਥਿਤ ਇਕ ਦਲ ਦਾ ਉਲੇਖ ਕੀਤਾ ਹੈ ।[9]

ਤੀਜਾ ਸਵਾਲ ਹੈ ਅੱਖਰਾਂ ਦੀ ਲਿਖਾਵਟ' ਕਾਗਜ਼, ਆਦਿ । ਲਿਖਾਵਟ ਬਾਰੇ ਗੁਰਮੁਖੀ ਲਿਪੀ ਦਾ ਕ੍ਰਮਿਕ ਵਿਕਾਸ ਦਾ ਚਾਰਟ, ਜੋ ਲਿਪੀ ਮਾਹਿਰਾਂ ਦੁਆਰਾ ਤਿਆਰ ਕੀਤਾ ਗਿਆ ਹੋਵੇ, ਤਾਂ ਸਹਾਇਕ ਹੋ ਸਕਦਾ ਹੈ । ਪਰ ਇਹ ਗੱਲ ਵੀ ਤਦ ਹੀ ਪ੍ਰਮਾਣ ਪੁਸ਼ਟ ਹੋ ਸਕਦੀ ਹੈ ਜੇ ਇਸ ਦੀ ਪੁਸ਼ਟੀ ਹੋਰਨਾਂ ਸਾਧਨਾਂ ਤੋਂ ਵੀ ਹੋਵੇ, ਨਹੀਂ ਤਾਂ ਅਜ ਕਲ ਵੀ ਪੁਰਾਣੀ ਲਿਖਾਵਟ ਵਿੱਚ ਲਿਖਿਆ ਜਾ ਸਕਦਾ ਹੈ । ਲੋੜ ਕੇਵਲ ਅਭਿਆਸ ਦੀ ਹੈ । ਕਾਗਜ਼ ਦੀ ਲਿਖਤ ਦੀ ਉਮਰ ਨਿਸ਼ਚਿਤ ਕਰਨ ਵਿਚ ਕੁਝ ਚਾਨਣਾ ਪਾ ਸਕਦਾ ਹੈ । ਇਹ ਵਿਧੀ ਹੈ ਕਾਗਜ਼ ਦਾ ਰਸਾਇਣਿਕ ਪਰੀਖਣ । ਪਰ ਇਹ ਪਰੀਖਣ ਕਿਸੇ ਇਕ ਮਾਹਰ ਤੋਂ ਨਾ ਕਰਵਾ ਕੇ ਪੰਜ ਵੱਖ ਵੱਖ ਸਾਧਨਾਂ ਤੋਂ ਕਰਵਾ ਕੇ ਫਿਰ ਉਸ ਦੀ ਔਸਤ ਕਢਣੀ ਚਾਹੀਦੀ ਹੈ । ਇਹ ਸਾਧਨ ਵੀ ਸਮੇਂ ਬਾਰੇ ਸਹੀ ਸੇਧ ਨਹੀਂ ਦੇ ਸਕਦਾ ਪਰ ਨੇੜੇ ਤੇੜੇ ਦਾ ਕਿਆਸ ਜ਼ਰੂਰ ਲਗਾ ਦਿੰਦਾ ਹੈ । ਇਸ ਪਰੀਖਣ ਨਾਲ ਇਹ ਵੀ ਪਤਾ ਲਗ ਸਕਦਾ ਹੈ ਕਿ ਕੀ ਕਾਗਜ਼ ਨੂੰ ਪੁਰਾਣੀ ਤੂੜੀ ਦੇ ਢੇਰ ਹੇਠਾਂ, ਡੰਗਰਾਂ ਲਈ ਅਚਾਰ ਬਣਾਉਣ ਵਾਸਤੇ ਦਬੀ ਗਈ ਚਰ੍ਹੀ ਹੇਠਾਂ ਰਖ ਕੇ ਤਾਂ ਪੁਰਾਣਾ ਨਹੀਂ ਕੀਤਾ

ਗਿਆ । ਭਾਸ਼ਾ ਵਿਭਾਗ ਪੰਜਾਬ ਦੀ ਲਾਇਬ੍ਰੇਰੀ ਵਿਚ ਸੁਰਖਿਅਤ 'ਮਸਲੇ ਸ਼ੇਖ ਫਰੀਦ ਕੇ' (ਅੰਕ 459) ਪੁਰਾਣੀ ਲਿਖਾਵਟ ਵਿਚ ਪੁਰਾਣੇ ਕੀਤੇ ਕਾਗਜ਼ਾਂ ਤੇ ਇਕ ਅਰਵਾਚੀਨ ਹੱਥ-ਲਿਖਿਤ ਹੈ ।

3. ਪੁਰਾਤਨ ਵਾਰਤਕ ਸੰਬੰਧੀ ਤੱਥਕ ਖੋਜ ਦੀ ਤੀਜੀ ਸੰਭਾਵਨਾ ਪੁਰਾਤਨ ਵਾਰਤਕ ਰਚਨਾਵਾਂ ਦੇ ਕਰਤ੍ਰਿਤਵ ਨੂੰ ਨਿਸ਼ਚਿਤ ਕਰਨਾ ਹੈ । ਇਸ ਦੇ ਕਈ ਕਾਰਣ ਹਨ । ਆਮ ਕਰਕੇ ਇਕ ਕਾਰਣ ਇਹ ਹੈ ਕਿ ਪ੍ਰਾਚੀਨ ਕਾਲ ਦੇ ਰਚੈਤਾ ਹਉਮੈ ਤੋਂ ਡਰਦੇ ਹੋਏ ਆਪਣੀ ਰਚਨਾ ਉਤੇ ਨਾਂ ਦੇਣ ਦੀ ਸੰਕੋਚ ਕਰਦੇ ਸਨ । ਇਸ ਕਰਕੇ ਉਨ੍ਹਾਂ ਦੀਆਂ ਬਹੁਤ ਸਾਰੀਆਂ ਮਹੱਤਵਪੂਰਣ ਰਚਨਾਵਾਂ ਦਾ ਸੰਬੰਧ ਕਿਸੇ ਵੀ ਵਿਅਕਤੀ ਨਾਲ ਜੋੜਿਆ ਜਾ ਸਕਦਾ ਹੈ ਜਿਵੇਂ 'ਪੁਰਾਤਨ ਜਨਮਸਾਖੀ' ਦੇ ਲੇਖਕ ਨੂੰ ਕੋਈ ਵਿਦਵਾਨ ਤਲੰਭੇ ਦਾ ਨਿਵਾਸੀ ਮੰਨਦਾ ਹੈ, ਕਈ ਉਪਲ ਖੱਤਰੀ ਦੱਸਦਾ ਹੈ, ਕਈ ਉਸਦੇ ਸਾਧ ਹੋਣ ਲਈ ਤਰਕ ਦਿੰਦਾ ਹੈ ਅਤੇ ਕੋਈ ਉਸ ਨੂੰ ਯਗਮੱਤ ਦਾ ਅਨੁਯਾਈ ਮੰਨਦਾ ਹੈ । ਸਹੀ ਸਥਿਤੀ ਕੀ ਹੈ ? ਇਸ ਬਾਰੇ ਤੱਥ ਇਕੱਠੇ ਕਰਕੇ ਨਿਰਣਾ ਦੇਣਾ ਹੋਵੇਗਾ ।

ਦੂਜਾ ਕਾਰਣ ਇਹ ਹੈ ਕਿ ਅਨੇਕ ਪੁਰਾਣੇ ਲੇਖਕ ਸ਼ਰਧਾ ਅਤੇ ਭਗਤੀ ਵਸ ਅਪਣਾ ਰਚਿਆ ਸਾਹਿਤ ਆਪਣੇ ਦੀਖਿਆ ਗੁਰੂ ਜਾਂ ਪੂਜਯ ਵਿਅਕਤੀ ਦੇ ਨਾ ਤੇ ਪ੍ਰਸਿੱਧ ਕਰ ਦਿੰਦੇ ਸਨ । ਇਹੀ ਕਾਰਣ ਹੈ ਕਿ ਬਹੁਤ ਸਾਰੇ ਅਗਿਆਤ ਲੇਖਕਾਂ ਦੀਆਂ ਰਚਨਾਵਾ ਉਨ੍ਹਾਂ ਦੇ ਅਧਿਆਤਮਿਕ ਪਥ-ਪ੍ਰਦਰਸ਼ਕਾਂ ਦੇ ਨਾਂ ਤੇ ਪ੍ਰਸਿੱਧ ਹਨ । ਮਿਹਰਬਾਨ ਸੰਪ੍ਰਦਾਇ ਅਤੇ ਸੇਵਾ ਪੰਥੀ ਸੰਪ੍ਰਦਾਇ ਦੇ ਬਹੁਤ ਸਾਰੇ ਲੇਖਕਾਂ ਨੇ ਅਪਣੇ ਰਚੇ ਵਾਰਤਕ ਸਾਹਿਤ ਨੂੰ ਆਪਣੇ ਅਧਿਆਤਮਕ ਨੇਤਾਵਾਂ/ਮਹਾਪੁਰਸ਼ਾਂ ਦੇ ਨਾਂ ਤੇ ਪ੍ਰਚਲਤ ਕਰ ਦਿੱਤਾ, ਜਿਵੇਂ 'ਪਾਰਸ ਭਾਗ' ਭਾਈ ਗੜ੍ਹੂ ਦਾ ਲਿਖਿਆ ਹੈ, ਪਰ ਇਹ ਭਾਈ ਅੱਡਣਸ਼ਾਹ ਦੇ ਨਾਂ ਤੇ ਪ੍ਰਸਿੱਧ ਹੈ । ਇਸੇ ਤਰ੍ਹਾਂ ਮਸਨਵੀ ਮੌਲਾਨਾ ਰੂਮੀ ਦੇ ਪੰਜਾਬੀ ਵਾਰਤਕ ਅਨੁਵਾਦ ਦਾ ਸਬੰਧ ਕੋਈ ਵਿਦਵਾਨ ਭਾਈ ਅੱਡਣਸ਼ਾਹ ਨਾਲ ਜੋੜਦਾ ਹੈ ਅਤੇ ਕੋਈ ਭਾਈ ਸਹਿਜ ਰਾਮ ਨਾਲ, ਪਰ ਇਹ ਅਸਲ ਮੰਗੂ ਦੀ ਸਾਧਨਾ ਦਾ ਫਲ ਹੈ ।

ਤੀਜਾ ਕਾਰਣ ਕੁਝ ਸਾਹਿਤਕਾਰ ਆਪਣੇ ਵਿਚਾਰਾਂ ਨੂੰ ਸਰਵ ਪ੍ਰਸਿੱਧ ਅਤੇ ਪ੍ਰਵਾਨ ਕੀਤੇ ਜਾਣ ਦੇ ਯੋਗ ਬਣਾਉਣ ਲਈ ਉਨ੍ਹਾਂ ਨੂੰ ਪ੍ਰਤੀਸ਼ਠਿਤ ਵਿਅਕਤੀਆਂ/ਸਾਧਕਾਂ/ਮਹਾਂਪੁਰਸ਼ਾਂ ਦੇ ਨਾਂ ਤੇ ਪ੍ਰਚਲਿਤ ਕਰ ਦਿੰਦੇ ਸਨ ਜਾਂ ਕਈ ਵਾਰ ਉਨ੍ਹਾਂ ਦੇ ਵਿਚਾਰਾਂ ਨੂੰ ਅਪਣੀ ਰੁਚੀ ਅਨੁਸਾਰ ਮੋੜ ਤੋੜ ਕੇ ਪੇਸ਼ ਕਰ ਦਿੰਦੇ ਸਨ । 'ਬਾਲਾ ਜਨਮਸਾਖੀ' ਅਤੇ ਮਨੀ ਸਿੰਘ ਜਨਮਸਾਖੀ ਤੋਂ ਇਲਾਵਾ 'ਪ੍ਰਾਣਸੰਗਲੀ' ਦੀ ਵਾਰਤਕ ਵੀ ਇਸੇ ਵਰਗ ਦੀ ਹੈ ।

ਇਨ੍ਹਾਂ ਕਾਰਣਾਂ ਕਰਕੇ ਪੁਰਾਤਨ ਵਾਰਤਕ ਰਚਨਾਵਾਂ ਦੇ ਕਰਤ੍ਰਿਤਵ ਸਬੰਧੀ ਤੱਥਕ ਖੋਜ ਕਰਨ ਦੀ ਕਾਫੀ ਗੁੰਜਾਇਸ਼ ਹੈ। ਇਸ ਪੱਖੋਂ ਖੋਜ ਕਰਨ ਲਈ ਅੰਦਰਲੀਆਂ, ਬਾਹਰਲੀਆਂ ਗਵਾਹੀਆਂ ਤੋਂ ਇਲਾਵਾ ਭਾਸ਼ਾ/ਸ਼ੈਲੀ ਨੂੰ ਅਧਾਰ ਬਣਾ ਕੇ ਸੰਭਾਵਿਤ ਲੇਖਕ ਦੀਆਂ ਹੋਰਨਾਂ ਰਚਨਾਵਾਂ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ। ਪਰ ਇਹ ਤੁਲਨਾ ਤਦ ਹੀ ਕੋਈ ਅਰਥ ਰਖਦੀ ਹੈ ਜੇ ਇਸ ਦੀ ਪੁਸ਼ਟੀ ਕਿਸੇ ਹੋਰ ਪ੍ਰਮਾਣ ਤੋਂ ਵੀ ਹੋਵੇ।

4. ਪੁਰਾਤਨ ਵਾਰਤਕ ਸਬੰਧੀ ਤੱਥਕ ਖੋਜ ਦੀ ਚੋਥੀ ਸੰਭਾਵਨਾ ਹੱਥ ਲਿਖਤਾਂ ਦੇ ਸਹੀ ਸੰਪਾਦਿਤ ਪਾਠ ਤਿਆਰ ਕਰਨ ਦੀ ਹੈ। ਇਸ ਵਿਚ ਸੰਦੇਹ ਨਹੀਂ ਕਿ ਕੁਝ ਵਿਦਵਾਨਾਂ ਨੇ ਪੁਰਾਤਨ ਵਾਰਤਕ ਰਚਨਾਵਾਂ ਨੂੰ ਸੰਪਾਦਿਤ ਕਰਨ ਦਾ ਉਧਮ ਕੀਤਾ ਹੈ। ਪਰ ਇਹ ਸੰਪਾਦਨ ਕਾਰਜ ਕਈ ਪੱਖਾਂ ਤੋਂ ਦੋਸ਼ਪੂਰਣ ਹਨ। ਇਸ ਤੱਥ ਬਾਰੇ ਕੁਝ ਅਧਿਕ ਵਿਸਤਾਰ ਨਾਲ ਗੱਲ ਕਰਨੀ ਉਚਿਤ ਹੋਵੇਗੀ। ਡਾ. ਕ੍ਰਿਪਾਲ ਸਿੰਘ ਨੇ 'ਮਿਹਰਬਾਨ ਜਨਮਸਾਖੀ' ਦੀ "ਸਚਖੰਡ ਪੋਥੀ" ਦਾ ਸੰਪਾਦਨ ਸ. ਸ਼ਮਸ਼ੇਰ ਸਿੰਘ ਦੀ ਸਹਾਇਤਾ ਨਾਲ 1962 ਈ. ਵਿਚ ਖਾਲਸਾ ਕਾਲਿਜ, ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ ਸੀ। ਇਹ ਸੰਪਾਦਨ ਕਈ ਪੱਖਾਂ ਤੋਂ ਸਹੀ ਨਹੀਂ ਹੈ ਕਿਉਂਕਿ ਇਕ ਤਾਂ ਇਸ ਦੇ ਪਾਠ ਦੀ ਤੁਲਨਾ ਕਿਸੇ ਹੋਰ ਪ੍ਰਤਿ ਨਾਲ ਨਹੀਂ ਕੀਤੀ ਗਈ ਸੀ ਜਦ ਕਿ ਇਸ ਪੋਥੀ ਤੋਂ 74 ਵਰ੍ਹੇ ਪਹਿਲਾਂ 1754 ਬਿ. (1811 ਈ.) ਵਿਚ ਲਿਖੀ ਇਕ ਪ੍ਰਤਿ ਸਿੱਖ ਰੈਫ੍ਰੈਂਸ ਲਾਇਬਰੇਰੀ ਅੰਮ੍ਰਿਤਸਰ (ਨੰ: 7373) ਵਿਚ ਉਪਲੱਬਧ ਸੀ ਅਤੇ ਸ਼ੁਰੂ ਦੀਆਂ 72 ਗੋਸ਼ਟਾਂ ਦੀ ਇਕ ਪੋਥੀ ਖਾਲਸਾ ਕਾਲਿਜ (ਨੰ: 2190) ਵਿਚ ਵੀ ਸੁਰੱਖਿਅਤ ਹੈ। ਇਸ ਦੀ ਇਕ ਪੂਰੀ ਨਕਲ (ਸਣੇ ਅਗਲੀਆਂ ਦੋ ਪੋਥੀਆਂ ਦੇ) ਡਾ. ਕ੍ਰਿਸ਼ਨਾ ਕੁਮਾਰੀ ਬਾਂਸਲ, ਨਾਭਾ ਗੇਟ ਸੰਗਰੂਰ ਪਾਸ ਪਈ ਹੈ। ਇਨ੍ਹਾਂ ਤੋਂ ਛੁੱਟ ਅਵਿਵਸਥਿਤ ਰੂਪ ਵਿਚ ਕੁਝ ਕੁ ਸਾਖੀਆਂ ਅਤੇ ਗੋਸਟਾਂ ਦੀਆਂ ਸੁਤੰਤਰ ਪੋਥੀਆਂ ਵੀ ਮਿਲ ਜਾਂਦੀਆਂ ਹਨ। ਜੇ ਇਸ ਦੇ ਪਾਠ ਦਾ ਤੁਲਨਾਤਮਕ ਅਧਿਐਨ ਕਰ ਲਿਆ ਜਾਂਦਾ ਤਾਂ ਸੰਭਵ ਸੀ ਕਿ ਕੁਝ ਬੇਤੁਕੀਆਂ ਗੱਲਾਂ ਇਸ ਦੀ ਭੂਮਿਕਾ ਵਿਚ ਲਿਖਣੋਂ ਰਹਿ ਜਾਂਦੀਆਂ ਹਨ। ਉਦਾਹਰਣ ਵਜੋਂ ਸੰਪਾਦਕ ਨੇ ਇਸ ਪੋਥੀ ਨੂੰ ਨਕਲ ਸਿੱਧ ਕਰਦਿਆਂ ਹੋਇਆਂ ਲਿਖਿਆ ਹੈ—

> "ਇਨ੍ਹਾਂ ਸਭ ਟੂਕਾਂ ਤੋਂ ਸਿੱਧ ਹੋਇਆ ਕਿ ਇਹ ਤਿੰਨੇ ਪੋਥੀਆਂ ਅਸਲ ਪੋਥੀਆਂ ਤੋਂ ਉਤਾਰੇ ਹੈਨ ਜਿਹੜੇ ਕਿ 1828 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਹੋਏ। ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਦੀ ਕਲਾ ਦਾ ਪ੍ਰਭਾਵ ਹੈ ਜਿਸ ਲਈ ਉਸ

ਨੇ ਕਈ ਗਲਾਂ ਰਾਜਸੀ ਠਾਠ ਵਾਲੀਆਂ ਲਿਖ ਦਿੱਤੀਆਂ ਹਨ ਜਿਵੇਂ ਕਿ ਗੁਰੂ ਨਾਨਕ ਸਾਹਿਬ ਦਾ ਤਲਵੰਡੀ ਰਾਇ ਭੋਇ ਤੋਂ ਸੁਲਤਾਨਪੁਰ ਜਾਣ ਦਾ ਹਾਲ ਲਿਖਿਆ ਹੈ—

'ਤਬ ਗੁਰੂ ਬਾਬਾ ਨਾਨਕ ਜੀ ਸੁਲਤਾਨਪੁਰ ਕਉ ਚਲਿਆ। ਦਾਦੇ ਕਾਲੂ ਪਹੁਚਾਇਆ ਜੋੜੇ ਸਵਾਏ, ਘੋੜੇ ਪਹੁਚਾਏ ਜਿ ਘੋੜੇ ਦੁਇ ਕੋਤਲ ਇਕ ਹੇਠਿ ਦੂਇ ਉਠ ਅਸਬਾਬ ਦੇ, ਤਬੂ ਸਰਾਇਚੇ, ਵਿਛਾਵਣੇ, ਕਨਾਤਾਂ ਅਸਬਾਬ, ਕਪੜੇ, ਹੰਡਵਾਈਆਂ ਲਦਣੇ ਨੋ ਨਫਰ ਸਾਥਿ ਮਿਲੇ ਖਰਚੀ ਰੁਪਯੇ ਕੰਮ ਸਾਥ ਮਿਲੇ। ਦਸ ਅਸਵਾਰ ਸਾਥ ਲਏ ਗੁਰੂ ਬਾਬੇ ਕੈ ਸਾਥਿ, ਸੁਲਤਾਨਪੁਰ ਨਗਰ ਕਉ ਚਲੇ। (ਪੰਨਾ 73)

ਇਸ ਤੋਂ ਸੰਸਾ ਹੁੰਦਾ ਹੈ ਕਿ ਉਹ ਉਤਾਰਾ ਕਰਨਹਾਰਾ ਨੇ ਇਸ ਜਨਮਸਾਖੀ ਵਿਚ ਅਪਣੇ ਆਪ ਵੀ ਕੁਝ ਵਾਧੇ ਘਾਟੇ ਕੀਤੇ ਹਨ[10]।

ਸੰਪਾਦਕ ਦੀ ਉਕਤ ਸਥਾਪਨਾ ਨਾਲ ਸਹਿਮਤ ਹੋਣਾ ਕਠਿਨ ਹੈ ਕਿਉਂਕਿ ਇਹ ਟੂਕ 1754 ਈ. (1811 ਬਿ.) ਵਿਚ ਲਿਖੀ ਪੋਥੀ (ਪਤਰਾ 134) ਵਿਚ ਵੀ ਉਪਲਬਧ ਹੈ। ਮਹਾਰਾਜਾ ਰਣਜੀਤ ਸਿੰਘ ਦਾ ਜਨਮ ਇਸ ਪੋਥੀ ਦੇ ਲਿਖੇ ਜਾਣ ਤੋਂ 26 ਵਰ੍ਹੇ ਬਾਦ 1780 ਈ. (1837 ਬਿ.) ਵਿਚ ਹੋਇਆ ਸੀ। ਫਲਸਰੂਪ ਇਸ ਪੋਥੀ ਦੇ ਲਿਖਾਰੀ ਉਤੇ ਉਸ ਸਮੇਂ ਦੇ ਰਾਜਸੀ ਠਾਠ ਬਾਠ ਦੇ ਪ੍ਰਭਾਵ ਪੈਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਚੰਗਾ ਹੁੰਦਾ ਜੇ ਸੰਪਾਦਕ ਅਜਿਹੀ ਸਥਾਪਨਾ ਕਰਨ ਤੋਂ ਪਹਿਲਾਂ ਹੋਰਨਾਂ ਪੋਥੀਆਂ ਵਿਚ ਇਸ ਸੰਦਰਭ ਦੀ ਪੜਤਾਲ ਕਰ ਲੈਂਦਾ।

ਸੰਪਾਦਕ ਨੇ ਪੈਰ-ਟਿੱਪਣੀਆਂ ਲਿਖਣ ਵੇਲੇ ਵੀ ਆਵੱਸ਼ਕ ਸਾਵਧਾਨੀ ਤੋਂ ਕੰਮ ਨਹੀਂ ਲਿਆ। ਮਿਸਾਲ ਵਜੋਂ ਪੰਨਾ 365 ਉਤੇ ਗੁਰੂ ਨਾਨਕ ਦੇਵ ਦੀ ਮਥੁਰਾ-ਯਾਤਰਾ ਨਾਲ ਸਬੰਧਿਤ ਇਕ ਟੂਕ (ਤਬ ਉਨ੍ਹਾ ਬੇਮਨਉ ਸਭਨਹੁ ਨਮਸਕਾਰਾ ਕੀਆ। ਸਭਿ ਉਹਿ ਗੁਰੂ ਬਾਬੇ ਜੀ ਕੇ ਸਿਖ ਹੂਏ; ਨਾਨਕ ਪੰਥੀ ਭਏ, ਉਨ ਕੇ ਮਨਿ ਸੰਤੋਖੁ ਆਇਆ। ਉਨ੍ਹਾਂ ਤੇ ਪੰਛੇ ਏਹੁ ਜਿ ਨਿਰੰਜਨੀਆ ਕਾ ਪੰਥ ਹੈ ਸਿ ਉਹਿ ਉਹੀ ਹੈ।) ਉਤੇ ਪੈਰ-ਟਿਪਣੀ ਲਿਖਦਿਆਂ ਇਸ ਵਿਚ ਉਲਿਖਤ ਨਿਰੰਜਨੀਆਂ ਦੇ ਪੰਥ ਦਾ ਸਬੰਧ ਸੰਪਾਦਕ ਨੇ ਹੰਦਾਲ ਨਾਲ ਜੋੜਿਆ ਹੈ। ਇਹ ਕਥਨ ਗਲਤ ਅਤੇ ਨਿਰਮੂਲ ਹੈ ਕਿਉਂਕਿ ਹੰਦਾਲ ਦੀ ਮ੍ਰਿਤੂ 1648 ਈ. 1705 ਬਿ.) ਵਿਚ

ਹੋਈ ਸੀ ਅਤੇ ਉਸ ਦੇ ਸੰਪ੍ਰਦਾਇ ਦੇ ਪ੍ਰਚਲਨ ਦੀ ਸੰਭਾਵਨਾ ਇਸ ਪਿਛੋਂ ਹੀ ਹੋ ਸਕਦੀ ਹੈ। ਮਥੁਰਾ ਵਲ ਉਸ ਦੇ ਵਿਸਤਾਰ ਦਾ ਤਾਂ ਪ੍ਰਸ਼ਨ ਹੀ ਨਹੀਂ ਉਠਦਾ। ਕਿਉਂ ਕਿ ਇਤਿਹਾਸ ਵਿਚ ਇਸ ਪ੍ਰਕਾਰ ਦਾ ਕੋਈ ਪ੍ਰਮਾਣ ਉਪਲਬਧ ਨਹੀਂ ਹੈ। ਪਰ 1639 ਈ (1696 ਬਿ ਤੋਂ ਪਹਿਲਾਂ ਲਿਖੀ ਜਨਮਸਾਖੀ ਵਿਚ ਨਿਰੰਜਨੀ ਪੰਥ ਦਾ ਉਲੇਖ ਨਿਸਚੇ ਹੀ ਸੰਪਾਦਕ ਵਲੋਂ ਅਧਿਕ ਗੰਭੀਰਤਾ ਪੂਰਵਕ ਖੋਜ ਕਰਨ ਦੀ ਆਸ ਕਰਦਾ ਹੈ ਕਿਉਂਕਿ ਇਕ ਨਿਰੰਜਨੀ ਪੰਥ ਜਾਂ ਸੰਪ੍ਰਦਾਇ ਦਾ ਪ੍ਰਵਰਤਨ ਹਰਿਦਾਸ ਨਾਹੀਂ ਵੀ ਹੋਇਆ ਸੀ, ਜਿਸ ਦੀ ਮ੍ਰਿਤੂ 1543 ਈ. (1600 ਬਿ.) ਡਿਡਵਾਣੇ ਵਿਚ ਹੋਈ ਮੰਨੀ ਜਾਂਦੀ ਹੈ[11] ਪੈਰ-ਟਿੱਪਣੀਆਂ ਵਿਚ ਦਿੱਤੇ ਔਖੇ ਸ਼ਬਦਾਂ ਦੇ ਅਰਥ ਵੀ ਭ੍ਰਾਂਤ ਹਨ, ਜਿਵੇਂ ਪੰਨਾ 236 ਉਤੇ 'ਹਿੰਝਾਰਿ' ਦਾ ਅਰਥ ਕੀਤਾ ਹੈ 'ਹਜ਼ਾਰਾਂ' ਜਦ ਕਿ ਅਵਾਣਕਾਰੀ ਉਪਭਾਸ਼ਾ ਦੇ ਇਸ ਸ਼ਬਦ ਦਾ ਅਰਥ ਹੈ 'ਇਸ ਤਰ੍ਹਾਂ' ਜੋ ਪਾਠ ਦੇ ਪ੍ਰਸੰਗ ਕ੍ਰਮ ਅਨੁਸਾਰ ਵੀ ਠੀਕ ਬਹਿੰਦਾ ਹੈ।

ਭਾਈ ਵੀਰ ਸਿੰਘ ਦੁਆਰਾ ਸੰਨ 1926 ਈ. ਵਿਚ ਸੰਪਾਦਿਤ 'ਪੁਰਾਤਨ ਜਨਮਸਾਖੀ' ਦਾ ਸੰਪਾਦਨ ਕਾਰਜ ਵੀ ਵਿਚਾਰਨਯੋਗ ਹੈ। ਬਿਸਤਾਰ ਭੈ ਕਰਕੇ ਇਥੇ ਕੇਵਲ ਸੰਕੇਤ ਵਜੋਂ ਕਹਿਣਾ ਹੀ ਕਾਫ਼ੀ ਹੋਵੇਗਾ ਕਿ ਭਾਈ ਵੀਰ ਸਿੰਘ ਨੇ ਸੰਪਾਦਨ ਕਰਨ ਵੇਲੇ ਜਿਨ੍ਹਾਂ ਦੋ ਮੁੱਖ ਪੋਥੀਆਂ (ਵਲਾਇਤ ਵਾਲੀ ਅਤੇ ਹਾਫ਼ਜ਼ਾਬਾਦ ਵਾਲੀ) ਨੂੰ ਆਧਾਰ ਬਣਾਇਆ ਹੈ, ਉਨ੍ਹਾਂ ਵਿਚੋਂ ਕਿਸੇ ਦੀ ਵੀ ਮੂਲ ਉਤਾਰਾ ਪੋਥੀ ਨੂੰ ਨਹੀਂ ਵਰਤਿਆ, ਸਗੋਂ ਉਨ੍ਹਾਂ ਦੇ ਲਿਖੇ ਸੰਸਕਰਣਾਂ ਤੋਂ ਪਾਠ ਲਏ ਹਨ, ਜਿਸ ਕਰਕੇ ਉਨ੍ਹਾਂ ਦੀ ਸ਼ੁੱਧਤਾ ਵਿਸ਼ਵਸਤ ਨਹੀਂ ਹੈ। ਨਾਲੇ, ਕਿਸੇ ਮਹੱਤਵਪੂਰਣ ਜਾਂ ਤਿਥੀ-ਅੰਕਿਤ ਪੋਥੀ ਨੂੰ ਲੱਭਣ ਦਾ ਯਤਨ ਨਹੀਂ ਕੀਤਾ ਗਿਆ ਜਦ ਕਿ ਉਦੋਂ ਇਸ ਦੇ ਉਤਾਰੇ ਕਈਆਂ ਥਾਵਾਂ ਤੇ ਉਪਲਬਧ ਸਨ। ਅਜਿਹਾ ਕਰਨ ਨਾਲ ਕਈ ਸ਼ਬਦ ਠੀਕ ਰੂਪ ਵਿਚ ਸਾਹਮਣੇ ਆ ਸਕਦੇ ਸਨ, 'ਚਾਲੀਸ ਪੁਰਾ ਦੀ ਮਿਰਜਾਦਾ ਸੰਤ ਲਿਖੀ'[12] ਇਸ ਉਕਤੀ ਦੇ 'ਸੰਤ' ਪਦ ਤੋਂ ਸੰਪਾਦਕ ਨੇ ਇਹ ਸਿੱਟਾ ਕੱਢਿਆ ਹੈ ਕਿ ਇਸ ਪਦ ਦੇ ਹੋਣ ਕਾਰਣ 'ਜੁਗਾਵਲੀ' ਕਿਸੇ ਸੰਤ ਦੀ ਰਚਨਾ ਸਿੱਧ ਹੁੰਦੀ ਹੈ।[13] ਪਰ ਅਸਲੋਂ ਇਥੇ 'ਸਭੁ' ਪਦ ਹੈ ਜੋ ਪਾਠ-ਕ੍ਰਮ ਅਨੁਸਾਰ ਠੀਕ ਵੀ ਹੈ।

ਪਾਠਾਂਤਰ ਸਪਸ਼ਟ ਕਰਨ ਵੇਲੇ ਵੀ ਬੜੀ ਸਾਵਧਾਨੀ ਦੀ ਲੋੜ ਹੈ। ਪਾਠਾਂਤਰ ਤੋਂ ਭਾਵ ਇਹ ਨਹੀਂ ਕਿ ਕੁਝ ਕੁ ਹੱਥਲਿਖਤਾਂ ਦਾ ਨਾਂ ਲਿਖ ਕੇ ਉਨ੍ਹਾਂ ਨਾਲ ਤੁਲਨਾਤਮਕ ਅਧਿਐਨ ਕੀਤਾ ਲਿਖ ਦਿੱਤਾ ਜਾਏ। ਉਦਾਹਰਣ ਵਜੋਂ

ਸੰਨ 1969 ਈ. ਵਿਚ ਪ੍ਰਕਾਸ਼ਿਤ ਹੋਈ 'ਸੰਭੂ ਨਾਥਵਾਲੀ ਜਨਮਸਾਖੀ' (ਆਦਿ ਸਾਖੀਆਂ)[14] ਅਤੇ 'ਪੁਰਾਤਨ ਜਨਮਸਾਖੀ' ਸ੍ਰੀ ਗੁਰੂ ਨਾਨਕ ਦੇਵ ਜੀ ਕੀ[15] ਦੇ ਸੰਪਾਦਕਾਂ ਦੁਆਰਾ ਨਿਰਦਿਸ਼ਟ ਦੋਹਾਂ ਦੀਆਂ ਆਧਾਰ ਅਤੇ ਤੁਲਨਾ ਪੋਥੀਆਂ ਇਕੋ ਹੀ ਹਨ। ਜੋ ਪੋਥੀ (1758 ਬਿ. ਮਹਾਰਾਜਾ ਪਟਿਆਲਾ ਪਾਸ ਪਈ) ਪਹਿਲੀ ਸੰਪਾਦਿਤ ਪੁਸਤਕ ਦੀ ਆਧਾਰ ਪੋਥੀ ਹੈ, ਉਹ ਦੂਜੀ ਦੀ ਤੁਲਨਾ ਪੋਥੀ ਹੈ ਅਤੇ ਦੂਜੀ ਦੀ ਆਧਾਰ ਪੋਥੀ (1791 ਬਿ. ਸ਼ਮਸ਼ੇਰ ਸਿੰਘ ਅਸ਼ੋਕ ਕੋਲ ਪਈ) ਪਹਿਲੀ ਦੀ ਤੁਲਨਾ ਪੋਥੀ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਪਹਿਲੀ ਵਿਚ 30 ਸਾਖੀਆਂ (ਖਿਚ ਖਿਚਾ ਕੇ 50 ਸਾਖੀਆਂ) ਹਨ ਅਤੇ ਦੂਜੀ ਵਿਚ 72 ਜਿਸ ਲਈ ਅਸ਼ੋਕ ਹਰਾਂ ਨੇ ਸੰਮਤ 1758, 1791 ਅਤੇ 1814 ਵਾਲੀਆਂ ਤਿੰਨਾਂ ਪੋਥੀਆਂ ਨੂੰ ਵਰਤਿਆ ਹੈ ਅਸ਼ੋਕ ਦੁਆਰਾ ਸੰਪਾਦਿਤ ਪੁਸਤਕ ਦਾ ਆਕਾਰ ਵੀ ਪਹਿਲੀ ਨਾਲੋਂ ਦੁਗਣਾ ਹੈ। ਇਸ ਦਾ ਕਾਰਨ ਇਹ ਹੈ ਕਿ ਦੋਹਾਂ ਸੰਪਾਦਕਾਂ ਨੇ ਇਕ ਸਰੋਤ ਦੀ ਸਾਮਗ੍ਰੀ ਦੀਆਂ ਮਨਮਰਜ਼ੀ ਅਨੁਸਾਰ ਪੁਸਤਕਾਂ ਛਾਪ ਦਿਤੀਆਂ ਹਨ ਅਤੇ ਕਹਿਣ ਲਈ ਤੁਲਨਾਤਮਿਕ ਅਧਿਐਨ ਕੀਤਾ ਵੀ ਲਿਖ ਦਿਤਾ ਹੈ। ਪਾਠ-ਸੰਪਾਦਨ ਵਿਚ ਅਜਿਹੀ ਨਿਰਾਧਾਰ ਉਪਚਾਰਿਕਤਾ ਬੜੀ ਖ਼ਤਰਨਾਕ ਹੈ।

ਡਾ. ਪਿਆਰ ਸਿੰਘ ਨੇ ਆਪਣੀ ਸੰਪਾਦਿਤ 'ਸੰਭੂ ਨਾਥ ਵਾਲੀ ਜਨਮਸਾਖੀ' ਦੀ ਭੂਮਿਕਾ ਵਿਚ ਅਨੇਕ ਉਕਤੀਆਂ ਯੁਕਤੀਆਂ ਦੇਣ ਤੋਂ ਬਾਦ ਇਸ ਸੰਗ੍ਰਹਿ ਦੀਆਂ ਸਾਖੀਆਂ ਨੂੰ ਜਨਮਸਾਖੀਆਂ ਦੇ ਵਿਕਾਸ-ਕ੍ਰਮ ਵਿਚ 'ਪੁਰਾਤਨ ਜਨਮਸਾਖੀ' ਤੋਂ ਬਾਦ ਅਤੇ 'ਮਿਹਰਬਾਨ ਜਨਮਸਾਖੀ' ਤੋਂ ਪਹਿਲਾਂ ਰਖਿਆ ਹੈ।[16] ਪਰ ਉਨ੍ਹਾਂ ਦੇ ਇਸ ਨਿਸ਼ਕਰਸ਼ ਨਾਲ ਸਹਿਮਤ ਹੋਣਾ ਸਰਲ ਨਹੀਂ ਹੈ, ਕਿਉਂਕਿ ਇਹ ਨਿਰਣਾ ਅਨਾਵੱਸ਼ਕ ਖਿੱਚਾਤਾਣ ਤੇ ਆਧਾਰਿਤ ਹੈ। ਇਨ੍ਹਾਂ ਸਾਖੀਆਂ ਦੇ ਗੰਭੀਰ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਹ ਗੁਰੂ ਨਾਨਕ ਦੇਵ ਨਾਲ ਸਬੰਧਿਤ ਸਾਖੀਆਂ ਦਾ ਅਜਿਹਾ ਸੰਗ੍ਰਹਿ ਹੈ ਜਾ 'ਪੁਰਾਤਨ ਜਨਮਸਾਖੀ' ਤੋਂ ਲਗਭਗ 100 ਵਰ੍ਹੇ ਅਤੇ ਮਿਹਰਬਾਨ 'ਜਨਮਸਾਖੀ' ਤੋਂ ਲਗਭਗ 50 ਵਰ੍ਹੇ ਬਾਦ 1701 ਈ. (1758 ਬਿ.) ਵਿਚ ਤਿਆਰ ਕੀਤਾ ਗਿਆ ਸੀ ਅਤੇ ਇਸ ਵਿਚ ਸੰਕਲਿਤ 30 ਸਾਖੀਆਂ ਵਿਚ ਲਗ ਭਗ 18 ਸਾਖੀਆਂ (2-8, 10-12, 14-21, 23) ਪੁਰਾਤਨ ਜਨਮਸਾਖੀ ਤੋਂ ਲਈਆਂ ਗਈਆਂ ਹਨ ਅਤੇ ਸੱਤ ਸਾਖੀਆਂ 13, 15, 22, 25, 27 ਅਤੇ 29) 'ਮਿਹਰਬਾਨ ਜਨਮਸਾਖੀ' ਤੇ ਆਧਾਰਿਤ ਹਨ। ਇਸ ਦੀ ਪਹਿਲੀ ਜਨਮਸਾਖੀ 'ਪੁਰਾਤਨ ਜਨਮਸਾਖੀਆਂ' ਦੀ ਵੇਈਂ ਪ੍ਰਵੇਸ਼' ਸਾਖੀ ਦਾ ਹੀ ਵਿਗੜਿਆ ਹੋਇਆ ਰੂਪ ਹੈ ਅਤੇ ਸਾਖੀ 29 ਦੀ 'ਵਾਸਿਸ਼ਟ ਗੁਸਾਈ ਦੀ ਕਥਾ' ਸੰਮਤ 1703 ਬਿ. ਵਿਚ ਸੋਢੀ ਹਰਿ ਜੀ ਵਿਰਚਿਤ 'ਸੁਖਮਨੀ ਸਹੰਸਨਾਮਾ

ਪਰਮਾਰਥ' ਦੀ 23ਵੀਂ ਅਸ਼ਟਪਦੀ (ਨਾਮਾਂਤਰ 'ਆਦਿ ਰਮਾਇਣ') ਦੀ ਨਵੀਂ ਕਥਾ ਨਾਲ ਬਹੁਤ ਅਧਿਕ ਸਮਾਨਤਾ ਰੱਖਣ ਕਾਰਣ ਉਸ ਦੀ ਅਨੁਕ੍ਰਿਤੀ ਪ੍ਰਤੀਤ ਹੁੰਦੀ ਹੈ। ਇਸ ਗਿਣਤੀ ਤੋਂ ਬਚ ਰਹੀਆਂ ਸਾਖੀਆਂ ਦਾ ਸਬੰਧ ਵੀ ਉਪਰਲੇ ਸਰੋਤਾਂ ਜਾਂ 'ਬਾਲਾ ਜਨਮਸਾਖੀ' ਦੀਆਂ ਕੁਝ ਕੁ ਸਾਖੀਆਂ ਤੇ ਤੱਤਾਂ ਨਾਲ ਜੋੜਿਆ ਜਾ ਸਕਦਾ ਹੈ।

ਇਸ ਸਾਖੀ ਸੰਗ੍ਰਹਿ ਦੇ ਅਧਿਐਨ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਹ ਬੜਾ ਬੇਤੁਕਾ ਸਾਖੀ ਸੰਗ੍ਰਹਿ ਹੈ ਕਿਉਂਕਿ ਇਕ ਤਾਂ ਉਪਰੋਕਤ ਦੋਹਾਂ ਪ੍ਰਮੁਖ ਸਰੋਤਾਂ ਦੀਆਂ ਸਾਖੀਆਂ ਨੂੰ ਸੰਕਲਿਤ ਕਰਨ ਵੇਲੇ ਸੰਕਲਨ-ਕਰਤਾ ਨੇ ਕਿਸੇ ਇਕ ਦਾ ਵੀ ਕ੍ਰਮ ਕਾਇਮ ਨਹੀਂ ਰਹਿਣ ਦਿੱਤਾ। ਫਲਸਰੂਪ ਇਸ ਵਿਚਲੀਆਂ ਸਾਖੀਆਂ ਕਈਆਂ ਥਾਵਾਂ ਤੋਂ ਕ੍ਰਮਹੀਨ ਅਤੇ ਪਰਸਪਰ ਅਸਬੰਧਿਤ ਜਿਹੀਆਂ ਪ੍ਰਤੀਤ ਹੁੰਦੀਆਂ ਹਨ। ਦੂਜੇ, ਸਾਖੀਕਾਰ ਨੇ ਕੁਝ ਕੁ ਨਿਰਾਧਾਰ ਸਾਖੀਆਂ ਦੀ ਰਚਨਾ ਵੀ ਕੀਤੀ ਹੈ। ਜਿਵੇਂ 'ਪੁਰਾਤਨ ਜਨਮਸਾਖੀ' ਦੀ "ਵੇਈਂ ਪ੍ਰਵੇਸ਼" ਦੀ ਨਾਂ ਵਾਲੀ ਜਨਮਸਾਖੀ ਨੂੰ ਅਦਲ ਬਦਲ ਕੇ ਆਪਣੇ ਪ੍ਰਸੰਗ ਤੋਂ ਛੁਟ ਆਰੰਭ ਵਿਚ ਵੀ ਜੋੜ ਦਿੱਤਾ ਗਿਆ ਹੈ, ਜੋ ਉਥੇ ਬੜੀ ਬੇਤੁਕੀ ਅਤੇ ਪ੍ਰਸੰਗਹੀਨ ਪ੍ਰਤੀਤ ਹੁੰਦੀ ਹੈ। ਤੀਜੇ, ਉਸਨੇ ਪ੍ਰਾਚੀਨ ਸਾਖੀਆਂ ਵਿਚ ਘਾਟ-ਵਾਧ ਤੇ ਹੇਰ-ਫੇਰ ਵੀ ਕੀਤੀ ਹੈ ਜਿਸ ਦੇ ਫਲਸਰੂਪ ਕੁਝ ਸਾਖੀਆਂ ਦਾ ਪਾਠ ਅਢੁਕਵਾਂ ਜਿਹਾ ਹੋ ਗਿਆ ਹੈ। ਉਦਾਹਰਣ ਵਜੋਂ ਇਸ ਸੰਗ੍ਰਹਿ ਦੀ "ਸਾਖੀ ਸੁਲਤਾਨ ਪੁਰ ਕੀ" (ਅੰਕ 6) ਦੀ 'ਪੁਰਾਤਨ ਜਨਮਸਾਖੀ' ਦੀ ਸਾਖੀ ਸੁਲਤਾਨ ਪੁਰ ਨੂੰ ਤਿਆਰੀ' (ਅੰਕ 8) ਨਾਲ ਕੀਤੀ ਤੁਲਨਾ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਸਾਖੀਆਂ ਵਿਚ ਪ੍ਰਗਟ ਕੀਤੇ ਉਦਗਾਰ 'ਪਤਨੀ ਦੀ ਭਾਵਨਾ ਨਾਲ ਸਬੰਧਿਤ ਹਨ, ਨ ਕਿ ਮਾਤਾ ਦੀ ਭਾਵਨਾ ਨਾਲ। ਪਰ ਪ੍ਰਸਤੁਤ ਸੰਗ੍ਰਹਿ ਵਿਚ ਇਨ੍ਹਾਂ ਉਦਗਾਰਾਂ ਨੂੰ ਮਾਤਾ ਦੀ ਭਾਵਨਾ ਵਜੋਂ ਚਿਤਰਿਆ ਗਿਆ ਹੈ, ਜਦ ਕਿ 'ਪੁਰਾਤਨ ਜਨਮਸਾਖੀ ਅਤੇ ਇਸ ਜਨਮਸਾਖੀ ਤੇ ਅਧਾਰਿਤ ਤਿੰਨ ਹੋਰ ਜਨਮਸਾਖੀਆਂ (ਪੁਰਾਤਨ ਜਨਮਸਾਖੀ ਗੁਰੂ ਨਾਨਕ ਦੇਵ ਜੀ ਕੀ, ਪ੍ਰਾਚੀਨ ਜਨਮਸਾਖੀ ਅਤੇ (B40) ਵਿਚ ਵੀ ਇਹ ਪਤਨੀ ਦੇ ਹੀ ਉਦਗਾਰ ਹਨ। 'ਮਿਹਰਬਾਨ ਜਨਮਸਾਖੀ' ਵਿਚ ਮਾਤਾ ਘੁੰਮੀ (ਗੁਰੂ ਪਤਨੀ) ਨਾਲ ਇਹ ਪ੍ਰਸੰਗ ਸਬੰਧਿਤ ਹੈ। ਪਤਾ ਨਹੀਂ ਇਸ ਸੰਗ੍ਰਹਿ ਦੀਆਂ ਸਾਖੀਆਂ ਦੇ ਲੇਖਕ/ਲਿਖਾਰੀ ਨੇ ਮੂਲ ਪਾਠ ਨੂੰ ਬਦਲ ਕੇ ਅਜਿਹੇ ਬੇਮੇਲ ਤੱਤ ਦੀ ਸਿਰਜਨਾ ਕਿਉਂ ਕੀਤੀ ਹੈ ਅਤੇ ਕਿਤੇ ਕਿਤੇ ਭਾਸ਼ਾ ਦੇ ਸਰੂਪ ਨੂੰ ਵੀ ਕਿਉਂ ਵਿਗਾੜਿਆ ਹੈ? ਇਨ੍ਹਾਂ ਪ੍ਰਸ਼ਨਾਂ ਦੇ ਉਤਰ ਵਿਦਵਾਨ/ਸੰਪਾਦਕ ਨੇ ਨਹੀਂ ਦਿੱਤੇ। ਇਸ ਸੰਗ੍ਰਹਿ ਵਿਚ ਆਧਾਰ ਸਾਖੀ ਸੰਗ੍ਰਹਿਆਂ (ਪੁਰਾਤਨ ਅਤੇ

(ਮਿਹਰਬਾਨ ਜਨਮਸਾਖੀਆਂ) ਦੇ ਅਨੇਕ ਤੱਤ ਵਧੇਰੇ ਵਿਕ੍ਰਿਤ ਰੂਪ ਵਿਚ ਸ਼ਾਮਲ ਹੋਏ ਹਨ ਅਤੇ ਕਿਤੇ ਕਿਤੇ ਭਾਸ਼ਾ ਵਿਚ ਬਣਾਵਟੀਪਨ ਅਤੇ ਅਰਵਾਚੀਨਤਾ ਵੀ ਆ ਗਈ ਹੈ। ਇਸ ਨਾਲ ਇਸ ਜਨਮਸਾਖੀ ਸੰਗ੍ਰਹਿ ਦਾ ਇਤਿਹਾਸਕ ਅਤੇ ਸਾਹਿਤਿਕ ਮਹੱਤਵ ਕਾਫੀ ਘਟਿਆ ਹੈ। ਉਂਝ ਅਜ ਕਲ ਪੰਜਾਬੀ ਦੇ ਉਚ-ਪੱਧਰੀ ਇਮਤਿਹਾਨਾਂ ਦੇ ਪਾਠ-ਕ੍ਰਮ ਵਿਚ ਸ਼ਾਮਲ ਹੋਣ ਕਰਕੇ ਕੁਝ ਮੌਸਮੀ ਵਿਦਵਾਨਾਂ ਨੇ ਇਸ ਦੇ ਸਾਹਿਤਿਕ ਮਹੱਤਵ ਸਬੰਧੀ ਅਨੇਕ ਕਿਆਸ ਲਗਾਏ ਹਨ ਅਤੇ ਇਸ ਨੂੰ ਅਧਿਕ ਤੋਂ ਅਧਿਕ ਪ੍ਰਾਚੀਨ ਸਿੱਧ ਕਰਨ ਲਈ ਵਾਲ ਦੀ ਖ਼ਲ ਲਾਹੁਣ ਤਕ ਪ੍ਰਯਤਨਸ਼ੀਲ ਹੋਏ ਹਨ।

ਉਪਰੋਕਤ ਵਿਚਾਰ ਤੋਂ ਭਲੀ ਭਾਂਤ ਸਿੱਧ ਹੈ ਕਿ ਪੁਰਾਤਨ ਪੰਜਾਬੀ ਵਾਰਤਕ ਸਬੰਧੀ ਹੁਣ ਤੱਕ ਜੋ ਤੱਥਕ ਖੋਜ ਹੋਈ ਹੈ, ਉਹ ਬਹੁਤ ਥੋੜ੍ਹੀ ਹੈ। ਇਸ ਸਬੰਧ ਵਿਚ ਖੋਜ ਕਰਨ ਦੀਆਂ ਬਹੁਤ ਸੰਭਾਵਨਾਵਾਂ ਹਨ। ਤੱਥਕ ਖੋਜ ਦੇ ਪ੍ਰਮੁਖ ਖੇਤਰ ਹਨ ਸਭ ਤੋਂ ਪਹਿਲੀ ਵਾਰਤਕ ਰਚਨਾ ਨਿਸ਼ਚਿਤ ਕਰਨਾ, ਉਪਲਬਧ ਰਚਨਾਵਾਂ ਦੇ ਕਰਤ੍ਰਿਤ੍ਵ ਅਤੇ ਰਚਨਾ ਸੰਮਤ ਨਿਸ਼ਚਿਤ ਕਰਨਾ ਅਤੇ ਪੁਰਾਤਨ ਵਾਰਤਕ ਦੀਆਂ ਹੱਥ-ਲਿਖਤਾਂ ਦਾ ਵਿਗਿਆਨਿਕ ਢੰਗ ਨਾਲ ਸੰਪਾਦਨ ਕਰਨਾ। ਇਸ ਪ੍ਰਕਾਰ ਦੀ ਖੋਜ ਦੇ ਸਾਹਮਣੇ ਆਉਣ ਨਾਲ ਨ ਕੇਵਲ ਕਈ ਵਿਵਾਦ ਸਮਾਪਤ ਹੋ ਜਾਣਗੇ, ਸਗੋਂ ਸਹੀ ਵਸਤੂ-ਸਥਿਤੀ ਵੀ ਸਪਸ਼ਟ ਹੋ ਜਾਏਗੀ।

ਪੈਰ-ਟਿੱਪਣੀਆਂ

(1) (ਪੁਰਾਤਨ ਕਾਲ), ਭਾਗ ਦੂਜਾ, ਪੰਨੇ 33-34

(2) "ਖੋਜ-ਪਤ੍ਰਿਕਾ"—'ਭਾਈ ਮੋਹਨ ਸਿੰਘ ਵੈਦ ਸਮ੍ਰਿਤੀ ਅੰਕ', ਪੰਨਾ 110

(3) ਤਰਲੋਚਨ ਸਿੰਘ ਬੇਦੀ ਡਾ., 'ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ', ਪੰਨਾ 117, 126

(4) 'ਗੋਸਟਾਂ ਮਿਹਰਬਾਨ ਜੀ ਕੀਆਂ' (ਸੰਪਾ. ਡਾ. ਕ੍ਰਿਸ਼ਨਾ ਕੁਮਾਰੀ ਬਾਂਸਲ), ਗੋਸਟਿ 42, ਪੰਨਾ 234

(5) 'The Punjab Past and Present, Vol. III, 1969 (Punjabi Section). pp 26-28

(6) 'ਪੁਰਾਤਨ ਜਨਮਸਾਖੀ ਗੁਰੂ ਨਾਨਕ ਦੇਵ ਜੀ ਕੀ' (ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ), ਪੰਨਾ 23

(7) 'ਪੰਜਾਬੀ ਹੱਥ-ਲਿਖਤਾਂ ਦੀ ਸੂਚੀ', ਭਾਗ 1 ਪੰਨਾ 361

(8) 'ਪੁਰਾਤਨ ਜਨਮਸਾਖੀ ਗੁਰੂ ਨਾਨਕ ਦੇਵ ਜੀ ਕੀ'(ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ ਪੰਨਾ 16

(9) ਪੰਨਾ 124

(10) 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ', ਭਾਗ 1 ਪੰਨਾ 9

(11) ਪਰਸੂਰਾਮ ਚਤੁਰਵੇਦੀ, 'ਉਤਰੀ ਭਾਰਤ ਕੀ ਸੰਤ-ਪਰੰਪਰਾ, ਪੰਨੇ 340-43

(12) 'ਪੁਰਾਤਨ ਜਨਮਸਾਖੀ', ਪੰਨਾ 116

(13) ਉਹੀ ਪੰਨਾ 'ਹ'

(14) ਪੰਨਾ xi

(15) ਪੰਨੇ 12-13

# ਪੰਜਾਬੀ ਹੱਥ-ਲਿਖਤਾਂ

## ਮਹੱਤਵ ਤੇ ਸੰਭਾਲ

—ਡਾ. ਪਿਆਰ ਸਿੰਘ

ਤੰਤਰ-ਵਿਦਿਆ ਬਾਰੇ ਇਕ ਪ੍ਰਾਚੀਨ ਗ੍ਰੰਥ ਵਾਚ ਰਿਹਾ ਸਾਂ। ਬੜੀਆਂ ਵਿਚਿਤਰ ਸਾਧਨਾਵਾਂ ਤੇ ਉਪਾਇ ਲਿਖੇ ਹੋਏ ਸਨ। ਇਸਤ੍ਰੀ ਵਸ ਕਰਨ ਦਾ ਉਪਾ; ਵੈਰੀ ਸੰਘਾਰਣ ਦੀ ਵਿਧੀ; ਆਯੂ ਲੰਬੀ ਕਰਨ ਦਾ ਢੰਗ; ਧਨ ਪ੍ਰਾਪਤੀ ਦਾ ਉਪਾ; ਹਨੂਮਾਨ ਦਾ ਚਾਲੀਸਾ; ਭੈਰੋਂ ਦਾ ਮੰਤਰ, ਇਤਿਆਦਿ ਕਿੰਨਾ ਹੀ ਕੁਝ ਲਿਖਿਆ ਹੋਇਆ ਸੀ। ਜਿਉਂ ਜਿਉਂ ਪੜ੍ਹਦਾ ਸਾਂ, ਹੈਰਾਨੀ ਤੇ ਉਤਸੁਕਤਾ ਵਧਦੀ ਜਾਂਦੀ ਸੀ।

ਇਸ ਵਕਤ ਮੇਰੇ ਸਾਮ੍ਹਣੇ ਅਗਿਆਤ ਬਾਰੇ ਜਾਣਨ ਦਾ ਇਕ ਉਪਾ ਸੀ। ਲਿਖਿਆ ਹੋਇਆ ਸੀ ਕਿ "ਸੋਮਾਵਤੀ ਅਮਾਵਸ ਵਾਲੇ ਦਿਨ ਇਕ ਸ਼ੁਭ ਮੁਰਦਾ ਕਿਧਰੋਂ ਢੂੰਡ ਲਿਆਓ; ਅਜੇਹਾ ਮੁਰਦਾ, ਜੋ ਕਿਸੇ ਮਾੜੇ ਰੋਗ, ਕੁਸ਼ਟ, ਖਈ, ਪੀਲੀਆ, ਵਾਤ, ਆਦਿ ਨਾਲ ਨਾ ਮਰਿਆ ਹੋਵੇ। ਫਿਰ ਇਸ ਨੂੰ ਨਿਰਮਲ ਨੀਰ ਨਾਲ ਇਸ਼ਨਾਨ ਕਰਾ ਕੇ ਮੂਧਾ ਲਿਟਾ ਦਿਓ ਅਤੇ ਆਪ ਨਹਾ ਧੋ ਕੇ ਉਸ ਦੀ ਪਿਠ ਉਪਰ ਚੜ੍ਹ ਬੈਠੋ ਤੇ ਅਗੇ ਦਿੱਤੇ ਮੰਤਰ ਦਾ ਜਾਪ ਪੂਰੀ ਇਕਾਗਰਤਾ ਨਾਲ ਇਕ ਹਜ਼ਾਰ ਇਕ ਵਾਰੀ ਕਰੋ। ਸਾਧਨਾ ਦੇ ਮੁਕਣ ਉੱਤੇ ਮੂਧਾ ਪਇਆ ਮੁਰਦਾ ਆਪਣੇ ਆਪ ਸਿੱਧਾ ਹੋ ਜਾਵੇਗਾ ਅਤੇ ਤੁਹਾਡੇ ਨਾਲ ਗੱਲਾਂ ਕਰਨ ਲਗ ਪਏਗਾ। ਜੋ ਕੁਝ ਤੁਸੀਂ ਪੁਛੋਗੇ, ਦੱਸੇਗਾ; "ਅਗਮ ਨਿਗਮ ਕੀ ਸੋਝੀ ਕਰਾਇਗਾ"!

ਮ੍ਰਿਤਕ ਘਾਟ ਤੋਂ ਲਿਆਂਦਾ ਸਵਛ ਮੁਰਦਾ ਬੋਲੇ ਤੇ ਭਾਵੇਂ ਨਾ ਬੋਲੇ, ਸਾਨੂੰ ਪੁਸਤਕਾਲਿਆਂ ਅੰਦਰ ਬੰਦ ਅਨੇਕ ਮ੍ਰਿਤਕਾਂ ਦਾ ਪਤਾ ਹੈ ਜੋ ਆਪਣੀ ਹਿੱਕ ਵਿਚ ਲੁਕੋਏ ਰਾਜ ਸਾਡੇ ਸਾਮ੍ਹਣੇ ਉਗਲਣ ਲਈ ਤਿਆਰ ਹੋ ਜਾਣਗੇ ਜੇ ਅਸੀਂ ਉਨ੍ਹਾਂ ਨੂੰ ਗੁਮਨਾਮੀ ਦੇ ਗੋਸ਼ੇ ਵਿਚੋਂ ਕੱਢ ਕੇ, ਆਪਣੇ ਸਾਮ੍ਹਣੇ ਲਿਆ ਖਲਿਹਾਰੀਏ ਤੇ ਉਨ੍ਹਾਂ ਨਾਲ ਸੰਵਾਦ ਰਚਾਉਣ ਦਾ ਯਤਨ ਕਰੀਏ। ਮੇਰਾ ਭਾਵ ਉਨ੍ਹਾਂ ਅਨੇਕ ਹੱਥ-ਲਿਖਤ ਗ੍ਰੰਥਾਂ ਤੋਂ ਹੈ ਜੋ ਕੀਮਤੀ ਰੁਮਾਲਿਆਂ ਵਿਚ ਲਪੇਟੇ ਸੰਦੂਕਾਂ ਤੇ ਅਲਮਾਰੀਆਂ ਦੀਆਂ

ਗੁਨਾਂ ਵਿਚ ਬੰਦ, ਸੰਬਾਦ-ਰਚੇਤਿਆਂ ਦੀ ਬੇ-ਮਿਹਰੀ ਕਾਰਣ ਦਮ ਤੋੜ ਰਹੇ ਹਨ; ਤੇ ਇਨ੍ਹਾਂ ਗ੍ਰੰਥਾਂ ਦੀ ਗਿਣਤੀ ਇਕ ਨਹੀਂ, ਹਜ਼ਾਰ ਨਹੀਂ, ਦਸ ਹਜ਼ਾਰ ਤਕ ਕਲਪਿਤ ਕੀਤੀ ਜਾ ਸਕਦੀ ਹੈ।

ਪੁਸਤਕਾਂ ਦੇ ਇਸ ਗੁਣ ਕਰਮ ਨੂੰ ਪ੍ਰਸਿੱਧ ਅੰਗਰੇਜ਼ ਲਿਖਾਰੀ ਜੌਹਨ ਮਿਲਟਨ ਨੇ ਬੜੇ ਭਾਵ-ਪੂਰਿਤ ਸ਼ਬਦਾਂ ਵਿਚ ਪ੍ਰਸਤੁਤ ਕੀਤਾ ਹੈ। ਉਸ ਦਾ ਕਥਨ ਹੈ :

> A good book is the precious life bloo of a master spirit, embalmed and treasured up on purpose to a life beyond life.
> (*Areopagitica*)

ਮਿਲਟਨ ਨੇ ਗੱਲ ਥੋੜੇ ਵਿਚ ਮੁਕਾਈ ਹੈ। ਉਹ "ਚੰਗੀ ਪੁਸਤਕ" ਦਾ ਗੁਣ ਕਰਮ ਦੱਸ ਰਿਹਾ ਹੈ। ਉਸ ਦੇ ਮਤ ਅਨੁਸਾਰ "ਚੰਗੀ ਪੁਸਤਕ" (a good book) ਕਿਸੇ "ਮਹਾਂ-ਰਿਸ਼ੀ, ਮਹਾਂ-ਚਿੰਤਕ, ਮਹਾਂ-ਕਲਾਕਾਰ" (master mind) ਦੀ "ਜੀਵਨ ਭਰ ਕੀਤੀ ਘਾਲਣਾ ਦਾ ਕੀਮਤੀ ਫਲ" (precious life-blood) ਹੈ, ਜੋ ਉਹ ਆਪਣੇ ਜੀਵਨ "ਦੇ ਪਿਛੋਂ ਆਉਣ ਵਾਲੇ ਜੀਵਨਾਂ" (life beyond life) ਲਈ "ਸੁਰੱਖਿਅਤ" (embalmed and treasured up) ਕਰ ਜਾਂਦਾ ਹੈ।

ਮਿਲਟਨ ਦਾ ਇਹ ਕਥਨ ਹਰੇਕ "ਚੰਗੀ ਪੁਸਤਕ" ਉਤੇ ਲਾਗੂ ਹੁੰਦਾ ਹੈ, ਤੇ ਹਥ-ਲਿਖਤ ਗ੍ਰੰਥ ਇਸ ਤੋਂ ਬਾਹਰ ਨਹੀਂ ਹਨ। ਇਹ ਸਗੋਂ ਹੱਥ-ਲਿਖਤ ਗ੍ਰੰਥਾਂ ਉਪਰ ਵਧੇਰੇ ਸਖਤੀ ਨਾਲ ਲਾਗੂ ਹੁੰਦਾ ਹੈ, ਕਿਉਂ ਜੋ ਹੱਥ-ਲਿਖਤ ਗ੍ਰੰਥ, ਬਹੁਤ ਹੱਦ ਤਕ, "ਚੰਗੀ ਪੁਸਤਕ" ਦੇ ਘੇਰੇ ਵਿਚ ਆ ਜਾਂਦੇ ਹਨ। ਸਮੇਂ ਦੇ ਬੇ-ਰਹਿਮ ਹੱਥਾਂ ਨੇ ਕੇਵਲ ਉਨ੍ਹਾਂ ਗ੍ਰੰਥਾਂ ਨੂੰ ਹੀ ਜੀਵਿਤ ਰਹਿਣ ਦਿੱਤਾ ਹੁੰਦਾ ਹੈ ਜਿਨ੍ਹਾਂ ਵਿਚ ਚੰਗੇ ਹੋਣ ਦਾ ਗੁਣ ਪ੍ਰਬਲ ਰੂਪ ਵਿਚ ਮੌਜੂਦ ਹੁੰਦਾ ਹੈ, ਤੇ ਜੋ ਹੁੰਦੇ ਹੀ ਆਪਣੇ ਸਮੇਂ ਦੇ "ਮਹਾਨ ਚਿੰਤਕਾਂ" ਦੀ "ਜੀਵਨ ਭਰ ਦੀ ਘਾਲਣਾ" ਦਾ ਫਲ ਹਨ। ਪਰੰਤੂ, ਖੇਦ ਹੈ ਕਿ ਅਜਕਲ੍ਹ ਦੇ ਵਿਦਵਾਨ ਪੰਜਾਬੀ ਜੀਵਨ ਦੇ ਇਸ ਮਹਾਨ ਵਿਰਸੇ ਤੋਂ ਕੋਰੇ ਤੇ ਇਸ ਦੇ ਅਗਾਧ ਮਹੱਤਵ ਤੋਂ ਅਣਜਾਣ ਹਨ।

ਗੁਰਮੁਖੀ ਵਿਚ ਰਚੇ ਪੰਜਾਬੀ ਹੱਥ-ਲਿਖਤ ਗ੍ਰੰਥਾਂ ਦਾ ਚੋਖਾ ਭੰਡਾਰ ਪ੍ਰਾਪਤ ਹੈ। ਇਹ ਹਾਲੀ ਪੂਰੀ ਤਰ੍ਹਾਂ ਸੂਚੀਬੱਧ ਨਹੀਂ ਹੋ ਸਕਿਆ। ਕੇਵਲ ਚਾਰ ਪੁਸਤਕ-ਸੂਚੀਆਂ ਛਪੀਆਂ ਹੋਈਆਂ ਮਿਲਦੀਆਂ ਹਨ। ਜਿਨ੍ਹਾਂ ਵਿਚੋਂ ਦੋ ਭਾਸ਼ਾ ਵਿਭਾਗ, ਪਟਿਆਲਾ ਦੀਆਂ ਹਨ, ਜਿਨ੍ਹਾਂ ਦਾ ਸੰਪਾਦਨ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤਾ ਹੈ, ਜੋ

ਕ੍ਰਮਵਾਰ ਸਨ 1961 ਤੇ 1964 ਵਿਚ ਛਪੀਆਂ । ਇਨ੍ਹਾਂ ਵਿਚ ਪੰਜਾਬ ਦੀਆਂ ਪ੍ਰਮੁਖ ਲਾਇਬ੍ਰੇਰੀਆਂ ਅਤੇ ਕੁਝ ਕੁ ਨਿਜੀ ਪੁਸਤਕ ਲਿਆਂਦੀਆਂ ਪੁਸਤਕਾਂ ਦਾ ਬਿਓਰਾ ਹੈ । ਤੀਸਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿਖ ਇਤਿਹਾਸ ਰੀਸਰਚ ਬੋਰਡ ਵਲੋਂ ਛਪਵਾਈ ਗਈ ਪੁਸਤਕ-ਸੂਚੀ ਹੈ, ਜੋ 1935 ਵਿਚ ਪ੍ਰਕਾਸ਼ਿਤ ਹੋਈ । ਇਸ ਵਿਚ ਕੇਵਲ ਸਿਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀਆਂ ਹੱਥ-ਲਿਖਤਾਂ ਦਾ ਹੀ ਬਿਓਰਾ ਹੈ । ਇਹ ਵੀ ਸ. ਸ਼ਮਸ਼ੇਰ ਸਿੰਘ ਅਸ਼ੋਕ ਦੀ ਮਿਹਨਤ ਦਾ ਫਲ ਹੈ । ਚੌਥੀ ਪੁਸਤਕ-ਸੂਚੀ ਖਾਲਸਾ ਕਾਲਜ, ਅੰਮ੍ਰਿਤਸਰ, ਦੇ ਸਿਖ ਹਿਸਟਰੀ ਰਿਸਰਚ ਵਿਭਾਗ ਵਲੋਂ ਜਾਰੀ ਕੀਤੀ ਗਈ ਹੈ । ਇਸ ਵਿਚ ਕੇਵਲ ਖਾਲਸਾ ਕਾਲਿਜ ਦੀ ਲਾਇਬ੍ਰੇਰੀ ਵਿਚ ਉਪਲਬਧ ਹਥ-ਲਿਖਤ ਗ੍ਰੰਥਾਂ ਦਾ ਵੇਰਵਾ ਹੈ । ਇਹ 1963 ਵਿਚ ਪ੍ਰੋ. ਕਿਰਪਾਲ ਸਿੰਘ ਦੁਆਰਾ ਸੰਪਾਦਿਤ ਹੋ ਕੇ ਛਪੀ ।

ਪੰਜਾਬ ਵਿਚ ਛਪੀਆਂ ਇਨ੍ਹਾਂ ਚਾਰ ਪੁਸਤਕ-ਸੂਚੀਆਂ ਤੋਂ [illegible] ਕੁਝ ਹੋਰ ਪੁਸਤਕ-ਸੂਚੀਆਂ ਵੀ ਲੇਖਕ ਦੇ ਵੇਖਣ ਵਿਚ ਆਈਆਂ ਹਨ, ਜੋ ਅੰਤਰ-ਰਾਸ਼ਟਰੀ ਪ੍ਰਸਿੱਧੀ ਦੀਆਂ ਵਿਦੇਸ਼ੀ ਸੰਸਥਾਵਾਂ ਨੇ ਆਪਣੇ ਆਪਣੇ ਪੁਸਤਕਾਲਿਆਂ ਵਿਚ ਸੁਰੱਖਿਅਤ ਪੰਜਾਬੀ ਪੁਸਤਕਾਂ ਬਾਰੇ ਛਪਵਾਈਆਂ ਹਨ । ਇਨ੍ਹਾਂ ਵਿਚ ਇਕ ਇੰਸਟੀਚਿਊਟ ਔਫ ਓਰੀਐਂਟਲ ਸਟੱਡੀਜ਼, ਮਾਸਕੋ, ਦੀ 1960 ਵਿਚ ਛਪੀ ਹਿੰਦੀ-ਪੰਜਾਬੀ ਪੁਸਤਕਾਂ ਦੀ ਸੂਚੀ ਹੈ । ਇਸ ਦਾ ਸੰਪਾਦਕ ਜੀ.ਏ. ਜ਼ੋਗਰਾਫ ਹੈ ਤੇ ਇਹ ਸੰਬੰਧਿਤ ਹਥ-ਲਿਖਤਾਂ ਦੇ ਪਾਠਾਂ ਦੇ ਨਮੂਨਿਆਂ ਸਹਿਤ ਰੂਸੀ ਵਿਚ ਹੈ । ਇੰਡੀਆ ਔਫਿਸ ਲਾਇਬ੍ਰੇਰੀ ਐਂਡ ਰਿਕਾਰਡਜ਼, ਲੰਡਨ, ਵਲੋਂ 1977 ਵਿਚ ਛਾਪੀ ਗਈ 'ਪੰਜਾਬੀ ਅਤੇ ਸਿੰਧੀ ਹਥ-ਲਿਖਤਾਂ ਦੀ ਸੂਚੀ' ਵੀ ਦੁਰਲਭ ਹੱਥ-ਲਿਖਤਾਂ ਦਾ ਪਤਾ ਦੇਂਦੀ ਹੈ । ਬ੍ਰਿਟਿਸ਼ ਮਿਊਜ਼ੀਅਮ ਦੇ ਓਰੀਐਂਟਲ ਸੈਕਸ਼ਨ ਵਿਚ ਵੀ ਕੁਝ ਹੱਥ-ਲਿਖਤਾਂ ਦੇ ਹੋਣ ਦਾ ਪਤਾ ਚਲਦਾ ਹੈ, ਪਰ ਉਨ੍ਹਾਂ ਦਾ ਕੈਟਾਲੌਗ ਵੇਖਣ ਦਾ ਸੁਭਾਗ ਸਾਨੂੰ ਪ੍ਰਾਪਤ ਨਹੀਂ ਹੋਇਆ ।

ਹੱਥ-ਲਿਖਤਾਂ ਦੀਆਂ ਛਪ ਚੁਕੀਆਂ ਉਪਰ-ਵਰਣਿਤ ਛੇ ਸੂਚੀਆਂ ਵਿਚ ਸੰਮਿਲਿਤ ਪੁਸਤਕਾਂ ਦੀ ਕੁਲ ਗਿਣਤੀ 2611 ਸਿੱਧ ਹੁੰਦੀ ਹੈ । ਕਈ ਪੁਸਤਕਾਂ ਦੀਆਂ ਇਕ ਤੋਂ ਵਧ ਪ੍ਰਤੀਆਂ ਹਨ । ਜੇ ਪ੍ਰਤੀਆਂ ਦਾ ਹਿਸਾਬ ਲਾਈਏ ਤਾਂ ਇਹ ਗਿਣਤੀ 3816 ਤਕ ਜਾ ਪਹੁੰਚਦੀ ਹੈ । ਪਰੰਤੂ ਇਸ ਨਾਲ ਪੰਜਾਬੀ ਵਿਚ ਮਿਲਦੀਆਂ ਹੱਥ-ਲਿਖਤਾਂ ਦੀ ਗਿਣਤੀ ਮੁਕ ਨਹੀਂ ਜਾਂਦੀ । ਇਨ੍ਹਾਂ ਤੋਂ ਬਿਨਾਂ ਹੋਰ ਬਹੁਤ ਸਾਰੀਆਂ ਹੱਥ-ਲਿਖਤਾਂ ਹਨ, ਜੋ ਹਾਲੀ ਕਿਸੇ ਗਿਣਤੀ ਵਿਚ ਨਹੀਂ ਆਈਆਂ । ਉਦਾਹਰਣ ਵਜੋਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ

ਪੁਸਤਕਾਲਿਆਂ ਵਿਚ ਘੱਟੋ ਘੱਟ ਦੋ ਹਜ਼ਾਰ ਦੇ ਕਰੀਬ ਹੱਥ ਲਿਖਤਾਂ ਪਈਆਂ ਹਨ ਜੋ ਕਿਸੇ ਲੇਖੇ ਜੋਖੇ ਵਿਚ ਨਹੀਂ ਆਈਆਂ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਦੀਆਂ ਸਾਰੀਆਂ ਹੱਥ-ਲਿਖਤਾਂ ਵੀ, ਸਿਵਾਇ ਕੁਝ ਕੁ ਦੇ, ਉਪਰੋਕਤ ਸੂਚੀਆਂ ਦਾ ਸ਼ਿੰਗਾਰ ਨਹੀਂ ਬਣ ਸਕੀਆਂ। ਇਕੱਲੇ ਦੁਕੱਲੇ ਵਿਦਵਾਨਾਂ ਪਾਸ ਇਕਤਰ ਹੋਏ ਸੰਗ੍ਰਹਿ ਵੀ ਇਨ੍ਹਾਂ ਸੂਚੀਆਂ ਤੋਂ ਬਾਹਰ ਹਨ। ਵਿਅਕਤੀਆਂ ਵਿਚੋਂ ਪ੍ਰੋ. ਪ੍ਰੀਤਮ ਸਿੰਘ (ਅੰਮ੍ਰਿਤਸਰ), ਗਿਆਨੀ ਗੁਰਦਿੱਤ ਸਿੰਘ (ਚੰਡੀਗੜ੍ਹ) ਪ੍ਰੋ. ਸੁਰਿੰਦਰ ਸਿੰਘ ਕੋਹਲੀ (ਚੰਡੀਗੜ੍ਹ), ਪ੍ਰੋ. ਹਰਨਾਮ ਸਿੰਘ ਸ਼ਾਨ (ਚੰਡੀਗੜ੍ਹ) ਡਾ. ਗੋਬਿੰਦ ਸਿੰਘ ਲਾਂਬਾ (ਪਟਿਆਲਾ), ਸ. ਸ਼ਮਸ਼ੇਰ ਸਿੰਘ ਅਸ਼ੋਕ (ਅੰਮ੍ਰਿਤਸਰ), ਡਾ. ਗੰਡਾ ਸਿੰਘ (ਪਟਿਆਲਾ) ਤੇ ਪ੍ਰੋ. ਐਸ.ਐਸ. ਪਦਮ (ਮਲੇਰਕੋਟਲਾ) ਵਰਣਨ ਯੋਗ ਹਨ। ਇਨ੍ਹਾਂ ਵਿਚੋਂ ਹਰੇਕ ਇਸ ਮੈਦਾਨ ਦਾ ਸ਼ਾਹਸਵਾਰ ਹੈ ਤੇ ਜੇ ਉਹ ਚਾਰ ਅੰਕੀ ਸੰਖਿਆਵਾਂ ਵਿਚ ਨਹੀਂ, ਤਾਂ ਤਿੰਨ ਅੰਕੀ ਸੰਖਿਆਵਾਂ ਵਿਚ ਜ਼ਰੂਰ ਆਪਣਾ ਭੰਡਾਰ ਇਕੱਠਾ ਕਰੀ ਬੈਠਾ ਹੈ। ਸੁਰਗਵਾਸੀ ਰਾਣੀ ਅਰਿਦਮਨ ਸਿੰਘ ਬਾਗੜੀਆਂ ਦਾ ਪੁਸਤਕਾਲਾ, ਇਨ੍ਹਾਂ ਤੋਂ ਵੱਖਰਾ ਹੈ। ਹਰਿਦੁਆਰ ਦੇ ਉਦਾਸੀ ਡੇਰਿਆਂ ਵਿਚ ਖ਼ਾਸ ਕਰਕੇ ਨਿਰਮਲੇ ਸੰਤਾਂ ਦੇ ਡੇਰਿਆਂ ਵਿਚ ਵੀ ਬੜੀਆਂ ਦੁਰਲੱਭ ਹੱਥ-ਲਿਖਤਾਂ ਵੇਖਣ ਵਿਚ ਆਈਆਂ ਹਨ, ਹੋਰਨਾਂ ਥਾਵਾਂ ਤੇ ਵੀ ਗੁਰਮੁਖੀ ਲਿਪੀ ਵਿਚ ਰਚਿਤ ਹੱਥ-ਲਿਖਤ ਗ੍ਰੰਥਾਂ ਦੀ ਦੱਸ ਮਿਲਦੀ ਹੈ। ਇਨ੍ਹਾਂ ਸਾਰੀਆਂ ਦੀ ਕੁਲ ਸੰਖਿਆ, ਨਿਸਚੇ ਹੀ, ਸਾਡੀ ਉਪਰ ਮਿਥੀ ਗਿਣਤੀ, ਦਸ ਹਜ਼ਾਰ, ਨੂੰ ਛੋਹ ਜਾਏਗੀ। ਇਹ ਗਿਣਤੀ ਕੁਝ ਸਹੰਸਰਾਂ ਦੀ ਹੱਦ ਤਕ ਹੋਰ ਵੀ ਵਧ ਸਕਦੀ ਹੈ, ਜੇ ਅਸੀਂ ਇਸ ਵਿਚ ਫ਼ਾਰਸੀ ਅੱਖਰਾਂ ਵਿਚ ਮਿਲਦੇ ਹੱਥ-ਲਿਖਤ ਖਰੜਿਆਂ ਦਾ ਵਾਧਾ ਕਰ ਲਈਏ।

ਪੰਜਾਬੀ ਵਰਗੀ ਪ੍ਰਾਚੀਨ ਤੇ ਲੰਮੀ ਪਰੰਪਰਾ ਰੱਖਣ ਵਾਲੀ ਭਾਸ਼ਾ ਦੀ ਹਾਲਤ ਵਿਚ ਦਸ ਬਾਰ੍ਹਾਂ ਹਜ਼ਾਰ ਹਥ-ਲਿਖਤਾਂ ਦਾ ਹੋਣਾ ਕੋਈ ਵੱਡੇ ਗੌਰਵ ਵਾਲੀ ਗੱਲ ਨਹੀਂ, ਪਰ ਇਹ ਨਿੰਦਣੀ ਵੀ ਨਹੀਂ। ਇਹ ਗਿਣਤੀ ਸੰਤੋਸ਼-ਜਨਕ ਭਾਸਣ ਲੱਗ ਜਾਂਦੀ ਹੈ, ਜਦੋਂ ਅਸੀਂ ਪਿਛਲੇ ਅੱਠ ਨੌ ਸੌ ਸਾਲਾਂ ਉੱਤੇ ਝਾਤੀ ਪਾਉਂਦੇ ਹਾਂ, ਜਿਨ੍ਹਾਂ ਵਿਚੋਂ ਪੰਜਾਬ ਨੂੰ ਲੰਘਣਾ ਪਿਆ। ਇਸ ਲੰਮੇ ਅਰਸੇ ਵਿਚ ਪੰਜਾਬ ਨੂੰ ਵਿਦੇਸ਼ੀ ਜਰਵਾਣਿਆਂ ਦੇ ਉਤੋ-ਉਤੜੀ ਹਮਲਿਆਂ ਕਾਰਣ ਕਦੇ ਵੀ ਸੁਖ ਦਾ ਸਾਹ ਨਾ ਮਿਲਿਆ। ਅਜੇਹੇ ਹਮਲਿਆਂ ਸਮੇਂ ਪੰਜਾਬ ਦੀ ਵਸੋਂ ਮੈਦਾਨ ਛਡ ਕੇ ਪਹਾੜਾਂ ਤੇ ਜੰਗਲਾਂ ਵਿਚ ਜਾ ਲੁਕਦੀ। ਜਦੋਂ ਲੋਕਾਂ ਨੂੰ ਜਾਨਾਂ ਬਚਾਣ ਦੀ ਪਈ ਹੋਈ ਹੋਵੇ ਤਾਂ ਪੁਸਤਕਾਂ ਤੇ ਕਲਾ-ਵਸਤਾਂ ਲਈ ਕੌਣ ਕਲਪਦਾ ਹੈ? ਇਸ ਹਾਲਤ ਵਿਚ ਮੂਰਤੀਆਂ, ਪੁਸਤਕਾਂ, ਮੰਦਿਰ ਤੇ ਕਲਾ-ਕ੍ਰਿਤੀਆਂ ਕੁਰਬਾਨੀ ਦਾ ਪਹਿਲਾ ਬਕਰਾ ਬਣਦੀਆਂ ਹਨ। ਉਨ੍ਹਾਂ

ਦੇ ਮਾਲਿਕ ਉਨ੍ਹਾਂ ਨੂੰ ਵਿਸਾਰ ਕੇ ਤੇ ਆਪਣੀਆਂ ਜਾਨਾਂ ਲੈ ਕੇ ਭਜ ਉਠਦੇ ਹਨ। ਸ਼ਰਦਾਣੇ ਵੀ ਉਨ੍ਹਾਂ ਨੂੰ ਨਸ਼ਟ ਕਰਨ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ। ਅਜੇ ਕਲ੍ਹ ਦੀ ਗੱਲ ਹੈ; 1947 ਦੀ ਦੇਸ਼ ਵੰਡ ਸਮੇਂ ਵਰਤੀ ਇਫ਼ਰਾ-ਤਫ਼ਰੀ ਵਿਚ ਅਸੀਂ ਪੰਜਾਬ ਦੇ ਏਸ ਪਾਸੇ ਫ਼ਾਰਸੀ ਅਰਬੀ ਦੀਆਂ ਨਾਯਾਬ ਹੱਥ-ਲਿਖਤਾਂ ਪਾਤ ਪਾਤ ਕੇ ਹਟਵਾਣੀਆਂ ਨੂੰ ਲੂਣ ਮਿਰਚ ਦੀਆਂ ਪੁੜੀਆਂ ਬੰਨ੍ਹਦਿਆਂ ਵੇਖਿਆ। ਉਧਰ, ਪਾਕਿਸਤਾਨ ਵਿਚ, ਗੁਰਮੁਖੀ ਅਖਰਾਂ ਵਿਚ ਛਪੀਆਂ ਪੁਸਤਕਾਂ ਤੇ ਹੱਥ-ਲਿਖਤਾਂ ਨਾਲ ਜੋ ਕੁਝ ਵਾਪਰੀ ਹੋਵੇਗੀ, ਉਹ ਇਸ ਤੋਂ ਭਿੰਨ ਨਹੀਂ ਹੋ ਸਕਦੀ। ਪਤਾ ਨਹੀਂ ਕੀ ਕੀ ਅਨਮੋਲਕ ਲਿਖਤਾਂ ਇਸ ਘਲੂਘਾਰੇ ਵਿਚ ਨਸ਼ਟ ਹੋ ਗਈਆਂ ਤੇ ਉਨ੍ਹਾਂ ਦੇ ਨਸ਼ਟ ਕਰਨ ਵਾਲਿਆਂ ਦੀ ਅਖ ਤਕ ਸਿਲ੍ਹੀ ਨਾ ਹੋਈ।

ਪੰਜਾਬੀ ਨੂੰ ਇਕ ਹੋਰ ਮੁਸ਼ਕਿਲ ਦਾ ਸਾਹਮਣਾ ਵੀ ਕਰਨਾ ਪੈਂਦਾ ਰਿਹਾ ਹੈ। ਪੰਜਾਬ ਦੀ ਪ੍ਰਤਿਭਾ ਨੇ ਆਪਣੀ ਮਾਤ-ਭਾਸ਼ਾ ਨੂੰ ਉਹ ਅਧਿਕਾਰ ਅਵਿਛਿੰਨ ਰੂਪ ਵਿਚ ਕਦੀ ਵੀ ਨਹੀਂ ਦਿੱਤਾ ਜੋ ਉਸ ਨੂੰ ਦੇਣਾ ਬਣਦਾ ਸੀ। ਉਨ੍ਹਾਂ ਦੀ ਨਿਸ਼ਠਾ ਇਸ ਪੱਖ ਤੋਂ ਹਮੇਸ਼ਾ ਹੀ ਪੰਜਾਬੀ ਫ਼ਾਰਸੀ, ਉਰਦੂ ਤੇ ਸੰਸਕ੍ਰਿਤ ਵਿਚ ਵੰਡੀ ਰਹੀ ਹੈ। ਪੇਟ ਭਰਨ ਦੀਆਂ ਮਜਬੂਰੀਆਂ! ਤਾਂ ਵੀ, ਇਹ ਗੱਲ ਮੰਨਣੀ ਪੈਂਦੀ ਹੈ ਕਿ ਗੁਰੂ ਨਾਨਕ ਦੇਵ ਦੇ ਆਗਮਨ ਤੋਂ ਲੈ ਕੇ ਸਿਖ ਰਾਜ ਦੇ ਅੰਤ ਤਕ ਮੁਸਲਿਮ ਪੰਜਾਬ ਨੇ ਪੰਜਾਬੀ ਨੂੰ ਫ਼ਾਰਸੀ ਅੱਖਰਾਂ ਵਿਚ ਅਤੇ ਹਿੰਦੂ-ਸਿਖ ਪੰਜਾਬ ਨੇ ਪੰਜਾਬੀ ਨੂੰ ਗੁਰਮੁਖੀ ਅੱਖਰਾਂ ਵਿਚ ਹੀ ਅਪਣਾਈ ਰੱਖਿਆ। ਇਨ੍ਹਾਂ ਚਾਰ ਸੌ ਸਾਲਾਂ ਵਿਚ ਦੇਵਨਾਗਰੀ ਅਖਰਾਂ ਵਿਚ ਲਿਖੀ ਪੰਜਾਬੀ ਦੀ ਕੋਈ ਟਾਂਵੀਂ ਹੀ ਹੱਥ-ਲਿਖਤ ਵੇਖਣ ਵਿਚ ਆਉਂਦੀ ਹੈ, ਜਦੋਂ ਕਿ ਗੁਰਮੁਖੀ ਅੱਖਰਾਂ ਵਿਚ ਲਿਖੇ ਸੰਸਕ੍ਰਿਤ ਦੇ ਬਥੇਰੇ ਗ੍ਰੰਥ ਉਦਾਸੀ ਸਾਧੂਆਂ ਅਤੇ ਨਿਰਮਲਿਆਂ ਦੇ ਡੇਰਿਆਂ ਵਿਚ ਸੁਰਖਿਅਤ ਅਜੇ ਵੀ ਵੇਖੇ ਜਾ ਸਕਦੇ ਹਨ। ਇਸ ਤੋਂ ਸਿਧ ਹੁੰਦਾ ਹੈ ਕਿ ਹਿੰਦੂ-ਸਿਖ ਪੰਜਾਬ ਨੇ ਆਪਣੀਆਂ ਧਾਰਮਿਕ ਤੇ ਸਾਂਸਕ੍ਰਿਤਿਕ ਲੋੜਾਂ ਲਈ ਗੁਰਮੁਖੀ ਅਖਰਾਂ ਨੂੰ ਉਨ੍ਹੀਂਵੀਂ ਸਦੀ ਈਸਵੀ ਦੇ ਅੰਤ ਤਕ ਅਨੰਨ ਰੂਪ ਵਿਚ ਅਪਣਾਈ ਰੱਖਿਆ ਸੀ।

ਇਹ ਗੱਲ ਕਿਸੇ ਲੰਮੀ ਵਿਆਖਿਆ ਦੀ ਮੁਥਾਜ ਨਹੀਂ ਕਿ ਉਪਰ ਕਥਿਤ ਹੱਥ-ਲਿਖਿਤ ਸਾਹਿਤ ਦਾ ਅਧਿਐਨ ਕੀਤੇ ਬਿਨਾਂ ਨਾ ਤਾਂ ਪੰਜਾਬ ਦਾ ਸਾਂਸਕ੍ਰਿਤਕ ਇਤਿਹਾਸ ਤਿਆਰ ਕੀਤਾ ਜਾ ਸਕਦਾ ਹੈ ਅਤੇ ਨਾ ਪੰਜਾਬੀ ਭਾਸ਼ਾ ਦੇ ਸਾਹਿਤ ਦਾ ਇਤਿਹਾਸ। ਪੰਜਾਬੀ ਸਾਹਿਤ ਦੇ ਮੁਢਲੇ ਚਾਰ ਪੰਜ ਸੌ ਸਾਲਾਂ ਵਿਚ ਕਿਸ ਕਿਸਮ ਦਾ ਸਾਹਿਤ ਰਚਿਆ ਗਿਆ? ਉਸ ਦੇ ਰਚਨਹਾਰੇ ਕੌਣ ਸਨ? ਉਨ੍ਹਾਂ ਦਾ ਸਾਹਿਤ ਰਚਨ ਦਾ ਉਦੇਸ਼ ਕੀ ਸੀ? ਉਨ੍ਹਾਂ ਸਾਹਿਤ ਦੇ ਕਿਹੜੇ ਰੂਪ ਅਪਣਾਏ ਤੇ ਕਿਹੜੀਆਂ

ਰੂਪ-ਵਿਧਾਵਾਂ (genres) ਨੂੰ ਫਲੀਭੂਤ ਕੀਤਾ ? ਉਸ ਸਮੇਂ ਦੇ ਸਮਾਜ ਦੀ ਦ੍ਵੰਦਾਤਮਕ ਤੋਰ ਕੀ ਸੀ ? ਕਿਹੜੇ ਕਿਹੜੇ ਹਿਤਾਂ ਦੀ ਆਪਸ ਵਿਚ ਟੱਕਰ ਸੀ ਤੇ ਕਿਉਂ ? ਜਨ ਸਾਧਾਰਣ ਦੀ ਸਥਿਤੀ ਕੀ ਸੀ ? ਉਹ ਕਿਹੜੀਆਂ ਆਸ਼ਾਵਾਂ ਤੇ ਵਲਵਲੇ ਲੈ ਕੇ ਜਗਤ ਵਿਚ ਵਿਚਰ ਰਹੇ ਸਨ ? ਉਨ੍ਹਾਂ ਦੇ ਸੰਜਮ, ਡਰ ਤੇ ਭਰੋਸੇ ਕੀ ਸਨ ? ਕਿਹੜੀਆਂ ਆਰਥਿਕ ਸਮੱਸਿਆਵਾਂ ਨੇ ਉਨ੍ਹਾਂ ਨੂੰ ਘੇਰ ਰੱਖਿਆ ਸੀ ? ਸਮਾਜ ਦੇ ਆਗੂ ਉਨ੍ਹਾਂ ਦੀਆਂ ਮੁਸੀਬਤਾਂ ਦਾ ਸਮਾਧਾਨ ਕਿਸ ਤਰ੍ਹਾਂ ਕਰਨਾ ਲੋਚਦੇ ਸਨ ? ਰਾਜਨੀਤਿਕ ਪੱਧਰ ਉੱਤੇ ਕੀ ਬੀਤ ਰਹੀ ਸੀ ਤੇ ਸਮਾਜਿਕ ਪੱਧਰ ਉੱਤੇ ਕੀ ? ਸਮਾਜ ਵਿਚ ਚਲ ਰਹੀਆਂ ਇਨ੍ਹਾਂ ਕ੍ਰਿਆ ਅਤੇ ਪ੍ਰਤਿਕ੍ਰਿਆਂ ਨੇ ਕਿਸ ਕਿਸਮ ਦੀ ਕਲਾ ਨੂੰ ਉਤੇਜਿਤ ਕੀਤਾ। ਕਿਸ ਕਿਸਮ ਦਾ ਸਾਹਿਤ ਪੈਦਾ ਕੀਤਾ ਤੇ ਕਿਸ ਕਿਸਮ ਦੇ ਸਮਾਜਿਕ ਰਿਸ਼ਤੇ ਸਿਰਜੇ ? ਇਹ ਕੁਝ ਪ੍ਰਸ਼ਨ ਹਨ, ਜਿਨ੍ਹਾਂ ਨਾਲ ਸਾਹਿਤ ਤੇ ਸਾਂਸਕ੍ਰਿਤਿਕ ਇਤਿਹਾਸ ਦੇ ਕਿਸੇ ਵੀ ਲੇਖਕ ਨੂੰ ਜੂਝਣਾ ਪਏਗਾ। ਪਰੰਤੂ ਇਹ ਤਾਂ ਹੀ ਹੋ ਸਕੇਗਾ, ਜੇ ਲੇਖਕ ਉਪਰ-ਵਰਣਿਤ ਸਾਰੇ ਸਾਹਿਤ ਨਾਲ ਸੰਬਾਦ ਰਚਾਵੇ; ਸੰਦੂਕਾਂ ਤੇ ਬਸਤਿਆਂ ਵਿਚ ਬੰਦ ਗ੍ਰੰਥਾਂ ਨਾਲ ਸਾਂਝ ਪਾਵੇ, ਉਨ੍ਹਾਂ ਦੀ ਦੁਨੀਆ ਵਿਚ ਇੰਜ ਵਿਚਰੇ ਕਿ ਉਹ ਉਸ ਨਾਲ ਬੋਲਣ ਅਤੇ ਆਪਣੀਆਂ ਹਿੱਕਾਂ ਵਿਚ ਲੁਕੋਏ ਭੇਦ ਖੋਲ੍ਹਣ ਲਈ ਤਿਆਰ ਹੋ ਜਾਣ।

ਹੱਥ-ਲਿਖਤਾਂ ਦੀਆਂ ਪ੍ਰਕਾਸ਼ਿਤ ਸੂਚੀਆਂ ਦੇ ਸੰਗ੍ਰਹਿ-ਕਰਤਾ, ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਮਿਲਦੀਆਂ ਹੱਥ-ਲਿਖਤਾਂ ਦਾ ਵਰਗੀਕਰਣ ਤੀਹ ਬੱਤੀ ਵਿਸ਼ਿਆਂ ਅਧੀਨ, ਹੇਠ ਲਿਖੇ ਅਨੁਸਾਰ ਕੀਤਾ ਹੈ :—

> ਸ਼ਰੁਤੀ ਸਿਮ੍ਰਤੀ ਗ੍ਰੰਥ; ਪੁਰਾਣ, ਬ੍ਰਤ-ਕਥਾ, ਆਦਿ, ਰਾਮ ਸਾਹਿਤ, ਕ੍ਰਿਸ਼ਨ ਸਾਹਿਤ; ਮਹਾਂ ਭਾਰਤ; ਭਾਰਤੀ ਦਰਸ਼ਨ; ਨਾਥ ਸਾਹਿਤ; ਇਸਲਾਮੀ ਅਦਬ ਤੇ ਸੂਫ਼ੀ ਸਾਹਿਤ; ਸੰਤ ਬਾਣੀ; ਸਿੱਖ ਸਾਹਿਤ; ਭੂਗੋਲ, ਇਤਿਹਾਸ; ਕਿੱਸੇ ਬਾਰਾਂ ਮਾਹ; ਆਦਿ; ਕਾਵਿ ਰੀਤਿ ਗ੍ਰੰਥ (ਪਿੰਗਲ, ਅਲੰਕਾਰ, ਸ਼ਾਸਤ੍ਰ ਆਦਿ) ਨਾਟਕ; ਸੰਗੀਤ, ਕੋਸ਼ ਤੇ ਨਿਘੰਟੂ, ਵਿਆਕਰਣ; ਨੀਤੀ ਸ਼ਾਸਤ੍ਰ; ਜੋਤਿਸ਼; ਜੰਤ੍ਰ ਮੰਤ੍ਰ; ਵੈਦਕ ਗ੍ਰੰਥ, ਕਾਮ ਸ਼ਾਸਤ੍ਰ; ਪਸ਼ੂ-ਚਕਿਤਸਾ ਸਾਲੋਤ੍ਰ, (ਘੋੜਨਾਮਾ, ਬਾਜ਼ਨਾਮਾ, ਆਦਿ), ਫੁਟਕਲ; ਬਾਲ-ਸਿੱਖਿਆ; ਸ਼ਿਕਾਰ; ਖੇਡ ਤਮਾਸ਼ੇ; ਖੇਤੀ ਬਾੜੀ ਆਦਿ।

ਜੇ ਇਨ੍ਹਾਂ ਨੂੰ ਮੋਟੇ ਜਿਹੇ ਵੱਡੇ ਦੋ ਹਿੱਸਿਆਂ, ਧਾਰਮਿਕ ਤੇ ਸੰਸਾਰਿਕ, ਵਿਚ ਵੰਡ ਕੇ ਵਾਚੀਏ ਤਾਂ ਪਤਾ ਲਗੇਗਾ ਕਿ ਅੱਧ ਤੋਂ ਵੱਧ ਰਚਨਾਵਾਂ ਧਾਰਮਿਕ ਖੇਤ੍ਰ ਨਾਲ ਸੰਬੰਧ ਰੱਖਦੀਆਂ ਹਨ। ਅਜਿਹਾ ਹੋਣਾ ਬੜਾ ਸੁਭਾਵਿਕ ਹੈ, ਕਿਉਂਕਿ ਮੱਧਕਾਲੀ ਸੱਚ

ਹੀ ਅਧਿਆਤਮਵਾਦੀ ਸੀ। ਫਲਸਰੂਪ, ਪੰਜਾਬੀ ਵਿਚ ਇਸ ਸਮੇਂ ਬਹੁਤ ਸਾਰਾ ਧਾਰਮਿਕ ਭਾਵਨਾ ਵਾਲਾ ਸਾਹਿਤ, ਮੌਲਿਕ ਅਤੇ ਅਨੁਵਾਦਿਤ, ਦੋਹਾਂ ਰੂਪਾਂ ਵਿਚ ਰਚਿਆ ਗਿਆ। ਮੌਲਿਕ ਸਾਹਿਤ ਦੀ ਵਾਣੀ ਵਿਚ ਸਿਖ ਗੁਰੂਆਂ ਦੀ ਬਾਣੀ, ਭਗਤ ਕਵੀਆਂ ਦੇ ਸ਼ਬਦ ਸ਼ਲੋਕ, ਸੂਫ਼ੀ ਸੰਤਾਂ ਦਾ ਕਲਾਮ, ਵਾਰਾਂ, ਜੰਗਨਾਮੇ, ਸੀਹਰਫ਼ੀਆਂ, ਸਤਸਈਆਂ, ਬਾਵਨ ਅਖਰੀਆਂ, ਸਡੂੰਤ, ਪ੍ਰੀਤ ਕਿੱਸੇ, ਜਨਮਸਾਖੀਆਂ, ਟੀਕੇ, ਪਰਮਾਰਥ, ਗੋਸ਼ਟਾਂ, ਵਦਨ ਤੇ ਇਤਿਹਾਸ ਆਦਿ ਗਿਣਾਏ ਜਾ ਸਕਦੇ ਹਨ। ਅਨੁਵਾਦਿਤ ਸਾਹਿਤ ਵਿਚ ਭਾਰਤੀ ਕਲਾਸੀਕਲ ਸਾਹਿਤ ਦੀਆਂ ਮਹਾਨ ਕ੍ਰਿਤੀਆਂ; ਉਪਨਿਖਦ, ਦਰਸ਼ਨ-ਸ਼ਾਸਤ੍ਰ, ਮਨੁਸਿਮ੍ਰਤੀ, ਮਹਾਂਭਾਰਤ, ਰਾਮਾਇਣ, ਜੋਗ ਵਸਿਸ਼ਟ, ਪੁਰਾਣ, ਬ੍ਰਤ-ਕਥਾਵਾਂ, ਮਹਾਤਮ, ਨੀਤੀ ਸ਼ਾਸਤ੍ਰ, ਰੀਤਿ ਗ੍ਰੰਥ (ਪਿੰਗਲ, ਅਲੰਕਾਰ, ਆਦਿ), ਕਾਮਸ਼ਾਸਤ੍ਰ, ਸੰਗੀਤ, ਚਕਿਤਸਾ ਗ੍ਰੰਥ, ਵਿਆਕਰਣ, ਆਦਿ; ਅਤੇ ਫ਼ਾਰਸੀ ਸਾਹਿਤ ਦੇ ਸ਼ਾਹਕਾਰ: ਕੀਮੀਆਇ ਸਆਦਤ (ਪਾਰਸ ਭਾਗ), ਮਸਨਵੀ-ਇ-ਮਅਨਵੀ ਕ੍ਰਿਤ ਮੌਲਾਨਾ ਰੂਮ, ਗੁਲਿਸਤਾਂ (ਬਸੰਤ ਬਹਾਰ), ਬੋਸਤਾਨ (ਬਸੰਤ ਬਿਨੋਦ), ਅਨੁਵਾਰਿ ਸੁਹੇਲੀ (ਬੁਧਿ ਬਾਰਿਧ), ਅਕਬਰ ਨਾਮਾ (ਸੁਮਤਿ ਪ੍ਰਕਾਸ਼), ਆਈਨੇ ਅਕਬਰੀ (ਸਭਾ ਮੰਡਨ, ਅਨੁ. ਕਵੀ ਨਿਹਾਲ ਭੱਟ); ਅਕਵਾਲ (ਬਚਨ ਸਾਈਂ ਲੋਕਾਂ ਕੇ), ਆਦਿ ਉਪਲਬਧ ਹਨ। ਮੱਧਕਾਲੀਨ ਸਾਹਿੱਤ ਦੀ ਮਨੋਬਿਰਤੀ, ਸੋਚ ਤੇ ਝੁਕਾਵਾਂ ਨੂੰ ਕਿਸੇ ਸਾਰਥਕ ਢੰਗ ਨਾਲ ਸਮਝਣ ਲਈ ਇਸ ਸਾਰੇ ਸਾਹਿਤ ਦਾ ਬੋਧ ਆਵੱਸ਼ਕ ਹੈ; ਪਰੰਤੂ ਇਸ ਵਿਚੋਂ ਕਿੰਨਾ ਕੁਝ ਹਾਲੀ ਛਪਣ ਜੋਗ ਪਿਆ ਹੈ। ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀਆਂ: ਆਲਮ, ਰਾਮ, ਕਿਆਮ, ਟਹਕਣ, ਅਣੀ ਰਾਇ, ਅਮ੍ਰਿਤ ਰਾਇ, ਹੰਸ ਰਾਮ, ਕੁੰਵਰੇਸ਼, ਮੰਗਲ, ਪ੍ਰਹਲਾਦ, ਆਦਿ; ਦਰਬਾਰ ਲਾਹੌਰ ਦੇ ਕਵੀਆਂ: ਗਣੇਸ਼ਦਾਸ, ਗੋਪਾਲ, ਕੇਸ਼ਵਦਾਸ, ਲਹਿਣਾ ਸਿੰਘ, ਖੁਪ ਸਿੰਘ, ਮੇਘ ਸਿੰਘ ਆਦਿ; ਪਟਿਆਲਾ ਦਰਬਾਰ ਦੇ ਸ਼ਿੰਗਾਰ: ਨਿਹਾਲ ਉਮਦਾਸ, ਚਿੱਤ ਰਾਇ, ਬਾਵਾ ਰਾਮਦਾਸ, ਦਲ ਸਿੰਘ, ਬਸੰਤ ਸਿੰਘ ਰਿਤੁਰਾਜ, ਰਾਮ ਸਿੰਘ ਪੰਜਾਬੀ, ਮੂਲ ਸਿੰਘ ਲਹਿਰੀ, ਚੰਦਰਸ਼ੇਖਰ, ਭਗਵਾਨ ਸਿੰਘ ਬਨਤੀ, ਸਮੀਅਤ ਰਾਇ ਸੁਨਾਮੀ, ਆਦਿ ਸੰਗਰੂਰ ਰਾਜ ਦੇ ਕਵੀ ਚੂੜਾਮਣੀ ਸਾਹਿਬ ਸਿੰਘ ਮ੍ਰਿਗਿੰਦ ਤੇ ਮਦਨ ਸਿੰਘ; ਅਤੇ ਕਪੂਰਥਲਾ ਦਰਬਾਰ ਦੇ ਰਾਮਮੁਖ ਰਾਇ ਅਤੇ ਫਤਹਿ ਸਿੰਘ ਆਹਲੂਵਾਲੀਆ, ਆਦਿ ਦੀ ਤਾਂ ਗਲ ਹੀ ਕੀ, ਹਾਲੀ ਤਕ ਅਸੀਂ ਪੰਜਾਬੀ ਸਾਹਿਤ ਰਚਨ ਦੇ ਬੜੇ ਪ੍ਰਸਿੱਧ ਤੇ ਜਾਣੇ ਪਛਾਣੇ ਲੇਖਕਾਂ: ਰਜਬ, ਵਲੀ, ਸ਼ਰਫ਼, ਮੁਬਰਾ, ਵਜੀਦ, ਪੀਲੂ, ਹਾਮਦ, ਅਹਿਮਦ, (ਗੁੱਜਰ) ਇਮਾਮ ਬਖ਼ਸ਼, ਸੱਧਾ, ਅਹਿਮਦਯਾਰ, ਗੁਲਾਬਦਾਸ, ਮੁਹੰਮਦ ਬੂਟਾ ਗੁਜਰਾਤੀ, ਮੁਹੰਮਦ ਬਖ਼ਸ਼, ਆਦਿ ਦੀਆਂ ਸਾਰੀਆਂ ਰਚਨਾਵਾਂ ਤੋਂ ਵੀ ਪਰਿਚਿਤ ਨਹੀਂ ਹੋਏ। ਇਹ ਘਾਟਾ ਅਸੀਂ ਕੇਵਲ ਹੱਥ-ਲਿਖਤਾਂ ਦਾ ਦਰਵਾਜ਼ਾ ਖੜ-ਖੜਾ ਕੇ ਹੀ ਪੂਰਾ ਕਰ

ਸਕਦੇ ਹਾਂ । ਹੋਰਨਾਂ ਗੱਲਾਂ ਨੂੰ ਆਪਣੇ ਧਿਆਨ ਦਾ ਕੇਂਦਰ ਬਣਾਈਏ ਤੇ ਭਾਵੇਂ ਨਾ ਬਣਾਈਏ, ਕੇਵਲ ਇਸ ਇਕ ਕਾਰਣ ਹੀ ਹਥ-ਲਿਖਤਾਂ ਦਾ ਮਹੱਤਵ ਸਿੱਧ ਹੋ ਜਾਂਦਾ ਹੈ ।

ਲੇਖਕਾਂ ਅਤੇ ਰਚਨਾਵਾਂ ਸਬੰਧੀ ਨਵੇਂ ਤੱਥ ਪ੍ਰਦਾਨ ਕਰਨ ਤੋਂ ਬਿਨਾਂ ਹੱਥ-ਲਿਖਤਾਂ ਦਾ ਅਧਿਐਨ ਪੰਜਾਬੀ ਸਾਹਿਤ-ਪਰੰਪਰਾ ਨੂੰ ਨਿਰਧਾਰਿਤ ਕਰਨ ਤੇ ਸਮਝਣ ਵਿਚ ਵੀ ਸਹਾਈ ਹੁੰਦਾ ਹੈ । ਇਹ ਗੱਲ ਮੰਨੀ ਪ੍ਰਮੰਨੀ ਹੈ ਕਿ ਕਿਸੇ ਵੀ ਭਾਸ਼ਾ ਅਤੇ ਸਾਹਿਤ ਦੀ ਉੱਨਤੀ ਉਸਦੀ ਪਰੰਪਰਾ ਦੇ ਅਧਾਰ ਤੇ ਹੀ ਹੁੰਦੀ ਹੈ । ਜੇਕਰ ਪਰੰਪਰਾ ਨੂੰ ਤੋੜਨਾ ਵੀ ਹੋਵੇ, ਤਾਂ ਵੀ ਪਰੰਪਰਾ ਦਾ ਬੋਧ ਹੋਣਾ ਜ਼ਰੂਰੀ ਹੈ । ਪੰਜਾਬੀ ਸਾਹਿਤ ਦੀ ਪਰੰਪਰਾ ਕੋਈ ਬਹੁਤ ਲੰਮੀ ਨਹੀਂ, ਮਸਾਂ ਪੰਜ ਕੁ ਸੌ ਸਾਲ ਬਣਦੇ ਹਨ । ਇਨ੍ਹਾਂ ਵਿਚੋਂ ਲਗਭਗ ਸੌ ਡੇਢ ਸੌ ਸਾਲ ਛਡ ਕੇ ਬਾਕੀ ਕਾਲ ਦਾ ਸਾਹਿਤ ਹੱਥ-ਲਿਖਤਾਂ ਵਿਚ ਸੁਰੱਖਿਅਤ ਹੈ । ਇਸ ਲਈ, ਇਹ ਵੇਖਣ ਲਈ ਕਿ—

(1) ਸਾਡੇ ਬਜ਼ੁਰਗਾਂ ਨੇ ਕਾਵਿ ਰਚਨਾ ਲਈ ਕਿਹੜੇ ਰੂਪ ਅਪਣਾਏ ਤੇ ਗੱਦ-ਰਚਨਾ ਲਈ ਕਿਹੜੇ ?

(2) ਕਲਾਸੀਕਲ ਛੰਦਾਂ ਵਿੱਚੋਂ ਉਨ੍ਹਾਂ ਕਿਹੜੇ ਛੰਦ ਵਰਤੇ ਤੇ ਕਿਹੜੇ ਨਵੇਂ ਵਿਕਸਿਤ ਕੀਤੇ ?

(3) ਰੂਪਕ, ਉਪਮਾ, ਤੇ ਹੋਰ ਅਲੰਕਾਰ ਅਤੇ ਦ੍ਰਿਸ਼ਟਾਂਤ ਉਨ੍ਹਾਂ ਕਿਥੋਂ ਹਾਸਿਲ ਕੀਤੇ ?

(4) ਸੌਂਦਰਯ ਸਬੰਧੀ ਉਨ੍ਹਾਂ ਦਾ ਦ੍ਰਿਸ਼ਟੀਕੋਣ ਕੀ ਸੀ ?

(5) ਉਨ੍ਹਾਂ ਦੁਆਰਾ ਵਰਤੇ ਸ਼ਬਦ-ਚਿਤ੍ਰ ਕਿਸ ਹੱਦ ਤਕ ਸਥੂਲ ਹਨ ਤੇ ਕਿਸ ਹੱਦ ਤਕ ਸੂਖਮ ?

(6) ਆਤਮ-ਪ੍ਰਕਾਸ਼ ਲਈ ਉਨ੍ਹਾਂ ਨੇ ਕੀ ਕੀ ਸ਼ਬਦ-ਘਾੜਤਾਂ ਕੀਤੀਆਂ ਹੋਈਆਂ ਸਨ ?

(7) ਉਨ੍ਹਾਂ ਦੇ ਵਾਕਾਂ ਦਾ ਪੈਟਰਨ ਕੀ ਸੀ ਤੇ ਸ਼ਬਦ-ਜੋੜਾਂ ਦਾ ਕੀ ?

(8) ਇਨ੍ਹਾਂ ਪੈਟਰਨਾਂ ਵਿਚ ਉਹ ਪੁਰਾਤਨ ਭਾਰਤੀ (ਸੰਸਕ੍ਰਿਤ) ਪਰੰਪਰਾ ਤੋਂ ਕਿਸ ਹੱਦ ਤਕ ਪ੍ਰਭਾਵਿਤ ਸਨ ? ਅਤੇ

(੫) ਵਿਦੇਸ਼ੀ ਸਾਹਿਤ ਪਰੰਪਰਾ (ਫ਼ਾਰਸੀ) ਤੋਂ ਕਿਸ ਹੱਦ ਤਕ ?

ਹਾਂ, ਇਹ ਸਭ ਵੇਖਣ ਲਈ ਹੱਥ ਲਿਖਤ ਤੇ ਪ੍ਰਕਾਸ਼ਿਤ ਸਾਹਿਤ ਦਾ ਸਮੁੱਚੇ ਰੂਪ ਵਿਚ ਅਧਿਐਨ ਕਰਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ । ਸਮੁੱਚਾ ਅਧਿਐਨ ਹੀ ਸਾਨੂੰ ਪੰਜਾਬੀ ਸਾਹਿਤ ਪਰੰਪਰਾ ਬਾਰੇ ਠੀਕ ਦੱਸ ਪਾ ਸਕਦਾ ਹੈ ਤੇ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇ ਸਕਦਾ ਹੈ ਕਿ—

(ੳ) ਧਾਰਮਿਕ ਵਿਸ਼ਿਆਂ ਨੂੰ ਉਘਾੜਨ ਲਈ ਸਿਖ ਸ਼ਬਦਾਵਲੀ, ਜਾਂ ਫਿਰ ਸੂਫ਼ੀਆਂ ਦੀ ਸ਼ਬਦਾਵਲੀ ਕਿਉਂ ਪ੍ਰਭਾਵਸ਼ਾਲੀ ਰਹਿੰਦੀ ਹੈ ?

(ਅ) ਕਿਸੇ ਲੰਮੀ ਇਤਿਹਾਸਿਕ ਕਵਿਤਾ ਦੇ ਪ੍ਰਸੰਗ ਲਈ ਪੰਜਾਬੀ ਵਿਚ ਦਵੱਈਆ, ਬੈਂਤ ਜਾਂ ਚੌਪਈ ਕਿਉਂ ਢੁਕਵੀਂ ਪ੍ਰਤੀਤ ਹੁੰਦੀ ਹੈ ?

(ੲ) ਬੀਰ ਰਸੀ ਕਾਵਿ ਲਈ ਨਿਸ਼ਾਨੀ ਤੇ ਸਿਰਖੰਡੀ ਛੰਦ ਕਿਉਂ ਵਧੇਰੇ ਢੁਕਵੇਂ ਸਿਧ ਹੁੰਦੇ ਹਨ ? ਅਤੇ, ਜੇ ਇਨ੍ਹਾਂ ਤੋਂ ਲਾਂਭੇ ਜਾਣਾ ਹੀ ਹੈ, ਤਾਂ

(ਸ) ਸਫ਼ਲ ਕਾਵਿ ਲਈ ਅਜੇਹਾ ਰੰਗ ਪੈਦਾ ਕਰਨ ਵਾਸਤੇ ਹੋਰ ਕੀ ਕੀ ਢੰਗ ਹੋ ਸਕਦੇ ਹਨ ?

(ਹ) ਸਾਡੇ ਦੇਰ ਚਿਰ ਤੋਂ ਵਰਤੀਂਦੇ ਆ ਰਹੇ ਅਲੰਕਾਰਾਂ ਵਿਚੋਂ ਕਿਹੜੇ ਆਪਣੀ ਸ਼ਕਤੀ ਗੁਆ ਚੁਕੇ ਹਨ ਤੇ ਕਿਉਂ ?

(ਕ) ਆਤਮ-ਅਭਿਵਿਅੰਜਨਾ ਲਈ ਨਵੇਂ ਕਾਵਿ-ਬਿੰਬਾਂ ਦੀ ਕਿਉਂ ਲੋੜ ਹੈ ਤੇ ਉਹ ਕਿਥੋਂ ਆਉਣ ?

(ਖ) ਭਾਸ਼ਾ ਪੱਖ ਤੋਂ ਸਾਡੀ ਪਰੰਪਰਾ ਕੀ ਰਹੀ ਹੈ ਤੇ ਉਸ ਦੀ ਇਸ ਨਵੀਨ ਯੁਗ ਵਿਚ ਸਾਰਥਕਤਾ ਕੀ ਹੈ ?

ਭਾਸ਼ਾ ਪੱਖ ਤੋਂ ਦੇਖੀਏ ਤਾਂ ਬਹੁਤ ਸਾਰੀਆਂ ਹੱਥ-ਲਿਖਤਾਂ ਪੁਰਾਤਨ ਵੰਨਗੀ ਦੀ ਮਿਸ਼ਰਤ ਜੇਹੀ ਭਾਸ਼ਾ ਵਿਚ ਦਿਸ ਆਉਂਦੀਆਂ ਹਨ ਜਿਸ ਨੂੰ ਭਾਸ਼ਾ-ਵਿਗਿਆਨੀ "ਹਿੰਦਵੀ", "ਸਧੁਕੜੀ" ਜਾਂ "ਸਾਧ ਭਾਸ਼ਾ" ਦੇ ਨਾਂ ਨਾਲ ਯਾਦ ਕਰਦੇ ਹਨ । ਇਨ੍ਹਾਂ ਵਿਚੋਂ ਕਈ ਅਜੇਹੀਆਂ ਹਨ ਜਿਨ੍ਹਾਂ ਵਿਚ ਬ੍ਰਜੀ ਦਾ ਅੰਸ਼ ਵਧੇਰੇ ਹੈ । ਠੇਠ ਪੰਜਾਬੀ ਵਾਰਾਂ, ਪ੍ਰੀਤ-ਕਿੱਸਿਆਂ, ਜੰਗਨਾਮਿਆਂ, ਸੀਹਰਫ਼ੀਆਂ, ਬਾਰਾਮਾਹਿਆਂ ਤੇ

ਇਸਲਾਮੀ ਧਾਰਾ ਦੀਆਂ ਰਚਨਾਵਾਂ ਵਿਚ ਮਿਲਦੀ ਹੈ; ਬ੍ਰਜੀ ਦੀ ਪ੍ਰਧਾਨਤਾ ਵੇਦਾਂਤ, ਦਰਸ਼ਨ ਤੇ ਨੀਤੀ ਨਾਲ ਸਬੰਧਿਤ ਪੁਸਤਕਾਂ ਵਿਚ ਹੈ; ਤੇ ਸਧੂਕੜੀ ਗੋਸਟਾਂ, ਕਥਾਵਾਂ ਸ਼ਬਦ-ਸਲੋਕਾਂ ਤੇ ਇਤਿਹਾਸ ਵਿਚ ਵੇਖੀ ਜਾਂਦੀ ਹੈ। ਹਿਸਾਬ ਲਾਇਆ ਗਿਆ ਹੈ ਕਿ 40 ਫੀਸਦੀ ਰਚਨਾਵਾਂ ਠੇਠ ਪੰਜਾਬੀ ਵਿਚ ਹਨ; 40 ਫੀਸਦੀ ਸਧੂਕੜੀ ਜਾਂ ਹਿੰਦਵੀ ਵਿਚ, ਅਤੇ 20 ਫੀਸਦੀ ਬ੍ਰਜੀ ਵਿਚ। ਇਸ ਭਾਸ਼ਾ ਪੱਖ ਤੋਂ ਤਿੰਨ ਸਪਸ਼ਟ ਪਰੰਪਰਾਵਾਂ ਸਾਡੇ ਸਾਮ੍ਹਣੇ ਆਉਂਦੀਆਂ ਹਨ। ਇਨ੍ਹਾਂ ਵਿਚੋਂ ਠੇਠ ਪੰਜਾਬੀ ਸਾਡੇ ਇਸ ਯੁਗ ਦੀ ਪ੍ਰਵਾਣ ਹੋ ਚੁਕੀ ਪਰੰਪਰਾ ਹੈ। ਸਾਨੂੰ ਇਸੇ ਨੂੰ ਪ੍ਰਚਲਿਤ ਕਰਨਾ ਹੋਵੇਗਾ, ਪਰੰਤੂ ਦੂਜੀਆਂ ਦੋਹਾਂ ਤੋਂ ਸ਼ਬਦ-ਭੰਡਾਰ ਲੈ ਕੇ। ਸਧੂਕੜੀ ਭਾਸ਼ਾ ਵਾਲੀ ਪਰੰਪਰਾ ਅਨੇਕ ਰੂਪ ਦੇ ਹਿੰਦੀ ਭਾਸ਼ਾ ਦਾ ਸਾਮਰਾਜ ਬਣਿਆ ਵੇਖਣ ਦੇ ਚਾਹਵਾਨ ਵਿਅਕਤੀਆਂ ਲਈ ਆਦਰਸ਼ ਦਾ ਕੰਮ ਦੇ ਸਕਦੀ ਹੈ। ਇਹ ਸਧੂਕੜੀ ਵਰਗੀ ਮਿਸ਼੍ਰਿਤ ਭਾਸ਼ਾ ਹੀ ਹੈ ਜੋ ਭਾਰਤ ਦੀ ਸਰਬ ਸਾਂਝੀ ਭਾਸ਼ਾ ਬਣ ਸਕਦੀ ਹੈ, ਨਾ ਕਿ ਸੰਸਕ੍ਰਿਤ ਸ਼ਬਦਾਵਲੀ ਨਾਲ ਲੱਦੀ ਕਲਿਸ਼ਟ ਹਿੰਦੀ। ਉਨ੍ਹਾਂ ਨੂੰ ਇਹੀ ਮਾਡਲ ਵਜੋਂ ਗ੍ਰਹਿਣ ਕਰਨੀ ਬਣਦੀ ਹੈ।

ਪੁਰਾਤਨ ਗ੍ਰੰਥਾਂ ਵਿਚ ਬੰਦ ਕ੍ਰਿਤੀਆਂ ਦਾ ਅਧਿਐਨ ਜਿਥੇ ਸਾਨੂੰ ਭਾਸ਼ਾ ਸਬੰਧੀ ਚਾਨਣਾ ਦੇ ਸਕਦਾ ਹੈ, ਉਥੇ ਉਹ ਅੱਖਰਾਂ ਦੀਆਂ ਪੁਰਾਣੀਆਂ ਬਣਤਰਾਂ, ਲਗਾਂ ਮਾਤਰਾਂ ਦੇ ਪੁਰਾਣੇ ਰੂਪਾਂ, ਪੁਰਾਤਨ ਸ਼ਬਦ-ਜੋੜਾਂ ਅਤੇ ਬਿਸਰਾਮ-ਚਿੰਨ੍ਹਾਂ ਬਾਰੇ ਵੀ ਸੋਝੀ ਦੇ ਸਕਦਾ ਹੈ। ਪੰਜਾਬੀ ਲਿਪੀ (orthography) ਅਤੇ ਪੰਜਾਬੀ ਅੱਖਰਾਂ ਦੀ ਬਣਾਵਟ (paleography) ਦਾ ਕੋਈ ਵੀ ਲੜੀ-ਬੱਧ ਇਤਿਹਾਸ ਪੁਰਾਤਨ ਗ੍ਰੰਥਾਂ ਤੋਂ ਬਿਨਾ ਤਿਆਰ ਨਹੀਂ ਹੋ ਸਕਦਾ। ਜਿਥੇ ਪੁਰਾਤਨ ਬਿਸਰਾਮ-ਚਿੰਨ੍ਹਾਂ ਦੀ ਵਰਤੋਂ ਅੱਜ ਕਲ੍ਹ ਦੇ ਅਤਿ ਵਿਕਸਿਤ ਬਿਸਰਾਮ ਚਿੰਨ੍ਹਾਂ ਦੇ ਮੁਕਾਬਲੇ ਉਤੇ ਉੱਕਾ ਹੀ ਅਧਿਕ੍ਰਿਤ ਨਹੀਂ ਮੰਨੀ ਜਾ ਸਕਦੀ, ਉਥੇ ਸ਼ਬਦ-ਜੋੜਾਂ ਦੇ ਪੁਰਾਣੇ ਪੈਟਰਨ ਗੰਭੀਰ ਅਧਿਐਨ ਦੀ ਜ਼ਰੂਰ ਮੰਗ ਕਰਦੇ ਹਨ। ਇਹ ਠੀਕ ਹੈ ਕਿ ਪੁਰਾਣੀਆਂ ਹੱਥ-ਲਿਖਤਾਂ ਵਿਚ ਮਿਲਦੇ ਸ਼ਬਦ-ਜੋੜ ਇਕਸਾਰ ਨਹੀਂ ਹਨ ਅਤੇ ਉਨ੍ਹਾਂ ਵਿਚ ਵਿਭਿੰਨਤਾ ਬਹੁਤ ਹੈ; ਤਾਂ ਵੀ, ਉਨ੍ਹਾਂ ਦਾ ਅਧਿਐਨ-ਸ਼ਬਦ-ਜੋੜਾਂ ਦੇ ਨਿਯਮਾਂ ਨੂੰ ਨਿਰਧਾਰਿਤ ਕਰਨ ਵਿਚ ਚੋਖਾ ਲਾਹੇਵੰਦ ਸਿੱਧ ਹੋ ਸਕਦਾ ਹੈ। ਉਦਾਹਰਣ ਵਜੋਂ, ਕੁਝ ਕ੍ਰਿਆ-ਰੂਪਾਂ ਦੇ ਪੁਰਾਣੇ ਸ਼ਬਦ-ਜੋੜ, ਜਿਵੇਂ ਕਹਿਆ ਗਇਆ, ਰਹਿਆ, ਲਇਆ, ਪਇਆ, ਆਦਿ, ਅਜੋਕੇ ਸਮੇਂ ਦੇ ਸ਼ਬਦ-ਜੋੜਾਂ (ਕਿਹਾ ਗਿਆ, ਰਿਹਾ, ਲਿਆ, ਪਿਆ, ਆਦਿ) ਨਾਲੋਂ ਪੰਜਾਬੀ ਭੂਤ ਕ੍ਰਿਦੰਤਾਂ ਦੇ ਵਿਆਪਕ ਪੈਟਰਨ (ਉਠਿਆ, ਬੈਠਿਆ, ਲੇਟਿਆ, ਮਾਰਿਆ, ਕਟਿਆ ਆਦਿ) ਅਤੇ ਉਚਾਰਣ ਦੇ ਵਧੇਰੇ ਨੇੜੇ ਹਨ। ਇਸ ਚੀਜ਼ ਦਾ ਬੋਧ ਸਾਨੂੰ

ਇਨ੍ਹਾਂ ਸ਼ਬਦਾਂ ਦੇ ਉਰਦੂ ਅੱਖਰਾਂ ਵਿਚ ਕੀਤੇ ਗਏ ਉਤਾਰੇ ਕਹਿਆ, ਗਇਆ, ਰਹਿਆ, ਲਇਆ, ਪਾਇਆ ਤੋਂ ਭਲੀ ਭਾਂਤ ਹੋ ਜਾਂਦਾ ਹੈ। ਛੰਦਾਂ ਵਿਚ ਚਾਰ ਮਾਤ੍ਰੀ ਸ਼ਬਦ "ਰਹਿਆ" ਨੂੰ ਤਿੰਨ ਮਾਤ੍ਰੀ ਰੂਪ "ਰਿਹਾ" ਵਿਚ ਲਿਖਕੇ ਚਾਰ ਮਾਤ੍ਰੀ ਕਰਕੇ ਨਹੀਂ ਪੜ੍ਹਿਆ ਜਾ ਸਕਦਾ, ਜਿੰਨਾ ਚਿਰ ਕਿ ਅਸੀਂ ਆਪਣੇ ਉਚਾਰਣ ਨੂੰ ਰਿਹਾ (riha) ਤੋਂ ਬਦਲ ਕੇ "ਰੇਹਾ" (reha) ਜਾਂ "ਰਹਿਆ" (raiha) ਨਾ ਕਰੀਏ। ਇਹੀ ਚੀਜ਼ ਕੁਝ ਹੋਰਨਾਂ ਸ਼ਬਦ-ਜੋੜਾਂ ਬਾਰੇ ਵੀ ਕਹੀ ਜਾ ਸਕਦੀ ਹੈ।

ਇਸ ਤੋਂ ਬਿਨਾਂ ਪੁਰਾਣੇ ਗ੍ਰੰਥਾਂ ਦਾ ਅਧਿਐਨ ਕੁਝ ਸ਼ਬਦਾਂ ਦਾ ਭਾਵਾਰਥ ਤੇ ਠੀਕ ਮੁਹਾਵਰਾ ਨਿਰਧਾਰਿਤ ਕਰਨ ਵਿਚ ਵੀ ਮਦਦ ਦੇ ਸਕਦਾ ਹੈ। "ਅਜ਼ਮਤ" ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ "ਵਡੱਪਨ" ਜਾਂ "ਬਜ਼ੁਰਗੀ" ਦੇ ਹਨ। ਜਦੋਂ ਮੈਂ ਜਨਮਸਾਖੀ ਸਾਹਿਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਸੰਗ ਵਿਚ ਇਸ ਦੀ ਵਰਤੋਂ ਹੋਈ ਵੇਖੀ ਤਾਂ ਮੈਂ ਇਸ ਨੂੰ ਗੁਰੂ ਨਾਨਕ ਦੇਵ ਜੀ ਦੇ ਵਡੱਪਨ ਜਾਂ ਬਜ਼ੁਰਗੀ ਦਾ ਸੰਕੇਤਕ ਹੀ ਸਮਝਿਆ। ਪਿਛੋਂ ਪੁਰਾਤਨ ਸਾਹਿਤ ਦਾ ਹੋਰ ਵਧੇਰੇ ਅਧਿਐਨ ਕਰਨ ਤੋਂ ਪਤਾ ਲੱਗਾ ਕਿ ਜਨਮਸਾਖੀ ਸਾਹਿਤ ਵਿਚ ਇਹ ਸ਼ਬਦ 'ਕਰਾਮਾਤ" ਦੇ ਵਿਸ਼ੇਸ਼ ਅਰਥਾਂ ਵਿਚ ਵਰਤਿਆ ਜਾਂਦਾ ਹੈ, "ਬਜ਼ੁਰਗੀ" ਦੇ ਅਰਥਾਂ ਵਿਚ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ ਦੇ ਖੋਜੀ, ਸ੍ਰੀ ਜੀ.ਬੀ. ਸਿੰਘ, ਨੇ ਕੁਝ ਪੁਰਾਤਨ ਬੀੜਾਂ ਦੇ ਤਤਕਰਿਆਂ ਦੇ ਅੰਤ ਉਤੇ "ਪੋਥੀ ਲਿਖਿ ਪਹੁੰਚੇ" ਪਦ ਲਿਖਿਆ ਦੇਖਿਆ। ਇਸ ਦਾ ਭਾਵ ਨਾ ਸਮਝਦਿਆਂ ਜਦੋਂ ਉਨ੍ਹਾਂ ਨੇ ਇਸ ਦੇ ਅਰਥ ਇਕ ਵਿਦਵਾਨ, ਸਤਜੀਤ ਸਿੰਘ ਪਾਸੋਂ ਪੁਛੇ ਤਾਂ ਉਸ ਨੇ ਦਸਿਆ ਕਿ ਇਸ ਤੁਕ ਦਾ ਭਾਵ ਇਹ ਹੈ ਕਿ ਇਹ ਪੋਥੀ ਜਾਂ ਫਿਰ ਇਸ ਦਾ ਤਤਕਰਾ ਪਹੋਏ (ਕੁਰੂਖੇਤਰ) ਅੰਦਰ ਤਿਆਰ ਹੋਇਆ। (ਪਹੋਏ < ਪਹੋਤੇ < ਪਹੁੰਚੇ)।[1] ਸ੍ਰੀ ਜੀ. ਬੀ. ਸਿੰਘ ਦੀ ਇਸ ਨਾਲ ਤਸੱਲੀ ਨਾ ਹੋਈ ਤੇ ਉਨ੍ਹਾਂ ਇਸ ਨੂੰ ਭਾਈ ਬੰਨੋ ਦੀ ਬੀੜ ਨਾਲ ਜਾ ਜੋੜਿਆ, ਤੇ ਇਸਦੇ ਅਰਥ ਇਹ ਲਏ ਕਿ ਇਹ ਤੁਕ ਭਾਈ ਬੰਨੋ ਜੀ ਦੇ ਪੋਥੀ (ਆਦਿ ਬੀੜ ਦੀ ਨਕਲ) ਤਿਆਰ ਕਰਕੇ ਲਾਹੌਰ ਪਹੁੰਚਣ ਵਲ ਸੰਕੇਤ ਕਰਦੀ ਹੈ; ਅਰਥਾਤ "ਪੋਥੀ ਲਿਖ ਕੇ [ਲਾਹੌਰ] ਪਹੁੰਚੇ"।[2] ਪਰੰਤੂ ਇਹ ਦੋਵੇਂ ਗੱਲਾਂ ਗ਼ਲਤ ਹਨ, ਜਿਵੇਂ ਕਿ ਸਾਨੂੰ ਉਸ ਸਮੇਂ ਦੇ ਮੁਹਾਵਰੇ ਤੋਂ ਪਤਾ ਲਗਦਾ 'ਆਦਿ ਸਾਖੀਆਂ'

---

1. ਜੀ.ਬੀ. ਸਿੰਘ, ਪ੍ਰਾਚੀਨ ਬੀੜਾਂ, ਮਾਡਰਨ ਪਬਲੀਕੇਸ਼ਨ, 26 ਮੈਕਲੋਡ ਰੋਡ, ਲਾਹੌਰ [194], ਪੰਨਾ 243.
2. ਉਹੀ

ਵਿਚ ਇਕ ਥਾਂ ਇਹ ਪਦ ਆਇਆ ਹੈ: "ਜਾ ਕਾਜੀ ਅਰੁ ਖਾਨ ਨਿਵਾਜ ਕਰਿ ਪਹੁੰਚੇ....."। ਇਹ ਉਹ ਮੌਕਾ ਹੈ ਜਦੋਂ ਸੁਲਤਾਨਪੁਰ ਵਿਚ ਗੁਰੂ ਨਾਨਕ ਦੇਵ ਜੀ ਕਾਜੀ ਦੇ ਕਹਿਣ ਉਤੇ ਨਵਾਬ ਦੌਲਤ ਖਾਨ ਅਤੇ ਕਾਜੀ ਨਾਲ ਨਮਾਜ਼ ਪੜ੍ਹਨ ਜਾਂਦੇ ਹਨ। "ਨਿਵਾਜ ਕਰਿ ਪਹੁੰਚੇ" ਦਾ ਭਾਵ "ਨਮਾਜ਼ ਸਮਾਪਤ ਕਰ ਲਈ" ਹੈ। ਇਸੇ ਤਰ੍ਹਾਂ "ਪੋਥੀ ਲਿਖਿ ਪਹੁੰਚੇ" ਦਾ ਭਾਵ ਬਣਿਆ "ਪੋਥੀ ਦੀ ਲਿਖਾਈ ਸਮਾਪਤ ਹੋਈ/ਕਰ ਲਈ"। ਅਜਿਹੇ ਗੁੰਝਲਦਾਰ ਸ਼ਬਦਾਂ ਤੇ ਮੁਹਾਵਰਿਆਂ ਦਾ ਗਿਆਨ ਸਾਨੂੰ ਹੱਥ-ਲਿਖਤਾਂ ਅੰਦਰ ਬੰਦ ਸਮੁੱਚਾ ਸਾਹਿਤ ਪੜ੍ਹ ਕੇ ਹੀ ਹੋ ਸਕਦਾ ਹੈ, ਇਕੱਲੀ ਦੁਕੱਲੀ ਰਚਨਾ ਪੜ੍ਹ ਕੇ ਨਹੀਂ।

ਗ੍ਰੰਥ ਲਿਖਣ ਲਈ ਪੁਰਾਤਨ ਕਾਲ ਵਿਚ ਵਰਤੀ ਗਈ ਸਾਮਗ੍ਰੀ ਭੋਜ ਪਤ੍ਰ, ਤਾੜ ਪਤ੍ਰ, ਬਾਂਸ ਦੀਆਂ ਚਪਟੀਆਂ, ਸਿਲਕ, ਕਪੜਾ ਤੇ ਮਗਰੋਂ ਕਾਗਜ਼ ਸਾਡੀ ਸਭਿਅਤਾ ਦੇ ਇਕ ਜ਼ਰੂਰੀ ਅੰਗ ਉਪਰ ਚਾਨਣਾ ਪਾਉਂਦੀ ਹੈ ਕਿ ਪੱਛਮੀ ਦੇਸਾਂ ਦੇ ਵਿਪਰੀਤ ਸਾਡੇ ਦੇਸ ਵਿਚ ਚਮੜੇ ਨੂੰ ਲਿਖਣ ਦੇ ਕਾਰਜ ਲਈ, ਅਪਵਿਤ੍ਰ ਹੋਣ ਦੇ ਕਾਰਨ, ਨਾ ਵਰਤਿਆ ਗਿਆ। ਇਹੀ ਚੀਜ਼ ਲਿਖੇ ਹੋਏ ਪਤ੍ਰਿਆਂ ਨੂੰ ਚਮੜੇ ਦੀ ਜਿਲਦ ਕਰਵਾਉਣ ਦੀ ਥਾਂ ਡੋਰੀ ਨਾਲ ਗੰਢਣ ਜਾਂ ਫਿਰ ਦੋ ਫੱਟੀਆਂ ਵਿਚਕਾਰ ਰਖ ਕੇ ਬੰਨ੍ਹਣ ਦੇ ਰਿਵਾਜ ਦੀ ਵਿਆਖਿਆ ਕਰਦੀ ਹੈ। ਪਰੰਤੂ ਪੰਜਾਬੀ ਹੱਥ-ਲਿਖਤਾਂ ਦੀ ਸੂਰਤ ਵਿਚ ਜੋ ਵਧੇਰੇ ਕਰਕੇ ਮੁਗ਼ਲ ਕਾਲ ਦੀ ਉਪਜ ਹਨ, [illegible] ਦੀਆਂ ਜਿਲਦਾਂ ਆਮ ਵੇਖਣ ਵਿਚ ਆਉਂਦੀਆਂ ਹਨ। ਇਸ ਤੋਂ ਪੰਜਾਬੀਆਂ ਦੇ ਇਸਲਾਮੀ ਪ੍ਰਭਾਵ ਹੇਠ ਆਪਣੀ ਮਾਨਸਿਕ ਰੁਚੀ ਬਦਲ ਲੈਣ ਦਾ ਸੰਕੇਤ ਮਿਲਦਾ ਹੈ।

ਪੰਜਾਬ ਇਕ ਅਜਿਹਾ ਅਭਾਗਾ ਪ੍ਰਾਂਤ ਹੈ ਜਿਸ ਵਿਚ ਲਲਿਤ ਕਲਾਵਾਂ-ਚਿਤ੍ਰਕਾਰੀ, ਮੂਰਤੀ-ਕਲਾ ਤੇ ਭਵਨ-ਉਸਾਰੀ—ਦੇ ਕੋਈ ਬਹੁਤ ਪੁਰਾਣੇ ਨਮੂਨੇ ਨਹੀਂ ਮਿਲਦੇ। ਕਾਰਣ, ਬਾਹਰਲੇ ਜਰਵਾਣਿਆਂ ਹੱਥੋਂ ਉਨ੍ਹਾਂ ਦੇ ਹਮਲਿਆਂ ਸਮੇਂ ਸਾਡੀ ਕਲਾ-ਕ੍ਰਿਤੀਆਂ ਦਾ ਨਸ਼ਟ ਹੋ ਜਾਣਾ ਹੈ। ਬੜੀਆਂ ਘੱਟ ਪੁਰਾਣੀਆਂ ਇਮਾਰਤਾਂ, ਬਹੁਤ ਘੱਟ ਪੁਰਾਣੀਆਂ ਮੂਰਤੀਆਂ ਤੇ ਚਿਤ੍ਰ ਹਨ, ਜਿਨ੍ਹਾਂ ਨੂੰ ਅਸੀਂ ਪੰਜਾਬੀ ਕਲਾ ਦੇ ਨਮੂਨੇ ਵਜੋਂ ਪੇਸ਼ ਕਰ ਸਕਦੇ ਹਾਂ। ਪੰਜਾਬੀ ਕਲਾ ਦੇ ਇਸ ਅਨੇਰੇ ਪਖ ਨੂੰ ਰੁਸ਼ਨਾਉਣ ਲਈ ਹੱਥ-ਲਿਖਤ ਗ੍ਰੰਥ ਕੁਝ ਕੁ ਸਾਡੀ ਮਦਦ ਨੂੰ ਆਉਂਦੇ ਹਨ। ਇਹ ਉਹ ਗ੍ਰੰਥ ਹਨ ਜਿਨ੍ਹਾਂ ਵਿਚ ਮੱਧਕਾਲੀਨ ਪੰਜਾਬ ਦੀ ਚਿਤ੍ਰ ਕਲਾ ਦੇ ਕੁਝ ਕੁ ਵਧੀਆ ਨਮੂਨੇ ਸੁਰੱਖਿਅਤ

3. 'ਸੰਭੂ ਨਾਥ ਵਾਲੀ ਜਨਮ ਪਤਰੀ ਬਾਬੇ ਨਾਨਕ ਜੀ ਕੀ' ਪ੍ਰਸਿਧ ਨਾਂ 'ਆਦਿ ਸਾਖੀਆਂ' (ਸੰਪਾਦਕ ਪਿਆਰ ਸਿੰਘ) ਲਾਹੌਰ ਬੁਕ ਸ਼ਾਪ, ਲੁਧਿਆਣਾ, 1972 ਦੂਜਾ ਸੰਸਕਰਣ, ਪੰਨਾ 177

ਹਨ । ਪ੍ਰਮੁਖ ਰੂਪ ਵਿਚ ਇਹ ਜਨਮਸਾਖੀਆਂ ਵਿਚ ਆਈਆਂ ਘਟਨਾਵਾਂ, ਪੁਰਾਣ-ਕਥਾਵਾਂ ਦੇ ਪ੍ਰਸੰਗਾਂ ਨੂੰ ਅਤੇ ਉਨ੍ਹਾਂ ਦੇ ਨਾਇਕਾਂ ਨੂੰ ਹੀ ਚਿਤ੍ਰਦੇ ਹਨ, ਦ੍ਰਿਸ਼ਾਂ ਨੂੰ ਨਹੀਂ । ਇਹ ਚਿਤ੍ਰ ਆਮ ਤੌਰ ਤੇ ਰੰਗੀਨ ਹਨ ਤੇ ਆਪਣੀ ਰੰਗ-ਆਮੇਜ਼ੀ ਅਤੇ ਬਾਰੀਕ-ਸੂਖਮ-ਛੋਹਾਂ ਕਾਰਣ ਅਦੁੱਤੀ ਕਲਾ ਦਾ ਨਮੂਨਾ ਪੇਸ਼ ਕਰਦੇ ਹਨ । ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਮੁਲਾਜ਼ਮਤ ਸਮੇਂ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਬਾਰਾਂ ਤੇਰ੍ਹਾਂ ਚਿਤ੍ਰਾਂ ਵਾਲੀ ਇਕ ਸਚਿਤ੍ਰ ਜਨਮਸਾਖੀ ਵੇਖਣ ਦਾ ਮੌਕਾ ਮਿਲਿਆ ਸੀ । ਇਸ ਵਿਚ ਪ੍ਰਾਣੀਮਾਤ੍ਰਾ ਦੇ ਕੇਸ ਵਾਲਾਂ ਤੋਂ ਵੀ ਬਾਰੀਕ ਲਕੀਰਾਂ ਨਾਲ ਇਕ ਇਕ ਕਰਕੇ ਵਾਹੇ ਹੋਏ ਸਨ । ਉਸ ਵਿਚ ਹੋਰ ਵੀ ਬਹੁਤ ਸਾਰਾ ਸੁਨਹਿਰੀ ਕੰਮ ਹੋਇਆ ਹੋਇਆ ਸੀ । ਇਨ੍ਹਾਂ ਚਿਤ੍ਰਾਂ ਕਾਰਣ ਵੇਚਣ ਵਾਲੇ ਦੀ ਹਵਾ ਬਹੁਤ ਵਧੀ ਹੋਈ ਸੀ ਤੇ ਸਾਡੇ ਤਿੰਨ ਸੌ ਸਫੇ ਦੀ ਉਸ ਪੋਥੀ ਲਈ ਦਸ ਹਜ਼ਾਰ ਰੁਪਏ ਦੀ ਕੀਤੀ ਗਈ ਪੇਸ਼ਕਸ਼ ਉਸ ਨੂੰ ਨਿਗੂਣੀ ਪ੍ਰਤੀਤ ਹੋ ਰਹੀ ਸੀ । ਮੰਗ ਉਸ ਦੀ ਪੰਝੀ ਹਜ਼ਾਰ ਰੁਪਏ ਦੀ ਸੀ ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਇਸ ਸਦੀ ਦੇ ਸਤਵੇਂ ਦਹਾਕੇ ਵਿਚ ਡਾ. ਰਤਨ ਸਿੰਘ ਜੱਗੀ ਦੁਆਰਾ ਕਰਵਾਏ ਜਨਮਸਾਖੀਆ ਦੇ ਸਰਵੇਖਣ ਨੇ ਕੁਝ ਬੜੀਆਂ ਕੀਮਤੀ ਸਚਿਤ੍ਰ ਜਨਮਸਾਖੀਆਂ ਅੱਖਾਂ ਸਾਹਮਣੇ ਲਿਆਂਦੀਆਂ ਹਨ । ਗਿਆਤ ਜਨਮਸਾਖੀਆਂ ਵਿਚੋਂ ਸ੍ਰੀ ਪਿਆਰੇ ਲਾਲ ਕਪੂਰ ਵਾਲੀ ਜਨਮਸਾਖੀ ਜੋ 1658 ਈ. ਦੀ ਲਿਖਿਤ ਹੈ, ਸਭ ਤੋਂ ਪੁਰਾਣੀ ਹੈ । ਇਸ ਤੋਂ ਪਿਛੋਂ ਦੀ ਰੰਗੀਨ ਚਿਤ੍ਰਾਂ ਵਾਲੀ ਜਨਮਸਾਖੀ ਸੁਰਗਵਾਸੀ ਭਾਈ ਅਰਿਦਮਨ ਸਿੰਘ ਬਾਗੜੀਆਂ ਪਾਸ ਵੇਖੀ ਗਈ ਹੈ । ਇਹ 1724 ਈ. ਦੀ ਲਿਖਤ ਹੈ । ਦੋਹਾਂ ਦੇ ਵਿਚਲੇ ਛਿਆਠ ਸਾਲਾਂ ਕਾਲ ਨੂੰ ਪੂਰਣ ਵਾਲੀ ਹੋਰ ਕੋਈ ਸਚਿਤ੍ਰ ਹੱਥ-ਲਿਖਤ ਸਾਡੇ ਵੇਖਣ ਵਿਚ ਹਾਲੇ ਨਹੀਂ ਆਈ । ਇਸ ਤੋਂ ਛੇਤੀ ਪਿਛੋਂ ਅਰਥਾਤ 1733 ਈ. ਦੀ ਤਿਆਰ ਕੀਤੀ ਇਕ ਸਚਿਤ੍ਰ ਜਨਮਸਾਖੀ ਇੰਡੀਆ ਆਫਿਸ ਲਾਇਬ੍ਰੇਰੀ ਲੰਡਨ ਦੀ ਹੱਥ-ਲਿਖਤ Panj B. 40 ਵਿਚ ਸੁਰੱਖਿਅਤ ਹੈ ।[1] ਪਰੰਤੂ ਇਸ ਪਿਛੋਂ ਥੋੜ੍ਹੇ ਸਮੇਂ ਦੀ ਵਿਥ ਪਾ ਕੇ ਈਸਵੀ ਸੰਨ 1747 (ਮਹਾਰਾਜਾ ਪਟਿਆਲਾ), 1760 (ਹਰਭਜਨ ਸਿੰਘ ਚਾਵਲਾ, ਅੰਮ੍ਰਿਤਸਰ), 1768 (ਪਟਨਾ), ਸਮਾਂ ਕਰੀਬਨ 1770 (ਪਟਨਾ), ਸਮਾਂ ਕਰੀਬਨ 1800 (ਊਨਾ ਸਾਹਿਬ; ਪੰਜਾਬ ਆਰਕਾਈਵਜ਼ ਪਟਿਆਲਾ; ਸਿਖ ਅਜਾਇਬ ਘਰ ਅੰਮ੍ਰਿਤਸਰ; ਨੈਸ਼ਨਲ ਮਿਊਜ਼ੀਅਮ ਨਵੀਂ ਦਿਲੀ), 1845 (ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ) ਅਤੇ 1869

---

1. ਇਹ ਪੁਸਤਕ ਡਾ. ਪਿਆਰਾ ਸਿੰਘ ਦੁਆਰਾ ਸੰਪਾਦਿਤ ਹੋ ਕੇ ਜਨਮਸਾਖੀ 'ਸ੍ਰੀ ਗੁਰੂ ਨਾਨਕ ਦੇਵ ਜੀ' ਨਾਂ ਹੇਠ ਗੁਰੂ ਨਾਨਕ ਦੇਵ ਯੂਨੀਵਰਸਿਟੀ, ਦੁਆਰਾ ਸਾਲ 1974 ਵਿਚ ਛਪ ਚੁੱਕੀ ਹੈ ।

(ਪ੍ਰ. ਪ੍ਰੀਤਮ ਸਿੰਘ) ਦੀਆਂ ਜਨਮਸਾਖੀਆਂ ਛਾਪੀਆਂ ਗਈਆਂ ਹਨ ।[1] ਜਨਮਸਾਖੀਆਂ ਤੋਂ ਬਿਨਾ ਕੁਝ ਹੋਰ ਗ੍ਰੰਥ ਵੀ, ਖ਼ਾਸ ਕਰ ਕੇ ਪੁਰਾਣ, ਸਚਿਤ੍ਰ ਵੇਖੇ ਗਏ ਹਨ । ਇਨ੍ਹਾਂ ਸਾਰੀਆਂ ਦੇ ਘੋਖਵੇਂ ਅਧਿਐਨ ਤੋਂ ਅਸੀਂ ਪੰਜਾਬ ਦੀ ਚਿਤ੍ਰਕਲਾ ਬਾਰੇ ਬੜੀ ਲਾਭਕਾਰੀ ਸੂਚਨਾ ਪ੍ਰਾਪਤ ਕਰ ਸਕਦੇ ਹਾਂ । ਚਿਤ੍ਰਕਲਾ ਦੇ ਤਕਨੀਕੀ ਪਖ ਬਾਰੇ ਕੁਝ ਕਹਿਣ ਦਾ ਹਕ ਤਾਂ ਇਸ ਖੇਤਰ ਦੇ ਵਿਸ਼ੇਸ਼ਗਾਂ ਨੂੰ ਹੈ, ਪਰੰਤੂ ਇਸ ਵਿਚ ਪੰਜਾਬ ਦੇ ਪਾਏ ਭਾਗ ਬਾਰੇ ਇਕ ਭ੍ਰਮਿਕ ਧਾਰਣਾਂ ਨੂੰ ਇਕ ਹੱਥ-ਲਿਖਤ ਤੋਂ ਮਿਲਦੀ ਸੂਚਨਾ ਦੇ ਆਧਾਰ ਤੇ ਸੋਧਨ ਦੀ ਦਲੇਰੀ ਅਸੀਂ ਜ਼ਰੂਰ ਕਰਾਂਗੇ । ਸਾਡੇ ਕੁਝ ਵਿਦਵਾਨਾਂ ਦੇ ਮਨ ਵਿਚ ਇਹ ਗਲ ਬੈਠੀ ਹੋਈ ਹੈ ਕਿ ਪੰਜਾਬ ਦੀ ਚਿਤ੍ਰਕਲਾ ਬਸੋਹਲੀ ਅਤੇ ਗੁਲੇਰ ਦੇ ਦਰਬਾਰੀ ਚਿਤੇਰਿਆਂ ਹੱਥੋਂ ਪ੍ਰਫੁਲਿਤ ਹੋਈ ।[3] ਪਰੰਤੂ ਹੱਥ-ਲਿਖਤ Panj B. 40 ਵਿਚ ਆਈ ਇਸ ਟੂਕ—

> ਭਾਈ ਸੰਗੂ ਪੋਥੀ ਲਿਖਵਾਈ ਵਿਸਵੰਧੀ ਦੇ ਪੁਤ੍ਰ ਟਹਲੀਏ ਸੰਗਤ ਦੇ ਅਧੀਨ
> ਸੂਰਤਾਂ ਲਿਖੀਆਂ ਆਲੰਮਚੰਦ ਰਾਜ ਸੰਗਤ ਦੇ ਟਹਲੀਏ ॥
>
> [ਪਤ੍ਰ 84/ਅ]

ਤੋਂ ਸਾਫ਼ ਪਤਾ ਲਗਦਾ ਹੈ ਕਿ ਜਨਮਸਾਖੀ ਦਾ ਚਿਤੇਰਾ ਕੋਈ ਆਲਮਚੰਦ ਨਾਂ ਦਾ ਰਾਜ (ਮਿਸਤਰੀ) ਸੀ । ਇਸ ਜਨਮਸਾਖੀ ਦੇ ਚਿਤ੍ਰਾਂ ਉਪਰ ਜੋ ਸਿਰਲੇਖ ਯਾਦ-ਦਾਸ਼ਤ ਵਜੋਂ ਲਿਖੇ ਹੋਏ ਹਨ, ਉਹ ਸਭ ਫ਼ਾਰਸੀ ਅੱਖਰਾਂ ਵਿਚ ਹਨ । ਸਭ ਤੋਂ ਪਹਿਲੀ ਪ੍ਰਾਪਤ ਸਚਿਤ੍ਰ ਜਨਮਸਾਖੀ (1658 ਈ.) ਵਿਚ ਵੀ ਚਿਤ੍ਰਾਂ ਉਪਰਲੇ ਅੰਕ ਫ਼ਾਰਸੀ ਹਿੰਦਸਿਆਂ ਵਿਚ ਦਿੱਤੇ ਹੋਏ ਹਨ । ਇਹ ਚੀਜ਼ ਇਨ੍ਹਾਂ ਦੇ ਲਾਹੌਰ ਜਾਂ ਪੰਜਾਬ ਦੇ ਕਿਸੇ ਹੋਰ ਕੇਂਦਰੀ ਸਥਾਨ ਤੇ ਬਣਾਏ ਜਾਣ ਵਲ ਸੰਕੇਤ ਕਰਦੀ ਹੈ ।

ਹੱਥ-ਲਿਖਤਾਂ ਨੂੰ ਸੁੰਦਰ ਬਣਾਉਣ ਲਈ ਚਿਤ੍ਰਾਂ ਤੋਂ ਬਿਨਾਂ ਰੰਗੀਨ ਹਾਸ਼ੀਏ, ਬੇਲ ਬੂਟਿਆਂ ਵਾਲੀਆਂ ਵੇਲਾਂ, ਤੇ ਪੁਸਤਕ ਦੇ ਸ਼ੁਰੂ ਵਿਚ ਤਰ੍ਹਾਂ ਤਰ੍ਹਾਂ ਦੀ ਰੰਗੀਨ ਗੁਲਕਾਰੀ ਦਾ ਰਿਵਾਜ ਸੀ । ਕਈ ਵਾਰੀ ਇਨ੍ਹਾਂ ਉਪਰ ਸੁਨਹਿਰੀ ਨਾਲ ਬੜਾ ਪ੍ਰਭਾਵਸ਼ਾਲੀ ਕੰਮ ਕੀਤਾ ਹੋਇਆ ਹੁੰਦਾ ਸੀ । ਉਹ ਜਿਨ ਨੂੰ ਸਿਖ ਚਿਤ੍ਰਕਾਰੀ ਵਿਚ "ਮੁਹਰਾਕਸ਼ੀ" ਕਹਿੰਦੇ ਹਨ, ਤੇ "ਰੋਹੀਨ" ਅਤੇ "ਪੱਠਾ" (ਫੱਟਾ ?) ਜਿਸਦੇ ਵਿਸ਼ੇਸ਼ ਪੈਟਰਨ ਹਨ,

1. See Fauja Singh, "A study of the Paintings of Guru Nanak", *Punjab History Conference Proceedings* (Fourth Session) Panjabi University, Patiala, 1970 pp. 144 and 152—56.

2. Kirpal Singh, "A Study of a Manuscript Janamsakhi in the Old India Office Library." *op. cit.*, pp. 87—88.

ਉਸ ਦੇ ਅੰਭਪ੍ਰਾਇਆਂ (motifs) ਦਾ ਬੀਜਰੂਪ, ਨਿਸਚੇ ਹੀ, ਇਨ੍ਹਾਂ ਬੇਲ ਬੂਟਿਆਂ ਵਿਚ ਢੂੰਡਿਆ ਜਾ ਸਕਦਾ ਹੈ । ਇਹ ਕੰਮ ਕਿੰਨੀ ਰੀਝ ਤੇ ਸਰਧਾ ਨਾਲ ਕੀਤਾ ਜਾਂਦਾ ਸੀ ?—ਇਸ ਗੱਲ ਦਾ ਗਿਆਨ ਅਜਿਹੀ ਕਿਸੇ ਕ੍ਰਿਤੀ ਨੂੰ ਦੇਖ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ । ਡੇਹਰਾ ਬਾਬਾ ਨਾਨਕ ਦੇ ਇਤਿਹਾਸਕ ਗੁਰਦੁਆਰੇ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਇਕ ਬੜੀ ਸੁੰਦਰ ਹੱਥ-ਲਿਖਤ ਬੀੜ ਵੇਖਣ ਦਾ ਮੌਕਾ ਬਣਿਆ, ਜਿਸ ਦੇ ਹਰੇਕ ਸਫ਼ੇ ਤੇ ਇਰਦ ਗਿਰਦ ਵਾਹੀ ਤਿੰਨ ਇੰਚ ਚੌੜੀ ਵੱਲਾਂ ਬੂਟਿਆਂ ਤੇ ਰੇਖਾਵਾਂ ਦੀ ਬੜੀ ਬਾਰੀਕ ਕਾਰੀਗਰੀ ਵਾਲੀ ਰੰਗੀਨ ਵੇਲ ਬਣੀ ਹੋਈ ਹੈ । ਕਮਾਲ ਇਹ ਹੈ ਕਿ ਇਕ ਸਫ਼ੇ ਦੀ ਵੇਲ ਦੂਜੇ ਸਫ਼ੇ ਨਾਲ ਨਹੀਂ ਰਲਦੀ; ਹਰੇਕ ਸਫ਼ੇ ਦੀ ਵੇਲ ਆਪਣੇ ਆਪ ਵਿਚ ਮੁਕੰਮਲ ਤੇ ਕਲਾ ਦਾ ਅਦਭੁਤ ਨਮੂਨਾ ਹੈ । ਇਸ ਤਰ੍ਹਾਂ ਹਜ਼ਾਰ ਕੁ ਤੋਂ ਵੱਧ ਅੱਡ ਅੱਡ ਵੇਲਾਂ ਵਾਲੀ ਇਹ ਹੱਥ-ਲਿਖਤ ਕਲਾ ਦਾ ਇਕ ਵਿਚਿਤ੍ਰ ਸੰਗ੍ਰਹਿ ਕਿਹਾ ਜਾ ਸਕਦਾ ਹੈ ।

ਵੇਲ ਬੂਟਿਆਂ, ਚਿਤ੍ਰਾਂ ਤੇ ਸੁਨਹਿਰੀ ਕੰਮ ਨਾਲ ਸੁਸੱਜਿਤ ਹੱਥ-ਲਿਖਤਾਂ ਪਿਛੇ ਭਾਵਨਾ ਇੰਨੀ ਸੌਂਦਰਯ ਦਾ ਪ੍ਰਭਾਵ ਪਾਉਣ ਦੀ ਨਹੀਂ ਸੀ ਹੁੰਦੀ ਜਿੰਨੀ ਕਿ ਧਾਰਮਿਕ ਗ੍ਰੰਥ, ਪੁਸਤਕ ਜਾਂ ਰਚਨਾ ਦੀ ਪਰਾਲੌਕਿਕਤਾ ਤੇ ਪਾਵਨਤਾ ਨੂੰ ਦ੍ਰਿੜ੍ਹ ਕਰਾਉਣ ਦੀ । ਇਸੇ ਭਾਵਨਾ ਅਧੀਨ ਅਸੀਂ 'ਕੁਰਾਨ ਸ਼ਰੀਫ਼' ਤੇ 'ਮਸਨਵੀ-ਇ-ਮਅਨਵੀ' ਦੀਆਂ ਬੜੀ ਵਿਚਿਤ੍ਰ ਬੇਲ ਬੂਟਿਆਂ ਵਾਲੀਆਂ ਹੱਥ ਲਿਖਤਾਂ ਵੇਖਦੇ ਹਾਂ । ਧਾਰਮਿਕ ਗ੍ਰੰਥਾਂ ਜਾਂ ਰੱਬੀ ਕਲਾਮ ਨੂੰ ਸੁਸੱਜਿਤ ਕਰਕੇ ਧਰਮ ਵਿਚ ਪ੍ਰਵਿਸ਼ਟ ਨਵੇਂ ਅਨੁਯਾਈ ਤੇ ਹੋਰਨਾ ਸ਼ਰਧਾਵਾਨਾਂ ਨੂੰ ਆਪਣੇ ਧਰਮ ਦੀ ਸ੍ਰੇਸ਼ਠਤਾ ਦਾ ਭਾਨ ਕਰਾਇਆ ਜਾਂਦਾ ਸੀ । ਚੋਖਾ ਪੈਸਾ ਖਰਚ ਕੇ ਅਜੇਹੇ ਕੰਮ ਕਰਾਉਣ ਵਾਲੇ, ਨਿਸਚੇ ਹੀ, ਰਾਜੇ ਮਹਾਰਾਜੇ ਜਾਂ ਧਨੀ ਲੋਕ ਹੁੰਦੇ ਸਨ, ਜੋ ਇਸ ਨੂੰ ਇਸ਼ਟ-ਸੇਵਾ ਮੰਨਦੇ ਹੋਏ ਇਸ ਤੋਂ ਭਾਰੀ ਆਤਮਿਕ ਸੰਤੁਸ਼ਟੀ ਪ੍ਰਾਪਤ ਕਰਦੇ ਸਨ । ਇੰਜ ਧਰਮ ਕਲਾ ਦੇ ਪ੍ਰੋਤਸਾਹਨ ਦਾ ਇਕ ਪ੍ਰਬਲ ਕਾਰਕ ਸੀ । ਕੁਝ ਵੀ ਹੋਵੇ, ਹੱਥ ਲਿਖਤ ਗ੍ਰੰਥਾਂ ਦਾ ਸੁਤੰਤਰ ਕਲਾ ਦੇ ਪੱਖ ਤੋਂ ਜਿੰਨਾ ਵੀ ਕਲਾਂਪਤ ਕੀਤਾ ਜਾ ਸਕੇ ਥੋੜ੍ਹਾ ਹੈ ।

ਹੱਥ-ਲਿਖਤ ਗ੍ਰੰਥਾਂ ਦੇ ਮੁਢਲੇ ਤੇ ਅੰਤਲੇ ਪੰਨਿਆਂ ਉਤੇ ਕਈ ਵਾਰੀ ਬੜੀ ਲਾਭਦਾਇਕ ਇਤਿਹਾਸਕ ਸੂਚਨਾ ਦਿੱਤੀ ਹੋਈ ਮਿਲਦੀ ਹੈ । ਸ੍ਰੀ ਕੀਰਤਪੁਰ ਗੁਰਦੁਆਰਾ ਮੰਜੀ ਸਾਹਿਬ ਦੇ ਗ੍ਰੰਥੀ ਜੀ ਪਾਸ ਸੁਰੱਖਿਅਤ, ਬੀਬੀ ਰੂਪ ਕੌਰ ਦੀ 'ਸ੍ਰੀ ਸਤਿਗੁਰ ਜੀ ਦੇ ਮੁਹੈ ਦੀਆਂ ਸਾਖੀਆਂ' ਨਾਂ ਦੀ ਜੋ ਪੋਥੀ ਹੈ,[1] ਉਸਦੇ ਅੰਤ ਉਤੇ ਪਹਿਲੇ ਸਤ ਗੁਰੂਆਂ

1. ਇਹ ਪੁਸਤਕ ਇਸੇ ਨਾਂ ਹੇਠ ਡਾ. ਮਿਸਜ਼ ਨਰਿੰਦਰ ਕੌਰ ਭਾਟੀਆ ਵਲੋਂ ਸੰਪਾਦਿਤ ਹੋ ਕੇ ਇਸ ਸਾਲ (1978) ਵਿਚ ਛਪ ਚੁਕੀ ਹੈ; ਪਰੰਤੂ ਇਸ ਵਿਚਲੀ ਇਹ ਵਾਧੂ ਸੂਚਨਾ ਉਨ੍ਹਾਂ ਦੇਣ ਦੀ ਲੋੜ ਨਹੀਂ ਸਮਝੀ ।

ਦੇ ਚਲਾਣੇ ਦੀਆਂ ਤਿਥਾਂ ਜੋ ਇਕ ਹੀ ਹੱਥ ਦੀਆਂ ਲਿਖੀਆਂ ਹੋਈਆਂ ਹਨ, ਦੇ ਅਗਰੋਂ ਗੁਰੂ ਘਰ ਦੇ ਕਈ ਹੋਰ ਕੁ ਇਤਿਹਾਸਕ ਤੇ ਮਹੱਤਵਪੂਰਨ ਵਿਅਕਤੀਆਂ ਦੇ ਅੰਤਿਮ ਚਲਾਣੇ ਦੀਆਂ ਤਿਥਾਂ, ਵਾਰ, ਸਥਾਨ, ਆਦਿ ਦਿਤੇ ਹੋਏ ਹਨ। ਇਨ੍ਹਾਂ ਤੋਂ ਕੁਝ ਇਤਿਹਾਸਕ ਭੁਲੇਖੇ ਦੂਰ ਕਰਨ ਅਤੇ ਕੁਝ ਤੱਥਾਂ ਦੇ ਠੀਕ ਕਰਨ ਵਿਚ ਸਹਾਇਤਾ ਮਿਲਦੀ ਹੈ। ਇਸ ਤਰ੍ਹਾਂ ਹੱਥ-ਲਿਖਤ ਗ੍ਰੰਥ ਅਕਸਰ ਹੀ ਕਈ ਅਜਿਹੀਆਂ ਗੁੰਝਲਾਂ ਖੋਲ੍ਹਣ ਦਾ ਕਾਰਣ ਬਣਦੇ ਹਨ ਜਿਨ੍ਹਾਂ ਸਬੰਧੀ ਸਿਖ ਇਤਿਹਾਸ ਚੁੱਪ ਹੈ।

ਆਦਿ ਗ੍ਰੰਥ ਦੀਆਂ ਬੀੜਾਂ ਅਤੇ ਪੁਰਾਤਨ ਪੋਥੀਆਂ ਵਿਚ ਗੁਰੂ ਸਾਹਿਬਾਨ ਦੇ ਨਿਸ਼ਾਨ ਮਿਲਦੇ ਹਨ। ਸ਼ਰਧਾਲੂਆਂ ਲਈ ਗੁਰੂ ਸਾਹਿਬਾਨ ਦੇ ਆਪਣੇ ਕਰ-ਕਮਲਾਂ ਨਾਲ ਪਾਏ ਇਹ ਅੱਖਰ ਬੜੇ ਪਾਵਨ ਤੇ ਪਵਿਤ੍ਰ ਹਨ। ਇਸ ਭਾਵੁਕ ਸਾਂਝ ਕਾਰਣ ਇਹ ਉਨ੍ਹਾਂ ਦੇ ਸ਼ਰਧਾਲੂਆਂ ਲਈ ਬੜੀਆਂ ਅਮੋਲਕ ਵਸਤਾਂ ਹਨ। ਇਨ੍ਹਾਂ ਦਾ ਮਹੱਤਵ ਉਸੇ ਤਰ੍ਹਾਂ ਕਿਆਸ ਕੀਤਾ ਜਾ ਸਕਦਾ ਹੈ ਜਿਸ ਤਰ੍ਹਾਂ ਪੱਛਮ ਵਿਚ ਪ੍ਰਸਿਧ ਲੇਖਕਾਂ ਦੀਆਂ ਚਿਠੀਆਂ ਜਾਂ ਆਟੋਗ੍ਰਾਫਸ ਦਾ, ਜੋ ਮੰਡੀ ਵਿਚ ਜਾ ਕੇ ਲੱਖਾਂ ਡਾਲਰ/ਪੌਂਡ ਤਕ ਦੀ ਕੀਮਤ ਨੂੰ ਜਾ ਛੂਹਦੇ ਹਨ।

ਹੁਕਮਨਾਮੇ ਜੋ ਗੁਰੂ ਸਾਹਿਬਾਨ ਵਲੋਂ ਸੰਗਤਾਂ ਨੂੰ ਸਮੇਂ ਸਮੇਂ ਲਿਖੀਆਂ ਗਈਆਂ ਚਿੱਠੀਆਂ ਵੀ ਇਸੇ ਕੋਟੀ ਦੀਆਂ ਦਸਤਾਵੇਜ਼ਾਂ ਹਨ। ਇਹ ਵੀ ਹੱਥ ਲਿਖਤ ਸਾਹਿਤ ਦਾ ਇਕ ਮਹੱਤਵਪੂਰਣ ਅੰਗ ਹਨ। ਜਿਥੇ ਇਨ੍ਹਾਂ ਦੀ ਭਾਵਾਤਮਕ ਮਹੱਤਤਾ ਬਹੁਤ ਹੈ, ਉਥੇ ਇਨ੍ਹਾਂ ਦੀ ਇਤਿਹਾਸਕ ਮਹੱਤਤਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਦੇ ਘੋਖਵੇਂ ਅਧਿਐਨ ਤੋਂ ਸਿਖ ਜਗਤ ਦੀਆਂ ਕਈ ਗੁੰਝਲਾਂ ਹੱਲ ਹੋਈਆਂ ਹਨ ਤੇ ਸਿਖ ਸਮਾਜ ਦੇ ਪਸਾਰ ਤੇ ਵਾਧੇ ਦਾ ਪਤਾ ਚਲਦਾ ਹੈ। ਪਿਛਲੇ ਦਿਨਾਂ ਵਿਚ ਇਨ੍ਹਾਂ ਉਤੇ ਕੁਝ ਕੰਮ ਹੋਇਆ ਹੈ। ਅਸਲੀ ਫੋਟੋਆਂ ਨਾਲ ਸੰਮਿਲਿਤ ਇਨ੍ਹਾਂ ਦੇ ਸੰਗ੍ਰਹਿ ਡਾ. ਗੰਡਾ ਸਿੰਘ ਤੇ ਸ. ਸ਼ਮਸ਼ੇਰ ਸਿੰਘ ਦੁਆਰਾ ਛਪ ਕੇ ਪਾਠਕਾਂ ਸਾਮ੍ਹਣੇ ਆ ਚੁਕੇ ਹਨ। ਪਹਿਲਾ ਪੰਜਾਬੀ ਯੂਨੀਵਰਸਿਟੀ ਪਟਿਆਲਾ, ਨੇ ਛਾਪਿਆ ਹੈ, ਅਤੇ ਦੂਜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ। ਇਹ ਨਹੀਂ ਕਿਹਾ ਜਾ ਸਕਦਾ ਕਿ ਪ੍ਰਾਪਤ ਹੁਕਮਨਾਮੇ ਇਤਨੇ ਕੁ ਹੀ ਹਨ; ਭਾਲ ਕੀਤਿਆਂ ਕੁਝ ਹੋਰ ਵੀ ਮਿਲ ਸਕਦੇ ਹਨ।

ਕੁਝ ਹੱਥ-ਲਿਖਤਾਂ ਨਾਲ ਉਨ੍ਹਾਂ ਦੀ ਮਾਲਕੀ ਦਾ ਇਤਿਹਾਸ ਜੁੜਿਆ ਹੋਇਆ ਹੁੰਦਾ ਹੈ। ਪੁਸਤਕ ਦੇ ਖਾਲੀ ਪੰਨਿਆਂ ਉਪਰ ਪੁਸਤਕ ਦੇ ਹੱਥ ਵਟਾਉਣ ਦਾ ਵੇਰਵਾ ਅੰਕਿਤ ਹੁੰਦਾ ਹੈ। ਕਈ ਵਾਰੀ ਇਹ ਸੰਖੇਪ ਰੂਪ ਵਿਚ ਮਿਲਦਾ ਹੈ। ਇਹ ਇਸ ਦੀ ਭਾਵਾਤਮਕ ਕੀਮਤ ਨੂੰ ਵਧਾ ਦੇਂਦਾ ਹੈ। ਇਹ ਵੇਰਵਾ ਜਿਥੇ ਪੁਸਤਕ ਦੀ ਆਯੂ

ਇਹ ਕਥਨ ਇਕ ਹਦ ਤਕ ਠੀਕ ਹੈ, ਉਥੇ ਸਿਧਾਂਤਕ ਪੱਧਰ [illegible] ਕਈ ਗੁੰਝਲਦਾਰ ਪ੍ਰਸ਼ਨ ਹੱਲ ਕਰਨ ਦਾ ਕਾਰਣ ਵੀ ਬਣਦਾ ਹੈ। ਕਿਉਂਕਿ, ਅੰਤਿਮ ਰੂਪ ਵਿਚ ਇਨ੍ਹੀਂ ਸੂਚਨਾ ਨੂੰ ਬੜੀ ਸਾਵਧਾਨੀ ਨਾਲ ਵਰਤਣ ਦੀ ਲੋੜ ਪੈਂਦੀ ਹੈ। ਇਸ ਨੂੰ ਕੇਵਲ ਉਸੇ ਸੂਰਤ ਵਿਚ ਸਵੀਕਾਰ ਕੀਤਾ ਜਾ ਸਕਦਾ ਹੈ, ਜਦੋਂ ਇਸ ਦੀ ਪੁਸ਼ਟੀ ਕਿਸੇ ਦੂਜੇ ਸਰੋਤ ਤੋਂ ਵੀ ਹੋ ਜਾਂਦੀ ਹੋਵੇ। ਪੰਜਾਬੀ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਕਰਤਾਰਪੁਰੀ ਬੀੜ ਜਾਂ ਭਾਈ ਮਨੀ ਸਿੰਘ ਦੇ ਨਾਂ ਨਾਲ ਸਬੰਧਿਤ ਖਾਰੀ ਬੀੜ ਸਬੰਧੀ ਇਹ ਸਮੱਸਿਆ ਪ੍ਰਬਲ ਰੂਪ ਵਿਚ ਉਠਦੀ ਹੈ।

ਪੁਰਾਤਨ ਹੱਥ-ਲਿਖਤ ਗ੍ਰੰਥਾਂ, ਜਿਨ੍ਹਾਂ ਤੇ ਰੁਕਮਨਾਮਿਆਂ ਦਾ ਮਹੱਤਵ ਤਾਂ ਸਿੱਧ ਹੀ ਹੈ, ਅਜੋਕੇ ਯੁਗ ਦੇ ਲੇਖਕਾਂ ਦੇ ਹੱਥ-ਲਿਖਤ ਖਰੜੇ ਵੀ ਮਹੱਤਵ ਤੋਂ ਸੱਖਣੇ ਨਹੀਂ ਹਨ। ਇਹ ਠੀਕ ਹੈ ਕਿ ਲੇਖਕਾਂ ਨੂੰ ਪਾਠਕਾਂ ਤਕ ਪਹੁੰਚਾਉਣ ਵਿਚ ਅੱਜ ਛਾਪੇ ਦਾ ਸਿੱਧਾ ਹੱਥ ਹੈ ਤੇ ਹੱਥ-ਲਿਖਤ ਖਰੜੇ ਕਾਰਣ ਤੇ ਸਿਧਾਂਤਕ ਵੀ ਲੋੜ ਨਹੀਂ ਸਮਝੀ ਜਾਂਦੀ। ਫਿਰ ਵੀ, ਹਰੇਕ ਸਿਰ ਕਢਵੇਂ ਲੇਖਕ ਦੇ ਆਪਣੇ ਹੱਥ-ਲਿਖਤ ਖਰੜੇ (ਰਫ ਜਾਂ ਸਾਫ਼) ਸਾਡੇ ਸਾਹਿਤ ਸੰਸਾਰ ਦੀਆਂ ਬੜੀਆਂ ਜ਼ਰੂਰੀ ਤੇ ਵਡਮੁੱਲੀਆਂ ਦਸਤਾਵੇਜ਼ਾਂ ਹਨ। ਇਹ ਲੇਖਕ ਦੇ ਆਪੇ ਦਾ ਦਰਪਣ ਹਨ। ਇਨ੍ਹਾਂ ਦਾ ਮਹੱਤਵ ਦੋ ਪੱਖਾਂ ਤੋਂ ਉਘੜਦਾ ਹੈ : ਇਕ ਤਾਂ ਖਰੜਿਆਂ ਵਿਚ ਹੋਈ ਕਟਾ-ਵੱਢੀ ਤੋਂ ਸਾਨੂੰ ਲੇਖਕ ਦੀ ਮਾਨਸਿਕ ਅਵਸਥਾ ਤੇ ਉਸਦੇ ਆਪਣੇ ਨਿਸ਼ਾਨੇ ਉਤੇ ਪਹੁੰਚਣ ਲਈ ਕੀਤੇ ਪਰਿਸ਼੍ਰਮ ਦਾ ਪਤਾ ਲਗਦਾ ਹੈ; ਦੂਜੇ, ਇਹ ਖਰੜੇ ਅੱਜ ਤੋਂ ਪੰਜਾਹ ਸਾਲ ਪਿਛੋਂ ਲੇਖਕ ਦੇ ਠੀਕ ਪਾਠ ਨੂੰ ਨਿਰਧਾਰਿਤ ਕਰਨ ਵਿਚ ਉਸੇ ਤਰ੍ਹਾਂ ਸਹਾਈ ਹੋਣਗੇ ਜਿਸ ਤਰ੍ਹਾਂ ਅੱਜ ਸਾਨੂੰ ਪੁਰਾਣੇ ਹੱਥ-ਲਿਖਿਤ ਗ੍ਰੰਥ ਸਹਾਈ ਹੋ ਰਹੇ ਹਨ। ਕਾਰਣ ਇਹ ਕਿ ਸੌ ਸਾਲ ਤਕ ਸਾਡੇ ਮੁਦ੍ਰਕ ਇਨ੍ਹਾਂ ਪੁਸਤਕਾਂ ਦੇ ਪ੍ਰਚਲਿਤ ਸੰਸਕਰਣਾਂ ਵਿਚ ਇਤਨੀਆਂ ਕੁ ਅਸ਼ੁੱਧੀਆਂ ਪਾ ਦੇਣਗੇ ਕਿ ਠੀਕ ਪਾਠ ਜਾਨਣ ਦੀ ਅਵੱਸ਼ਕਤਾ ਉਨ ਖੜੀ ਹੋਵੇ। ਇਹ ਕੋਈ ਖੁਸ਼ (ਜਾਂ ਗਲਤ) ਫ਼ਹਿਮੀ ਨਹੀਂ; ਮੰਨਿਆ ਪ੍ਰਮੰਨਿਆ ਸੱਚ ਹੈ, ਕਿਉਂਕਿ ਅਸੀਂ ਅੰਗ੍ਰੇਜ਼ੀ ਵਿਚ ਵੀ, ਜਿਸ ਦੇ ਮੁਦ੍ਰਣ ਦਾ ਮਿਆਰ ਕਿਸੇ ਕਿੰਤੂ ਦੀ ਗੁੰਜਾਇਸ਼ ਨਹੀਂ ਰਖਦਾ, ਬਿਲਕੁਲ ਆਪਣੇ ਸਮੇਂ ਦੇ ਲੇਖਕ T.S. Eliot ਦੀ ਹਾਲਤ ਵਿਚ ਵੀ ਇਹ ਸਮੱਸਿਆ ਉਠੀ ਵੇਖਦੇ ਹਾਂ।[1]

ਹੱਥ-ਲਿਖਿਤ ਗ੍ਰੰਥ ਜਿਨ੍ਹਾਂ ਦੀ ਸੁਰੱਖਿਆ ਵਲੋਂ ਅਸੀਂ ਦੁਖਦਾਈ ਹੱਦ ਤਕ ਅਵੇਸਲੇ ਹੋ ਚੁਕੇ ਹਾਂ ਤਿਆਰੀ ਲਈ ਕਿੰਨੀ ਮਿਹਨਤ ਮੰਗਦੇ ਸਨ ਤੇ ਇਨ੍ਹਾਂ ਨੂੰ

1. See Fredson Bowers, Textual and Literary Criticism, Cambridge University Press, 1966, p. 16.

ਪ੍ਰਾਪਤ ਕਰਨ ਲਈ ਪਦਾਰਥਕ ਮੁੱਲਾਂ ਵਿਚ ਕੀ ਕੁਝ ਤਾਰਨਾ ਪੈਂਦਾ ਸੀ ?—ਇਸ ਦਾ ਅਨੁਮਾਨ ਅਸੀਂ ਕਦਾਚਿਤ ਨਹੀਂ ਲਗਾ ਸਕਦੇ । ਸਾਡੇ ਬਜ਼ੁਰਗ ਇਲਮ ਵੇਚਣ ਵਿਚ ਯਕੀਨ ਨਹੀਂ ਰਖਦੇ ਸਨ; ਪੋਥੀਆਂ ਲਿਖ ਕੇ ਮੁਫ਼ਤ ਵੰਡਦੇ ਸਨ । ਲਿਖਾਰੀਆਂ ਦੀ ਸ਼੍ਰੇਣੀ ਪੇਸ਼ਾਵਰ ਨਹੀਂ ਸੀ ਹੁੰਦੀ । ਪੋਥੀਆਂ ਲਿਖਣ ਦਾ ਕੰਮ ਉਦਾਸੀ, ਸੇਵਾ ਪੰਥੀ ਤੇ ਨਿਰਮਲੇ ਸੰਤਾਂ ਦੇ ਡੇਰਿਆਂ ਵਿਚ ਹੁੰਦਾ ਰਹਿੰਦਾ ਸੀ; ਗੁਰੂ ਘਰ ਵਲੋਂ ਥਾਪੇ ਗਏ ਮਸੰਦ ਵੀ ਇਹ ਕੰਮ ਕਰਾਉਂਦੇ ਰਹਿੰਦੇ ਸਨ । ਇਸ ਲਈ ਇਹ ਬਿਨਾਂ ਮੁੱਲ ਖਰਚੇ ਪ੍ਰਾਪਤ ਹੋ ਜਾਂਦੀਆਂ ਸਨ । ਤਾਂ ਵੀ, ਕਿਸੇ ਕਿਸੇ ਪੋਥੀ ਵਿਚ ਉਸ ਦੇ ਤਿਆਰ ਕਰਵਾਉਣ ਉਪਰ ਉਠੇ ਖਰਚ ਦਾ ਵੇਰਵਾ ਮਿਲਦਾ ਹੈ। ਅਜਿਹੀ ਇਕ ਪੋਥੀ ਮਹਾਰਾਜਾ ਪਟਿਆਲਾ ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ । 243 ਪਤ੍ਰਿਆਂ ਵਾਲੀ $7\frac{1}{2}'' \times 8\frac{3}{4}''$ ਆਕਾਰ ਦੀ 24 ਰੰਗੀਨ ਚਿਤ੍ਰਾਂ ਵਾਲੀ ਇਸ ਪੋਥੀ ਉਤੇ ਜੋ ਖਰਚ ਉਠਿਆ, ਉਸ ਦਾ ਵੇਰਵਾ ਇਸ ਪ੍ਰਕਾਰ ਹੈ[1] :—

| | |
|---|---|
| ਲਿਖਾਈ : | 15 ਰੁਪਏ |
| ਚਿਤ੍ਰ (ਦੋ ਰੁ: ਪ੍ਰਤਿ ਚਿਤ੍ਰ) : | 48 ਰੁਪਏ |
| ਜਿਲਦ : | 11 ਰੁਪਏ |
| ਕੁੱਲ ਜੋੜ : | 74 ਰੁਪਏ |

ਇਸ ਵਿਚ ਕਾਗਜ਼, ਸਿਆਹੀ ਆਦਿ ਦਾ ਖਰਚ ਸ਼ਾਮਿਲ ਨਹੀਂ ਹੈ, ਕੇਵਲ ਮਿਹਨਤ/ਕਿਰਤ ਦਾ ਮੁੱਲ ਹੈ । ਇਹ ਉਸ ਜ਼ਮਾਨੇ ਦੀ ਕੀਮਤ ਹੈ ਜਦੋਂ ਚੀਜ਼ਾਂ ਕੌਡੀਆਂ ਦੇ ਭਾ ਵਿਕਦੀਆਂ ਸਨ ਅਤੇ ਸਿਪਾਹੀ/ਪਿਆਦੇ ਦੀ ਤਨਖਾਹ ਤਿੰਨ ਚਾਰ ਰੁਪਏ ਮਹੀਨਾ ਤੋਂ ਵਧ ਨਹੀਂ ਸੀ ਹੁੰਦੀ। ਫਿਰ ਵੀ, ਇਹ ਮੁੱਲ ਕਲਾ ਪ੍ਰਤੀ ਕਿਸੇ ਵਿਸ਼ੇਸ਼ ਭਾਵਨਾ ਦਾ ਸੂਚਕ ਨਹੀਂ ਹੈ । ਇਹ ਚੀਜ਼ ਸਾਡੇ ਭਾਰਤੀ ਸਮਾਜ ਦੇ ਮਿਜ਼ਾਜ ਦੇ ਐਨ ਅਨੁਕੂਲ ਸੀ, ਜਿਸ ਵਿਚ ਕਲਾਕਾਰਾਂ ਦੀ ਸਿਰਦਾਰੀ ਕਦੀ ਵੀ ਪ੍ਰਵਾਨ ਨਹੀਂ ਕੀਤੀ ਗਈ ਤੇ ਅਧਿਕਾਰ ਪ੍ਰਾਪਤ ਸਵਰਨ ਜਾਤੀਆਂ ਉਨ੍ਹਾਂ ਨੂੰ ਸਦਾ ਹੀ ਕਿਰਤੀ ਕਾਮਿਆਂ ਦੀ ਸ਼੍ਰੇਣੀ, ਭਾਵ ਸ਼ੂਦਰਾਂ ਵਿਚ ਗਿਣਦੀਆਂ ਆਈਆਂ ਹਨ । ਇਹੀ ਚੀਜ਼ ਸਾਡੇ ਦੇਸ਼ ਵਿਚ ਕਲਾ ਦੇ ਪਤਨ ਦਾ ਕਾਰਣ ਬਣੀ ਰਹੀ ਹੈ ।

ਹੱਥ-ਲਿਖਤਾਂ ਦੇ ਇਸ ਨਾ ਝੁਠਲਾਏ ਜਾ ਸਕਣ ਵਾਲੇ ਮਹੱਤਵ ਦੇ ਸਨਮੁਖ ਇਨ੍ਹਾਂ ਦੀ ਸਾਂਭ-ਸੰਭਾਲ ਦੀ ਸਮੱਸਿਆ ਸਾਡੀਆਂ ਅੱਖਾਂ ਵਿਚ ਝਾਕਣ ਲਗ ਜਾਂਦੀ ਹੈ । ਇਹ

1. ਪੰਜਾਬੀ ਹੱਥ-ਲਿਖਤਾਂ ਦੀ ਪੁਸਤਕ ਸੂਚੀ (ਸੰਪ: ਸ਼ਮਸ਼ੇਰ ਸਿੰਘ ਅਸ਼ੋਕ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1961, ਪੰਨਾ 68.

ਸਮੱਸਿਆ ਦੇ ਰੂਪ ਵਿਚ ਉਘੜਦੀ ਹੈ: ਇਕ, ਹੱਥ-ਲਿਖਤ ਗ੍ਰੰਥਾਂ, ਪੋਥੀਆਂ ਤੇ ਦਸਤਾਵੇਜ਼ਾਂ ਦੀ ਢੂੰਡ ਤੇ ਸੰਭਾਲ ਦੇ ਰੂਪ ਵਿਚ, ਦੂਜੀ ਹੱਥ-ਲਿਖਤਾਂ ਨੂੰ ਨਸ਼ਟ ਹੋਣ ਤੋਂ ਬਚਾਉਣ, ਭਾਵ ਇਨ੍ਹਾਂ ਦੀ ਆਯੂ ਨੂੰ ਲੰਮਾ ਕਰਨ ਦੇ ਰੂਪ ਵਿਚ। ਦੋਵੇਂ ਗੱਲਾਂ ਆਪਣੀ ਥਾਂ ਤੇ ਬਹੁਤ ਮਹੱਤਵਪੂਰਣ ਹਨ।

ਇਹ ਗੱਲ ਕਿਸੀ ਲੰਮੀ ਚੌੜੀ ਵਿਆਖਿਆ ਦੀ ਮੰਗ ਨਹੀਂ ਕਰਦੀ ਕਿ ਹਾਲੀ ਵੀ ਖਿੰਡੇ ਪੁੰਡੇ ਵਿਅਕਤੀਆਂ ਅਤੇ ਦੂਰ ਨੇੜੇ ਦੇ ਡੇਰਿਆਂ ਵਿਚ ਖੜੀਆਂ ਕੀਮਤੀ ਹੱਥ-ਲਿਖਤਾਂ ਪਈਆਂ ਹਨ। ਮੁਸੀਬਤ ਇਹ ਹੈ ਕਿ ਉਹ ਆਪ ਇਨ੍ਹਾਂ ਦੇ ਮਹੱਤਵ ਤੋਂ ਵਾਕਿਫ਼ ਨਹੀਂ ਹਨ ਅਤੇ ਨਾ ਹੀ ਦੂਜਿਆਂ ਉਤੇ ਭਰੋਸਾ ਕਰਨ ਨੂੰ ਤਿਆਰ ਹਨ। ਉਨ੍ਹਾਂ ਨੂੰ ਇਸ ਗੱਲ ਦਾ ਇਹਸਾਸ ਵੀ ਨਹੀਂ ਕਿ ਇਹ ਚੀਜ਼ਾਂ ਅਣਗਹਿਲੀ ਕਾਰਣ ਨਸ਼ਟ ਹੋ ਜਾਣ ਵਾਲੀਆਂ ਹਨ। ਅੰਮ੍ਰਿਤਸਰ ਦੇ ਪੁਰਾਤਨ ਗ੍ਰੰਥਾਂ ਦੇ ਇਕ ਡੀਲਰ ਨੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਕ ਘਟਨਾ ਸੁਣਾਈ ਕਿ ਕਿਸ ਤਰ੍ਹਾਂ ਸ੍ਰੀ ਆਨੰਦਪੁਰ ਸਾਹਿਬ ਦੇ ਇਕ ਸੋਢੀ ਪਰਿਵਾਰ ਪਾਸ ਉਸ ਪੁਰਾਤਨ ਗ੍ਰੰਥਾਂ ਦਾ ਭਰਿਆ ਇਕ ਵਡਾ ਸਾਰਾ ਸੰਦੂਕ ਵੇਖਿਆ। ਹੱਥ-ਲਿਖਤਾਂ ਹਾਸਿਲ ਕਰਨ ਲਈ ਉਸ ਬਥੇਰਾ ਜ਼ੋਰ ਲਾਇਆ ਪਰ ਘਰ ਵਾਲੇ ਵੇਚਣ ਨੂੰ ਤਿਆਰ ਨਾ ਹੋਏ। ਚਾਰ ਪੰਜ ਸਾਲਾਂ ਪਿਛੋਂ, ਜਦੋਂ ਸੋਢੀ ਸਰਦਾਰ ਚਲਾਣਾ ਕਰ ਗਿਆ, ਤਾਂ ਉਪਰ-ਕਥਿਤ ਡੀਲਰ ਘਰ ਦੀ ਮਾਲਕਣ ਨੂੰ ਮਿਲਿਆ ਤੇ ਹੱਥ-ਲਿਖਤਾਂ ਵੇਚਣ ਲਈ ਮਨਾ ਲਿਆ। ਪਰੰਤੂ ਜਦੋਂ ਮਾਲਕਣ ਨੇ ਸੰਦੂਕ ਨੂੰ ਹੱਥ ਲਾਇਆ ਤਾਂ ਉਹ ਸਾਰਾ ਕੀਮਤੀ ਖ਼ਜ਼ਾਨਾ ਮਿੱਟੀ ਹੋ ਚੁਕਿਆ ਸੀ! ਇਸ ਤਰ੍ਹਾਂ ਦੀ ਇਕ ਨਹੀਂ ਅਨੇਕ ਘਟਨਾਵਾਂ ਇਸ ਖੇਤ੍ਰ ਵਿਚ ਕੰਮ ਕਰਦੇ ਖੋਜੀ ਤੁਹਾਨੂੰ ਸੁਣਾ ਸਕਦੇ ਹਨ। ਪ੍ਰੋ. ਪ੍ਰੀਤਮ ਸਿੰਘ (ਗੁ.ਨਾ. ਦੇ. ਯੂਨੀਵਰਸਿਟੀ ਵਾਲੇ) ਅਕਸਰ ਸੁਣਾਇਆ ਕਰਦੇ ਹਨ ਕਿ ਕਿਸ ਤਰ੍ਹਾਂ ਉਨ੍ਹਾਂ ਗੋਹਲੇ ਬਨਾਉਣ ਲਈ ਹੱਥ-ਲਿਖਿਤ ਗ੍ਰੰਥਾਂ ਨੂੰ ਗਾਚਣੀ ਨਾਲ ਪਾਣੀ ਵਿਚ ਭਿੱਜਾ ਵੇਖਿਆ। ਇਸ ਲਈ, ਪ੍ਰਾਪਤ ਹੱਥ-ਲਿਖਤ ਸਾਹਿਤ ਨੂੰ ਚੰਗਾ ਮੁੱਲ ਦੇ ਕੇ ਭਾਸ਼ਾ ਵਿਭਾਗ, ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਜਾਂ ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਰਗੀਆਂ ਕੇਂਦ੍ਰੀ ਸੰਸਥਾਵਾਂ ਵਿਚ ਸੁਰਖਿਅਤ ਕਰਨਾ ਸਾਡੀ ਸਭ ਤੋਂ ਵੱਡੀ ਜ਼ਿੰਮੇਵਾਰੀ ਹੈ। ਉਪਰੋਕਤ ਕਿਨੇ ਜਨਤਕ ਸੰਸਥਾਵਾਂ ਦੀ ਸਥਾਪਨਾ ਲਈ ਅਸੀਂ ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਦੇ ਰਿਣੀ ਹਾਂ ਜਿਨ੍ਹਾਂ ਦੀ ਦੂਰ-ਦਰਸਿਤਾ ਨੇ ਇਨ੍ਹਾਂ ਸੰਸਥਾਵਾਂ ਨੂੰ ਵਿਉਂਤਿਆ ਤੇ ਵੱਡੇ ਪਰਿਸ਼੍ਰਮ ਨਾਲ ਭਰਿਆ। ਦੇਸ਼-ਵੰਡ ਪਿਛੋਂ ਪਟਿਆਲਾ ਆਰਕਾਈਵਜ਼ ਤੇ ਪੰਜਾਬੀ ਵਿਭਾਗ ਪਟਿਆਲਾ ਦੇ ਡਾਇਰੈਕਟਰ ਨਿਯੁਕਤ ਹੋਣ ਪਿਛੋਂ ਉਨ੍ਹਾਂ ਨੇ ਇਨ੍ਹਾਂ ਪੁਸਤਕਾਲਿਆਂ ਨੂੰ ਦੁਰਲਭ ਹੱਥ-ਲਿਖਤਾਂ ਤੇ ਪੁਸਤਕਾਂ ਨਾਲ ਲਭ ਲਭ ਕੇ ਭਰਿਆ। ਇਸ ਤੋਂ ਪਹਿਲਾਂ ਡਾ. ਸਾਹਿਬ ਨੇ ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ, ਅਤੇ ਖਾਲਸਾ ਕਾਲਜ,

ਅੰਮ੍ਰਿਤਸਰ, ਦੇ ਇਤਿਹਾਸ ਵਿਭਾਗ ਦੀ ਲਾਇਬ੍ਰੇਰੀ ਨੂੰ ਸਥਾਪਿਤ ਕਰਾਉਣ ਲਈ ਚੋਖਾ ਤਰੱਦਦ ਕੀਤਾ ਸੀ। ਜੇ ਇਹ ਮਰਦਿ ਮੁਜਾਹਿਦ ਉਸ ਵੇਲੇ ਕਰੜੀ ਨਾ ਕਰਦਾ ਤਾਂ ਅੱਜ ਸਾਡੇ ਕੋਲ ਇਸ ਪਾਸੇ ਖੋਜ ਕਰਨ ਨੂੰ ਕੁਝ ਵੀ ਨ ਹੁੰਦਾ। ਪਰੰਤੂ, ਖਜੂਰਾਂ ਦੇ ਲਾਏ ਬੂਟਿਆਂ ਤੋਂ ਫਲ ਖਾਣ ਦੇ ਨਾਲ ਨਾਲ ਲੋੜ ਇਸ ਪਾਸੇ ਹੋਰ ਵਧੇਰੇ ਧਿਆਨ ਦੇਣ ਦੀ ਵੀ ਹੈ।

ਕੁਝ ਉੱਦਮੀ ਖੋਜਕਾਰਾਂ ਨੇ ਨਿਜੀ ਪੁਸਤਕਾਲਿਆਂ ਲਈ ਹੱਥ-ਲਿਖਤਾਂ ਦੇ ਬੜੇ ਕੀਮਤੀ ਤੇ ਲਾਭਦਾਇਕ ਸੰਗ੍ਰਹਿ ਇਕਤ੍ਰ ਕਰ ਰਖੇ ਹਨ । ਗੁੰਮ ਹੋ ਜਾਣ ਦੇ ਡਰ ਤੋਂ ਉਹ ਉਨ੍ਹਾਂ ਨੂੰ ਦੂਜੇ ਖੋਜਕਾਰਾਂ ਨੂੰ ਵਿਖਾਉਣ ਤੋਂ ਸੰਕੋਚ ਕਰਦੇ ਹਨ । ਅਜਿਹੇ ਕੀਮਤੀ ਸੰਗ੍ਰਹਿ ਉਪਰ-ਕਥਿਤ ਪਬਲਿਕ ਲਾਇਬ੍ਰੇਰੀਆਂ ਵਿਚ ਲਿਆਉਣ ਦਾ ਜਤਨ ਕਰਨਾ ਚਾਹੀਦਾ ਹੈ ਤੇ ਇਸ ਕੰਮ ਲਈ ਜੋ ਕੀਮਤ ਉਹ ਮੰਗਣ ਦੇ ਦੇਣੀ ਚਾਹੀਦੀ ਹੈ । ਜੇ ਉਹ ਆਪਣੇ ਸੰਗ੍ਰਹਿ ਨੂੰ ਵੇਚਣ ਨੂੰ ਤਿਆਰ ਨਾ ਹੋਣ ਤਾਂ ਚੰਗਾ ਮੁਆਵਜ਼ਾ ਦੇ ਕੇ ਉਨ੍ਹਾਂ ਦੇ ਜ਼ੀਰਾਕਸ ਉਤਾਰੇ ਜਾਂ ਮਾਈਕ੍ਰੋਫਿਲਮ ਕਾਪੀਆਂ ਹਾਸਿਲ ਕਰ ਲੈਣੀਆਂ ਚਾਹੀਦੀਆਂ ਹਨ । ਜਿਹੜੀ ਚੀਜ਼ ਉਨ੍ਹਾਂ ਨੇ ਪੰਥ ਦੇ ਨਾਂ ਉਤੇ ਖੋਜ ਦੇ ਸਭ ਕਾਰਜ ਲਈ ਮੁਫਤ ਜਾਂ ਮੁਫਤ ਵਰਗੇ ਮੁੱਲ ਤੇ ਹਾਸਿਲ ਕੀਤੀ ਹੈ, ਉਸ ਸਬੰਧੀ ਇੰਨੀ ਕੁ ਰਿਆਇਤ ਦੇਣ ਨਾਲ, ਮੇਰੀ ਜਾਚੇ ਉਨ੍ਹਾਂ ਦਾ ਕੋਈ ਹਰਜ ਨਹੀਂ ਹੋਣ ਲੱਗਾ । ਕਿਸੇ ਲਿਖਤ ਦਾ ਉਤਾਰਾ ਦੇਣ ਨਾਲ ਮੌਲਿਕ ਲਿਖਤ ਦਾ ਮੁੱਲ ਘਟਦਾ ਨਹੀਂ ਸਗੋਂ ਉਸ ਦੇ ਪ੍ਰਮਾਣਿਕ ਸਿੱਧ ਹੋਣ ਤੇ ਵਧ ਜਾਂਦਾ ਹੈ । ਬ-ਹਰ ਹਾਲ ਨਿਜੀ ਸੰਗ੍ਰਹਾਂ ਦੇ ਮਾਲਿਕਾਂ ਨੂੰ ਇਸ ਪਾਸੇ ਉਦਾਰ ਹੋਣਾ ਬਣਦਾ ਹੈ ।

ਵਿਦੇਸ਼ਾਂ ਦੀਆਂ ਪ੍ਰਸਿੱਧ ਲਾਇਬ੍ਰੇਰੀਆਂ ਖਾਸ ਕਰਕੇ ਬ੍ਰਿਟਿਸ਼ ਮਿਊਜ਼ੀਅਮ ਤੇ ਇੰਡੀਆ ਆਫਿਸ, ਲਾਇਬ੍ਰੇਰੀ ਲੰਡਨ ਅਤੇ ਮਾਸਕੋ ਦੀ ਇੰਸਟੀਚਿਊਟ ਔਫ ਓਰੀਐਂਟਲ ਦੇ ਸਟੱਡੀਜ਼ ਪੁਸਤਕਾਲਿਆਂ ਤੋਂ ਵੀ ਉਥੇ ਸੁਰੱਖਿਅਤ ਦੁਰਲਭ ਹੱਥ-ਲਿਖਤਾਂ ਦੀਆਂ ਜ਼ੀਰਾਕਸ ਜਾਂ ਮਾਈਕ੍ਰੋਫਿਲਮ ਕਾਪੀਆਂ ਹਾਸਿਲ ਕਰ ਲੈਣੀਆਂ ਚਾਹੀਦੀਆਂ ਹਨ । ਇੰਨੀ ਦੂਰੀ ਤੇ ਪਈਆਂ ਉਹ ਵੇਖਣ ਦੇ ਚਾਹਵਾਨ ਹਰੇਕ ਵਿਅਕਤੀ ਦੀ ਪਹੁੰਚ ਤੋਂ ਬਾਹਰ ਹਨ; ਉਨ੍ਹਾਂ ਨੂੰ ਸੁਲੱਭ ਬਣਾਉਣਾ ਪੰਜਾਬੀ ਸਾਹਿਤ ਦੀ ਵੱਡੀ ਸੇਵਾ ਹੋਵੇਗੀ । ਇਨ੍ਹਾਂ ਦੀਆਂ ਹਾਸਿਲ ਕੀਤੀਆਂ ਜ਼ੀਰਾਕਸ ਜਾਂ ਮਾਈਕ੍ਰੋਫਿਲਮ ਕਾਪੀਆਂ ਨਾਲ ਜੇਕਰ ਇਨ੍ਹਾਂ ਵਿਚਲੇ ਚਿਤ੍ਰਾਂ ਦੀਆਂ ਕਾਪੀਆਂ ਵੀ ਉਸੇ ਤਰ੍ਹਾਂ ਦੇ ਅਸਲੀ ਰੰਗਾਂ ਵਿਚ ਲਈਆਂ ਜਾ ਸਕਣ, ਤਾਂ ਬੜੀ ਵਧੀਆ ਗੱਲ ਹੋਵੇਗੀ

ਹੱਥ-ਲਿਖਤਾਂ ਦੇ ਪ੍ਰਾਪਤ ਕਰਨ ਨਾਲੋਂ ਵੀ ਜ਼ਰੂਰੀ ਤੇ ਔਖੇਰੀ ਸਮੱਸਿਆ ਪ੍ਰਾਪਤ ਹੱਥ-ਲਿਖਤਾਂ ਦੀ ਹਿਫ਼ਾਜ਼ਤ ਹੈ । ਸਿਉਂਕ ਕਿਤਾਬਾਂ ਦੀ ਜਾਨੀ ਦੁਸ਼ਮਣ ਹੈ ਤੇ ਸਾਡੇ ਦੇਸ਼ ਵਿਚ ਇਹ ਹੈ ਵੀ ਬੜੀ ਆਮ । ਫਿਰ, ਇਸ ਦੇ ਧਾਵੇ ਦਾ ਪਤਾ* ਤਕ ਨਹੀਂ

ਲਗਦਾ । ਇਹ ਫੰਗਸ ਜਿਹੀ, ਬੇ-ਮਾਲੂਮੇ ਢੰਗ ਨਾਲ, ਪੁਸਤਕ ਅੰਦਰ ਦਾਖਿਲ ਹੋ ਜਾਂਦੀ ਹੈ ਅਤੇ ਦਿਨਾਂ ਵਿਚ ਨਹੀਂ, ਘੰਟਿਆਂ ਵਿਚ ਸੜਾਇਆਂ ਕਰਕੇ ਰੱਖ ਦੇਂਦੀ ਹੈ । ਇਸ ਦੇ ਧਾਵੇ ਤੋਂ ਬਚਣ ਲਈ ਪੁਸਤਕਾਂ ਅੰਦਰ ਗਮੈਕਸੀਨ ਜਾਂ ਕੋਈ ਹੋਰ ਕੀਟ-ਨਾਸ਼ਕ ਦਵਾਈ (Insecticide) ਛਿੜਕਣੀ ਬਣਦੀ ਹੈ । ਜਿਸ ਅਲਮਾਰੀ ਜਾਂ ਸੰਦੂਕ ਵਿਚ ਪੁਸਤਕਾਂ ਨੂੰ ਰੱਖਿਆ ਗਿਆ ਹੋਵੇ, ਉਸ ਵਿਚ ਗਮੈਕਸੀਨ ਜਾਂ ਕੋਈ ਹੋਰ ਕੀਟ-ਨਾਸ਼ਕ ਦਵਾਈ ਧੂੜ ਦੇਣੀ ਚਾਹੀਦੀ ਹੈ । ਹੋਰ ਕੁਝ ਨਾ ਬਣ ਸਕ ਆਵੇ, ਤਾਂ ਨੈਪਥਾਲੀਨ ਦੀਆਂ ਗੋਲੀਆਂ ਜਾਂ ਇਟਾਂ, ਪੁਸਤਕਾਂ ਦੇ ਆਲ ਦੁਆਲੇ ਰਖ ਦੇਣੀਆਂ ਚਾਹੀਦੀਆਂ ਹਨ । ਪਰੰਤੂ ਇਹ ਸਭ ਕੁਝ ਕਾਫ਼ੀ ਨਹੀਂ, ਲੋੜ ਪੁਸਤਕਾਂ ਨੂੰ ਥੋੜਾ ਥੋੜਾ ਸਮਾਂ ਪਾ ਕੇ ਉਥਲਦੇ ਪੁਥਲਦੇ ਰਹਿਣ ਦੀ ਹੈ । ਪੁਸਤਕਾਂ ਦੀ ਬਾਕਾਇਦਾ ਝਾੜ-ਝੰਬ, ਸਿਲ੍ਹ ਤੋਂ ਬਚਾਉ, ਕੀਟ-ਨਾਸ਼ਕ ਦਵਾਈਆਂ ਦਾ ਛਿੜਕਦੇ ਰਹਿਣਾ ਤੇ ਪੁਸਤਕਾਂ ਅਤੇ ਉਨ੍ਹਾਂ ਦੀਆਂ ਅਲਮਾਰੀਆਂ ਨੂੰ ਕੱਚੀ ਭੋਂ/ਮਿੱਟੀ ਦੇ ਸੰਪਰਕ ਤੋਂ ਬਚਾਈ ਰੱਖਣਾ ਕੁਝ ਜ਼ਰੂਰੀ ਇਹਤਿਆਤਾਂ ਹਨ ।

ਜਦੋਂ ਪੁਸਤਕ ਉਪਰ ਸਿਊਂਕ ਧਾਵਾ ਬੋਲਦੀ ਹੈ ਤਾਂ ਕੀੜੀਆਂ ਮੋਰੀਆਂ ਵਿਚ ਕਈ ਅਦਿੱਖ ਅੰਡੇ ਛੱਡ ਜਾਂਦੀ ਹੈ । ਇਸ ਲਈ ਕਿਰਮਖੁਰਦਾ ਪੁਸਤਕਾਂ ਨੂੰ ਗੈਸ-ਚੈਂਬਰ ਵਿਚ ਰੱਖ ਕੇ ਕਿਰਮ ਮਾਰਨ ਦੀ ਲੋੜ ਹੁੰਦੀ ਹੈ । ਅਜੇਹੇ ਗੈਸ-ਚੈਂਬਰ ਹਰੇਕ ਚੰਗੀ ਲਾਇਬ੍ਰੇਰੀ ਵਿਚ ਹੋਣੇ ਚਾਹੀਦੇ ਹਨ । ਲਾਇਬ੍ਰੇਰੀਆਂ ਦੇ ਅਧਿਅਕਸ਼ਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਦੀ ਵਰਤੋਂ ਨਿਰੰਤਰ ਕਰਦੇ ਰਹਿਣ ਅਤੇ ਸਿਉਂਕ ਨਾਲ ਖਾਧੀਆਂ ਪੁਸਤਕਾਂ ਵਾਰੀ ਵਾਰੀ ਇਨ੍ਹਾਂ ਵਿਚ ਰੱਖ ਕੇ ਫ਼ਿਊਮੀਗੇਸ਼ਨ (ਧੂਣੀ) ਦੁਆਰਾ ਸਿਉਂਕ ਦੇ ਜੀਉਂਦੇ ਬੱਚੇ ਤੇ ਅੰਡੇ ਮਾਰਦੇ ਰਿਹਾ ਕਰਨ । ਇਸ ਨਾਲ ਇਨ੍ਹਾਂ ਦੇ ਖਾਧੇ ਜਾਣ ਦਾ ਡਰ ਘੱਟ ਹੋਵੇਗਾ ।

ਪੁਸਤਕ-ਸੰਰਖਸ਼ਣ (preservation of books) ਦੀ ਕਲਾ ਨੇ ਅੱਜਕਲ੍ਹ ਬਹੁਤ ਉੱਨਤੀ ਕਰ ਲਈ ਹੈ। ਪੁਰਾਣੀਆਂ ਕਿਰਮ-ਖੁਰਦਾ ਪੁਸਤਕਾਂ, ਜਿਨ੍ਹਾਂ ਦੇ ਪੱਤਿਆਂ ਤਕ ਦਾ ਪਰਤਣ ਸੰਭਵ ਨਹੀਂ ਹੁੰਦਾ, ਨਵੀਆਂ ਬਣਾ ਦਿੱਤੀਆਂ ਜਾਂਦੀਆਂ ਹਨ । ਇਸ ਸਾਰੀ ਪ੍ਰਕ੍ਰਿਆ ਵਿਚ ਹੱਥ-ਲਿਖਤ ਦੇ ਇਕ ਇਕ ਪਤ੍ਰੇ ਨੂੰ ਅੱਡ ਅੱਡ ਕਰਕੇ ਮੁਰੰਮਤ ਕੀਤਾ ਜਾਂਦਾ ਹੈ । ਇਹ ਮਜ਼ਬੂਤ ਕਾਗਜ਼ ਲੈ ਕੇ ਕਿਰਮ ਖੁਰਦਾ ਕਾਗਜ਼ ਨੂੰ ਦਰਮਿਆਨ ਵਿਚ ਰੱਖ ਕੇ ਉਸ ਦੇ ਕੱਟਾਂ-ਵੱਢਾਂ (curvatures) ਅਨੁਸਾਰ ਉਸ ਨੂੰ ਅੰਦਰੋਂ ਕੱਟ ਲਿਆ ਜਾਂਦਾ ਹੈ ਤਾਂ ਜ ਹਰ ਲਿਖਤ ਦਾ ਪਤ੍ਰਾ ਉਸ ਵਿਚ ਪੂਰੀ ਤਰ੍ਹਾਂ ਮੜ੍ਹਿਆ ਜਾ ਸਕੇ । ਮੜ੍ਹੇ ਜਾਣ ਵਾਲੇ ਪਤ੍ਰੇ ਦਾ ਖੋਲ ਤਿਆਰ ਕਰਨ ਪਿਛੋਂ ਹੱਥ-ਲਿਖਤ ਦੇ ਪਤ੍ਰੇ ਅਤੇ ਤਿਆਰ ਕੀਤੇ ਖੋਲ ਨੂੰ ਜੋੜ ਕੇ, ਨਰਮਾਤ ਸੰਵਾਰਾ ਕਰਕੇ, ਉਸ ਉੱਤੇ

ਕੈਮੀਕਲ ਲੇਵੀਆਂ ਰਾਹੀਂ ਬਾਰੀਕ ਗੁੜੀ ਕਾਗਜ਼ ਚੜ੍ਹਾ ਦੇਂਦੇ ਹਨ । ਸਾਰਾ ਪਤ੍ਰਾ ਪੂਰੀ ਪ੍ਰਕ੍ਰਿਆ ਪਿਛੋਂ ਸੈਲੋਲਾਈਡ ਫਿਲਮ ਵਰਗਾ ਮਜ਼ਬੂਤ ਹੋ ਜਾਂਦਾ ਹੈ ਤੇ ਉਸ ਵਿਚੋਂ ਲਿਖਿਆ ਮੈਟਰ, ਦੋਹਾਂ ਪਾਸਿਆਂ ਤੋਂ ਪੜ੍ਹਿਆ ਜਾਂਦਾ ਹੈ । ਹਰੇਕ ਪਤ੍ਰੇ ਨੂੰ ਇਸ ਤਰ੍ਹਾਂ ਮੁਰੰਮਤ ਕਰਕੇ ਅਥਵਾ ਨਵਾਂ ਜੀਵਨ ਦੇ ਕੇ, ਪੁਸਤਕ ਦੀ ਜਿਲਦ ਨਵੇਂ ਸਿਰਿਓਂ ਕਰਵਾ ਲਈ ਜਾਂਦੀ ਹੈ । ਹੱਥ-ਲਿਖਤ ਦੇ ਇਸ ਤਰ੍ਹਾਂ ਨਵੇਂ ਬਣਾ ਦੇਣ ਦੀ ਸਹੂਲਤ ਪੰਜਾਬ ਆਰਕਾਈਵਜ਼ ਵਿਭਾਗ ਵਿਚ ਮੌਜੂਦ ਹੈ । ਪਰੰਤੂ, ਇਸ ਤਰ੍ਹਾਂ ਦੀ ਮੁਰੰਮਤ ਉਪਰ ਚੋਖਾ ਖਰਚ ਉਠਦਾ ਹੈ ਤੇ ਜਣਾ ਖਣਾ ਇਸ ਦਾ ਭਾਰ ਨਹੀਂ ਚੁਕ ਸਕਦਾ, ਕੇਵਲ ਸਰਕਾਰਾਂ, ਯੂਨੀਵਰਸਿਟੀਆਂ ਅਤੇ ਧਨਾਢ ਸੰਸਥਾਵਾਂ ਹੀ ਅਜੇਹਾ ਕਰ ਸਕਦੀਆਂ ਹਨ । ਇਸ ਲਈ ਵਿਅਕਤੀਗਤ ਮਾਲਿਕਾਂ ਲਈ ਠੀਕ ਰਾਹ ਇਹੀ ਹੈ ਕਿ ਉਹ ਹੱਥ-ਲਿਖਤਾਂ ਦੀ ਨਕਲ ਕਰਕੇ, ਅਸਲੀ ਖਰੜੇ ਨੂੰ ਕਿਸੇ ਪਬਲਿਕ ਸੰਸਥਾ ਪਾਸ ਵੇਚ ਦੇਣ ।

ਹੱਥ-ਲਿਖਤਾਂ ਦੀ ਮੁਰੰਮਤ ਕਰਵਾ ਕੇ ਉਨ੍ਹਾਂ ਦੀ ਸੰਭਾਲ ਕਰਨੀ ਜਾਂ ਜ਼ੀਰਾਕਸ ਤਥਾ ਮਾਈਕ੍ਰੋਫਿਲਮ ਕਾਪੀਆਂ ਕਰਵਾ ਕੇ ਪਾਠ ਸੁਰੱਖਿਅਤ ਕਰਨੇ ਅੱਛੇ ਉੱਦਮ ਹਨ । ਪਰ ਇਨ੍ਹਾਂ ਨਾਲ ਅਸਲੀ ਮਨੋਰਥ ਹੱਲ ਨਹੀਂ ਹੁੰਦਾ । ਸਾਹਿਤ ਤੇ ਖੋਜ ਦੀ ਪ੍ਰਗਤੀ ਤਾਂ ਇਸੇ ਵਿਚ ਹੈ ਕਿ ਇਨ੍ਹਾਂ ਦੇ ਪ੍ਰਮਾਣਿਕ ਪਾਠ ਤਿਆਰ ਕਰਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚਾਏ ਜਾਣ । ਇਹ ਆਪਣੇ ਆਪ ਵਿਚ ਇਕ ਉੱਚ ਪੱਧਰ ਦੀ ਕਲਾ ਹੈ । ਸੰਪਾਦਨ ਦੇ ਆਪਣੇ ਵਖਰੇ ਨੇਮ ਹਨ । ਉਨ੍ਹਾਂ ਵਿਚ ਜਾਣਾ ਇਸ ਵਕਤ ਸੰਭਵ ਨਹੀਂ; ਕੇਵਲ ਇੰਨਾ ਕੁ ਜ਼ਿਕਰ ਕਰਵਾਉਣਾ ਜ਼ਰੂਰੀ ਹੈ ਕਿ ਮਿਹਨਤ ਨਾਲ ਸੰਪਾਦਿਤ ਕੀਤੀ ਪੁਸਤਕ ਨਾ ਕੇਵਲ ਪ੍ਰਮਾਣਿਕ ਪਾਠ ਦੇਂਦੀ ਹੈ, ਸਗੋਂ ਉਸ ਦੇ ਕਰਤਾ, ਰਚਨਾ ਕਾਲ, ਸਰੋਤ ਤੇ ਸਾਹਿਤਿਕ ਪੱਧਰ ਬਾਰੇ ਵੀ ਲੋੜੀਦਾ ਚਾਨਣਾ ਪਾਉਂਦੀ ਹੈ । ਇਹ ਚੀਜ਼ ਆਪਣੀ ਥਾਂ ਤੇ ਸਾਂਸਕ੍ਰਿਤਕ ਤੇ ਸਾਹਿਤ-ਇਤਿਹਾਸ ਤਿਆਰ ਕਰਨ ਵਿਚ ਚੋਖੀ ਮਦਦ ਦੇ ਸਕਦੀ ਹੈ, ਜੋ ਸਾਡਾ ਮੁੱਢਲਾ ਮਨੋਰਥ ਹੈ । ਸੰਪਾਦਨ ਦੁਆਰਾ ਪੇਸ਼ ਕੀਤੀ ਗਈ ਪੁਸਤਕ ਦਾ ਇਕ ਹੋਰ ਲਾਭ ਵੀ ਹੈ । ਉਹ ਇਹ ਕਿ ਖੋਜੀ ਨੂੰ ਉਸ ਵਿਸ਼ੇਸ਼ ਰਚਨਾ ਦੀਆਂ ਸਾਰੀਆਂ ਕਾਪੀਆਂ—ਉਹ ਦਸ ਹੋਣ ਤੇ ਭਾਵੇਂ ਵੀਹ, ਤੇ ਭਾਵੇਂ ਪੰਜਾਹ—ਵੇਖਣ ਦੀ ਲੋੜ ਨਹੀਂ ਰਹਿੰਦੀ । ਇੰਝ ਉਸ ਦਾ ਬੋਝ ਕਾਫ਼ੀ ਹੱਦ ਤਕ ਘਟ ਜਾਂਦਾ ਹੈ ।

# ਪੰਜਾਬੀ ਹੱਥ-ਲਿਖਤ ਸਾਹਿਤ ਦਾ ਮਹੱਤਵ

—ਨਰਿੰਦਰ ਕੌਰ*

ਪੁਰਾਤਨ ਹੱਥ-ਲਿਖਤਾਂ, ਖਰੜੇ ਅਤੇ ਦੁਰਲਭ ਪੁਸਤਕਾਂ ਕਿਸੇ ਕੌਮ ਦਾ ਸਮਾਜਕ, ਰਾਜਨੀਤਕ, ਆਰਥਿਕ, ਧਾਰਮਿਕ, ਸਭਿਆਚਾਰਕ ਅਤੇ ਬੇਸ਼ ਕੀਮਤ ਵਿਦਿਅਕ ਸਰਮਾਇਆ ਹੁੰਦੇ ਹਨ। ਇਹ ਉਹ ਸਰੋਤ ਹੁੰਦੇ ਹਨ ਜਿਨ੍ਹਾਂ ਦੀ ਹੋਂਦ ਖ਼ਾਲਸ ਮੰਨਣ ਵਿਚ ਝਿਜਕ ਘੱਟ ਹੁੰਦੀ ਹੈ। ਇਨ੍ਹਾਂ ਵਿਚ ਮੌਲਿਕਤਾ ਹੋਣ ਕਰਕੇ ਸੋਚ ਤੇ ਤੱਥ ਨੂੰ ਸਮਝਣ ਵਿਚ ਮਦਦ ਮਿਲਦੀ ਹੈ। ਪੁਰਾਤਨ ਹੱਥ-ਲਿਖਤਾਂ ਉਸ ਸਮੇਂ ਦੇ ਸਮਕਾਲੀ ਸਮਾਜ ਦਾ ਦਰਪਣ ਹੁੰਦੀਆਂ ਹਨ। ਉਨ੍ਹਾਂ ਦੇ ਪਠ 'ਚੋਂ ਸਹਿਜੇ ਹੀ ਉਸ ਸਮੇਂ ਦੇ ਸੰਸਾਰ ਵਿਚ ਝਾਤ ਮਾਰੀ ਜਾ ਸਕਦੀ ਹੈ ਤੇ ਨੀਝ ਨਾਲ ਹੋਰ ਵੇਰਵੇ ਵੀ ਪ੍ਰਾਪਤ ਹੋ ਸਕਦੇ ਹਨ। ਪੰਜਾਬੀ ਜ਼ਬਾਨ ਦਾ ਇਸ ਪੱਖੋਂ ਬੜਾ ਅਮੀਰ ਤੇ ਗੌਰਵਮਈ ਵਿਰਸਾ ਹੈ। ਪੰਜਾਬੀ ਵਿਚ ਹੱਥ-ਲਿਖਤਾਂ 'ਤੇ ਆਧਾਰਿਤ ਵਿਸ਼ਵ-ਵਿਦਿਆਲਿਆਂ ਵਿਚ ਖੋਜ ਕਾਰਜ ਦਾ ਵਿਸ਼ੇਸ਼ ਤੌਰ ਤੇ ਸ੍ਰੀ ਗਣੇਸ਼ ਹੋ ਚੁੱਕਾ ਹੈ। ਅੰਮ੍ਰਿਤਸਰ ਤੇ ਪਟਿਆਲੇ ਦੋਹਾਂ ਸ਼ਹਿਰਾਂ ਵਿਚ ਪੁਰਾਤਨ ਹੱਥ-ਲਿਖਤਾਂ ਦੇ ਵੱਡੇ ਭੰਡਾਰ ਹਨ। ਵਿਦੇਸ਼ੀ ਜਰਵਾਣਿਆਂ ਦੇ ਹਮਲਿਆਂ ਦੀ ਲਗਾਤਾਰ ਜੱਦ ਵਿਚ ਰਹਿਣ ਦੇ ਬਾਵਜੂਦ ਵੀ ਬਹੁਤ ਸਾਰੇ ਖਰੜੇ ਤੇ ਦੁਰਲਭ ਪੁਸਤਕਾਂ ਅਜੇ ਵੀ 'ਪ੍ਰਾਇਮਰੀ ਸੋਰਸ' ਵਜੋਂ ਉਪਲਬਧ ਹਨ।

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੀ ਇਤਿਹਾਸਕਾਰੀ ਕਰਨ ਵੇਲੇ ਸਾਨੂੰ ਸਭ ਤੋਂ ਵੱਡੀ ਟੇਕ ਇਨ੍ਹਾਂ ਹੱਥ-ਲਿਖਤਾਂ ਤੇ ਹੀ ਰੱਖਣੀ ਪੈਂਦੀ ਹੈ। ਪੰਜਾਬੀ ਸਾਹਿਤ ਵਿਚ ਤੇ ਸਾਹਿਤ ਤੋਂ ਬਾਹਰੇ ਅਨੇਕਾਂ ਅਜਿਹੇ ਖੇਤਰ ਪਏ ਹਨ ਜਿਨ੍ਹਾਂ ਬਾਰੇ ਸੰਜੀਦਾ ਤੌਰ ਤੇ ਗੱਲ ਕਰਨ ਲੱਗਿਆਂ ਸਾਨੂੰ ਮਜਬੂਰਨ ਪੁਰਾਤਨ ਹੱਥ-ਲਿਖਤਾਂ ਦਾ ਸਹਾਰਾ ਲੈ ਕੇ ਨਿਰਣਾ ਕਰਨਾ ਪੈਂਦਾ ਹੈ। ਇਹ ਮਜਬੂਰੀ ਹੀ ਇਨ੍ਹਾਂ ਪੁਸਤਕਾਂ ਦੇ ਮਹੱਤਵ ਵਲ ਸਾਰਥਕ ਸੰਕੇਤ ਹੈ। ਇਥੇ ਅਸੀਂ ਪ੍ਰਾਪਤ ਪੁਰਾਤਨ ਹੱਥ-

*ਪੰਜਾਬੀ ਅਧਿਅਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਲਿਖਤਾਂ, ਉਨ੍ਹਾਂ ਦੇ ਵੇਰਵੇ ਤੇ ਮਹੱਤਵ ਬਾਰੇ ਸਾਰੇ ਰੂਪ ਵਿਚ ਵਰਨਣ ਕਰਾਂਗੇ ।

ਹੱਥ-ਲਿਖਤ ਸਾਹਿਤ ਦੀ ਖੋਜ ਤੇ ਅਧਿਐਨ ਇਕ ਦਿਲਚਸਪ ਵਿਸ਼ਾ ਹੈ, ਪਰ ਇਸ ਲਈ ਸਿਰੜ ਤੇ ਲਗਨ ਦੀ ਲੋੜ ਹੈ । ਪੰਜਾਬੀ ਹੱਥ-ਲਿਖਤ ਸਾਹਿਤ ਫ਼ਾਰਸੀ ਲਿਪੀ ਵਿਚ ਵੀ ਹੈ ਤੇ ਗੁਰਮੁਖੀ ਲਿਪੀ ਵਿਚ ਵੀ । ਪਰ ਇਹ ਵੰਡ ਕਾਫ਼ੀ ਨਹੀਂ । ਫ਼ਾਰਸੀ ਦੇ ਨਾਲ ਅਰਬੀ ਲਿਪੀ ਤੇ ਸਿੰਧੀ ਲਿਪੀ ਦੇ ਨਮੂਨੇ ਵੀ ਮਿਲਦੇ ਹਨ ਤੇ ਗੁਰਮੁਖੀ ਵੀ ਤਿੰਨ ਭਾਂਤ ਦੀਆਂ ਲਿਪੀਆਂ ਵਿਚ ਹੈ—ਇਕ ਦਮਦਮੀ ਹੈ, ਇਕ ਕਸ਼ਮੀਰੀ ਤੇ ਇਕ ਸ਼ਿਕੱਸਤਾ । ਸ਼ਿਕੱਸਤਾ ਲਿਪੀ ਉਹ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਵਰਤੀ ਸੀ, ਜੋ ਕਸ਼ਮੀਰੀ ਸ਼ਾਰਦਾ ਲਿਪੀ ਦੇ ਕਾਫ਼ੀ ਨੇੜੇ ਹੈ ਜਦ ਕਿ ਦਮਦਮੀ ਦੇ ਅੱਖਰ ਬਿਲਕੁਲ ਸਿੱਧੇ ਹਨ ।[1]

ਗੁਰਮੁਖੀ ਵਿਚ ਰਚੇ ਪੰਜਾਬੀ ਹੱਥ-ਲਿਖਤ ਗ੍ਰੰਥਾਂ ਵਿਚ ਚੋਖਾ ਭੰਡਾਰ ਪ੍ਰਾਪਤ ਹੈ । ਇਹ ਹਾਲਾਂ ਪੂਰੀ ਤਰ੍ਹਾਂ ਸੂਚੀ ਬੱਧ ਨਹੀਂ ਹੋ ਸਕਿਆ । ਕੇਵਲ ਚਾਰ ਪੁਸਤਕ-ਸੂਚੀਆਂ ਛਪੀਆਂ ਹੋਈਆਂ ਮਿਲਦੀਆਂ ਹਨ । ਇਨ੍ਹਾਂ ਵਿਚੋਂ ਦੋ ਭਾਸ਼ਾ ਵਿਭਾਗ, ਪਟਿਆਲਾ, ਦੀਆਂ ਹਨ, ਜਿਨ੍ਹਾਂ ਦਾ ਸੰਪਾਦਨ ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤਾ ਹੈ, ਜੋ ਕ੍ਰਮਵਾਰ 1961 ਤੇ 1963 ਵਿਚ ਛਪੀਆਂ । ਇਨ੍ਹਾਂ ਵਿਚ ਪੰਜਾਬ ਦੀਆਂ ਪ੍ਰਮੁਖ ਲਾਇਬਰੇਰੀਆਂ ਅਤੇ ਕੁਝ ਕੁ ਨਿਜੀ ਪੁਸਤਕਾਲਿਆਂ ਦੀਆਂ ਪੁਸਤਕਾਂ ਦਾ ਬਿਓਰਾ ਹੈ । ਤੀਸਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਵਲੋਂ ਛਪਵਾਈ ਗਈ ਪੁਸਤਕ-ਸੂਚੀ ਹੈ, ਜੋ 1968 ਵਿਚ ਪ੍ਰਕਾਸ਼ਿਤ ਹੋਈ । ਇਸ ਵਿਚ ਕੇਵਲ ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਦੀਆਂ ਹੱਥ-ਲਿਖਤਾਂ ਦਾ ਹੀ ਬਿਓਰਾ ਹੈ । ਇਹ ਵੀ ਸ. ਸ਼ਮਸ਼ੇਰ ਸਿੰਘ ਅਸ਼ੋਕ ਦੀ ਮਿਹਨਤ ਦਾ ਫਲ ਹੈ । ਚੌਥੀ ਪੁਸਤਕ-ਸੂਚੀ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਹਿਸਟਰੀ ਰਿਸਰਚ ਵਿਭਾਗ ਵਲੋਂ ਜਾਰੀ ਕੀਤੀ ਗਈ ਹੈ । ਇਸ ਵਿਚ ਕੇਵਲ ਖ਼ਾਲਸਾ ਕਾਲਜ ਦੀ ਲਾਇਬਰੇਰੀ ਵਿਚ ਉਪਲਬਧ ਹੱਥ-ਲਿਖਤ ਗ੍ਰੰਥਾਂ ਦਾ ਵੇਰਵਾ ਹੈ । ਇਹ 1963 ਵਿਚ ਪ੍ਰੋ. ਕਿਰਪਾਲ ਸਿੰਘ ਦੁਆਰਾ ਸੰਪਾਦਿਤ ਹੋ ਕੇ ਛਪੀ ।

1. ਡਾ. ਗੋਬਿੰਦ ਸਿੰਘ ਲਾਂਬਾ, ਪੰਜਾਬੀ ਹੱਥ-ਲਿਖਤ ਸਾਹਿਤ, ਪੰਨਾ 15.

ਹੱਥ-ਲਿਖਤਾਂ ਦੇ ਮਾਧਿਅਮ ਰਾਹੀਂ ਸਾਨੂੰ ਉਸ ਯੁੱਗ ਦੀ ਚਿੰਤਨ ਦਿਸ਼ਾ ਦਾ ਗਿਆਨ ਪ੍ਰਾਪਤ ਹੁੰਦਾ ਹੈ। ਇਕ ਵਿਸ਼ੇਸ਼ ਕਾਲ ਵਿਚ ਲਿਖਤ ਉਪਲਬਧ ਹੱਥ-ਲਿਖਤਾਂ ਤੋਂ ਇਹ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਉਹ ਸਮੇਂ ਦਾ ਲੇਖਕ ਕਿਸ ਬੌਧਿਕ ਪੱਧਰ ਅਤੇ ਚਿੰਤਨ ਪਰੰਪਰਾ ਨਾਲ ਸੰਬੰਧਿਤ ਸੀ। ਰਚਨਾ ਕਾਲ-ਕ੍ਰਮ ਅਨੁਸਾਰ ਹੱਥ-ਲਿਖਤਾਂ ਦਾ ਅਧਿਐਨ ਭਾਸ਼ਾ ਅਤੇ ਲਿਪੀ ਦੇ ਵਿਕਾਸ ਦੀ ਜਾਣਕਾਰੀ ਦਾ ਅਧਾਰ ਬਣਦਾ ਹੈ।[1]

ਪੰਜਾਬੀ ਵਿਚ ਛਪੀਆਂ ਇਨ੍ਹਾਂ ਚਾਰ ਪੁਸਤਕ-ਸੂਚੀਆਂ ਤੋਂ ਇਲਾਵਾ ਕੁਝ ਹੋਰ ਪੁਸਤਕ-ਸੂਚੀਆਂ ਵੀ ਲੇਖਿਕਾ ਦੇ ਵੇਖਣ ਵਿਚ ਆਈਆਂ ਹਨ, ਜੋ ਅੰਤਰ-ਰਾਸ਼ਟਰੀ ਪ੍ਰਸਿੱਧੀ ਦੀਆਂ ਵਿਦੇਸ਼ੀ ਸੰਸਥਾਵਾਂ ਨੇ ਆਪਣੇ ਆਪਣੇ ਪੁਸਤਕਾਲਿਆਂ ਵਿਚ ਸੁਰੱਖਿਅਤ ਪੰਜਾਬੀ ਪੁਸਤਕਾਂ ਬਾਰੇ ਛਪਵਾਈਆਂ ਹਨ। ਇਨ੍ਹਾਂ ਵਿਚ ਇਕ ਇਨਸਟੀਚਿਊਟ ਆਫ ਓਰੀਐਂਟਲ ਸਟੱਡੀਜ਼, ਮਾਸਕੋ ਦੀ 1960 ਵਿਚ ਛਪੀ ਹਿੰਦੀ-ਪੰਜਾਬੀ ਪੁਸਤਕਾਂ ਦੀ ਸੂਚੀ ਹੈ। ਇਸ ਦਾ ਸੰਪਾਦਕ ਜੀ. ਏ. ਜ਼ੋਗਰਾਫ ਹੈ ਤੇ ਇਹ ਸੰਬੰਧਿਤ ਹੱਥ-ਲਿਖਤਾਂ ਦੇ ਪਾਠਾਂ ਦੇ ਨਮੂਨਿਆਂ ਸਹਿਤ ਰੂਸੀ ਵਿਚ ਹੈ। ਇੰਡੀਆ ਔਫਿਸ ਲਾਇਬ੍ਰੇਰੀ ਐਂਡ ਰਿਕਾਰਡਜ਼, ਲੰਡਨ ਵਲੋਂ 1977 ਵਿਚ ਛਾਪੀ ਗਈ। ਪੰਜਾਬੀ ਅਤੇ ਸਿੰਧੀ ਹੱਥ-ਲਿਖਤਾਂ ਦੀ ਸੂਚੀ ਵੀ ਦੁਰਲਭ ਹੱਥ-ਲਿਖਤਾਂ ਦਾ ਪਤਾ ਦੇਂਦੀ ਹੈ। ਬ੍ਰਿਟਿਸ਼ ਮਿਊਜ਼ੀਅਮ ਦੇ ਓਰੀਐਂਟਲ ਸੈਕਸ਼ਨ ਵਿਚ ਵੀ ਕੁਝ ਹੱਥ-ਲਿਖਤਾਂ ਦਾ ਪਤਾ ਚਲਦਾ ਹੈ।

ਹੱਥ-ਲਿਖਤਾਂ ਦੀਆਂ ਛਪ ਚੁੱਕੀਆਂ ਉਪਰ ਵਰਣਿਤ ਛੇ ਸੂਚੀਆਂ ਵਿਚ ਸੰਮਿਲਤ ਪੁਸਤਕਾਂ (Titles) ਦੀ ਕੁਲ ਗਿਣਤੀ 2611 ਸਿੱਧ ਹੁੰਦੀ ਹੈ। ਕਈ ਪੁਸਤਕਾਂ ਦੀਆਂ ਇਕ ਤੋਂ ਵੱਧ ਪ੍ਰਤੀਆਂ ਹਨ। ਜੇ ਪ੍ਰਤੀਆਂ ਦਾ ਹਿਸਾਬ ਲਾਈਏ ਇਹ ਗਿਣਤੀ 3816 ਤਕ ਜਾ ਪਹੁੰਚਦੀ ਹੈ। ਪਰੰਤੂ ਇਸ ਨਾਲ ਪੰਜਾਬੀ ਵਿਚ ਮਿਲਦੀਆਂ ਹੱਥ-ਲਿਖਤਾਂ ਦੀ ਗਿਣਤੀ ਮੁਕ ਨਹੀਂ ਜਾਂਦੀ। ਇਨ੍ਹਾਂ ਤੋਂ ਬਿਨਾ ਹੋਰ ਬਹੁਤ ਸਾਰੀਆਂ ਹੱਥ-ਲਿਖਤਾਂ ਹਨ, ਜੋ ਹਾਲੀ ਕਿਸੇ ਗਿਣਤੀ ਵਿਚ ਨਹੀਂ ਆਈਆਂ। ਉਦਾਹਰਣ ਵਜੋਂ, ਪੰਜਾਬੀ ਯੂਨੀਵਰਸਿਟੀ ਪਟਿਆਲਾ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਪੁਸਤਕਾਲਿਆਂ ਵਿਚ ਘੱਟੋ ਘੱਟ ਦੋ ਹਜ਼ਾਰ ਦੇ ਕਰੀਬ ਹੱਥ-ਲਿਖਤਾਂ ਪਈਆਂ ਹਨ ਜੋ ਕਿਸੇ ਲੇਖੇ ਜੋਖੇ ਵਿਚ ਨਹੀਂ ਆਈਆਂ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀਆਂ ਸਾਰੀਆਂ ਹੱਥ-ਲਿਖਤਾਂ ਵੀ, ਸਿਵਾਇ

1. ਡਾ. ਮਨਮੋਹਨ ਸਹਿਗਲ, ਪੰਜਾਬ ਮੇਂ ਉਪਲੱਬਧ ਹਿੰਦੀ ਪਾਂਡੂ ਲਿਪੀਆਂ; ਪੰਨਾ 18.

ਕੁਝ ਕੁ ਦੇ ਉਪਰੋਕਤ ਸੂਚੀਆਂ ਦਾ ਸ਼ਿੰਗਾਰ ਨਹੀਂ ਬਣ ਸਕੀਆਂ। ਇਕੱਲੇ ਦੁਕੱਲੇ ਵਿਦਵਾਨਾਂ ਪਾਸ ਇਕੱਤਰ ਹੋਏ ਸੰਗ੍ਰਹਿ ਵੀ ਇਨ੍ਹਾਂ ਸੂਚੀਆਂ ਤੋਂ ਬਾਹਰ ਹਨ। ਵਿਅਕਤੀਆਂ ਵਿਚੋਂ ਪ੍ਰੋ. ਪ੍ਰੀਤਮ ਸਿੰਘ (ਪਟਿਆਲਾ), ਗਿਆਨੀ ਗੁਰਦਿੱਤ ਸਿੰਘ (ਚੰਡੀਗੜ੍ਹ), ਪ੍ਰੋ. ਸੁਰਿੰਦਰ ਸਿੰਘ ਕੋਹਲੀ (ਚੰਡੀਗੜ੍ਹ), ਪ੍ਰੋ. ਹਰਨਾਮ ਸਿੰਘ ਸ਼ਾਨ (ਚੰਡੀਗੜ੍ਹ), ਡਾ. ਗੋਬਿੰਦ ਸਿੰਘ ਲਾਂਬਾ (ਪਟਿਆਲਾ), ਸ. ਸ਼ਮਸ਼ੇਰ ਸਿੰਘ ਅਸ਼ੋਕ (ਅੰਮ੍ਰਿਤਸਰ), ਡਾ. ਗੰਡਾ ਸਿੰਘ (ਪਟਿਆਲਾ) ਤੇ ਪ੍ਰੋ. ਐਸ. ਐਸ. ਪਦਮ (ਮਲੇਰਕੋਟਲਾ) ਵਰਨਣ ਯੋਗ ਹਨ।[1]

ਇਨ੍ਹਾਂ ਵਿਚੋਂ ਹਰੇਕ ਇਸ ਮੈਦਾਨ ਦਾ ਸ਼ਾਹਸਵਾਰ ਹੈ ਤੇ ਜੇ ਉਹ ਚਾਰ ਅੰਕੀ ਸੰਖਿਆਵਾਂ ਵਿਚ ਨਹੀਂ, ਤਾਂ ਤਿੰਨ ਅੰਕੀ ਸੰਖਿਆਵਾਂ ਵਿਚ ਜ਼ਰੂਰ ਆਪਣਾ ਭੰਡਾਰ ਇਕੱਠਾ ਕਰੀ ਬੈਠਾ ਹੈ। ਸਵਰਗਵਾਸੀ ਭਾਈ ਅਰਿਦਮਨ ਸਿੰਘ ਬਾਗੜੀਆਂ ਦਾ ਪੁਸਤਕਾਲਾ, ਇਨ੍ਹਾਂ ਤੋਂ ਵੱਖਰਾ ਹੈ। ਹਰਿਦੁਆਰ ਦੇ ਉਦਾਸੀ ਡੇਰਿਆਂ ਵਿਚ, ਖ਼ਾਸ ਕਰਕੇ ਨਿਰਮਲੇ ਸੰਤਾਂ ਦੇ ਡੇਰਿਆਂ ਵਿਚ ਵੀ ਬੜੀਆਂ ਦੁਰਲਭ ਹੱਥ-ਲਿਖਤਾਂ ਦੇਖਣ ਵਿਚ ਆਈਆਂ ਹਨ, ਹੋਰਨਾਂ ਬਾਵਾਂ ਤੇ ਵੀ ਗੁਰਮੁਖੀ ਲਿਪੀ ਵਿਚ ਰਚਿਤ ਹੱਥ-ਲਿਖਤ ਗ੍ਰੰਥਾਂ ਦੀ ਟੋਹ ਮਿਲਦੀ ਹੈ। ਇਨ੍ਹਾਂ ਸਾਰਿਆਂ ਦੀ ਕੁਲ ਸੰਖਿਆ, ਨਿਸ਼ਚੇ ਹੀ ਸਾਡੀ ਉਪਰ ਮਿਥੀ ਗਿਣਤੀ, ਦਸ ਹਜ਼ਾਰ ਨੂੰ ਛੋਹ ਜਏਗੀ। ਇਹ ਗਿਣਤੀ ਕੁਝ ਕੁ ਸਹੰਸਰਾਂ ਦੀ ਹੱਦ ਤਕ ਹੋਰ ਵੀ ਵੱਧ ਸਕਦੀ ਹੈ, ਜੇ ਅਸੀਂ ਇਸ ਵਿਚ ਫ਼ਾਰਸੀ ਅੱਖਰਾਂ ਵਿਚ ਮਿਲਦੇ ਹੱਥ-ਲਿਖਤ ਖਰੜਿਆਂ ਦਾ ਵਾਧਾ ਵੀ ਕਰ ਲਈਏ।[2]

ਪੰਜਾਬੀ ਵਰਗੀ ਪ੍ਰਾਚੀਨ ਤੇ ਲੰਮੀ ਪਰੰਪਰਾ ਰੱਖਣ ਵਾਲੀ ਭਾਸ਼ਾ ਦੀ ਹਾਲਤ ਵਿਚ ਦਸ ਬਾਰ੍ਹਾਂ ਹਜ਼ਾਰ ਹੱਥ ਲਿਖਤਾਂ ਦਾ ਹੋਣਾ ਕੋਈ ਵਡੇ ਗੌਰਵ ਵਾਲੀ ਗੱਲ ਨਹੀਂ, ਪਰ ਇਹ ਨਿੰਦਨੀ ਵੀ ਨਹੀਂ। ਇਹ ਗਿਣਤੀ ਸੰਤੋਸ਼ਜਨਕ ਭਾਸਣ ਬਣ ਜਾਂਦੀ ਹੈ, ਜਦੋਂ ਅਸੀਂ ਉਨ੍ਹਾਂ ਪਿਛਲੇ ਅੱਠ ਨੌਂ ਸੌ ਸਾਲਾਂ ਉਤੇ ਝਾਤੀ ਪਾਂਦੇ ਹਾਂ, ਜਿਨ੍ਹਾਂ ਵਿਚ ਪੰਜਾਬ ਨੂੰ ਲੰਘਣਾ ਪਿਆ। ਇਸ ਲੰਮੇ ਅਰਸੇ ਵਿਚ ਪੰਜਾਬ ਨੂੰ ਵਿਦੇਸ਼ੀ ਜਰਵਾਣਿਆਂ ਦੇ ਉੱਤੋਂ ਉੜੱਤੀ ਹਮਲਿਆਂ ਕਾਰਣ ਕਦੇ ਵੀ ਸੁੱਖ ਦਾ ਸਾਹ ਨਾ ਮਿਲਿਆ। ਅਜੇਹੇ ਹਮਲਿਆਂ ਸਮੇਂ ਪੰਜਾਬ ਦੀ ਵਸੋਂ ਮੈਦਾਨ ਛੱਡ ਕੇ ਪਹਾੜਾਂ ਤੇ ਜੰਗਲਾਂ ਵਿਚ ਜਾ ਲੁਕਦੀ। ਜਦੋਂ ਲੋਕਾਂ ਨੂੰ ਜਾਨਾਂ ਬਚਾਣ ਦੀ ਪਈ ਹੋਈ ਹੋਵੇ

1. ਡਾ. ਪਿਆਰ ਸਿੰਘ: 'ਪੰਜਾਬੀ ਹੱਥ ਲਿਖਤਾਂ—ਮਹੱਤਵ ਤੇ ਸੰਭਾਲ'; ਪੰਜਾਬੀ ਦੁਨੀਆਂ; ਦਸੰਬਰ, 1978, ਪੰਨਾ 3.
2. ਉਹੀ, ਪੰਨਾ 5.

ਤਾਂ ਪੁਸਤਕਾਂ ਤੇ ਕਲਾ-ਵਸਤਾਂ ਲਈ ਕੌਣ ਕਲਪਦਾ ਹੈ ? ਇਸ ਹਾਲਤ ਵਿਚ ਮੂਰਤੀਆਂ, ਪੁਸਤਕਾਂ, ਮੰਦਰ ਤੇ ਕਲਾ-ਕ੍ਰਿਤੀਆਂ ਕੁਰਬਾਨੀ ਦਾ ਪਹਿਲਾ ਬੱਕਰਾ ਬਣਦੀਆਂ ਹਨ । ਉਨ੍ਹਾਂ ਦੇ ਮਾਲਕ ਉਨ੍ਹਾਂ ਨੂੰ ਵਿਸਾਰ ਕੇ ਤੇ ਆਪਣੀਆਂ ਜਾਨਾਂ ਲੈ ਕੇ ਭੱਜ ਉਠਦੇ ਹਨ । ਜਰਵਾਣੇ ਵੀ ਉਨ੍ਹਾਂ ਨੂੰ ਨਸ਼ਟ ਕਰਨ ਵਿਚ ਫਖਰ ਮਹਿਸੂਸ ਕਰਦੇ ਹਨ । ਅਜੇ ਕੱਲ੍ਹ ਦੀ ਗੱਲ ਹੈ, 1947 ਦੀ ਦੇਸ਼ ਵੰਡ ਸਮੇਂ ਵਰਤੀ ਵਿਫਰਾ-ਤਫਰੀ ਵਿਚ ਅਸੀਂ ਪੰਜਾਬ ਦੇ ਏਸ ਪਾਸੇ ਫ਼ਾਰਸੀ, ਅਰਬੀ ਦੀਆਂ ਨਾਯਾਬ ਹੱਥ ਲਿਖਤਾਂ ਪਾੜ ਪਾੜ ਕੇ ਹਟਵਾਣੀਆਂ ਨੂੰ ਲੂਣ ਮਿਰਚ ਦੀਆਂ ਪੁੜੀਆਂ ਬੰਨਦਿਆਂ ਦੇਖਿਆ । ਉਧਰ ਪਾਕਿਸਤਾਨ ਵਿਚ, ਗੁਰਮੁਖੀ ਅੱਖਰਾਂ ਵਿਚ ਛਪੀਆਂ ਪੁਸਤਕਾਂ ਤੇ ਹੱਥ-ਲਿਖਤਾਂ ਨਾਲ ਜੋ ਕੁਝ ਵਾਪਰੀ ਹੋਵੇਗੀ, ਉਹ ਇਸ ਤੋਂ ਭਿੰਨ ਨਹੀਂ ਹੋ ਸਕਦੀ । ਪਤਾ ਨਹੀਂ ਕੀ ਕੀ ਅਮੋਲਕ ਲਿਖਤਾਂ ਇਸ ਘਲੂਘਾਰੇ ਵਿਚ ਨਸ਼ਟ ਹੋ ਗਈਆਂ ਤੇ ਉਨ੍ਹਾਂ ਦੇ ਨਸ਼ਟ ਕਰਨ ਵਾਲਿਆਂ ਦੀ ਅੱਖ ਤਕ ਸਿਲ੍ਹੀ ਨਾ ਹੋਈ ।[1]

ਗੁਰੂ ਨਾਨਕ ਦੇਵ ਦੇ ਆਗਮਨ ਤੋਂ ਲੈ ਕੇ ਸਿੱਖ ਰਾਜ ਦੇ ਅੰਤ ਤਕ ਮੁਸਲਿਮ ਪੰਜਾਬ ਨੇ ਪੰਜਾਬੀ ਨੂੰ ਫਰਸੀ ਅੱਖਰਾਂ ਵਿਚ ਅਤੇ ਹਿੰਦੂ ਸਿੱਖ ਪੰਜਾਬ ਨੇ ਪੰਜਾਬੀ ਨੂੰ ਗੁਰਮੁਖੀ ਅੱਖਰਾਂ ਵਿਚ ਹੀ ਆਪਣਾਈ ਰੱਖਿਆ । ਇਨ੍ਹਾਂ ਚਾਰ ਸੌ ਸਾਲਾਂ ਵਿਚ ਦੇਵਨਾਗਰੀ ਅਖਰਾਂ ਵਿਚ ਲਿਖੀ ਪੰਜਾਬੀ ਦੀ ਕੋਈ ਟਾਵੀਂ ਹੀ ਹੱਥ-ਲਿਖਤ ਵੇਖਣ ਵਿਚ ਆਉਂਦੀ ਹੈ ।

ਇਹ ਗੱਲ ਕਿਸੇ ਲੰਮੀ ਵਿਆਖਿਆ ਦੀ ਮੁਥਾਜ ਨਹੀਂ ਕਿ ਉਪਰ ਕਥਿਤ ਹੱਥ-ਲਿਖਤ ਸਾਹਿਤ ਦਾ ਅਧਿਐਨ ਕੀਤੇ ਬਿਨਾ ਨ ਤਾਂ ਪੰਜਾਬ ਦਾ ਸਾਂਸਕ੍ਰਿਤਿਕ ਇਤਿਹਾਸ ਤਿਆਰ ਕੀਤਾ ਜਾ ਸਕਦਾ ਹੈ ਅਤੇ ਨਾ ਪੰਜਾਬੀ ਭਾਸ਼ਾ ਦੇ ਸਾਹਿਤ ਦਾ ਇਤਹਾਸ । ਪੰਜਾਬੀ ਸਾਹਿਤ ਦੇ ਮੁੱਢਲੇ ਚਾਰ ਪੰਜ ਸੌ ਸਾਲਾਂ ਵਿਚ ਕਿਸ ਕਿਸਮ ਦਾ ਸਾਹਿਤ ਰਚਿਆ ਗਿਆ ? ਉਸ ਦੇ ਰਚਣਹਾਰੇ ਕੌਣ ਸਨ ? ਉਨ੍ਹਾਂ ਦਾ ਸਾਹਿਤ ਰਚਨ ਦਾ ਉਦੇਸ਼ ਕੀ ਸੀ ? ਉਨ੍ਹਾਂ ਸਾਹਿਤ ਦੇ ਕਿਹੜੇ ਰੂਪ ਅਪਣਾਏ, ਕਿਹੜੀਆਂ ਰੂਪ-ਵਿਧਾਵਾਂ (genres) ਨੂੰ ਫਲੀਭੂਤ ਕੀਤਾ ? ਉਸ ਸਮੇਂ ਦੇ ਸਮਾਜ

---

1. ਉਹੀ, ਪੰਨਾ 4

ਦੀ ਬੰਦਵਾਤਮਕ ਤੌਰ ਕੀ ਸੀ ? ਕਿਹੜੇ ਕਿਹੜੇ ਹਿਤਾਂ ਦੀ ਆਪਸ ਵਿਚ ਟੱਕਰ ਸੀ ਤੇ ਕਿਉਂ ? ਜਨ-ਸਾਧਾਰਣ ਦੀ ਸਥਿਤੀ ਕੀ ਸੀ ? ਉਹ ਕਿਹੜੀਆਂ ਆਸ਼ਾਵਾਂ ਤੇ ਵਲਵਲੇ ਲੈ ਕੇ ਜਗਤ ਵਿਚ ਵਿਚਰ ਰਹੇ ਸਨ, ਉਨ੍ਹਾਂ ਦੇ ਸਹਿਮ, ਡਰ ਤੇ ਭਰੋਸੇ ਕੀ ਸਨ ? ਕਿਹੜੀਆਂ ਆਰਥਿਕ ਸਮੱਸਿਆਵਾਂ ਨੇ ਉਨ੍ਹਾਂ ਨੂੰ ਘੇਰ ਰੱਖਿਆ ਸੀ ? ਸਮਾਜ ਦੇ ਆਗੂ ਉਨ੍ਹਾਂ ਦੀਆਂ ਮੁਸੀਬਤਾਂ ਦਾ ਸਮਾਧਾਨ ਕਿਸ ਤਰ੍ਹਾਂ ਕਰਨਾ ਲੋੜਦੇ ਸਨ ? ਰਾਜਨੀਤਕ ਪੱਧਰ ਤੇ ਕੀ ਵਾਪਰ ਰਹੀ ਸੀ ਤੇ ਸਮਾਜਕ ਪੱਧਰ ਉਤੇ ਕੀ ? ਸਮਾਜ ਵਿਚ ਚਲ ਰਹੀਆਂ ਇਨ੍ਹਾਂ ਰੌਆਂ ਤੇ ਪ੍ਰਤਿਰੌਆਂ ਨੇ ਕਿਸ ਕਿਸਮ ਦੀ ਕਲਾ ਨੂੰ ਉਤੇਜਿਤ ਕੀਤਾ ? ਕਿਸ ਕਿਸਮ ਦਾ ਸਾਹਿਤ ਪੈਦਾ ਕੀਤਾ ਤੇ ਕਿਸ ਕਿਸਮ ਦੇ ਸਮਾਜਕ ਰਿਸ਼ਤੇ ਸਿਰਜੇ ? ਇਹ ਕੁਝ ਪ੍ਰਸ਼ਨ ਹਨ, ਜਿਨ੍ਹਾਂ ਨਾਲ ਸਾਹਿਤ ਤੇ ਸਾਂਸਕ੍ਰਿਤਿਕ ਇਤਿਹਾਸ ਦੇ ਕਿਸੇ ਵੀ ਲੇਖਕ ਨੂੰ ਜੂਝਣਾ ਪਏਗਾ ਪਰੰਤੂ ਇਹ ਤਾਂ ਹੀ ਸੰਭਵ ਹੋ ਸਕੇਗਾ ਜੇ ਲੇਖਕ ਉਪਰ-ਵਰਣਿਤ ਸਾਰੇ ਸਾਹਿਤ ਨਾਲ ਸੰਵਾਦ ਰਚਾਵੇ, ਸੰਦੂਕਾਂ ਤੇ ਬਸਤਿਆਂ ਵਿਚ ਬੰਦ ਗ੍ਰੰਥਾਂ ਨਾਲ ਸਾਂਝ ਪਾਵੇ, ਉਨ੍ਹਾਂ ਦੀ ਦੁਨੀਆਂ ਵਿਚ ਇੰਜ ਵਿਚਰੇ ਕਿ ਉਹ ਉਸ ਨਾਲ ਬੋਲਣ ਅਤੇ ਆਪਣੀਆਂ ਹਿੱਕਾਂ ਵਿਚ ਲੁਕੇ ਭੇਦ ਖੋਲ੍ਹਣ ਲਈ ਤਿਆਰ ਹੋ ਜਾਣ ।[1]

ਹੱਥ-ਲਿਖਤ ਸਾਹਿਤ ਦਾ ਅਧਿਐਨ ਸਾਡੀ ਖੋਜ ਵਿਧੀ ਦਾ ਅਨਿਖੜ ਅੰਗ ਹੋਣਾ ਚਾਹੀਦਾ ਹੈ ਕਿਉਂਕਿ ਇਸ ਦੇ ਅਧਿਐਨ ਨਾਲ ਕਈ ਅਣਗੌਲੇ ਸਾਹਿਤਕ ਪੱਖਾਂ ਦਾ ਪਤਾ ਲਗਦਾ ਹੈ ।[2]

ਪੰਜਾਬ ਵਿਚ ਹੁਣ ਤਾਈਂ ਪ੍ਰਾਪਤ ਹੱਥ-ਲਿਖਤ ਰਚਨਾਵਾਂ ਵਿਚੋਂ ਅੱਧ ਤੋਂ ਵੱਧ ਅਧਿਆਤਮਕ ਨਾਲ ਸੰਬੰਧ ਰੱਖਦੀਆਂ ਹਨ । ਅਜਿਹਾ ਹੋਣਾ ਬੜਾ ਸੁਭਾਵਿਕ ਹੈ ਕਿਉਂ ਜੋ ਮੱਧਕਾਲੀ ਸੋਚ ਹੀ ਅਧਿਆਤਮਵਾਦੀ ਸੀ ਮੌਲਿਕ ਸਾਹਿਤ ਦੀ ਵੰਨਗੀ ਵਿਚ ਸਿੱਖ ਗੁਰੂਆਂ ਦੀ ਬਾਣੀ, ਭਗਤ ਕਵੀਆਂ ਦੇ ਸ਼ਬਦ ਸ਼ਲੋਕ, ਸੂਫ਼ੀ ਸੰਤਾਂ ਦੇ ਕਲਾਮ, ਵਾਰਾਂ, ਜੰਗਨਾਮੇ, ਸੀਹਰਫ਼ੀਆਂ, ਸਤਸਈਆਂ, ਬਾਵਨ ਅੱਖਰੀਆਂ, ਸਤੋਤ੍ਰ, ਪ੍ਰੀਤ ਕਿੱਸੇ, ਜਨਮ ਸਾਖੀਆਂ, ਟੀਕੇ ? ਪਰਮਾਰਥ, ਗੋਸਟਾਂ ਵਚਨ ਤੇ ਇਤਿਹਾਸ ਆਦਿ ਗਿਣਾਏ ਜਾ ਸਕਦੇ ਹਨ । ਅਨੁਵਾਦਿਤ ਸਾਹਿਤ ਵਿਚ ਭਾਰਤੀ ਕਲਾਸੀਕਲ ਸਾਹਿਤ ਦੀਆਂ ਮਹਾਨ ਕ੍ਰਿਤੀਆਂ : ਉਪਨਿਸ਼ਦ, ਦਰਸ਼ਨ ਸ਼ਾਸਤਰ, ਮਨੂਸਿਮ੍ਰਤੀ, ਮਹਾਂਭਾਰਤ, ਰਾਮਾਇਣ, ਯੋਗ ਵਸ਼ਿਸ਼ਟ, ਪੁਰਾਣ, ਬ੍ਰਤ-ਕਥਾਵਾਂ, ਮਹਾਤਮ, ਨੀਤੀ ਸ਼ਾਸਤਰ, ਰੀਤਿ

1. ਡਾ. ਗੋਬਿੰਦ ਸਿੰਘ ਲਾਂਬਾ, ਪੰਜਾਬੀ ਹੱਥ-ਲਿਖਤ ਸਾਹਿਤ-ਖੋਜ ਤੇ ਖੋਜ ਵਿਧੀ, ਪੰਨਾ 11
2. ਉਹੀ, ਪੰਨਾ 12

ਗ੍ਰੰਥ (ਪਿੰਗਲ, ਅਲੰਕਾਰ, ਆਦਿ) ਕਾਮਸ਼ਾਸਤ੍ਰ, ਸੰਗੀਤ, ਚਕਿਤਸਾ ਗ੍ਰੰਥ, ਵਿਆਕਰਣ ਆਦਿ ਅਤੇ ਫਾਰਸੀ ਸਾਹਿਤ ਦੇ ਸ਼ਾਹਕਾਰ ਕੀਮੀਆਇ ਸਆਦਤ (ਪਾਰਸ ਭਾਗ), ਮਸਨਵੀ: ਇ-ਮਅਨਵੀ ਕ੍ਰਿਤ ਮੌਲਾਨਾ ਰੂਪ, ਗੁਲਿਸਤਾਨ (ਬਸੰਤ ਬਹਾਰ), ਬੋਸਤਾਨ (ਬਸੰਤ ਬਿਨੋਦ), ਅਨੁਵਾਰਿ ਸੁਹੇਲੀ (ਬੁਧਿ ਬਾਰਿਧ), ਅਕਬਰ ਨਾਮਾ (ਸੁਮਤਿ ਪ੍ਰਕਾਸ਼), ਆਈਨੀ ਅਕਬਰੀ (ਸਭਾ ਮੰਡਨ, ਅਨੁਕਵੀ ਨਿਹਾਲ ਛੱਟ), ਅਕਦਾਲ (ਬਚਨ ਸਾਈਂ ਲੋਕਾਂ ਕੇ), ਆਦਿ ਉਪਲਬਧ ਹਨ । ਮਧਕਾਲੀਨ ਸਾਹਿਤ ਦੀ ਮਨੋਬ੍ਰਿਤੀ, ਸੋਚ ਤੇ ਝੁਕਾਵਾਂ ਨੂੰ ਕਿਸੇ ਸਾਰਥਕ ਢੰਗ ਨਾਲ ਸਮਝਣ ਲਈ ਇਸ ਸਾਹਿਤ ਦਾ ਬੋਧ ਆਵੱਸ਼ਕ ਹੈ ।[1]

ਇਹ ਘਾਟਾ ਅਸੀਂ ਕੇਵਲ ਹੱਥ-ਲਿਖਤਾਂ ਦਾ ਦਰਵਾਜ਼ਾ ਖਟਖਟਾ ਕੇ ਹੀ ਪੂਰਾ ਕਰ ਸਕਦੇ ਹਾਂ । ਹੋਰਨਾਂ ਗੱਲਾਂ ਨੂੰ ਆਪਣੇ ਧਿਆਨ ਦਾ ਕੇਂਦਰ ਬਣਾਈਏ ਤੇ ਭਾਵੇਂ ਨਾ ਬਣਾਈਏ, ਕੇਵਲ ਇਸ ਦਾ ਇਕ ਕਾਰਣ ਹੀ ਹੱਥ-ਲਿਖਤਾਂ ਦਾ ਮਹੱਤਵ ਸਿੱਧ ਹੋ ਜਾਂਦਾ ਹੈ । ਲੇਖਕਾਂ ਤੇ ਰਚਨਾਵਾਂ ਸੰਬੰਧੀ ਨਵੇਂ ਤੱਥ ਪ੍ਰਦਾਨ ਕਰਨ ਤੋਂ ਬਿਨਾ ਹੱਥ-ਲਿਖਤਾਂ ਦਾ ਅਧਿਐਨ ਪੰਜਾਬੀ ਸਾਹਿਤ ਪਰੰਪਰਾ ਨੂੰ ਨਿਰਧਾਰਿਤ ਕਰਨ ਤੇ ਸਮਝਣ ਵਿਚ ਵੀ ਸਹਾਈ ਹੁੰਦਾ ਹੈ ।

ਪੁਰਾਤਨ ਗ੍ਰੰਥਾਂ ਵਿਚ ਬੰਦ ਕ੍ਰਿਤੀਆਂ ਦਾ ਅਧਿਐਨ ਜਿੱਥੇ ਸਾਨੂੰ ਭਾਸ਼ਾ ਸੰਬੰਧੀ ਚਾਨਣਾ ਦੇ ਸਕਦਾ ਹੈ, ਉਥੇ ਉਹ ਅੱਖਰਾਂ ਦੀਆਂ ਪੁਰਾਣੀਆਂ ਬਣਤਰਾਂ, ਲਗਾਂ ਮਾਤ੍ਰਾਂ ਦੇ ਪੁਰਾਣੇ ਰੂਪਾਂ, ਪੁਰਾਤਨ ਸ਼ਬਦ-ਜੋੜਾਂ ਅਤੇ ਬਿਸਰਾਮ-ਚਿੰਨ੍ਹਾਂ ਬਾਰੇ ਵੀ ਸੋਝੀ ਦੇ ਸਕਦਾ ਹੈ । ਪੰਜਾਬੀ ਲਿਪੀ (orthography) ਅਤੇ ਪੰਜਾਬੀ ਅੱਖਰਾਂ ਦੀ ਬਣਾਵਟ (palaeography) ਦਾ ਕੋਈ ਵੀ ਲੜੀ-ਬੱਧ ਇਤਿਹਾਸ ਪੁਰਾਤਨ ਗ੍ਰੰਥਾਂ ਤੋਂ ਬਿਨਾ ਤਿਆਰ ਨਹੀਂ ਹੋ ਸਕਦਾ । ਜਿਥੇ ਪੁਰਾਤਨ ਬਿਸਰਾਮ-ਚਿੰਨ੍ਹਾਂ ਦੀ ਵਰਤੋਂ ਅੱਜ ਕਲ ਦੇ ਅਤਿ ਵਿਕਸਿਤ ਬਿਰਾਮ ਚਿੰਨ੍ਹਾਂ ਦੇ ਮੁਕਾਬਲੇ ਉੱਕਾ ਹੀ ਅਧਿਕ੍ਰਿਤ ਨਹੀਂ ਮੰਨੀ ਜਾ ਸਕਦੀ, ਉਥੇ ਸ਼ਬਦ-ਜੋੜਾਂ ਦੇ ਪੁਰਾਣੇ ਪੈਟਰਨ ਗੰਭੀਰ ਅਧਿਐਨ ਦੀ ਜ਼ਰੂਰ ਮੰਗ ਕਰਦੇ ਹਨ । ਇਹ ਠੀਕ ਹੈ ਕਿ ਪੁਰਾਣੀਆਂ ਹੱਥ-ਲਿਖਤਾਂ ਵਿਚ ਮਿਲਦੇ ਸ਼ਬਦ-ਜੋੜ ਇਕਸਾਰ ਨਹੀਂ ਹਨ ਅਤੇ ਉਨ੍ਹਾਂ ਵਿਚ ਵਿਖੇਪਤਾ ਬਹੁਤ ਹੈ, ਤਾਂ ਵੀ ਉਨ੍ਹਾਂ ਦਾ ਅਧਿਐਨ ਸ਼ਬਦ-ਜੋੜਾਂ ਦੇ ਨਿਯਮਾਂ ਨੂੰ ਨਿਰਧਾਰਿਤ ਕਰਨ ਵਿਚ ਚੋਖਾ ਲਾਹੇਵੰਦ ਸਿੱਧ ਹੋ ਸਕਦਾ ਹੈ ।

---

1. ਡਾ. ਮਨਮੋਹਨ ਸਹਿਗਲ:, ਪੰਜਾਬ ਮੇਂ ਉਪਲਬਧ ਹਿੰਦੀ ਪਾਂਡੂ ਲਿਪੀਆਂ; ਪੰਨਾ 15.

ਗ੍ਰੰਥ ਲਿਖਣ ਲਈ ਪੁਰਾਤਨ ਕਾਲ ਵਿਚ ਵਰਤੀ ਗਈ ਸਾਮਗ੍ਰੀ-ਭੋਜ ਪਤ੍ਰ, ਤਾੜ ਪਤ੍ਰ, ਬਾਂਸ ਦੀਆਂ ਚਪਟੀਆਂ, ਸਿਲਕ, ਕਪੜਾ ਤੇ ਮਗਰੋਂ ਕਾਗਜ਼ ਸਾਡੀ ਸਭਿਅਤਾ ਦੇ ਇਕ ਜ਼ਰੂਰੀ ਅੰਗਾਂ ਉਪਰ ਚਾਨਣਾ ਪਾਉਂਦੀ ਹੈ ਕਿ ਪੱਛਮੀ ਦੇਸ਼ਾਂ ਦੇ ਵਿਪਰੀਤ ਸਾਡੇ ਦੇਸ ਵਿਚ ਚੰਮੜੇ ਨੂੰ ਲਿਖਣ ਦੇ ਕਾਰਜ ਲਈ ਅਪਵਿੱਤਰ ਹੋਣ ਦੇ ਕਾਰਣ, ਨ ਵਰਤਿਆ ਗਿਆ। ਇਹੀ ਚੀਜ਼ ਲਿਖੇ ਗਏ ਪਤ੍ਰਿਆਂ ਨੂੰ ਚਮੜੇ ਦੀ ਜਿਲਦ ਕਰਵਾਉਣ ਦੀ ਥਾਂ ਡੋਰੀ ਨਾਲ ਗੁੰਥਨ ਜਾਂ ਫਿਰ ਦੋ ਫੱਟੀਆਂ ਵਿਚਕਾਰ ਰੱਖਕੇ ਬੰਨ੍ਹਣ ਦੇ ਰਿਵਾਜ ਦੀ ਵਿਆਖਿਆ ਕਰਦੀ ਹੈ। ਪਰੰਤੂ, ਪੰਜਾਬੀ ਹੱਥ-ਲਿਖਤਾਂ ਦੀ ਸੂਰਤ ਵਿਚ ਜੋ ਵਧੇਰੇ ਕਰਕੇ ਮੁਗਲ ਕਾਲ ਦੀ ਉਪਜ ਹਨ, ਚੰਮੜੇ ਦੀਆਂ ਜਿਲਦਾਂ ਆਮ ਵੇਖਣ ਵਿਚ ਆਉਂਦੀਆਂ ਹਨ। ਇਸ ਤੋਂ ਪੰਜਾਬੀਆਂ ਦੇ ਇਸਲਾਮੀ ਪ੍ਰਭਾਵ ਹੇਠ ਆਪਣੀ ਮਾਨਸਿਕ ਰੁਚੀ ਬਦਲ ਲੈਣ ਦਾ ਸੰਕੇਤ ਮਿਲਦਾ ਹੈ। ਇਹ ਸਾਡੀ ਬਦਕਿਸਮਤੀ ਹੈ ਕਿ ਅਸੀਂ ਸੰਤਾਂ ਸਾਧੂਆਂ ਦੇ ਕਪੜਿਆਂ ਲੱਤਿਆਂ ਦਾ ਸਤਿਕਾਰ ਕਰਦੇ ਹਾਂ ਪਰ ਉਨ੍ਹਾਂ ਦੀਆਂ ਹੱਥ ਲਿਖਤਾਂ ਤੋਂ ਸਿੱਖਿਆ ਗ੍ਰਹਿਣ ਨਹੀਂ ਕਰਦੇ।[1]

ਪੰਜਾਬ ਇਕ ਅਜਿਹਾ ਅਭਾਗਾ ਪ੍ਰਾਂਤ ਹੈ ਜਿਸ ਵਿਚ ਲਲਿਤ ਕਲਾਵਾਂ ਚਿਤ੍ਰਕਾਰੀ, ਮੂਰਤੀਕਲਾ ਤੇ ਭਵਨ-ਉਸਾਰੀ ਦੇ ਕੋਈ ਬਹੁਤ ਪੁਰਾਣੇ ਨਮੂਨੇ ਨਹੀਂ ਮਿਲਦੇ। ਕਾਰਣ ਬਾਹਰਲੇ ਜਰਵਾਣਿਆਂ ਹੱਥੋਂ ਉਨ੍ਹਾਂ ਦੇ ਹਮਲਿਆਂ ਸਮੇਂ ਸਾਡੀਆਂ ਕਲਾ-ਕ੍ਰਿਤੀਆਂ ਦਾ ਨਸ਼ਟ ਹੋ ਜਾਣਾ ਹੈ। ਥੋੜੀਆਂ ਘਟ ਪੁਰਾਣੀਆਂ ਇਮਾਰਤਾਂ, ਬਹੁਤ ਘਟ ਪੁਰਾਣੀਆਂ ਮੂਰਤੀਆਂ ਦੇ ਚਿਤ੍ਰ ਹਨ, ਜਿਨ੍ਹਾਂ ਨੂੰ ਅਸੀਂ ਪੰਜਾਬੀ ਕਲਾ ਦੇ ਨਮੂਨੇ ਵਜੋਂ ਪੇਸ਼ ਕਰ ਸਕਦੇ ਹਾਂ। ਪੰਜਾਬੀ ਕਲਾ ਦੇ ਇਸ ਅਨ੍ਹੇਰੇ ਪੱਖ ਨੂੰ ਰੁਸ਼ਨਾਉਣ ਲਈ ਹੱਥ-ਲਿਖਤ ਗ੍ਰੰਥ ਕੁਝ ਕੁ ਸਾਡੀ ਮਦਦ ਨੂੰ ਆਉਂਦੇ ਹਨ। ਇਹ ਉਹ ਗ੍ਰੰਥ ਹਨ ਜਿਨ੍ਹਾਂ ਵਿਚ ਮੱਧਕਾਲੀਨ ਪੰਜਾਬ ਦੀ ਚਿਤ੍ਰ ਕਲਾ ਦੇ ਕੁਝ ਕੁ ਵਧੀਆ ਨਮੂਨੇ ਸੁਰੱਖਿਅਤ ਹਨ।

ਪੰਜਾਬੀ ਯੂਨੀਵਰਸਿਟੀ, ਪਟਿਆਲਾ, ਵਲੋਂ ਇਸ ਸਦੀ ਦੇ ਸਤਵੇਂ ਦਹਾਕੇ

1. We kiss the old shoes and dirty handkerchiefs of the saints and we neglect their books which are the more holy and valuable relics, we lock up their shirts and clothes in jewdllede cabinets, but as their writings, on which they spent so much pains and which are still extent for our benefit we abandon them to mouldiness and virmim. Encylopaedia of religion and ETHICS, Vol VI 831.

ਵਿਚ ਡਾ. ਰਤਨ ਸਿੰਘ ਜੱਗੀ ਦੁਆਰਾ ਕਰਵਾਏ ਜਨਮ ਸਾਖੀਆਂ ਦੇ ਸਰਵੇਖਣ ਨੇ ਕੁਝ ਬੜੀਆਂ ਕੀਮਤੀ ਸਹਿਤ੍ਰ ਜਨਮ ਸਾਖੀਆਂ ਅੱਖ ਸਾਮ੍ਹਣੇ ਲਿਆਂਦੀਆਂ ਹਨ ।

ਹੱਥ ਲਿਖਤ ਗ੍ਰੰਥਾਂ ਦੇ ਮੁਢਲੇ ਤੇ ਅੰਤਲੇ ਪੰਨਿਆਂ ਉੱਤੇ ਕਈ ਵਾਰੀ ਬੜੀ ਲਾਭਦਾਇਕ ਇਤਿਹਾਸਕ ਸੂਚਨਾ ਦਿੱਤੀ ਹੋਈ ਮਿਲਦੀ ਹੈ । ਸ੍ਰੀ ਕੀਰਤਪੁਰ ਦੇ ਗੁਰਦੁਆਰਾ ਮੰਜੀ ਸਾਹਿਬ ਦੇ ਗ੍ਰੰਥੀ ਜੀ ਪਾਸ ਸੁਰੱਖਿਅਤ, ਬੀਬੀ ਰੂਪ ਕੌਰ ਦੀ "ਸ੍ਰੀ ਸਤਿਗੁਰੂ ਜੀ ਦੇ ਮੂਹੈ ਦੀਆਂ ਸਾਖੀਆਂ" ਨਾਂ ਦੀ ਪੋਥੀ ਹੈ ।[1] ਉਸ ਦੇ ਅੰਤ ਉੱਤੇ ਪਹਿਲੇ ਸਤ ਗੁਰੂਆਂ ਦੇ ਚਲਾਣੇ ਦੀਆ ਤਿਥਾਂ ਮਗਰੋਂ, ਜੋ ਇਕ ਹੀ ਹੱਥ ਦੀਆਂ ਲਿਖੀਆਂ ਹੋਈਆਂ ਹਨ, ਗੁਰੂ ਘਰ ਦੇ ਕਈ ਡੇਢ ਕੁ ਦਰਜਨ ਹੋਰ ਮਹੱਤਵਪੂਰਨ ਵਿਅਕਤੀਆਂ ਦੇ ਅੰਤਿਮ ਚਲਾਣੇ ਦੀਆਂ ਤਿਥਾਂ ਵਾਰ, ਸਥਾਨ ਆਦਿ ਦਿੱਤੇ ਹੋਏ ਹਨ । ਇਨ੍ਹਾਂ ਤੋਂ ਕੁਝ ਇਤਿਹਾਸਕ ਭੁਲੇਖੇ ਦੂਰ ਕਰਨ ਅਤੇ ਕੁਝ ਤੱਥਾਂ ਦੇ ਠੀਕ ਕਰਨ ਵਿਚ ਸਹਾਇਤਾ ਮਿਲਦੀ ਹੈ । ਇਸ ਤਰ੍ਹਾਂ ਹੱਥ-ਲਿਖਤ ਗ੍ਰੰਥ ਅਭੋਲ ਹੀ ਅਜਿਹੀਆਂ ਗੁੰਝਲ ਖੋਲ੍ਹਣ ਦਾ ਕਾਰਣ ਬਣਦੇ ਹਨ, ਜਿਨ੍ਹਾਂ ਸਬੰਧੀ ਸਿੱਖ ਇਤਿਹਾਸ ਚੁੱਪ ਹੈ ।

ਹੁਕਮਨਾਮੇ ਜਾਂ ਗੁਰੂ ਸਾਹਿਬਾਨ ਵਲੋਂ ਸੰਗਤਾਂ ਨੂੰ ਸਮੇਂ ਸਮੇਂ ਲਿਖੀਆਂ ਗਈਆਂ ਚਿੱਠੀਆਂ ਵੀ ਇਸ ਕੋਟੀ ਦੀਆਂ ਦਸਤਾਵੇਜ਼ਾਂ ਹਨ । ਇਹ ਵੀ ਹੱਥ-ਲਿਖਤ ਸਾਹਿਤ ਦਾ ਇਕ ਮਹੱਤਵਪੂਰਨ ਅੰਗ ਹਨ । ਜਿੱਥੇ ਇਨ੍ਹਾਂ ਦੀ ਭਾਵਾਤਮਕ ਮਹਤਤਾ ਬਹੁਤ ਹੈ, ਉਥੇ ਇਨ੍ਹਾਂ ਦੀ ਇਤਿਹਾਸਕ ਮਹੱਤਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਇਨ੍ਹਾਂ ਦੇ ਘੋਖਵੇਂ ਅਧਿਐਨ ਤੋਂ ਸਿੱਖ ਜਗਤ ਦੀਆਂ ਕਈ ਗੁੰਝਲਾਂ ਹੱਲ ਹੁੰਦੀਆਂ ਹਨ ਤੇ ਸਿੱਖ ਸਮਾਜ ਦੇ ਪਾਸਾਰ ਤੇ ਵਾਧੇ ਦਾ ਪਤਾ ਚਲਦਾ ਹੈ ।

ਪੁਰਾਤਨ ਹੱਥ-ਲਿਖਤ ਗ੍ਰੰਥਾਂ, ਨਿਸ਼ਾਨਾਂ ਤੇ ਹੁਕਮਨਾਮਿਆਂ ਦਾ ਮਹੱਤਵ ਤਾਂ ਸਿੱਧ ਹੀ ਹੈ, ਅਜੋਕੇ ਯੁੱਗ ਦੇ ਲੇਖਕਾਂ ਦੇ ਹੱਥ ਲਿਖਤ ਖਰੜੇ ਵੀ ਮਹੱਤਵ ਤੋਂ ਸੱਖਣੇ ਨਹੀਂ ਹਨ । ਇਹ ਠੀਕ ਹੈ ਕਿ ਲੇਖਕਾਂ ਨੂੰ ਪਾਠਕਾਂ ਤਕ ਪਹੁੰਚਾਉਣ ਵਿਚ ਅੱਜ ਛਾਪੇ ਦਾ ਸਿੱਧਾ ਹੱਥ ਹੈ ਤੇ ਹੱਥ-ਲਿਖਤ ਖਰੜੇ ਵਾਚਣ ਤੇ ਸੰਭਾਲਣ ਦੀ ਲੋੜ ਨਹੀਂ ਸਮਝੀ ਜਾਂਦੀ । ਫਿਰ ਵੀ, ਹਰੇਕ ਸਿਰ ਕੱਢਦੇ ਲੇਖਕ ਦੇ ਆਪਣੇ ਹੱਥ-ਲਿਖਤ ਖਰੜੇ (ਰਫ਼) ਜਾਂ ਸਾਫ਼) ਸਾਡੇ ਸਾਹਿਤ ਸੰਸਾਰ ਦੀਆਂ ਬੜੀਆਂ ਜ਼ਰੂਰੀ ਤੇ ਵਡਮੁੱਲੀਆਂ ਦਸਤਾਵੇਜ਼ਾਂ ਹਨ । ਇਹ ਲੇਖਕ ਦੇ ਆਪੇ ਦਾ ਦਰਪਣ ਹਨ । ਇਨ੍ਹਾਂ ਦਾ ਮਹੱਤਵ

1. ਡਾ. ਪਿਆਰਾ ਸਿੰਘ 'ਪੰਜਾਬੀ ਹੱਥ ਲਿਖਤਾਂ ਖੋਜ ਤੇ ਮਹੱਤਵ', ਪੰਜਾਬੀ ਦੁਨੀਆਂ, ਦਸੰਬਰ, 1978, ਪੰਨਾ 13.

ਦੋ ਪੱਖਾਂ ਤੋਂ ਉਘੜਦਾ ਹੈ: ਇਕ ਤਾਂ ਖਰੜਿਆਂ ਵਿਚ ਹੋਈ ਕਟਾ ਵੱਢੀ ਤੋਂ ਸਾਨੂੰ ਲੇਖਕ ਦੀ ਮਾਨਸਿਕ ਅਵਸਥਾ ਤੇ ਉਸ ਦੇ ਆਪਣੇ ਨਿਸ਼ਾਨੇ ਉਤੇ ਪਹੁੰਚਣ ਲਈ ਕੀਤੀ ਮੇਹਨਤ ਦਾ ਪਤਾ ਲਗਦਾ ਹੈ; ਦੂਜਾ, ਇਹ ਖਰੜੇ ਅੱਜ ਤੋਂ ਸੌ ਪੰਜਾਹ ਸਾਲ ਪਿੱਛੋਂ ਲੇਖਕ ਦੇ ਠੀਕ ਪਾਠ ਨੂੰ ਨਿਰਧਾਰਿਤ ਕਰਨ ਵਿਚ ਉਸੇ ਤਰ੍ਹਾਂ ਸਹਾਈ ਹੋਣਗੇ ਜਿਸ ਤਰ੍ਹਾਂ ਅੱਜ ਸਾਨੂੰ ਪੁਰਾਣੇ ਹੱਥ ਲਿਖਤ ਗ੍ਰੰਥ ਸਹਾਈ ਹੋ ਰਹੇ ਹਨ। ਕਾਰਣ ਇਹ ਕਿ ਸੌ ਸਾਲ ਤਕ ਸਾਡੇ ਮੁਦ੍ਰਕ ਇਨ੍ਹਾਂ ਪੁਸਤਕਾਂ ਦੇ ਪ੍ਰਚਲਿਤ ਸੰਸਕਰਣਾਂ ਵਿਚ ਇਤਨੀਆਂ ਕੁ ਅਸ਼ੁੱਧੀਆਂ ਪਾ ਦੇਣਗੇ ਕਿ ਠੀਕ ਪਾਠ ਜਾਨਣ ਦੀ ਆਵੱਸ਼ਕਤਾ ਉਠ ਖੜੀ ਹੋਵੇਗੀ। ਇਹ ਕੋਈ ਖ਼ੁਸ਼ ਜਾਂ ਗਲਤ ਫਹਿਮੀ ਨਹੀਂ, ਮੰਨਿਆ ਪ੍ਰਮੰਨਿਆ ਸੱਚ ਹੈ, ਕਿਉਂ ਜੋ ਅਸੀਂ ਅੰਗਰੇਜ਼ੀ ਵਿਚ ਵੀ, ਜਿਸ ਦੇ ਮੁਦ੍ਰਕ ਦਾ ਮਿਆਰ ਕਿਸੇ ਕਿੰਤੂ ਦੀ ਗੁੰਜਾਇਸ਼ ਨਹੀਂ ਰੱਖਦਾ, ਬਿਲਕੁਲ ਆਪਣੇ ਸਮੇਂ ਲੇਖਕ ਟੀ. ਐਸ. ਇਲੀਅਟ ਦੀ ਹਾਲਤ ਵਿਚ ਵੀ ਇਹ ਸਮੱਸਿਆ ਉਠੀ ਵੇਖਦਾ ਹਾਂ।[1]

ਹੁਣ ਤਾਈਂ ਹੱਥ-ਲਿਖਤਾਂ ਸੰਬੰਧੀ ਪ੍ਰਾਪਤ ਸਾਹਿਤ (ਲਿਖਤ ਤੇ ਮੌਖਿਕ) ਦੇ ਅਧਿਅਨ ਤੇ ਪਠਨ-ਪਾਠਨ ਤੋਂ ਬਾਅਦ ਅਸੀਂ ਇਹ ਨਿਸਚੇ ਨਾਲ ਕਹਿ ਸਕਦੇ ਹਾਂ ਕਿ ਪੁਰਾਤਨ ਹੱਥ-ਲਿਖਤਾਂ ਦਾ ਮਹੱਤਵ ਨਿਰਸੰਦੇਹ ਇਤਨਾ ਹੀ ਜ਼ਰੂਰੀ ਹੈ ਜਿਵੇਂ ਮਨੁੱਖੀ ਸਰੀਰ ਲਈ ਖ਼ੂਨ। ਇਨ੍ਹਾਂ ਪੁਰਾਣੇ ਸਰੋਤਾਂ ਦੀ ਅਣਹੋਂਦ ਵਿਚ ਅਸੀਂ ਅੱਕੀਂ-ਪਲਾਹੀਂ ਹੱਥ ਤਾਂ ਮਾਰ ਸਕਦੇ ਹਾਂ ਪਰ ਤੱਥ ਤੇ ਆਧਾਰਿਤ ਬਾ-ਸਨਦ ਕੁਝ ਨਹੀਂ ਕਹਿ ਸਕਦੇ। ਇਨ੍ਹਾਂ ਪੁਸਤਕਾਂ ਦਾ ਮਹੱਤਵ ਇਸ ਪੱਖੋਂ ਵੀ ਉਜਾਗਰ ਹੁੰਦਾ ਹੈ ਕਿ ਇਨ੍ਹਾਂ ਦੀ ਖੋਜ ਨੇ ਗਿਆਨ ਅਤੇ ਵਿਗਿਆਨ ਦੇ ਨਵੇਂ ਦਿਸ-ਹੱਦੇ ਦ੍ਰਿਸ਼ਟੀਗੋਚਰ ਕੀਤੇ ਹਨ।

ਸੰਖੇਪ ਵਿਚ ਇਉਂ ਕਹਿਣਾ ਉਚਿਤ ਹੋਵੇਗਾ ਕਿ ਕੋਈ ਵੀ ਖੋਜ, ਜਿਸ ਨੇ ਸਾਡੇ ਸਭਿਆਚਾਰਕ, ਸਾਹਿਤਕ ਜਾਂ ਹੋਰ ਕਿਸੇ ਵੀ ਤਰ੍ਹਾਂ ਦੇ ਪਿਛੋਕੜ ਨੂੰ ਆਧਾਰ ਬਣਾ ਕੇ ਨਿਰਣਾ ਦੇਣਾ ਹੈ ਉਸ ਨੂੰ ਇਨ੍ਹਾਂ ਪੁਰਾਤਨ ਸਰੋਤਾਂ ਤੇ ਨਿਰਭਰ ਕਰਨਾ ਹੀ ਪਵੇਗਾ। ਅਸੀਂ ਉਨ੍ਹਾਂ ਵਿਦਵਾਨਾਂ ਤੋਂ ਰਿਣਮੁਕਤ ਨਹੀਂ ਹੋ ਸਕਦੇ ਜਿਨ੍ਹਾਂ ਨੇ ਇਨ੍ਹਾਂ ਪੁਸਤਕਾਂ ਦੇ ਮਹੱਤਵ ਨੂੰ ਸਮਝਦਿਆਂ ਹੋਇਆਂ ਆਪਣੀ ਜ਼ਿੰਦਗੀ ਦਾ ਜ਼ਰਖੇਜ਼ ਸਮਾਂ ਇਨ੍ਹਾਂ ਦੀ ਸੰਭਾਲ ਵਿਚ ਲਾ ਦਿੱਤਾ। ਕਿਸੇ ਚੀਜ਼ ਦੀ ਸੰਭਾਲ ਅਜਿਹੇ ਰੂਪ ਵਿਚ ਉਸ ਦੇ ਮਹੱਤਵ ਨੂੰ ਹੀ ਤਾਂ ਉਜਾਗਰ ਕਰਦੀ ਹੈ। ਇਨ੍ਹਾਂ ਸਤਰਾਂ ਦੀ ਲੇਖਕਾ

1. Fredson Bowers: Textual and Literany Criticism, P. 16.

ਦੀ ਕਲਮ, ਇਨ੍ਹਾਂ ਅਣਮੁੱਲੀਆਂ ਹੱਥ-ਲਿਖਤਾਂ ਦਾ, ਜਿਨ੍ਹਾਂ ਨੇ ਭਵਿੱਖ ਵਿਚ ਸਾਡੀ ਖੋਜ ਦਾ ਮਾਰਗ-ਦਰਸ਼ਨ ਕਰਨਾ ਹੈ, ਦੇ ਮਹੱਤਵ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕਰ ਸਕਦੀ ।

## ਸਹਾਇਕ ਪੁਸਤਕ-ਸੂਚੀ


ਪੰਜਾਬੀ :

ਗੋਬਿੰਦ ਸਿੰਘ ਲਾਂਬਾ (ਡਾ.): **ਪੰਜਾਬੀ ਹੱਥ-ਲਿਖਤਾਂ ਸਾਹਿਤ, ਖੋਜ ਤੇ ਖੋਜ-ਵਿਧੀ**; ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ, 1981.

ਦੇਵਿੰਦਰ ਸਿੰਘ ਵਿਦਿਆਰਥੀ (ਡਾ.); **ਸੋਧ ਤੇ ਸੰਭਾਵਨਾਂ**, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ.

**ਪੰਜਾਬੀ ਦੁਨੀਆ**: ਪੰਜਾਬੀ ਹੱਥ ਲਿਖਤਾਂ—ਮਹੱਤਵ ਤੇ ਸੰਭਾਲ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਦਸੰਬਰ, 1978.

ਹਿੰਦੀ :

ਸਤੇਂਦਰ (ਡਾ.), **ਪਾਂਡੁ ਲਿਪੀ ਵਿਗਿਆਨ**; ਰਾਜਸਥਾਨ ਹਿੰਦੀ ਗ੍ਰੰਥ ਅਕਾਦਮੀ; ਜੈਪੁਰ, 1978.

ਮਨਮੋਹਨ ਸਹਿਗਲ (ਡਾ.), **ਪੰਜਾਬ ਮੇਂ ਉਪਲਬਧ ਹਿੰਦੀ ਪਾਂਡੁ ਲਿਪੀਆਂ-ਮਹੱਤਵ ਔਰ ਸੁਰੱਖਸ਼ਾ**; ਭਾਸ਼ਾ ਵਿਭਾਗ, ਪੰਜਾਬ; ਪਟਿਆਲਾ, 1979.

**English:**

**Encyclopaedia of Religion and Ethics** (Humanism), Vol. VI.

Fredson Bowers: **Textual and Literary Criticism**, Cambridge University Press, 1966.

# ਹੱਥ-ਲਿਖਤ ਸਾਹਿਤ ਵਿਚ ਲੇਖਕ ਨਿਰਧਾਰਣ ਦੀ ਸਮੱਸਿਆ

—ਹਰਪਿੰਦਰਜੀਤ ਕੌਰ*

ਹੱਥ-ਲਿਖਤਾਂ ਸਮੁੱਚੀ ਪੰਜਾਬੀ ਜਨਤਾ ਦਾ ਸਾਂਝਾ ਸਰਮਾਇਆ ਅਤੇ ਸਾਡੇ ਸਾਹਿਤ ਦਾ ਅਮੀਰ ਵਿਰਸਾ ਹਨ। ਅੱਜ ਤੋਂ ਪੰਜਾਹ ਸੱਠ ਵਰ੍ਹੇ ਪਹਿਲਾਂ ਇਸ ਵਿਰਸੇ ਨੂੰ ਸਾਹਿਤਕ ਸਰਮਾਏ ਵਜੋਂ ਸਾਂਭਣ ਦੀ ਸੂਝ-ਬੂਝ ਲੋਕਾਂ ਵਿਚ ਬਿਲਕੁਲ ਨਹੀਂ ਸੀ। ਬੇਸ਼ਕ ਕੁਝ ਹੱਥ-ਲਿਖਤਾਂ ਨੂੰ ਧਾਰਮਿਕ ਸ਼ਰਧਾ ਅਧੀਨ ਸਾਂਭਿਆ ਵੀ ਗਿਆ ਪਰ ਹੱਥ-ਲਿਖਤ ਸਾਹਿਤ ਸੰਪੂਰਣ ਰੂਪ ਵਿਚ ਸਾਡੇ ਕੋਲ ਨਹੀਂ ਪਹੁੰਚਿਆ। ਅੱਜ ਦੇ ਵਿਗਿਆਨਕ ਯੁਗ ਵਿਚ ਜਦ ਹਰ ਖੇਤਰ ਵਿਚ ਖੋਜ ਦਾ ਕੰਮ ਹੋ ਰਿਹਾ ਹੈ, ਹੱਥ-ਲਿਖਤਾਂ ਦੀ ਵੀ ਖੋਜ ਕਰਕੇ ਉਨ੍ਹਾਂ ਦੇ ਸੰਪਾਦਨ ਉਤੇ ਜ਼ੋਰ ਦਿੱਤਾ ਜਾਣ ਲਗਾ ਹੈ। ਪਰ ਸਾਹਿਤ-ਖੋਜੀਆਂ ਸਾਹਮਣੇ ਇਸ ਸੰਬੰਧ ਵਿਚ ਕਾਫ਼ੀ ਸਮੱਸਿਆਵਾਂ ਆ ਦਰਪੇਸ਼ ਹੋਈਆਂ ਹਨ, ਜਿਵੇਂ ਲਿੱਪੀ ਦੀ ਸਮੱਸਿਆ, ਪਾਠ ਨਿਰਧਾਰਣ ਦੀ ਸਮੱਸਿਆ, ਕਾਲ ਨਿਰਧਾਰਣ ਦੀ ਸਮੱਸਿਆ, ਸ਼ਬਦ ਅਤੇ ਅਰਥ ਦੀ ਸਮੱਸਿਆ। ਇਨ੍ਹਾਂ ਤੋਂ ਬਿਨਾਂ ਇਕ ਹੋਰ ਮਹੱਤਵਪੂਰਨ ਸਮੱਸਿਆ ਲੇਖਕ ਨਿਰਧਾਰਣ ਦੀ ਹੈ। ਲੇਖਕ ਨਿਰਧਾਰਣ ਸੰਬੰਧੀ ਸਮੱਸਿਆਵਾਂ ਕਵਿਤਾ ਨਾਲੋਂ ਵਾਰਤਕ ਦੇ ਖੇਤਰ ਵਿਚ ਵਧੇਰੇ ਹਨ। ਇਨ੍ਹਾਂ ਸਮੱਸਿਆਵਾਂ ਉਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਵੇਖਣਾ ਬਣਦਾ ਹੈ ਕਿ ਆਖਿਰ ਇਹ ਸਮੱਸਿਆ ਪੈਦਾ ਕਿਉਂ ਹੋਈ? ਜਦ ਵਿਦਵਾਨ ਲੇਖਕ ਮਨੁੱਖੀ ਸਭਿਅਤਾ ਦਾ ਸੰਦੇਸ਼ ਸਾਡੇ ਤਕ ਪਹੁੰਚਾਉਣ ਲਈ ਏਨਾ ਕੁਝ ਲਿਖਦੇ ਰਹੇ ਤਾਂ ਕੀ ਉਹ ਆਪਣਾ ਨਾਮ ਨਾਲ ਨਹੀਂ ਸਨ ਦੇ ਸਕਦੇ? ਆਖਿਰ ਉਹ ਕਿਹੜਾ ਸੰਕੋਚ ਸੀ ਜੋ ਉਨ੍ਹਾਂ ਨੂੰ ਆਪਣਾ ਨਾਮ ਆਪਣੀ ਲਿਖਤ ਵਿਚ ਦੇਣ ਤੋਂ ਰੋਕਦਾ ਰਿਹਾ? ਇਸਦੇ ਕੁਝ ਅਨੁਮਾਨਿਤ ਕਾਰਨ ਇਹ ਹੋ ਸਕਦੇ ਹਨ:

* ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

(1) ਪੁਰਾਤਨ ਸਾਹਿਤਕਾਰ ਸੰਕੋਚਸ਼ੀਲਤਾ ਦੀ ਰੁਚੀ ਕਾਰਣ ਹੱਥ-ਲਿਖਤ ਰਚਨਾ ਵਿਚ ਆਪਣਾ ਨਾਮ ਨਹੀਂ ਸਨ ਦਿੰਦੇ । ਵਿਦਵਾਨ ਲੇਖਕ ਆਪਣੇ ਆਪ ਨੂੰ ਜਣਾ ਕੇ ਖੁਸ਼ ਨਹੀਂ ਸਨ । ਉਨ੍ਹਾਂ ਦੀ ਇਸ ਸੰਬੰਧੀ ਚੁੱਪ ਸਦਕਾ ਹੀ ਅੱਜ ਹੱਥ-ਲਿਖਤਾਂ ਵਿਚ ਲੇਖਕ ਨਿਰਧਾਰਣ ਦੀ ਸਮੱਸਿਆ ਗੰਭੀਰ ਰੂਪ ਵਿਚ ਉਲਝ ਗਈ ਹੈ ।

(2) ਮੱਧ-ਕਾਲ ਵਿਚ ਸਮੁੱਚੀ ਸੋਚ ਅਧਿਆਤਮਵਾਦੀ ਸੀ । ਧਾਰਮਿਕ ਸ਼ਰਧਾ ਅਧੀਨ ਵਿਦਵਾਨ ਲੇਖਕ ਆਪਣੀਆਂ ਰਚਨਾਵਾਂ ਆਪਣੇ ਗੁਰੂਦੇਵ ਜਾਂ ਇਸ਼ਟ ਦੇ ਨਾਮ ਅਧੀਨ ਰਚਦੇ ਸਨ । ਇਸੇ ਕਾਰਣ ਅੱਜ ਕਈ ਹੱਥ-ਲਿਖਤਾਂ ਦੇ ਮੂਲ ਲੇਖਕਾਂ ਦੇ ਨਾਮ ਅਗਿਆਤ ਰਹਿ ਗਏ ਹਨ ।

(3) ਕਈ ਵਿਦਵਾਨਾਂ ਵਿਚ ਆਪਣੀਆਂ ਰਚਨਾਵਾਂ ਨੂੰ ਮਹਾਨ ਤੇ ਪ੍ਰਸਿੱਧ ਵਿਅਕਤੀਆਂ ਦੇ ਨਾਮ ਨਾਲ ਜੋੜ ਕੇ ਪ੍ਰਸਿੱਧੀ ਪ੍ਰਾਪਤ ਕਰਨ ਦੀ ਲਾਲਸਾ ਬੜੀ ਪ੍ਰਬਲ ਸੀ । ਇਸ ਕਾਰਣ ਵੀ ਲੇਖਕ ਦੇ ਨਿਰਣੇ ਵਿਚ ਘਚੋਲਾ ਵਾਪਰਨਾ ਸੰਭਵ ਹੋ ਗਿਆ ।

ਇਨ੍ਹਾਂ ਕਾਰਣਾਂ ਕਰਕੇ ਸਾਹਿਤ-ਖੋਜੀਆਂ ਸਾਹਮਣੇ ਹੱਥ-ਲਿਖਤਾਂ ਦੇ ਲੇਖਕਾਂ ਬਾਰੇ ਕਈ ਸਮੱਸਿਆਵਾਂ ਉਜਾਗਰ ਹੋ ਗਈਆਂ ਹਨ । ਕੁਝ ਹੱਥ-ਲਿਖਤਾਂ ਤਾਂ ਅਜਿਹੀਆਂ ਹਨ ਜਿਨ੍ਹਾਂ ਵਿਚ ਲੇਖਕ ਬਾਰੇ ਸੰਕੇਤਾਂ ਦਾ ਬਿਲਕੁਲ ਅਭਾਵ ਹੈ । ਕੁਝ ਹੱਥ ਲਿਖਤਾਂ ਉਹ ਹਨ ਜਿਨ੍ਹਾਂ ਵਿਚ ਲੇਖਕ ਬਾਰੇ ਸਿੱਧੇ ਜਾਂ ਅਸਿੱਧੇ ਰੂਪ ਵਿਚ ਸੰਕੇਤ ਤਾਂ ਮਿਲਦੇ ਹਨ ਪਰ ਉਹ ਪ੍ਰਮਾਣਿਕ ਨਹੀਂ ਮੰਨੇ ਜਾ ਸਕਦੇ । ਜਿਨ੍ਹਾਂ ਹੱਥ-ਲਿਖਤਾਂ ਵਿਚ ਲੇਖਕ ਬਾਰੇ ਸੰਕੇਤ ਹੈ, ਉਨ੍ਹਾਂ ਬਾਰੇ ਤਾਂ ਕੋਈ ਸਮੱਸਿਆ ਨਹੀਂ ਸੀ ਹੋਣੀ ਚਾਹੀਦੀ, ਪਰ ਵਾਸਤਵ ਵਿਚ ਲੇਖਕ ਸੰਕੇਤ ਹੀ ਕਈ ਸਮੱਸਿਆਵਾਂ ਪੈਦਾ ਕਰਨ ਦਾ ਮੂਲ ਹੈ । ਹੱਥ-ਲਿਖਤ ਰਚਨਾਵਾਂ ਨੂੰ ਦੋ ਵਰਗਾਂ ਵਿਚ ਰੱਖ ਕੇ ਸਮੱਸਿਆਵਾਂ ਬਾਰੇ ਵਿਚਾਰ ਕੀਤੀ ਜਾ ਸਕਦੀ ਹੈ ।

**ਲੇਖਕ ਸੰਕੇਤ ਵਿਹੀਨ ਰਚਨਾਵਾਂ**

ਕਈ ਅਜਿਹੀਆਂ ਹੱਥ-ਲਿਖਤਾਂ ਪ੍ਰਾਪਤ ਹੋਈਆਂ ਹਨ ਜਿਨ੍ਹਾਂ ਦੇ ਲੇਖਕਾਂ ਬਾਰੇ ਕਿਸੇ ਕਿਸਮ ਦਾ ਅੰਦਾਜ਼ਾ ਜਾਂ ਟੋਹ ਲਾਉਣੀ ਅਤਿਅੰਤ ਗੁੰਝਲਦਾਰ ਸਮੱਸਿਆ ਬਣ ਜਾਂਦੀ ਹੈ । ਸਾਹਿਤ ਖੋਜੀਆਂ ਨੇ ਪ੍ਰਾਪਤ ਹੱਥ-ਲਿਖਤ ਸਾਹਿਤ

ਤੀਆਂ ਤਿੰਨ ਸੂਚੀਆਂ[1] ਬਣਾਈਆਂ ਹਨ ਜਿਨ੍ਹਾਂ ਵਿਚ ਕਈ ਰਚਨਾਵਾਂ ਅਜਿਹੀਆਂ ਹਨ ਜਿਨ੍ਹਾਂ ਦੇ ਰਚਨਹਾਰੇ ਸਾਡੇ ਦ੍ਰਿਸ਼ਟੀਗੋਚਰ ਨਹੀਂ ਹੋ ਰਹੇ। ਪੁਰਾਤਨ ਜਨਮਸਾਖੀ ਦੇ ਲੇਖਕ ਬਾਰੇ ਅੱਜ ਤਕ ਕਾਫ਼ੀ ਮਤਭੇਦ ਹਨ। ਡਾ. ਤਰਲੋਚਨ ਸਿੰਘ ਬੇਦੀ ਕੇਵਲ ਇਨਾਂ ਹੀ ਸੰਕੇਤ ਕਰਦੇ ਹਨ ਕਿ "ਪੁਰਾਤਨ ਜਨਮਸਾਖੀ ਤੇ ਆਦਿ ਸਾਖੀਆਂ ਬਾਬੇ ਨਾਨਕ ਕੀਆਂ" ਦੇ ਲੇਖਕ ਪੂਰਨ ਰੂਪ ਵਿਚ ਸਰਧਾਲੂ ਸਿੱਖ ਜਾਪਦੇ ਹਨ। ਇਸੇ ਤਰ੍ਹਾਂ ਪ੍ਰੇਮ ਸੁਮਾਰਗ ਗ੍ਰੰਥ ਦੇ ਆਰੰਭ ਨੂੰ ਦੇਖ ਕੇ ਕਿਹਾ ਜਾਂਦਾ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਜਿਵੇਂ ਬਚਿੱਤ੍ਰ ਨਾਟਕ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੰਬੰਧੀ ਅਕਾਲਪੁਰਖ ਦੀ ਆਗਿਆ ਦਾ ਜ਼ਿਕਰ ਕੀਤਾ ਹੈ, ਪ੍ਰੇਮ ਸੁਮਾਰਗ ਦੇ ਕਰਤਾ ਨੇ ਵੀ ਉਵੇਂ ਹੀ ਇਸ ਵਿਚ ਕੀਤਾ ਹੈ। ਪਰ ਇਨ੍ਹਾਂ ਮਤਰ ਦਾ ਲਿਖਾਰੀ ਦਸਾਂ ਜਾਮਿਆਂ ਤੋਂ ਵੱਖਰਾ ਕੋਈ ਹੋਰ ਹੀ ਹੈ। ਇਹ ਲਿਖਾਰੀ ਕੌਣ ਹੈ? ਇਸ ਸੰਬੰਧੀ ਕੁਝ ਨਹੀਂ ਕਿਹਾ ਜਾ ਸਕਦਾ।[2] ਇਵੇਂ ਹੀ ਬਚਨ ਗੋਬਿੰਦ ਲੋਕਾਂ ਦੇ, ਸੁਖਨ ਫਕੀਰਾਂ ਦੇ ਗੁਰਪ੍ਰਣਾਲੀ, ਯੋਗ ਵਸ਼ਿਸ਼ਟ ਸਾਰ, ਕਥਾ ਪੂਰਨਮਾਸ਼ੀ ਕੀ ਆਦਿ ਰਚਨਾਵਾਂ ਦੇ ਲੇਖਕਾਂ ਬਾਰੇ ਬਿਲਕੁਲ ਕੁਝ ਪਤਾ ਨਹੀਂ ਲਗ ਰਿਹਾ। ਇਨ੍ਹਾਂ ਸਭ ਦਾ ਕਾਰਣ ਸਿਰਫ਼ ਇਕ ਹੈ ਕਿ ਗੁਪਤ ਦਾਨ ਦੀ ਪਰੰਪਰਾ ਅਧੀਨ ਸਾਹਿਤ ਰਚਨਹਾਰੇ ਆਪਣਾ ਨਾਮ ਲੁਕਾ ਲੈਂਦੇ ਸਨ, ਆਪਣੇ ਨਾਮ ਜਾਂ ਥਾਂ ਟਿਕਾਣੇ ਬਾਰੇ ਨਿਰਣਾ ਦੇਣਾ ਉਹ ਬਹੁਤੇ ਚੰਗਾ ਨਹੀਂ ਮਨ ਸਮਝਦੇ।

**ਲੇਖਕ ਸੰਕੇਤ ਵਾਲੀਆਂ ਰਚਨਾਵਾਂ ਵਿਚ ਲੇਖਕ ਨਿਰਧਾਰਣ ਸੰਬੰਧੀ ਸਮੱਸਿਆਵਾਂ :**

ਇਸ ਪ੍ਰਕਾਰ ਦੀਆਂ ਰਚਨਾਵਾਂ ਵਿਚ ਸਮੱਸਿਆਵਾਂ ਕਈ ਰੂਪਾਂ ਵਿਚ ਸਾਹਮਣੇ ਆਉਂਦੀਆਂ ਹਨ। ਮੱਧਕਾਲ ਦੀ ਕਵਿਤਾ ਅਤੇ ਵਾਰਤਕ ਦੇ ਲਿਖਾਰੀ ਆਪਣੀਆਂ ਰਚਨਾਵਾਂ ਵਿਦਿਆ ਗੁਰੂ ਜਾਂ ਆਧਿਆਤਮਕ ਗੁਰੂ ਦੇ ਨਾਮ ਨੂੰ ਸਮਰਪਿਤ

1 (ੳ) ਸਮਸ਼ੇਰ ਸਿੰਘ ਅਸ਼ੋਕ ਦੀ ਸੰਪਾਦਿਤ ਦੋ ਭਾਗਾਂ ਵਿਚ ਛਪੀ ਪੰਜਾਬੀ ਹੱਥ-ਲਿਖਤਾਂ ਦੀ ਸੂਚੀ।

(ਅ) ਸਮਸ਼ੇਰ ਸਿੰਘ ਅਸ਼ੋਕ ਦੁਆਰਾ ਹੀ ਸੰਪਾਦਿਤ ਸਾਡਾ ਹੱਥ-ਲਿਖਤ ਪੰਜਾਬੀ ਸਾਹਿਤ।

(ੲ) ਤੀਜੀ ਸੂਚੀ ਖਾਲਸਾ ਕਾਲਜ, ਅੰਮ੍ਰਿਤਸਰ ਦੇ ਖੋਜ ਸੈਕਸ਼ਨ ਵਲੋਂ ਛਪੀ ਤੇ ਡਾ. ਕਿਰਪਾਲ ਸਿੰਘ ਨੇ ਸੰਪਾਦਿਤ ਕੀਤੀ। (ਵੇਖੋ ਭਾਈ ਮੋਹਨ ਸਿੰਘ ਵੈਦ ਸਮ੍ਰਿਤੀ ਅੰਕ 18, ਪੰਨਾ 125).

2. ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 4 ਅਤੇ 176.

ਕਰਨ ਦੀ ਪ੍ਰਵਿਰਤੀ ਰੱਖਦੇ ਸਨ ਜਿਸ ਨਾਲ ਲੇਖਕ ਸੰਕੇਤ ਹੋਣ ਦੇ ਬਾਵਜੂਦ ਵੀ ਅਸਲੀ ਕਰਤਾ ਬਾਰੇ ਸ਼ਕ ਬਣਿਆ ਰਹਿੰਦਾ ਹੈ। ਜਿਵੇਂ ਭਾਈ ਸਹਿਜਰਾਮ ਸੇਵਾ ਪੰਥੀ ਨੇ ਆਪਣੀਆਂ ਰਚਨਾਵਾਂ ਵਿਚ ਆਪਣੇ ਗੁਰੂ ਭਾਈ ਸੇਵਾਰਾਮ ਜੀ ਦਾ ਨਾਉਂ ਦੇ ਦਿੱਤਾ ਹੈ ਅਤੇ ਗਿਆਨੀ ਸੰਪਰਦਾ ਦੇ ਲਿਖਾਰੀਆਂ ਨੇ ਆਪਣੀਆਂ ਰਚਨਾਵਾਂ ਵਿਚ ਭਾਈ ਮਨੀ ਸਿੰਘ (ਗਿਆਨੀ) ਦਾ ਨਾਉਂ ਦੇ ਦਿੱਤਾ ਹੋਇਆ ਹੈ।[1] ਗਿਆਨ ਰਤਨਾਵਲੀ ਦਾ ਕਰਤਾ ਕੌਣ ਹੈ? ਇਹ ਪ੍ਰਸ਼ਨ ਹਾਲੇ ਤੀਕ ਪੰਜਾਬੀ ਸਾਹਿਤ ਦੇ ਖੋਜੀਆਂ ਅਤੇ ਵਿਦਵਾਨਾਂ ਵਿਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਪ੍ਰਚੱਲਤ ਵਿਚਾਰ ਅਧੀਨ ਤਾਂ ਭਾਈ ਮਨੀ ਸਿੰਘ ਨੂੰ ਹੀ ਗਿਆਨ ਰਤਨਾਵਲੀ ਦਾ ਲੇਖਕ ਮੰਨਿਆ ਜਾਂਦਾ ਹੈ ਪਰ ਨਵੀਨਤਮ ਖੋਜ ਅਨੁਸਾਰ ਇਸ ਰਚਨਾ ਨੂੰ, ਜੋ ਕਿ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਦੀ ਇਕ ਪ੍ਰਸਿੱਧ ਅਤੇ ਉੱਤਮ ਕ੍ਰਿਤ ਹੈ ਭਾਈ ਮਨੀ ਸਿੰਘ ਦੀ ਰਚਨਾ ਨਹੀਂ ਮੰਨਿਆਂ ਜਾ ਸਕਦਾ। ਡਾ. ਤ੍ਰਲੋਚਨ ਸਿੰਘ ਬੇਦੀ ਹੋਰ ਅਗੇ ਲਿਖਦੇ ਹਨ ਕਿ ਗਿਆਨ ਰਤਨਾਵਲੀ ਦਾ ਟੀਕਾ ਭਾਈ ਮਨੀ ਸਿੰਘ ਪਾਸੋਂ ਸੁਣ ਕੇ ਭਾਈ ਸੂਰਤ ਸਿੰਘ ਨੇ ਵਾਰਤਕ ਵਿਚ ਲਿਖਿਆ।[2]

ਮੱਧਕਾਲ ਵਿਚ ਰਾਜ ਦਰਬਾਰੀ ਕਵੀਆਂ ਦੀ ਪਰੰਪਰਾ ਵੀ ਰਹੀ ਹੈ ਇਸ ਲਈ ਕਈ ਵਾਰ ਗ੍ਰੰਥ ਰਚਨਾ ਤਾਂ ਕੋਈ ਦਰਬਾਰੀ ਕਵੀ ਜਾਂ ਲੇਖਕ ਕਰਦਾ ਹੈ ਪਰ ਰਚਨਾ ਉੱਤੇ ਨਾਮ ਆਪਣੇ ਆਸਰੇ ਦਾਤਾ ਦਾ ਦੇ ਦਿੰਦਾ ਹੈ। ਇਸ ਹਾਲਤ ਵਿਚ ਵੀ ਇਹ ਨਿਰਧਾਰਨ ਕਰਨਾ ਮੁਸ਼ਕਿਲ ਹੋ ਜਾਂਦਾ ਹੈ ਕਿ ਅਸਲ ਰਚਨ ਹਾਰ ਕੌਣ ਹੈ? ਇਕ 'ਸਿੰਗਾਰਸਜਿਰੀ' ਗ੍ਰੰਥ ਹੈ, ਕੁਝ ਲੋਕ ਇਸ ਨੂੰ ਚਿੰਤਾਮਣਿ ਕਵੀ ਦੀ ਰਚਨਾ ਮੰਨਦੇ ਹਨ, ਕੁਝ ਉਸ ਦੇ ਆਸਰੇਦਾਤਾ 'ਬੜੇ ਸਾਹਿਬ' ਅਕਬਰ ਸ਼ਾਹਿ ਕੀ।[3]

ਰਚਨਾ ਨੂੰ ਹਰਮਨ ਪਿਆਰੀ ਬਣਾਉਣ ਦੀ ਲਾਲਸਾ ਅਧੀਨ ਵੀ ਲੇਖਕ ਹੋਰਨਾਂ ਪ੍ਰਸਿੱਧ ਵਿਅਕਤੀਆਂ ਦੇ ਨਾਮ ਦੇ ਦਿੰਦਾ ਸੀ ਜਿਵੇਂ ਭਾਈ ਮਨੀ ਸਿੰਘ ਦੇ ਨਾਉਂ ਥੱਲੇ ਸ੍ਰੀ ਗੁਰੂ ਸ਼ਬਦ ਸਿੱਧੀ ਤੇ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਵਿਆਖਿਆਵਾਂ ਤੇ ਹੋਰ ਕਈ ਵਾਰਤਕ ਰਚਨਾਵਾਂ ਮਿਲਦੀਆਂ ਹਨ।[4]

1. ਉਹੀ, ਪੰਨਾ 279.
2. ਉਹੀ, ਪੰਨਾ 74 ਤੋਂ 77.
3. ਡਾ. ਸਤੇਂਦਰ, ਪਾਂਡੂ ਲਿਪੀ ਵਿਗਿਆਨ, ਪੰਨਾ 305.
4. ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 59.

ਕਈ ਵਾਰ ਦੋ ਜਾਂ ਦੋ ਤੋਂ ਵੱਧ ਕਵੀਆਂ ਦੇ ਨਾਮ ਇਕੋ ਜਿਹੇ ਹੋਣ ਕਰਕੇ ਵੀ ਇਹ ਪ੍ਰਸ਼ਨ ਖੜਾ ਹੋ ਜਾਂਦਾ ਹੈ ਕਿ ਫਲਾਂ ਰਚਨਾ ਕਿਸ ਕਵੀ ਦੀ ਹੈ ? ਭਾਈ ਗੁਰਦਾਸ ਦੀਆਂ ਵਾਰਾਂ ਨਾਲ ਮਿਲਦੀ 41ਵੀਂ ਵਾਰ ਦੇ ਕਰਤਾ ਬਾਰੇ ਵਿਦਵਾਨਾਂ ਵਿਚ ਸੰਦੇਹ ਸੀ ਕਿ ਇਹ ਉਸੇ ਭਾਈ ਗੁਰਦਾਸ ਭੱਲਾ ਦੀ ਹੀ ਰਚਨਾ ਹੈ ਜਾਂ ਕਿਸੇ ਹੋਰ ਦੀ । ਇਸ ਭੁਲੇਖੇ ਦਾ ਮੂਲ ਕਾਰਣ ਇਤਿਹਾਸ ਵਿਚ ਮਿਲਦੇ ਚਾਰ ਗੁਰਦਾਸ ਕਵੀਆਂ ਦਾ ਹੋਣਾ ਹੈ । ਉਹ ਹਨ ਭਾਈ ਗੁਰਦਾਸ ਭੱਲਾ, ਗੁਰਦਾਸ ਸਿੰਘ, ਗੁਰਦਾਸ ਜੀ, ਭਾਈ ਗੁਰਦਾਸ[1] । ਭਾਈ ਬਾਲਾ ਵਾਲੀ ਜਨਮਸਾਖੀ ਦੇ ਕਰਤਾ ਬਾਰੇ ਵਿਦਵਾਨਾਂ ਵਿਚ ਸ਼ੱਕ ਹੈ, ਜਿਸ ਦਾ ਕਾਰਣ ਵੀ ਇਤਿਹਾਸ ਵਿਚ ਮਿਲਦੇ ਦੋ 'ਬਾਲਾ' ਹਮਨਾਮ ਕਵੀ ਹਨ । ਡਾ. ਗੁਰਬਚਨ ਕੌਰ ਇਸ ਸੰਬੰਧੀ ਨਿਰਣਾ ਦਿੰਦੇ ਹੋਏ ਲਿਖਦੇ ਹਨ ਕਿ ਬਾਲਾ ਇਕ ਸ਼ਰਕੇਸ਼ ਦਿਮਾਗ ਦੀ ਕਾਢ ਹੈ । ਇਸ ਦਾ ਖੁਰਾ 'ਬਾਬੇ ਹੰਦਾਲ' ਦੇ ਪੁਤਰ 'ਬਾਲਚੰਦ' ਦੇ ਬੂਹੇ ਤਕ ਨੱਪਿਆ ਜਾ ਸਕਦਾ ਹੈ । ਕੋਈ ਵੱਡੀ ਗੱਲ ਨਹੀਂ ਕਿ ਬਾਲਚੰਦ ਆਪ ਹੀ 'ਬਾਲਾ' ਕਹਿਆ ਹੋਵੇ ਕਿਉਂਕਿ ਇਸ ਨੂੰ ਛੋਟੇ ਹੁੰਦੇ ਨੂੰ ਬਾਲਾ ਹੀ ਕਿਹਾ ਜਾਂਦਾ ਹੋਵੇਗਾ । ਉਸ ਨੇ ਆਪਣੇ ਵਿਅਕਤਿਤਵ ਨੂੰ ਛੁਪਾਉਣ ਲਈ ਸਾਖੀਆਂ ਸੁਣਾਉਣ ਵਾਲੇ ਨੂੰ 'ਘਨਰਾਮ' ਨਹੀਂ ਸਗੋਂ ਜਟ ਪ੍ਰਗਟਾਇਆ । ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਇਹ ਉਹੋ ਹੀ ਵਿਅਕਤੀ ਹੋ ਸਕਦਾ ਹੈ ਜਿਸ ਦਾ ਜ਼ਿਕਰ ਸਾਨੂੰ ਬਾਲੇ ਦੀ ਜਨਮਸਾਖੀ ਵਿਚ ਮਿਲਦਾ ਹੈ ।[2] ਇਵੇਂ ਹੀ ਕਵੀ ਸੁੰਦਰ ਦਾਸ ਤੇ ਮਹਾਂ ਕਵੀ ਸੁੰਦਰ ਦਾਸ, ਸੰਤ ਦਾਸ ਛਿਬਰ ਤੇ ਸੰਤ ਦਾਸ ਤਪੱਸੀ, ਗਿਰਧਰ ਦਾਸ ਤੇ ਗਿਰਧਰ ਰਾਇ, ਕਵੀ ਗੁਲਾਬ ਸਿੰਘ, ਸਾਧੂ ਗੁਲਾਬ ਦਾਸ ਤੇ ਨਵੀਨ ਗੁਲਾਬ ਸਿੰਘ ਬਾਰੇ ਭੁਲੇਖਾ ਹੋ ਸਕਦਾ ਹੈ ।[3]

ਰਚਨਾ ਦੇ ਕਰਤਾ ਬਾਰੇ ਸੰਦੇਹ ਉਦੋਂ ਵੀ ਪੈਦਾ ਹੁੰਦਾ ਹੈ ਜਦੋਂ ਉਹ ਇਕ ਦੋ ਜਾਂ ਕਈ ਨਾਮ ਵਰਤ ਜਾਂਦਾ ਹੈ । ਮਹਾਂਕਵੀ ਸੂਰਦਾਸ ਦੀ ਰਚਨਾ ਸੂਰਸਾਗਰ ਹੈ, ਇਸ ਦੇ ਪਦਿਆਂ ਵਿਚੋਂ ਸੂਰਦਾਸ, ਸੂਰਸਿਆਮ, ਸੂਰਜ, ਸੂਰਸੁਆਮੀ ਆਦਿ ਕਈ ਕਵੀ ਛਾਪਾਂ ਮਿਲਦੀਆਂ ਹਨ । ਜੇ ਇਹ ਕਵੀ ਛਾਪਾਂ ਇਕ ਹੀ ਕਵੀ ਦੀਆਂ ਹਨ

1. ਦੇਖੋ, ਸ਼ਮਸ਼ੇਰ ਸਿੰਘ ਅਸ਼ੋਕ, ਸਾਡਾ ਹੱਥ-ਲਿਖਤ ਪੰਜਾਬੀ ਸਾਹਿਤ, ਪੰਨਾ 512.
2. ਜਨਮ ਸਾਖੀ ਭਾਈ ਬਾਲਾ ਦਾ ਪਾਠ ਪ੍ਰਮਾਣੀਕਰਣ ਤੇ ਆਲੋਚਨਾਤਮਕ ਸੰਪਾਦਨ, ਪ. 137 ।
3. ਦੇਖੋ, ਸਾਡਾ ਹੱਥ-ਲਿਖਤ ਪੰਜਾਬੀ ਸਾਹਿਤ, ਪੰਨਾ 509, 510 ਅਤੇ 512 ।

ਜਾਂ ਅਲੱਗ ਅਲੱਗ ਕਵੀਆਂ ਦੀਆਂ ? ਅੱਜ ਦੇ ਵਿਦਵਾਨ ਅਕਸਰ ਮੰਨਦੇ ਹਨ ਕਿ ਇਹ ਸਾਰੀਆਂ ਕਵੀ ਛਾਪਾਂ ਸੂਰਦਾਸ ਦੀਆਂ ਹੀ ਹਨ, ਫਿਰ ਵੀ ਸਮੱਸਿਆ ਤਾਂ ਹੈ ਹੀ ਅਤੇ ਇਨ੍ਹਾਂ ਨੂੰ ਇਕ ਕਵੀ ਦੀਆਂ ਹੀ ਕਵੀ ਛਾਪਾਂ ਮੰਨਣ ਲਈ ਪ੍ਰਮਾਣ ਅਤੇ ਤਰਕ ਤਾਂ ਦੇਣੇ ਹੀ ਪੈਂਦੇ ਹਨ ।[1] ਮਿਰਜ਼ਾ ਗਾਲਿਬ ਦਾ ਅਸਲ ਨਾਮ 'ਅਸਦੁੱਲਾ ਖਾਂ ਗਾਲਿਬ' ਸੀ ਪਰ ਕਵਿਤਾ ਵਿਚ ਉਹ ਦੋ ਕਵੀ-ਛਾਪਾਂ ਵਰਤਦਾ ਸੀ, ਕਿਸੇ ਵਿਚ ਅਸਦ ਅਤੇ ਕਿਸੇ ਵਿਚ ਗਾਲਿਬ। ਅਜਿਹੀ ਹਾਲਤ ਵਿਚ ਪ੍ਰਸ਼ਨ ਪੈਦਾ ਹੋ ਜਾਂਦਾ ਹੈ ਕਿ ਕਵੀ ਇਕ ਹੈ ਜਾਂ ਦੋ । 'ਹਨੂਮਾਨ ਨਾਟਕ' ਦਾ ਲੇਖਕ ਹਿਰਦੇ ਰਾਮ ਹੈ ਪਰ ਲੇਖਕ ਨੇ 'ਰਾਮ' ਸ਼ਬਦ ਦੀ ਵਰਤੋਂ ਬਹੁਤ ਜ਼ਿਆਦਾ ਕੀਤੀ ਹੈ, ਤਿੰਨ ਥਾਵਾਂ ਤੇ 'ਕੇਵਲ' ਸ਼ਬਦ ਵੀ ਆਇਆ ਹੈ ਜਿਸ ਤੋਂ ਕਾਫ਼ੀ ਭਰਮ ਪੈਦਾ ਹੁੰਦੇ, ਪਰ ਹੁਣ ਡਾ. ਵਿਦਿਆ ਸਾਗਰ ਨੇ ਆਪਣੇ ਸੋਧ ਪ੍ਰਬੰਧ 'ਹਨੂਮਾਨ ਨਾਟਕ—ਅਧਿਐਨ ਤਥਾ ਸੰਪਾਦਨ' ਵਿਚ ਲੇਖਕ ਦੀ ਸਮੱਸਿਆ ਨੂੰ ਸੁਲਝਾ ਦਿੱਤਾ ਹੈ ।[3]

ਕਈ ਵਾਰ ਰਚਨਾ ਦੇ ਕਰਤਾ ਬਾਰੇ ਮੂਲ ਪਾਠ ਵਿਚੋਂ ਪਤਾ ਲਗ ਜਾਂਦਾ ਹੈ ਪਰ ਪ੍ਰਮਾਣਾਂ ਦੀ ਅਣਹੋਂਦ ਕਰਕੇ ਕਰਤਾ ਬਾਰੇ ਸ਼ੱਕ ਬਰਾਬਰ ਬਣਿਆ ਰਹਿੰਦਾ ਹੈ । ਪਾਰਸ ਭਾਗ (ਕੀਮੀਆ-ਏ-ਸਆਦਤ ਦਾ ਪੰਜਾਬੀ ਅਨੁਵਾਦ) ਦੇ ਕਰਤਾ ਬਾਰੇ ਅਜੇ ਤਕ ਵਿਦਵਾਨਾਂ ਵਿਚ ਮਤਭੇਦ ਹਨ । ਸਰਦਾਰ ਕਪੂਰ ਸਿੰਘ ਗੁਰੂ ਗੋਬਿੰਦ ਜੀ ਦੇ ਦਰਬਾਰੀ ਕਵੀ ਵਲੋਂ ਅਨੁਵਾਦਿਤ ਮੰਨਦੇ ਹਨ । ਦੂਜੇ ਵਿਚਾਰ ਅਨੁਸਾਰ ਇਹ ਰਚਨਾ ਭਾਈ ਮੰਗੂ ਦੀ ਰਚਿਤ ਖਿਆਲ ਕੀਤੀ ਜਾਂਦੀ ਹੈ ਪਰ ਪ੍ਰਚੱਲਤ ਭਾਈ ਅੱਡਣ ਜੀ ਦੇ ਨਾਉਂ ਉਤੇ ਹੋ ਗਈ ਹੈ । ਪਾਰਸ ਭਾਗ ਦੇ ਮਿਲਦੇ ਹੱਥ-ਲਿਖਤੀ ਨੁਸਖਿਆਂ ਵਿਚ ਵੀ ਜਾਂ ਤਾਂ ਕਿਸੇ ਦਾ ਵੀ ਰਚਨਹਾਰੇ ਵਜੋਂ ਨਾਉਂ ਨਹੀਂ ਆਉਂਦਾ ਤੇ ਜੇ ਆਉਂਦਾ ਵੀ ਹੈ ਤਾਂ ਅਥ ਕੀਮੀਆ ਕਿਤਾਬ ਕੀ ਭਾਖਾ ਕ੍ਰਿਤ ਅੱਡਣ ਸਾਹ ਕੀ—ਆਦਿ ਲਿਖਿਆ ਹੋਇਆ ਹੈ । ਇਸ ਲਈ ਹਾਲੇ ਤੀਕ ਸਵੀਕਾਰ ਕੀਤਾ ਪਾਰਸ ਭਾਗ ਦਾ ਕਰਤਾ ਭਾਈ ਅੱਡਣ ਸਾਹ ਹੀ ਹਨ ।[3]

ਕਿਸੇ ਰਚਨਾ ਦੇ ਕਰਤਾ ਬਾਰੇ ਸਮੱਸਿਆ ਉਦੋਂ ਵੀ ਪੈਦਾ ਹੋ ਜਾਂਦੀ ਹੈ ਜਦੋਂ ਉਸ ਦਾ ਇਤਿਹਾਸਕ ਜਾਂ ਸਾਹਿਤਕ ਅਸਤਿਤਵ ਕਿਤੇ ਨਾ ਮਿਲਦਾ ਹੋਵੇ । ਜਿਵੇਂ

1. ਪਾਂਡੂ ਲਿਪੀ ਵਿਗਿਆਨ, ਪੰਨਾ 305 ।
2. ਡਾ. ਧਰਮ ਸਿੰਘ, ਦਸ ਗੁਰ ਕਥਾ, ਪੰਨਾ 35 ।
3. ਦੇਖੋ, ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 219, 220, 222

ਦਸ ਗੁਰ ਕਥਾ ਦਾ ਰਚੈਤਾ 'ਕੰਕਣ' ਨੂੰ ਮੰਨਿਆ ਜਾਂਦਾ ਰਿਹਾ ਹੈ ਪਰ ਡਾ. ਧਰਮ ਸਿੰਘ ਨੇ ਇਹ ਨਿਰਣਾ ਦਿੱਤਾ ਹੈ ਕਿ ਕੰਕਣ ਨਾਂ ਦਾ ਕੋਈ ਲਿਖਾਰੀ ਮੱਧਕਾਲ ਵਿਚ ਨਹੀਂ ਹੋਇਆ, ਜੇ ਕੰਕਣ ਪ੍ਰਮਾਣਿਕ ਲੇਖਕ ਹੁੰਦਾ ਤਾ ਦਸ ਗੁਰੂ ਕਥਾ ਤੋਂ ਇਲਾਵਾ ਉਸਦੀ ਕੋਈ ਹੋਰ ਰਚਨਾ ਵੀ ਮਿਲਦੀ। ਉਂਝ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀਆਂ ਦੀ ਸੂਚੀ ਵਿਚ ਅਸੀਂ ਕੰਕਣ ਨਾ ਕਿਧਰੇ ਸਮਕਾਲੀ, ਨਿਕਟ ਸਮਕਾਲੀ ਜਾਂ ਪਿਛਲੇਰੀਆਂ ਇਤਿਹਾਸਕ ਕ੍ਰਿਤਾਂ ਵਿਚ ਨਹੀਂ ਪੜ੍ਹਿਆ।[1] ਪ੍ਰਿਥਵੀ ਰਾਜ ਰਾਸੋ ਦੀ ਅਪ੍ਰਮਾਣਿਕਤਾ ਬਾਰੇ ਕਿਹਾ ਜਾਂਦਾ ਹੈ ਕਿ ਇਤਿਹਾਸ ਵਿਚ ਕਿਸੇ ਅਜਿਹੇ 'ਚਾਂਦ' ਦਾ ਪਤਾ ਨਹੀਂ ਲਗਦਾ ਜੋ ਪ੍ਰਿਥਵੀ ਰਾਜ ਜਿਹੇ ਸਮਰਾਟ ਦਾ ਲੰਗੋਟੀਆ ਯਾਰ ਰਿਹਾ ਹੋਵੇ ਅਤੇ ਪ੍ਰਿਥਵੀ ਰਾਜ ਉਤੇ ਅਜਿਹਾ ਪ੍ਰਭਾਵ ਰਖਦਾ ਹੋਵੇ ਜਿਸ ਤਰ੍ਹਾਂ ਰਾਸੋ ਤੋਂ ਪ੍ਰਗਟ ਹੁੰਦਾ ਹੈ ਅਤੇ ਜੋ ਮੰਨਿਆ ਹੋਇਆ ਕਵੀ ਵੀ ਹੋਵੇ। ਇੰਝ ਇਹ ਨਾਮ ਕਿਸੇ ਚਤੁਰ ਵਿਅਕਤੀ ਦੀ ਕਲਪਨਾ ਦਾ ਹੀ ਫਲ ਹੈ ਪਰ ਇਕ ਜੈਨ ਗ੍ਰੰਥ ਵਿਚ ਚੰਦਰਬਰਦਾਈ ਦੇ ਕੁਝ ਛੰਦ ਮਿਲ ਗਏ ਤਾਂ 'ਮੁਨਿ ਜਿਨ ਵਿਜੈ' ਜੀ ਨੇ ਇਹ ਮਿਥਿਆ ਧਾਰਨਾ ਖੰਡਿਤ ਕਰ ਦਿੱਤੀ। ਹੁਣ ਚੰਦਰਬਰਦਾਈ ਦਾ ਅਸਤਿਤਵ ਤਾਂ ਬਾਹਰੀ ਪ੍ਰਮਾਣ ਤੋਂ ਸਿਧ ਹੋ ਗਿਆ ਹੈ, ਰਾਸੋ ਫਿਰ ਵੀ ਅਪ੍ਰਮਾਣਿਕ ਪਿਆ ਹੈ।[2]

ਲੇਖਕ ਨਿਰਧਾਰਣ ਦੀ ਸਮੱਸਿਆ ਉਸ ਸਮੇਂ ਵੀ ਆਉਂਦੀ ਹੈ ਜਦੋਂ ਰਚਨਾ ਦੇ ਰਚਨਹਾਰ ਸੰਮਿਲਤ ਰੂਪ ਵਿਚ ਹੁੰਦੇ ਹਨ। ਕਿਤੇ ਇਕ ਕਵੀ ਦਾ ਅਤੇ ਕਿਤੇ ਦੂਜੇ ਕਵੀ ਦਾ ਨਾਮ ਦਿੱਤਾ ਹੁੰਦਾ ਹੈ ਜਿਵੇਂ ਸੁਧਾਸਰ ਗ੍ਰੰਥ ਦੇ ਲੇਖਕ ਵੱਖ ਵੱਖ ਕਵੀ ਹਨ।[3]

ਕਈ ਵਾਰ ਕਿਸੇ ਪ੍ਰਾਚੀਨ ਗ੍ਰੰਥ ਵਿਚ ਕਿਸੇ ਕਵੀ ਨੂੰ ਕੋਈ ਕਮੀ ਦਿਖਾਈ ਦਿੰਦੀ ਹੈ ਤਾ ਉਹ ਉਸ ਦੀ ਪੂਰਤੀ ਕਰਨ ਲਈ ਆਪਣੇ ਵਲੋਂ ਕੁਝ ਪ੍ਰਸੰਗ ਵਧਾ ਦਿੰਦਾ ਹੈ ਅਤੇ ਉਸ ਦਾ ਉਲੇਖ ਵੀ ਉਹ ਕਿਤੇ ਪੁਸ਼ਪਿਕਾ ਜਾਂ ਕਿਸੇ ਹੋਰ ਥਾਂ ਕਰ ਦਿੰਦਾ ਹੈ। ਅਜਿਹੀ ਹਾਲਤ ਵਿਚ ਵੀ ਕਰਤਾਂ ਬਾਰੇ ਭਰਮ ਪੈਦਾ ਹੋ ਜਾਂਦਾ ਹੈ। ਜਿਵੇਂ ਚਤੁਰਭੁਜ ਦਾਸ ਦੀ ਰਚਨਾ ਮਧੁਮਾਲਤੀ ਵਿਚ ਦੋ ਪੂਰਕ ਕਰਤਿਤਵ ਹਨ। ਪਹਿਲਾ ਮਾਧਵ ਨਾਮ ਦੇ ਕਵੀ ਦੁਆਰਾ ਦੂਜਾ ਗੌਇਮ (ਗੌਤਮ) ਕਵੀ ਦੁਆਰਾ।[4]

ਕਈ ਵਾਰ ਰਚਨਹਾਰ ਦਾ ਨਾਮ ਤਾ ਰਚਨਾ ਵਿਚ ਮਿਲਦਾ ਨਹੀਂ ਪਰ ਲਿਪੀਕਾਰ ਨੇ ਆਪਣਾ ਨਾਮ ਆਦਿ ਪੁਸ਼ਪਿਕਾ ਵਿਚ ਵਿਸਤਾਰ ਨਾਲ ਦਿੱਤਾ ਹੁੰਦਾ

1. ਦੇਖੋ, ਦਸ ਗੁਰ ਕਥਾ, ਪੰਨਾ 36-37।
2. ਪਾਂਡੂ ਲਿਪੀ ਵਿਗਿਆਨ, ਪੰਨਾ 305।
3. ਸਾਡਾ ਹੱਥ-ਲਿਖਿਤ ਪੰਜਾਬੀ ਸਾਹਿਤ, ਪੰਨਾ 424।
4. ਪਾਂਡੂ ਲਿਪੀ ਵਿਗਿਆਨ, ਪੰਨਾ 307।

ਹੈ। ਇਸੇ ਕਰਕੇ ਹੀ ਕਈ ਵਾਰ ਲਿਪੀਕਾਰ ਨੂੰ ਹੀ ਰਚਨਹਾਰ ਸਮਝਣ ਦਾ ਭਰਮ ਪੈਦਾ ਹੋ ਜਾਂਦਾ ਹੈ। ਇਸ ਸਥਿਤੀ ਵਿਚ ਲਿਪੀਕਾਰ ਕੌਣ ਹੈ, ਅਤੇ ਲੇਖਕ ਕੌਣ ਹੈ ਇਸ ਸਬੰਧੀ ਨਿਰਣਾ ਲੈਣ ਲਈ ਗ੍ਰੰਥ ਦੀਆਂ ਸਾਰੀਆਂ ਪੁਸ਼ਪਿਕਾਵਾਂ ਨੂੰ ਧਿਆਨ ਨਾਲ ਵੇਖਣ ਦੀ ਲੋੜ ਮਹਿਸੂਸ ਹੁੰਦੀ ਹੈ।

ਕਈ ਵਾਰ ਰਚਨਾ ਨਾ-ਮੁਕੰਮਲ ਹੁੰਦੀ ਹੈ। ਉਸ ਦੇ ਬੰਦਾਂ ਦੇ ਬੰਦ ਗਾਇਬ ਹੁੰਦੇ ਹਨ। ਇਸ ਹਾਲਤ ਵਿਚ ਰਚਨਾ ਦੇ ਰਚਨਹਾਰ ਦਾ ਪਤਾ ਲਾਉਣਾ ਅਤਿਅੰਤ ਮੁਸ਼ਕਲ ਬਣ ਜਾਂਦਾ ਹੈ ਜਿਵੇਂ ਕਵੀ ਸੌਂਧਾ ਰਚਿਤ 'ਮਿੱਠੜੇ' ਦੀਆਂ ਚੌਹਾਂ ਹੱਥ-ਲਿਖਿਤ ਪ੍ਰਤੀਲਿਪੀਆਂ ਮਿਲੀਆਂ ਹਨ। ਇਨ੍ਹਾਂ ਵਿਚੋਂ ਕਈ ਉਤਾਰੇ ਅਪੂਰਣ ਹਨ। ਜਿਨ੍ਹਾਂ ਕਰਕੇ ਉਨ੍ਹਾਂ ਦਾ ਕਰਤਿਤਵ ਉਥੇ ਸੰਦਿਗਧ ਹੋ ਗਿਆ ਹੈ।[1] ਮਿਹਰਬਾਨ ਵਾਲੀ ਜਨਮਸਾਖੀ ਵੀ ਸੰਪੂਰਣ ਰੂਪ ਵਿਚ ਉਪਲਬਧ ਨਹੀਂ।[2]

ਕਈ ਵਾਰ ਇਕ ਰਚਨਾ ਦੇ ਕਈ ਪੱਖ ਜਾਂ ਭਾਗ ਹੁੰਦੇ ਹਨ ? ਜਿਵੇਂ ਮੂਲ ਗ੍ਰੰਥ ਉਸ ਦੀ ਵਿਆਖਿਆ (ਵ੍ਰਿਤੀ) ਅਤੇ ਉਸ ਦਾ ਟੀਕਾ। ਹੋ ਸਕਦਾ ਹੈ ਕਿ ਮੂਲ ਗ੍ਰੰਥ ਅਤੇ ਉਸ ਦੀ ਵਿਆਖਿਆ ਦਾ ਲੇਖਕ ਇਕ ਹੀ ਹੋਵੇ ਜਾਂ ਅਲੱਗ ਅਲੱਗ ਵੀ ਹੋ ਸਕਦੇ ਹਨ ਜਿਸ ਨਾਲ ਭਰਮ ਪੈਦਾ ਹੋ ਜਾਂਦਾ ਹੈ, ਜਿਵੇਂ ਸੰਸਕ੍ਰਿਤ ਵਿਚ ਧਵਨਯਾਲੋਕ ਦੇ ਲੇਖਕ ਦੇ ਸਬੰਧ ਵਿਚ ਸਮਸਿਆ ਖੜ੍ਹੀ ਹੋਈ। ਇਸ ਦੇ ਤਿੰਨ ਭਾਗ ਹਨ—ਪਹਿਲਾ ਮੂਲ ਪਾਠ ਹੈ, ਦੂਸਰੇ ਵਿਚ ਵਾਰਤਕ ਵਿਚ ਮੂਲ ਪਾਠ ਦੀ ਵਿਆਖਿਆ ਹੈ ਅਤੇ ਤੀਸਰੇ ਵਿਚ ਉਦਾਹਰਣਾਂ। ਪ੍ਰਸ਼ਨ ਖੜ੍ਹਾ ਹੁੰਦਾ ਹੈ ਕਿ ਇਹ ਤਿੰਨੋ ਭਾਗ ਇਕ ਲੇਖਕ ਦੇ ਲਿਖੇ ਹੋਏ ਹਨ ਜਾਂ ਦੋ ਦੇ। ਦੋ ਇਸ ਲਈ ਕਿ ਵਿਆਖਿਆ ਅਤੇ ਉਦਾਹਰਣ ਵਾਲੇ ਭਾਗ ਤਾਂ ਨਿਰਸੰਦੇਹ ਇਕ ਹੀ ਲੇਖਕ ਦੇ ਹੋਣਗੇ। ਮੂਲ ਪ੍ਰਸ਼ਨ ਇਹ ਹੈ ਕਿ ਕੀ ਮੂਲ ਗ੍ਰੰਥ ਅਤੇ ਵਿਆਖਿਆਨ ਇਕ ਹੀ ਵਿਅਕਤੀ ਦੀ ਰਚਨਾ ਹਨ।[3] ਇਸ ਸਮੱਸਿਆ ਦੇ ਉਲਝਣ ਦਾ ਮੂਲ ਕਾਰਣ ਇਹੀ ਹੈ ਕਿ ਕਵੀ ਨੇ ਕਿਤੇ ਵੀ ਆਪਣਾ ਨਾਮ ਨਹੀਂ ਦਿੱਤਾ।

ਪ੍ਰਾਪਤ ਹੱਥ-ਲਿਖਤਾਂ ਦੇ ਲੇਖਕ ਨਿਰਧਾਰਣ ਸਬੰਧੀ ਸਮੱਸਿਆਵਾਂ ਤਾਂ ਬੜੇ ਜਟਿਲ ਰੂਪ ਵਿਚ ਸਾਹਿਤ-ਖੋਜੀਆਂ ਸਾਹਮਣੇ ਆਉਂਦੀਆਂ ਹਨ, ਜਿਨ੍ਹਾਂ ਬਾਰੇ ਸੰਖੇਪ ਵਰਨਣ ਉਪਰ ਕੀਤਾ ਹੈ ਪਰ ਇਹ ਜਾਨਣ ਦੀ ਲੋੜ ਵੀ ਮਹਿਸੂਸ ਹੁੰਦੀ ਹੈ ਕਿ

---

1. ਕਵੀ ਸੌਂਧਾ—ਇਕ ਆਲੋਚਨਾਤਮਕ ਅਧਿਐਨ, ਪੰਨਾ 33.
2. ਖੋਜ ਦਰਪਣ, ਜਨਵਰੀ, 1978, ਪੰਨਾ 95।
3. ਪਾਡੂ ਲਿਪੀ ਵਿਗਿਆਨ, ਪੰਨਾ 311.

ਆਖਿਰ ਅਜਿਹੀ ਸਥਿਤੀ ਵਿਚ ਲੇਖਕ ਨਿਰਧਾਰਨ ਲਈ ਕਿਹੜੀ ਵਿਧੀ ਅਪਨਾਈ ਜਾਏ । ਇਸ ਲਈ ਦੋ ਢੰਗ ਵਰਤੇ ਜਾ ਸਕਦੇ ਹਨ—ਰਚਨਾ ਦੇ ਬਾਹਰੀ ਪ੍ਰਮਾਣ ਤੇ ਅੰਦਰੂਨੀ ਪ੍ਰਮਾਣ ।

ਬਾਹਰੀ ਪ੍ਰਮਾਣਾਂ ਵਿਚ ਲੇਖਕ ਦੇ ਜੀਵਨ ਸਬੰਧੀ ਬਾਹਰਲੇ ਸੂਤ੍ਰਾਂ ਤੋਂ ਮਿਲਦੇ ਸਮਾਚਾਰ ਜਾਂ ਉਸ ਦੀਆਂ ਰਚਨਾਵਾਂ ਵਲ ਕੀਤੇ ਸੰਕੇਤ ਸ਼ਾਮਲ ਹੁੰਦੇ ਹਨ । ਜੇ ਕਿਸੇ ਹੋਰ ਲੇਖਕ ਨੇ ਅਧਿਐਨ ਅਧੀਨ ਪੁਸਤਕ ਦੇ ਲੇਖਕ ਜਾਂ ਉਸ ਨਾਲ ਸਬੰਧਤ ਕਿਸੇ ਵਿਸ਼ੇਸ਼ ਘਟਨਾ ਦਾ ਉਲੇਖ ਕੀਤਾ ਹੋਇਆ ਹੈ ਤਾਂ ਇਹ ਸਾਨੂੰ ਸਮੱਸਿਆ ਵਿਸ਼ੇਸ਼ ਦਾ ਹਲ ਲਭਣ ਵਿਚ ਸਹਾਇਤਾ ਕਰ ਸਕਦਾ ਹੈ । ਅਜਿਹੀਆਂ ਪੁਸਤਕਾਂ ਅਤੇ ਸੰਦਰਭ ਗ੍ਰੰਥ ਮਿਲਦੇ ਹਨ ਜਿਨ੍ਹਾਂ ਵਿਚ ਲੇਖਕ/ਕਵੀ ਅਤੇ ਅਨੇਕ ਗ੍ਰੰਥਾਂ ਦਾ ਵਿਵਰਣ ਹੁੰਦਾ ਹੈ । ਉਦਾਹਰਣ ਵਜੋਂ ਭਗਤਮਾਲ ਅਤੇ ਉਸ ਦੇ ਟੀਕਿਆਂ ਵਿਚ ਕਿੰਨੇ ਹੀ ਭਗਤ ਕਵੀਆਂ ਦਾ ਉਲੇਖ ਹੈ । ਉਨ੍ਹਾਂ ਦੀ ਸਮਗ੍ਰੀ ਵਿਚ ਆਏ ਸੰਕੇਤਾਂ ਤੋਂ ਕਵੀ ਨਿਰਧਾਰਣ ਵਿਚ ਸਹਾਇਤਾ ਮਿਲ ਸਕਦੀ ਹੈ ।[1] ਪੰਜਾਬੀ ਵਿਚ ਮਿਲਦੀਆਂ ਕਬੀਰ ਜੀ ਦੀਆਂ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਗੋਸਟਾਂ ਦੇ ਕਰਤਿਤਵ ਬਾਰੇ ਕਾਫ਼ੀ ਲਾਭਦਾਇਕ ਜਾਣਕਾਰੀ ਹਰਿ ਜੀ ਰਚਿਤ ਗੋਸਟਿ ਗੁਰੂ ਮਿਹਰਬਾਨ ਜੀ ਕੀ ਤੋਂ ਮਿਲਦੀ ਹੈ ।[2] ਬਾਬਾ ਫ਼ਰੀਦ ਦੇ ਸ਼ਲੋਕਾਂ ਵਿਚਲੀ ਠੇਠ ਟਕਸਾਲੀ ਪੰਜਾਬੀ/ਹਿੰਦਵੀ ਨੂੰ ਵੇਖ ਕੇ ਉਸ ਦਾ ਇਨ੍ਹਾਂ ਦੇ ਕਰਤਾ ਹੋਣ ਬਾਰੇ ਸ਼ਕ ਰਿਹਾ ਹੈ, ਪਰ ਸੀਅਰੁਲ ਔਲੀਆ ਵਿਚ ਆਇਆ ਇਕ ਹਵਾਲਾ ਕਿ ਇਹ ਸ਼ੇਅਰ ਸ਼ੇਖ ਮਸ਼ੂਬਲ ਆਲਮ ਫ਼ਰੀਦੁਲ-ਹਕ-ਵ-ਉਦੀਨ ਦੀ ਜ਼ਬਾਨ ਤੋਂ ਨਿਕਲਿਆ, ਸਾਨੂੰ ਫ਼ਰੀਦ ਜੀ ਦੇ ਸ਼ਲੋਕਾਂ ਦਾ ਕਰਤਾ ਹੋਣ ਦੀ ਟੇਕ ਦਿੰਦਾ ਹੈ । ਫ਼ਰੀਦ ਦੇ ਕਲਾਮ ਬਾਰੇ ਚੌਦਵੀਂ ਪੰਦਰਵੀਂ ਸਦੀ ਈਸਵੀ ਦੀ ਇਸ ਰਚਨਾ ਵਿਚ ਮਿਲਦਾ ਇਹ ਹਵਾਲਾ ਉਨ੍ਹਾਂ ਦੇ ਹਿੰਦਵੀ ਜ਼ਬਾਨ ਵਿਚ ਸ਼ੇਅਰ ਜਾਂ ਸ਼ਲੋਕ ਕਹਿਣ ਦਾ ਇਕ ਨਿੱਗਰ ਸਬੂਤ ਹੈ ।[3] ਕਹਿਣਾ ਬਣਦਾ ਹੈ ਕਿ ਮਿਲਦਾ ਹਵਾਲਾ ਵੀ ਤਾਂ ਹੀ ਲਾਭਦਾਇਕ ਹੋ ਸਕਦਾ ਹੈ ਜੇ ਉਹ ਪੁਸਤਕ ਆਪ ਪ੍ਰਮਾਣਿਕ ਹੋਵੇ ।

ਜੇਕਰ ਕਰਤਾ ਦਾ ਕਵਿਤਵ ਸ਼ਕੀ ਹੋਵੇ ਤਾਂ ਜਿਥੋਂ ਤੱਕ ਹੋ ਸਕੇ ਉਸ ਦੀ ਮੂਲ ਰਚਨਾ ਨੂੰ ਲੱਭਣਾ ਚਾਹੀਦਾ ਹੈ । ਦਸ ਗੁਰ ਕਥਾ ਦੇ ਕਰਤਾ ਬਾਰੇ ਵਿਦਵਾਨਾਂ ਵਿਚ

---

1. ਉਹੀ, ਪੰਨਾ 280 ।
2. ਸਾਹਿੱਤ ਇਤਿਹਾਸ ਵਿੱਚ ਭੂਮਿਕੀ ਸਮੱਸਿਆਵਾਂ, ਪੰਨਾ 8.
3. ਉਹੀ, ਪੰਨਾ 9.

ਸੰਕ ਸੀ ਪਰ ਮੂਲ ਰਚਨਾ ਦੇ ਆਰੰਭ ਵਿਚ— 'ਅਥ ਦਸ ਅਵਤਾਰ ਕਵੀ ਸੈਂਧਾ' ਦਿਤਾ ਗਿਆ ਹੈ ਜਿਸ ਤੋਂ ਇਸ ਦੇ ਕਰਤਿਤਵ ਸੰਬੰਧੀ ਕਿਸੇ ਸ਼ਕ ਦੀ ਕੋਈ ਗੁੰਜਾਇਸ਼ ਬਾਕੀ ਨਹੀਂ ਰਹਿ ਜਾਂਦੀ ਹੈ ।[1] ਇਸ ਦੇ ਨਾਲ ਹੀ ਚਰਚਾਧੀਨ ਰਚਨਾ ਤੋਂ ਬਿਨਾਂ ਉਸੇ ਲੇਖਕ ਦੀਆਂ ਹੋਰ ਰਚਨਾਵਾਂ ਦੀ ਵੀ ਟੋਹ ਲਾਈ ਜਾਣੀ ਚਾਹੀਦੀ ਹੈ । ਕੰਕਣ ਦੀ ਕੋਈ ਹੋਰ ਰਚਨਾ ਪ੍ਰਾਪਤ ਨਾ ਹੋਣ ਤੋਂ ਸਿੱਧ ਹੋ ਗਿਆ ਹੈ ਕਿ ਕੰਕਣ ਨਾਂ ਦਾ ਕੋਈ ਲਿਖਾਰੀ ਮੱਧਕਾਲ ਵਿਚ ਨਹੀਂ ਹੋਇਆ ਜਦ ਕਿ ਕਵੀ ਸੈਂਧਾ ਦੀਆਂ ਇਸ ਵਕਤ ਦਰਜਨ ਤੋਂ ਉਪਰ ਕਾਵਿ ਰਚਨਾਵਾਂ ਮਿਲਦੀਆਂ ਹਨ ਜਿਸ ਕਾਰਣ ਕਵੀ ਸੈਂਧਾ ਦਾ ਕਵਿਤਵ ਬੜਾ ਦ੍ਰਿੜ੍ਹ, ਪੱਕਾ ਤੇ ਭਰੋਸੇਯੋਗ ਹੈ ।[2]

ਲੇਖਕ ਨਿਰਧਾਰਣ ਲਈ ਬਾਹਰੀ ਪ੍ਰਮਾਣਾਂ ਦੇ ਨਾਲ ਰਚਨਾ ਤੇ ਅੰਦਰੂਨੀ ਪ੍ਰਮਾਣ ਵੀ ਸਹਾਈ ਹੁੰਦੇ ਹਨ । ਅੰਦਰੂਨੀ ਪ੍ਰਮਾਣ ਪੁਸਤਕ ਦੇ ਆਪਣੇ ਵਿਚੋਂ ਹੀ ਮਿਲਦੇ ਹਨ । ਕਈ ਵਾਰ ਰਚਨਾ ਵਿਚ ਦਿੱਤੀਆਂ ਇਤਿਹਾਸਕ ਘਟਨਾਵਾਂ ਦੀ ਪ੍ਰਮਾਣਿਕਤਾ ਨੂੰ ਸਿੱਧ ਕਰਕੇ ਵੀ ਅਸਲੀ ਲੇਖਕ ਦਾ ਪਤਾ ਲਗਾਇਆ ਜਾ ਸਕਦਾ ਹੈ, ਜਿਵੇਂ ਸਿੱਖਾਂ ਦੀ ਭਗਤਮਾਲਾ ਦਾ ਕਰਤਾ ਭਾਈ ਮਨੀ ਸਿੰਘ ਨੂੰ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਸ ਵਿਚ ਇਤਿਹਾਸਕ ਪੱਖ ਤੋਂ ਬੜੀਆਂ ਭਾਰੀ ਉਕਾਈਆਂ ਮਿਲਦੀਆਂ ਹਨ । ਉਦਾਹਰਣ ਵਜੋਂ ਗੁਰੂ ਰਾਮਦਾਸ ਜੀ ਧਰਮ ਦਾਸ ਖੇਟੜ ਤੇ ਭੂਰਦਾਸ ਆਦਿ ਸਿੱਖਾਂ ਨੂੰ ਉਪਦੇਸ਼ ਦਿੰਦੇ ਦੱਸੇ ਗਏ ਹਨ ਕਿ ਪਿਛਲੀ ਰਾਤੀ ਉਠ ਕੇ ਇਸ਼ਨਾਨ ਕਰਕੇ ਵਾਹਿਗੁਰੂ ਦਾ ਨਾਮ ਜਪਣਾ ਤੇ ਅੰਮ੍ਰਿਤ ਵੇਲੇ ਜਾਇ ਕੇ ਗ੍ਰੰਥ ਜੀ ਦਾ ਦਰਸ਼ਨ ਕਰਨਾ ਪਰ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਤਾਂ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਈ ਸੀ । ਅਜਿਹੀ ਉਕਾਈ ਭਾਈ ਮਨੀ ਸਿੰਘ ਵਰਗੀ ਸ਼ਖ਼ਸੀਅਤ ਨਹੀਂ ਸੀ ਕਰ ਸਕਦੀ ਜੋ ਆਪਣੇ ਸਮੇਂ ਦੇ ਮੰਨੇ ਪ੍ਰਮੰਨੇ ਵਿਦਵਾਨ ਸਨ । ਇਵੇਂ ਹੀ ਡਾ. ਜੱਗੀ ਨੇ ਭਾਈ ਗੁਰਦਾਸ ਦੀ ਇਕਤਾਲੀਵੀਂ ਵਾਰ ਦੇ ਕਰਤਾ ਸੰਬੰਧੀ ਲਿਖਿਆ ਹੈ ਕਿ ਇਹ ਵਾਰ ਨਸੀਂ ਵਾਰ ਨਾ ਭਾਈ ਗੁਰਦਾਸ ਦੀ ਰਚਨਾ ਹੈ ਅਤੇ ਨਾ ਹੀ ਗੁਰੂ ਗੋਬਿੰਦ ਸਿੰਘ ਦੇ ਕਿਸੇ ਦਰਬਾਰੀ ਕਵੀ ਦੀ, ਕਿਉਂਕਿ ਇਤਿਹਾਸ ਤੋਂ ਉਨ੍ਹਾਂ ਦੇ ਕਿਸੇ ਦਰਬਾਰੀ ਕਵੀ ਦਾ ਨਾਂ ਗੁਰਦਾਸ ਸਿੱਧ ਨਹੀਂ ਹੁੰਦਾ । ਇਸ ਲਈ ਇਸ ਦੇ ਰਚੈਤਾ 'ਗੁਰਦਾਸ' ਦਾ ਵਿਅਕਤਿਤਵ ਸ਼ੱਕੀ ਹੈ ।[4]

---

1. ਦਸ ਗੁਰ ਕਥਾ, ਪੰਨਾ 42.
2. ਦੇਖੋ, ਉਹੀ, ਪੰਨਾ 36, 47, 42.
3. ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 119.
4. ਭਾਈ ਗੁਰਦਾਸ — ਜੀਵਨ ਤੇ ਰਚਨਾ, ਪੰਨਾ 37.

ਲੇਖਕ ਨਿਰਧਾਰਣ ਦੀ ਸਮੱਸਿਆ ਦੇ ਹੱਲ ਲਈ ਰਚਨਾਕਾਲ ਨੂੰ ਵੀ ਆਧਾਰ ਬਣਾਇਆ ਜਾ ਸਕਦਾ ਹੈ। ਜਿਵੇਂ ਦਸ ਗੁਰ ਕਥਾ ਵਿਚਲੀ ਸਿੱਖ ਬਹਾਦਰਾਂ ਦੀ ਖੁਸ਼ਹਾਲੀ ਅਤੇ ਦੋ ਸਰਦਾਰਾਂ ਦਾ ਜ਼ਿਕਰ ਸਿੱਧ ਕਰਦਾ ਹੈ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਦੌਰ ਨਾਲ ਸੰਬੰਧਤ ਹੈ। ਇਸ ਤਰ੍ਹਾਂ ਦੇ ਵਰਨਣ ਕਵੀ ਸੌਂਧਾ ਲਈ ਹੀ ਸੰਭਵ ਹਨ ਨਾ ਕਿ ਕੰਕਣ ਲਈ।[1]

ਲੇਖਕ ਨਿਸ਼ਚਿਤ ਕਰਨ ਲਈ ਸ਼ਬਦਾਂ ਦੇ ਰਹੱਸ ਨੂੰ ਵੀ ਸਮਝਣਾ ਜ਼ਰੂਰੀ ਹੈ। ਪੁਰਾਤਨ ਜਨਮਸਾਖੀ ਵਿਚ ਪਤਿ 84 (ਅ) ਤੇ ਆਉਂਦਾ ਹੈ – 'ਭਾਈ ਸੰਗੂ ਪੋਥੀ ਲਿਖਵਾਈ ਇਹਵੰਧੀ ਦੇ ਪੁਤ੍ਰ ਟੈਹਲੀਏ ਸੰਗਤ ਦੇ।। ਲਿਖ ਦਏ ਖਤਰੇਟੇ ਸੰਗਤ ਦੇ ਅਧੀਨ' ਸਪਸ਼ਟ ਹੈ ਪੋਥੀ ਭਾਈ ਸੰਗੂ ਨੇ ਲਿਖਵਾਈ ਜਿਸ ਨੂੰ ਸੰਗਤ ਦਾ ਟਹਿਲੀਆ ਕਿਹਾ ਗਿਆ ਹੈ। ਸੰਗਤ ਦਾ ਇਥੇ ਭਾਵ ਗੁਰੂ ਘਰ ਦੇ ਨਾਮ ਲੇਵਿਆਂ ਦਾ ਸਮੂਹ ਹੈ। ਕਿਸੇ ਵਿਅਕਤੀ ਦਾ ਨਹੀਂ, ਪਰੰਤੂ ਡਾ. ਕਿਰਪਾਲ ਸਿੰਘ ਨੇ ਇਸ ਜਨਮਸਾਖੀ ਸੰਬੰਧੀ ਲਿਖੇ ਆਪਣੇ ਇਕ ਲੇਖ ਵਿੱਚ ਪਤਾ ਨਹੀਂ ਇਸ ਦੇ ਅਰਥ ਸੰਗਤ, ਸੰਗਤੀਆਂ ਜਾਂ ਸੰਗਤ ਦਾਸ ਨਾਂ ਦੇ ਇਕ ਵਿਅਕਤੀ ਦੇ ਕਿਵੇਂ ਕੱਢ ਲਏ ਅਤੇ ਉਸ ਨੂੰ ਲਾਹੌਰ ਵਾਸੀ ਸੰਗਤੀਆਂ ਨਾਲ ਮਿਲਾ ਦਿੱਤਾ ਹੈ।[2] ਲੋੜ ਹੈ ਸ਼ਬਦ ਦੇ ਰਹੱਸ ਨੂੰ ਸਮਝਣ ਦੀ।

ਹਰ ਕਵੀ ਦੀ ਸ਼ੈਲੀ ਜਾਂ ਲਿਖਣ ਢੰਗ ਆਪਣਾ ਹੁੰਦਾ ਹੈ ਜਿਸ ਤੋਂ ਉਹ ਪਛਾਣਿਆ ਜਾ ਸਕਦਾ ਹੈ। 'ਕਥਾ ਸਰਨਜੀਕੀ' ਦੀ ਕਾਵਿ ਸ਼ੈਲੀ ਕਵੀ ਸੌਂਧਾ ਦੀਆਂ ਹੋਰ ਰਚਨਾਵਾਂ ਦੀ ਕਾਵਿ ਸ਼ੈਲੀ ਨਾਲ ਸੰਮਰੂਪਤਾ ਰਖਦੀ ਹੈ। ਇਸੇ ਦਲੀਲ ਕਰਕੇ ਇਹ ਪ੍ਰਵਾਨ ਕੀਤਾ ਜਾ ਸਕਦਾ ਹੈ ਕਿ ਕਥਾ ਸਰਨਜੀਕੀ ਕਵੀ ਸੌਂਧਾ ਦੀ ਹੀ ਕਾਵਿ ਕਿਰਤ ਹੈ।[3] ਗਿਆਨ ਰਤਨਾਵਲੀ ਦੇ ਕਰਤਾ ਬਾਰੇ ਨਿਰਣਾ ਕਰਦੇ ਹੋਏ ਤਰਲੋਚਨ ਸਿੰਘ ਬੇਦੀ ਲਿਖਦੇ ਹਨ ਕਿ ਜੇ ਅਸੀਂ ਭਾਈ ਮਨੀ ਸਿੰਘ ਜੀ ਦੀ ਮਾਤਾ ਸੁੰਦਰੀ ਜੀ ਵਲ ਅੰਮ੍ਰਿਤਸਰ ਤੋਂ ਦਿੱਲੀ ਲਿਖੀ ਚਿੱਠੀ ਦਾ ਅਤੇ ਗਿਆਨ ਰਤਨਾਵਲੀ ਦੀ ਬੋਲੀ ਅਤੇ ਸ਼ੈਲੀ ਦਾ ਆਪਸ ਵਿਚ ਮਿਲਾਣ ਕਰੀਏ ਤਾਂ ਇਨ੍ਹਾਂ ਦੋਨਾਂ ਵਿਚ ਸ਼ਬਦਾਵਲੀ, ਉਕਤੀਆਂ, ਕਾਰਕ, ਕ੍ਰਿਆਵਾਂ, ਵਾਕ ਜੋੜਨਾ, ਆਦਿ ਦਾ ਵੱਖਰਾਪਨ ਇਹ ਸਪਸ਼ਟ ਭਾਂਤ ਸਿੱਧ ਕਰਦਾ ਹੈ ਕਿ ਇਨ੍ਹਾਂ ਦੋਹਾਂ ਦੇ ਲੇਖਕ ਅੱਡ ਅੱਡ ਹਨ।[4]

---

1. ਵੇਖੋ, ਦਸ ਗੁਰ ਕਥਾ, ਪੰਨਾ 38.
2. ਵੇਖੋ, ਜਨਮਸਾਖੀ ਗੁਰੂ ਨਾਨਕ ਦੇਵ ਜੀ, (ਸੰਪ.) ਪਿਆਰ ਸਿੰਘ, ਪੰਨਾ 17.
3. ਕਵੀ ਸੌਂਧਾ, ਇਕ ਆਲੋਚਨਾਤਮਕ ਅਧਿਐਨ, ਪੰਨਾ 32.
4. ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਪੰਨਾ 76.

ਭਗਤ ਕਬੀਰ ਦੀਆਂ ਗੋਸ਼ਟਾਂ ਦੇ ਕਰਤਾ ਬਾਰੇ ਨਿਰਣਾ ਕਰਦੇ ਹੋਏ ਡਾਕਟਰ ਨਰਿੰਦਰ ਕੌਰ ਲਿਖਦੀ ਹੈ ਕਿ ਜਿੱਥੋਂ ਤਕ ਕਬੀਰ ਜੀ ਦੀਆਂ ਗੋਸ਼ਟਾਂ/ਕਥਾਵਾਂ ਦਾ ਸੰਬੰਧ ਹੈ, ਇਹਨਾ ਦੀ ਸ਼ਬਦਾਵਲੀ ਲਿਖਣ ਢੰਗ, ਵਿਚਾਰਧਾਰਾ, ਪ੍ਰਸੰਗਾਂ ਦੀ ਉਥਾਨਕਾ ਅਤੇ ਨਿਬਾਹ, ਇਹ ਸਾਰੇ ਹੀ 'ਸੱਚਖੰਡ', 'ਹਰਿ ਜੀ' ਅਤੇ 'ਚਤਰਭੁਜ' ਪੋਥੀ ਵਾਲੇ ਹਨ । ਇਸ ਕਾਰਣ ਇਹ ਰਚਨਾ ਵੀ ਮਿਹਰਬਾਨਾ ਸੰਪ੍ਰਦਾ ਦੀ ਹੀ ਹੈ ।[1]

ਲੇਖਕ ਨਿਰਧਾਰਣ ਸੰਬੰਧੀ ਸਾਹਿਤ ਖੋਜੀਆਂ ਸਾਹਮਣੇ ਆਉਂਦੀਆਂ ਸਮੱਸਿਆਵਾਂ ਅਤੇ ਉਨ੍ਹਾਂ ਦੇ ਸਮਾਧਾਨ ਲਈ ਕੀਤੀ ਸੰਖੇਪ ਚਰਚਾ ਤੋਂ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਲੇਖਕ ਦੀ ਰਚਨਾ ਵਿਚ ਪ੍ਰਗਟ ਹੁੰਦੀਆਂ ਉਸ ਦੀਆਂ ਆਪਣੀਆਂ ਸ਼ਹਾਦਤਾਂ ਅਤੇ ਬਾਹਰਲੇ ਕਿਸੇ ਹੋਰ ਲੇਖਕ ਵਲੋਂ ਉਸ ਬਾਰੇ ਦਿੱਤੀਆਂ ਸ਼ਹਾਦਤਾਂ ਕਿਸੇ ਹੱਥ-ਲਿਖਤ ਦੇ ਲੇਖਕ ਨਿਰਧਾਰਣ ਸੰਬੰਧੀ ਸਮੱਸਿਆਵਾਂ ਨੂੰ ਕਾਫ਼ੀ ਹੱਦ ਤਕ ਸੁਖਾਲਾ ਬਣਾਉਣ ਵਿਚ ਯੋਗ ਮਦਦ ਕਰ ਸਕਦੀਆਂ ਹਨ । ਲੋੜ ਕੇਵਲ ਹੱਥ ਲਿਖਤਾਂ ਦੀ ਖੋਜ ਕਰਕੇ ਉਨ੍ਹਾਂ ਦੇ ਰਚਣਹਾਰਿਆਂ ਨੂੰ ਜਾਨਣ ਸਬੰਧੀ ਚੇਤਨਾ ਦੀ ਹੈ । ਪਿਉ ਦਾਦੇ ਦੇ ਖਜ਼ਾਨੇ ਨੂੰ ਖੋਲ੍ਹਣ ਅਤੇ ਉਨ੍ਹਾਂ ਦੇ ਰਚਣਹਾਰਿਆ/ਘੜਨਹਾਰਿਆਂ ਨੂੰ ਪ੍ਰਮਾਣਿਕ ਰੂਪ ਵਿਚ ਦ੍ਰਿਸ਼ਟੀਗੋਚਰ ਕਰਨ ਦੀ ਹੈ ।

## ਸਹਾਇਕ ਪੁਸਤਕ ਸੂਚੀ

**ਪੰਜਾਬੀ**


ਅਸ਼ੋਕ, ਸ਼ਮਸ਼ੇਰ ਸਿੰਘ, ਸਾਡਾ ਹੱਥ ਲਿਖਿਤ ਪੰਜਾਬੀ ਸਾਹਿਤ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਪਹਿਲੀ ਵਾਰ, 1968.

ਜੱਗੀ, ਰਤਨ ਸਿੰਘ, ਭਾਈ ਗੁਰਦਾਸ ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.

ਧਰਮ ਸਿੰਘ (ਡਾ.), ਕਵੀ ਸੋਂਧਾ ਇਕ ਆਲੋਚਨਾਤਮਕ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪਹਿਲਾ ਸੰਸਕਰਣ, ਮਾਰਚ, 1981.

ਪਿਆਰ ਸਿੰਘ (ਡਾ.), (ਸੰਪ.), ਜਨਮਸਾਖੀ ਗੁਰੂ ਨਾਨਕ ਦੇਵ ਜੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪਹਿਲਾ ਸੰਸਕਰਣ, ਨਵੰਬਰ, 1974.


1. ਮਿਹਰਬਾਨ ਵਾਲੀ ਜਨਮਸਾਖੀ ਭਗਤ ਕਬੀਰ ਜੀ ਕੀ, ਸੰਪਾਦਨ ਤੇ ਵਿਵੇਚਨ, ਪੰਨਾ 80.

ਬੇਦੀ, ਤਰਲੋਚਨ ਸਿੰਘ (ਡਾ.), ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਮਿਸਿਜ਼ ਅਮਰਜੀਤ ਕੌਰ, 1111/16 ਲਾਜਪਤ ਨਗਰ, ਨਵੀਂ ਦਿੱਲੀ, ਨਵੰਬਰ, 1972.

ਹਿੰਦੀ

ਮਹੇਂਦਰ (ਡਾ.), ਪਾਂਡੂ ਲਿਪੀ ਵਿਗਿਆਨ, ਰਾਜਸਥਾਨ ਹਿੰਦੀ ਗ੍ਰੰਥ ਅਕਾਦਮੀ, ਜੈਪੁਰ, 1978.

ਥੀਸਿਜ਼

ਗੁਰਬਚਨ ਕੌਰ, **ਜਨਮਸਾਖੀ ਭਾਈ ਬਾਲਾ ਦਾ ਪਾਠ ਪ੍ਰਮਾਣੀਕਰਣ ਅਤੇ ਆਲੋਚਨਾਤਮਕ ਸੰਪਾਦਨ**, ਪਹਿਲਾ ਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪੀ. ਐਚ. ਡੀ. ਦੀ ਡਿਗਰੀ ਲਈ ਪ੍ਰਸਤੁਤ ਸੋਧ ਪ੍ਰਬੰਧ, 1978.

ਨਰਿੰਦਰ ਕੌਰ, **ਮਿਹਰਬਾਨ ਵਾਲੀ ਜਨਮਸਾਖੀ ਭਗਤ ਕਬੀਰ ਜੀ ਕੀ-ਸੰਪਾਦਨ ਤੇ ਵਿਵੇਚਨ**, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਫੈਕਲਟੀ ਆਫ਼ ਲੈਂਗੁਏਜਿਜ਼ ਵਿਚ ਪੀ. ਐਚ. ਡੀ. ਦੀ ਡਿਗਰੀ ਲਈ ਪ੍ਰਸਤੁਤ ਸੋਧ ਪ੍ਰਬੰਧ, 1977.

ਪਤ੍ਰਿਕਾਵਾਂ

ਜੱਗੀ, ਰਤਨ ਸਿੰਘ (ਸੰਪ.), ਖੋਜ ਪਤ੍ਰਿਕਾ ਭਾਈ ਮੋਹਨ ਸਿੰਘ ਵੈਦ ਸਮ੍ਰਿਤੀ **ਅੰਕ** 18, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਤੰਬਰ, 1981.

**ਖੋਜ ਦਰਪਣ**, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਜਨਵਰੀ 1978.

ਸੈਮੀਨਾਰ

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ ਦੀਆਂ ਸਮੱਸਿਆਵਾਂ ਸੰਬੰਧੀ ਆਯੋਜਿਤ ਸੈਮੀਨਾਰ (ਅਕਤੂਬਰ 29, 30, 31, 1982) ਵਿਚ ਡਾ. ਪਿਆਰ ਸਿੰਘ ਦਾ ਖੋਜ ਪੱਤਰ 'ਸਾਹਿਤ ਇਤਿਹਾਸ ਵਿਚ ਤੱਥਕੀ ਸਮੱਸਿਆਵਾਂ।'

# ਹੱਥ ਲਿਖਤ ਪ੍ਰਮਾਣਿਕ ਪਾਠ ਦੀਆਂ ਸਮੱਸਿਆਵਾਂ

—ਸੈਵਜੋਤ ਕੌਰ ਕੋਲ

ਪੁਰਾਤਨ ਹੱਥ-ਲਿਖਤਾਂ ਨੂੰ ਲੱਭਣਾ, ਵਿਗਿਆਨਕ ਵਿਸ਼ਲੇਸ਼ਣ ਰਾਹੀਂ ਉਨ੍ਹਾਂ ਦੇ ਪ੍ਰਮਾਣਿਕ ਪਾਠ ਨੂੰ ਨਿਰਧਾਰਿਤ ਕਰਨਾ ਅਤੇ ਇਸ ਨੂੰ ਵਿਧੀਵਤ ਸੰਪਾਦਨ ਕਰਨਾ, ਪੰਜਾਬੀ ਸਾਹਿਤਿਕ ਖੋਜ ਦਾ ਹੀ ਨਹੀਂ, ਸਗੋਂ ਵਿਸ਼ਵ ਸਾਹਿਤਕ ਖੋਜ ਦਾ ਵਿਲੱਖਣ ਅਤੇ ਮਹੱਤਵਪੂਰਨ ਪ੍ਰਕਰਣ ਹੈ। ਸਾਹਿਤ ਅਧਿਐਨ ਲਈ ਸਾਹਿਤ-ਪਾਠ ਦਾ ਪ੍ਰਮਾਣਿਕ ਰੂਪ ਵਿਚ ਮਿਲਣਾ ਸਭ ਤੋਂ ਪਹਿਲੀ ਲੋੜ ਹੈ। ਇਸ ਤੋਂ ਬਿਨਾਂ ਅਸੀਂ ਸਾਹਿਤਕ ਧਾਰਾ ਅਤੇ ਕਿਸੇ ਸਾਹਿਤਕਾਰ ਦੀ ਇਤਿਹਾਸਕ ਵਿਕਾਸ ਵਿਚ ਨ ਹੀ ਕੀਮਤ ਨਹੀਂ ਥਾਪ ਸਕਦੇ[1] ਪ੍ਰਮਾਣਿਕ ਪਾਠ ਉਹ ਪਾਠ ਹੈ, ਜਿਸ ਨੂੰ ਬੰਨ੍ਹਣ ਦੀ ਚੇਸ਼ਟਾ ਲੇਖਕ ਨੇ ਆਪ ਆਪਣੀ ਲਿਖਤ ਵਿਚ ਕੀਤੀ ਹੋਵੇ।

ਕਿਸੇ ਮੂਲ ਲਿਖਤ ਦੇ ਪ੍ਰਮਾਣਿਕ ਪਾਠ ਦੇ ਨਿਰਧਾਰਣ ਲਈ ਪਾਠ-ਆਲੋਚਨਾ ਬੜਾ ਮਹੱਤਵਪੂਰਨ ਅੰਗ ਹੈ। ਇਸ ਦਾ ਪੁਰਾਣੇ ਸਮੇਂ ਵਿਚ ਵੱਡਾ ਮਹੱਤਵ ਰਿਹਾ ਹੈ ਅਤੇ ਅਜ ਵੀ ਹੈ। ਭਾਸ਼ਾ ਵਿਗਿਆਨ ਦੇ ਅਸਰ ਹੇਠ ਪ੍ਰਚਲਿਤ ਹੋਈ ਸੰਰਚਨਾਵਾਦੀ ਆਲੋਚਨਾ-ਪ੍ਰਣਾਲੀ ਵਿਚ ਵੀ ਇਸ ਵਿਦਿਆ ਦੇ ਬੀਜ ਦਿਖਾਈ ਦੇਂਦੇ ਹਨ। ਪ੍ਰਮਾਣਿਕ ਪਾਠ ਦੀ ਅੰਤਰੀਵ ਆਤਮਾ ਨੂੰ ਦੇਖਣ ਦੀ ਇਹ ਨਵੀਂ ਪ੍ਰਣਾਲੀ ਨੂੰ ਜੇ ਜ਼ਰਾ ਡੂੰਘੇਰੀ ਨੀਝ ਨਾਲ ਵੇਖਿਆ ਜਾਵੇ ਤਾਂ ਇਹ ਪਾਠ-ਆਲੋਚਨਾ ਦਾ ਹੀ ਇਕ ਨਵਾਂ ਰੂਪ ਹੈ। ਪਾਠ-ਆਲੋਚਨਾ ਵਾਸਤਵ ਵਿਚ ਪ੍ਰਮਾਣਿਕ ਪਾਠ ਤਕ ਪਹੁੰਚਣ ਦੀ ਵਿਗਿਆਨਕ ਪ੍ਰਕਿਰਿਆ ਹੈ।

ਰਚਨਾ ਦੇ ਇਕ ਤੋਂ ਵੱਧ ਉਤਾਰੇ ਹੋਣ ਦੀ ਸੂਰਤ ਵਿਚ ਇਹ ਕੰਮ ਹੋਰ ਵੀ ਮਹੱਤਵਪੂਰਨ ਬਣ ਜਾਂਦਾ ਹੈ। ਕਿਸੇ ਰਚਨਾ ਦੇ ਕੇਵਲ ਇਕ ਉਤਾਰੇ ਦੇ

1. ਪਿਆਰਾ ਸਿੰਘ ਪਦਮ, 'ਅਜ਼ਾਦੀ ਪਿਛੋਂ ਪੰਜਾਬੀ ਸਾਹਿਤ ਦੀ ਸੰਪਾਦਨਾ, ਪੰਜਾਬੀ ਦੁਨੀਆ ਪੰਨਾ 137.

*ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਆਧਾਰ ਤੇ ਪੁਸਤਕ ਦਾ ਪਾਠ ਤਿਆਰ ਕਰ ਦੇਣਾ ਪ੍ਰਮਾਣਿਕ ਜਾਂ ਆਲੋਚਨਾਤਮਕ ਪਾਠ ਨਿਰਧਾਰਣ ਦੇ ਅੰਤਰਗਤ ਨਹੀਂ ਰੱਖਿਆ ਜਾ ਸਕਦਾ। ਪੁਰਾਤਨ ਰਚਨਾਵਾਂ ਦੇ ਕਈ ਉਤਾਰੇ ਜਾਂ ਪ੍ਰਤਿਲਿਪੀਆਂ ਉਪਲਬਧ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਤੁਲਨਾਤਮਕ ਅਧਿਐਨ ਦੁਆਰਾ ਹੀ ਪ੍ਰਮਾਣਕ ਪਾਠ ਨਿਰਧਾਰਿਤ ਕੀਤਾ ਜਾ ਸਕਦਾ ਹੈ ਡਾ. ਰਤਨ ਸਿੰਘ ਜੱਗੀ ਅਨੁਸਾਰ:

"ਹੱਥ ਲਿਖਤ ਸਾਹਿਤ ਵਿਚ ਪ੍ਰਮਾਣਕ ਪਾਠ ਦਾ ਨਿਰਣਾ ਕਰਨਾ ਵੀ ਹਰ ਤਰ੍ਹਾਂ ਦੀ ਖੋਜ ਵਾਂਗ ਸੱਚ ਤੱਕ ਪਹੁੰਚਣਾ ਹੈ। ਕਿਸੇ ਕ੍ਰਿਤੀ ਦੇ ਪਾਠ ਨਿਰਧਾਰਿਤ ਕਰਨ ਲਈ ਜਿੰਨੀ ਯੋਗਤਾ ਅਤੇ ਈਮਾਨਦਾਰੀ ਨਾਲ ਭਿੰਨ ਭਿੰਨ ਉਤਾਰਿਆਂ ਨੂੰ ਭਾਲ ਕੇ ਇੱਕਠਾ ਕੀਤਾ ਜਾਵੇ, ਉਤਨਾ ਹੀ ਸੱਚ ਦੇ ਨੇੜੇ ਪਹੁੰਚਣ ਦੀ ਆਸ ਵਧੇਗੀ"[1]

ਓਪਰੀ ਨਜ਼ਰੇ ਵੇਖਣ ਨੂੰ ਸ਼ਾਇਦ ਇਹ ਕੰਮ ਏਨਾ ਮੁਸ਼ਕਲ ਨ ਲਗੇ, ਪਰ ਹੱਥ ਲਿਖਤ ਸਾਹਿਤ ਵਿਚ ਵਿਵਹਾਰਕ ਰੂਪ ਵਿਚ ਖੋਜੀ ਨੂੰ ਅਨੇਕਾਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ ਅਜੇ ਤਕ ਪ੍ਰਾਚੀਨ ਪੰਜਾਬੀ ਵਾਰਤਕ ਅਤੇ ਕਵਿਤਾ ਦੀਆਂ ਸੈਂਕੜੇ ਰਚਨਾਵਾਂ ਹੱਥ ਲਿਖਤ ਰੂਪ ਵਿਚ ਪਈਆਂ ਹਨ। ਇਨ੍ਹਾਂ ਨੂੰ ਛਾਪੇਖਾਨੇ ਦੇ ਦਰਸ਼ਨ ਨਸੀਬ ਨਹੀਂ ਹੋਏ। ਜੇ ਕੁਝ ਛਪੀਆਂ ਵੀ ਹਨ, ਤਾਂ ਇਤਨੀਆਂ ਗ਼ਲਤ ਮਲਤ ਕਿ ਮੂਲ ਪਾਠ ਤੇ ਸਾਹਿਤਕਾਰ ਦੀ ਸਾਹਿਤਕ ਸ਼ਖਸੀਅਤ ਨੂੰ ਧੁੰਦਲਾ ਕਰ ਦਿੰਦੀਆਂ ਹਨ।"[2]

ਅਜ ਛਾਪੇ ਦਾ ਯੁਗ ਹੈ, ਪੁਸਤਕ ਦੇ ਪਰੂਫ ਲੇਖਕ ਆਪ ਪੜ੍ਹ ਕੇ ਛਾਪਦਾ ਹੈ। ਪਰੰਤੂ ਅੱਜ ਤੋਂ ਪਹਿਲੇ ਲਿਖੇ ਗਏ ਸਾਹਿਤ ਦੇ ਉਤਾਰੇ ਪੀੜ੍ਹੀ ਦਰ ਪੀੜ੍ਹੀ ਹੁੰਦੇ ਹਨ। ਇਸ ਨਾਲ ਮੂਲ ਪਾਠ ਵਿਚ ਕਈ ਤਬਦੀਲੀਆਂ ਹੋ ਜਾਂਦੀਆਂ ਸਨ। ਪ੍ਰਮਾਣਿਕ ਪਾਠ ਦੀ ਲੋੜ ਹੱਥ ਲਿਖਤਾਂ ਵਿਚ ਬਹੁਤ ਪੈਂਦੀ ਹੈ, ਪਰ ਛਪਿਆ ਹੋਇਆ ਸਾਹਿਤ ਵੀ ਇਸ ਤੋਂ ਮੁਕਤ ਨਹੀਂ ਕਿਹਾ ਜਾ ਸਕਦਾ। ਇਸ ਛਪਾਈ ਸਮੇਂ ਛਾਪਣ ਵਾਲਿਆਂ ਅਤੇ ਪਰੂਫ ਰੀਡਰਾਂ ਵਲੋਂ ਪਾਈਆਂ ਭੁੱਲਾਂ ਢੇਰ ਹੁੰਦੀਆਂ ਹਨ। ਇੰਝ ਅਸੀਂ ਵੇਖਦੇ ਹਾਂ ਕਿ ਛਾਪੇਖਾਨੇ ਦੇ ਹੋਂਦ ਵਿਚ ਆਉਣ ਉਪਰੰਤ ਵੀ ਛਪਾਈ ਵਿਚ ਗ਼ਲਤੀਆਂ ਹੋਣ ਕਰਕੇ ਪ੍ਰਮਾਣਿਕ ਪਾਠ ਨੂੰ ਨਿਰਧਾਰਣ ਕਰਨ ਦੀ ਸਮੱਸਿਆ ਬਣੀ ਰਹਿੰਦੀ ਹੈ।

1. ਪੁਰਾਤਨ ਹੱਥ ਲਿਖਤਾਂ ਦੀ ਖੋਜ ਤੇ ਸੰਪਾਦਨਾ, **ਖੋਜ ਦਰਪਣ** ਪੰਨਾ 9।
2. 'ਅਜ਼ਾਦੀ ਪਿਛੋਂ ਪੰਜਾਬੀ ਸਾਹਿਤ ਦੀ ਸੰਪਾਦਨਾ', ਪੰਜਾਬੀ ਦੁਨੀਆ, ਪੰਨਾ 137।

**ਪਾਠ ਭੇਦ ਦੇ ਕਾਰਣ.**—ਹੱਥ ਲਿਖਤ ਸਾਹਿਤ ਜੋ ਅੱਜ ਪ੍ਰਾਪਤ ਹੁੰਦਾ ਹੈ, ਉਸ ਵਿਚ ਮਿਲਦਾ ਪਾਠ ਅਸ਼ੁਧ ਵੀ ਹੈ ਅਤੇ ਪਰਿਵਰਤਿਤ ਵੀ। ਉਸਦਾ ਰੂਪ ਸਮੇਂ ਦੇ ਨਾਲ ਨਾਲ ਬਦਲਦਾ ਰਿਹਾ ਕਿਉਂਕਿ ਇਹ ਵਧੇਰੇ ਕਰਕੇ ਨਕਲ ਦਰ-ਨਕਲ ਹੈ। ਪ੍ਰਾਚੀਨ ਕਾਲ ਵਿਚ ਪ੍ਰੈਸ ਨਾ ਹੋਣ ਕਾਰਨ ਗ੍ਰੰਥਾਂ ਨੂੰ ਲਿਪੀਕਾਰ ਦੁਆਰਾ ਲਿਖਵਾ ਲਿਖਵਾ ਕੇ ਪੜ੍ਹਨ ਵਾਲਿਆਂ ਲਈ ਪੇਸ਼ ਕੀਤਾ ਜਾਂਦਾ ਸੀ। ਸਿੱਟਾ ਇਹੀ ਨਿਕਲਦਾ ਸੀ ਕਿ ਲਿਪੀਕਾਰ ਦੀਆਂ ਅਨੇਕ ਪ੍ਰਕਾਰ ਦੀਆਂ ਅਯੋਗਤਾਵਾਂ ਦੇ ਕਾਰਨ ਪਾਠ ਅਸ਼ੁਧ ਹੋ ਜਾਂਦਾ ਸੀ। ਜੇ ਲਿਪੀਕਾਰ ਲਿਖਤ ਦੀ ਲਿਪੀ ਨੂੰ ਠੀਕ ਠੀਕ ਪੜ੍ਹਨ ਦੀ ਯੋਗਤਾ ਨਾ ਰਖਦਾ ਹੋਵੇ ਤਾਂ ਵੀ ਪਾਠ ਅਸ਼ੁਧ ਹੋ ਜਾਂਦਾ ਸੀ। ਜੇ ਲਿਪੀਕਾਰ ਬੁਧੀਮਾਨ ਨਾ ਹੋਵੇ ਅਤੇ ਗ੍ਰੰਥ ਦੇ ਵਿਸ਼ੇ ਤੋਂ ਜਾਣੂ ਨਾ ਹੋਵੇ ਅਤੇ ਉਸਦਾ ਸ਼ਬਦ ਭੰਡਾਰ ਬਹੁਤ ਸੀਮਿਤ ਹੋਵੇ ਤਾਂ ਵੀ ਉਹ ਕਿਸੇ ਸ਼ਬਦ ਨੂੰ ਕੁਝ ਦਾ ਕੁਝ ਲਿਖ ਸਕਦਾ ਹੈ।[1] ਕਈ ਸ਼ਬਦ ਉਤਾਰਾ ਕਰਨ ਵਿਚ ਗਲਤੀ ਨਾਲ ਬਦਲੇ ਜਾਂਦੇ ਹਨ ਜਾਂ ਰਹਿ ਜਾਂਦੇ ਹਨ, ਜਿਸ ਕਾਰਨ ਬਹੁਤ ਸਾਰੇ ਪਾਠਾਂਤਰ ਹੋ ਜਾਂਦੇ ਹਨ। 'ਪੂਰਨ ਭਗਤ' ਦੇ ਕਿੱਸੇ ਵਿਚ ਕਿਤੇ ਸਖੀ ਹੈ, ਕਿਤੇ ਬੇਲੀ, ਕਿਤੇ ਸੁਤ, ਅਤੇ ਕਿਤੇ ਪੁੱਤ ਹੈ। ਉਦਾਹਰਣ ਵਜੋਂ ਇਹ ਪਾਠ-ਅੰਤਰ ਪ੍ਰਸਤੁਤ ਹੈ:

ਅਲਿਫ ਆ ਸਖੀ ਸਿਆਲਕੋਟ ਅੰਦਰ ਪੂਰਨ ਪੁੱਤ ਸਲਵਾਨ ਦਾ ਜਾਇਆ ਈ

,, ,, ਬੇਲੀ ਸਿਆਲਕੋਟ ,, ,, ,, ,, ,, ,,

,, ,, ਸਖੀ ਸਲਕੋਟ ,, ,, ,, ,, ,, ,,

,, ,, ,, ਸਿਆਲੋਟ ,, ,, ,, ,, ,, ,,

,, ,, ,, ,, ,, ,, ਸੁਤ ,, ,, ,,
(ਪੁੱਤ ਦੀ ਥਾਂ)

,, ,, ,, ,, ,, ,, ਪੁਤ ਸਰਵਨ ,, ,,

ਇਸ ਤਰ੍ਹਾਂ ਦੇਖਿਆ ਹੈ, ਕਿੱਸੇ ਦਾ ਉਤਾਰਾ ਕਰਨ ਵਿਚ ਕਈ ਸ਼ਬਦ ਸਮੇਂ ਸਮੇਂ ਬਦਲਦੇ ਰਹੇ ਹਨ, ਜਿਸ ਕਾਰਨ ਪਾਠਾਂਤਰ ਦਾ ਹੋ ਜਾਣਾ ਸੁਭਾਵਿਕ ਹੈ।

ਉਤਾਰਾਕਾਰ ਜਾਂ ਪ੍ਰਤਿ ਲਿਪੀਕਾਰ ਆਪਣੇ ਦ੍ਰਿਸ਼ਟੀ ਕੋਣ ਤੋਂ ਅਤੇ ਆਪਣੇ ਲਿਖਾਵਟ ਦੇ ਰੂਪ ਕਰਕੇ ਕਈ ਵਾਰ 'ਥ' ਜਾਂ 'ਤ' 'ਜ' ਜਾਂ 'ਯ' 'ਸ਼' ਜਾਂ 'ਛ' ਲਿਖਦਾ

1. ਸਤੇਂਦਰ (ਡਾ.), ਪਾਂਡੂ ਲਿਪੀ ਵਿਗਿਆਨ, ਪੰਨਾ 216.

ਹੈ ਕਈ ਵਾਰੀ ਲਗਾਂ ਮਾਤਰਾਵਾਂ ਲਗਾਉਂਦਾ ਹੈ ਜਾਂ ਨਹੀਂ। ਕਈ ਵਾਰੀ ਪ੍ਰਤਿ ਲਿਪੀਕਾਰ 'ਮ' ਅਤੇ 'ਸ', 'ਤ' ਅਤੇ 'ਤ' 'ਟ' ਅਤੇ 'ਡ' ਵਿਚ ਵੀ ਅੰਤਰ ਨਿਖੇੜ ਨਹੀਂ ਕਰਦਾ। ਉਦਾਹਰਣ ਵਜੋਂ ਸ਼ਾਹ ਮੁਹੰਮਦ ਦੀ ਸੁਪ੍ਰਸਿਧ ਰਚਨਾ 'ਅੰਗਰੇਜ਼ਾਂ ਤੇ ਸਿੰਘਾਂ ਦੀ ਲੜਾਈ' ਵਿਚੋਂ ਨਿਮਨ ਲਿਖਤ ਸਤਰਾਂ ਪ੍ਰਸਤੁਤ ਹਨ;

> ਇਕ ਰੋਜ਼ **ਵਡਾਲੇ** ਦੇ ਵਿਚ ਬੈਠੇ, ਚਲੀ ਆਣ ਫਰੰਗੀ ਦੀ ਬਾਤ ਆਈ ਸਾਨੂੰ ਆਖਿਆ ਹੀਰੇ ਤੇ ਹੋਰ ਯਾਰਾਂ, ਜਿਨ੍ਹਾਂ ਨਾਲ ਸਾਡੀ ਮੁਲਾਕਾਤ ਆਹੀ[1] ਇਨ੍ਹਾਂ ਸਤਰਾਂ ਨੂੰ ਹੀ ਪ੍ਰਤਿ ਲਿਪੀਕਾਰ ਨੇ ਉਤਾਰਾ ਕਰਨ ਸਮੇਂ ਇਸ ਤਰ੍ਹਾਂ ਲਿਖਿਆ—

ਇਕ ਰੋਜ਼ **ਵਟਾਲੇ** ਦੇ ਵਿਚ ਬੈਠੇ, ਚਲੀ ਆਣ ਫਰੰਗੀ ਦੀ ਬਾਤ ਆਈ[2]
ਇਥੇ ਪ੍ਰਤਿਲਿਪੀਕਾਰ ਨੇ 'ਵਡਾਲੇ' ਅਤੇ 'ਵਟਾਲੇ' ਵਿਚ ਕੋਈ ਅੰਤਰ-ਨਿਖੇੜਾ ਨਹੀਂ ਕੀਤਾ ਇਹ ਦੋ ਅਲਗ ਅਲਗ ਥਾਵਾਂ ਦੇ ਨਾਂ ਹਨ। ਉਦਾਹਰਣ ਲਈ ਇਕ ਵੰਸ਼-ਬ੍ਰਿਛ ਦਾ ਰੂਪ ਇਥੇ ਦਿੱਤਾ ਜਾਂਦਾ ਹੈ।

ਮੂਲ ਪਾਠ

ਲਿਪੀਕਾਰ 'ਕ' — 3 — 1 — 2 — 1 2

ਲਿਪੀਕਾਰ 'ਖ' — ਪਹਿਲੇ ਸਥਾਨ ਵਾਲੀ ਪ੍ਰਤਿਲਿਪੀ 'ਅ' — 1 2 — ਇਸ ਤੋਂ ਕੋਈ ਪ੍ਰਤਿਲਿਪੀ ਨਹੀਂ ਹੋਈ

ਲਿਪੀਕਾਰ 'ਗ' — 1 2 3 4 — 1 1 — 1 1 2 — 1 2 3 4 5

ਇਸ ਪ੍ਰਕਾਰ ਵੰਸ਼-ਬ੍ਰਿਛ ਵਧਦਾ ਜਾਵੇਗਾ। ਵੰਸ਼-ਬ੍ਰਿਛ ਵਿਚ ਪਹਿਲੇ ਸਥਾਨ ਤੇ ਸੰਤਾਨ ਤਿੰਨ ਲਿਪੀਕਾਰਾਂ ਦੇ ਮਾਧਿਅਮ ਤੋਂ ਤਿੰਨ ਵਰਗਾਂ ਵਿਚ ਵੰਡੀ ਗਈ। ਇਨ੍ਹਾਂ ਪਹਿਲੀਆਂ ਸਥਾਨਾਂ ਵਾਲੀਆਂ ਨਕਲਾਂ ਤੋਂ ਫਿਰ ਅਨੇਕ ਲਿਪੀਕਾਰਾਂ ਨੇ ਪ੍ਰਤੀਲਿਪੀਆਂ ਤਿਆਰ ਕੀਤੀਆਂ ਅਤੇ ਇਕ ਦੇ ਬਾਅਦ ਦੂਜੀ ਤੋਂ ਪ੍ਰਤਿਲਿਪੀਆਂ ਤਿਆਰ ਹੁੰਦੀਆਂ

1. ਸ਼ਮਸ਼ੇਰ ਸਿੰਘ ਅਸ਼ੋਕ, (ਸੰਪਾ.), ਵਾਰਾਂ ਤੇ ਜੰਗਨਾਮੇ, ਪੰਨਾ 256.
2. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), ਜੰਗਨਾਮਾ ਸ਼ਾਹ ਮੁਹੰਮਦ, ਪੰਨਾ 1.

ਚਲੀਆਂ ਗਈਆਂ । ਇਸ ਤਰ੍ਹਾਂ ਇਕ ਰਚਨਾ ਦਾ ਵੰਸ਼-ਬ੍ਰਿਛ ਵਧਦਾ ਜਾਂਦਾ ਹੈ । ਇਵੇਂ ਪਾਠ ਦੀਆਂ ਨਕਲਾਂ ਆਪਸ ਵਿਚ ਘੱਟ ਮੇਲ ਖਾਂਦੀਆਂ ਹਨ ।

ਪਾਠ ਦਾ ਇਕ ਲਿਖਤ ਤੋਂ ਦੂਜੀ ਲਿਖਤ ਵਿਚ ਉਤਾਰਨਾ ਸਹਿਲ ਨਹੀਂ ਹੁੰਦਾ। ਕਈ ਵਾਰੀ ਨਕਲ ਕਰਨ ਵਾਲੇ ਜਾਣ ਬੁਝ ਕੇ ਚੇਤੰਨ ਤੌਰ ਤੇ ਪਾਠ ਨੂੰ ਬਦਲ ਦਿੰਦੇ ਰਹੇ ਹਨ । ਕਈ ਵਾਰੀ ਉਤਾਰਾ ਕਰਨ ਵਾਲੇ ਲਿਖਾਰੀਆਂ ਕੋਲੋਂ ਅਭੋਲ ਹੀ ਅਚੇਤ ਤੌਰ ਤੇ ਪਾਠ ਨੂੰ ਬਦਲਿਆ ਜਾਂਦਾ ਰਿਹਾ ਹੈ । ਕਈ ਵਾਰੀ ਧਾਰਮਿਕ ਵਿਚਾਰਾਂ ਵਿਚ ਸਾਂਝ ਨਾ ਹੋਣ ਕਾਰਨ ਤੇ ਕਈਵਾਰ ਕਿਸੇ ਹੋਰ ਕਾਰਨਾਂ ਕਰਕੇ ਪਾਠ ਵਿਚ ਪਰਿਵਰਤਨ ਹੋ ਜਾਂਦਾ ਰਿਹਾ ਹੈ । ਅਜਿਹੀ ਹਾਲਤ ਵਿਚ ਪ੍ਰਮਾਣਿਕ ਪਾਠ ਨੂੰ ਨਿਰਧਾਰਣ ਕਰਨ ਵਿਚ ਮੁਸ਼ਕਿਲ ਪੇਸ਼ ਆਉਂਦੀ ਹੈ । ਪਾਠਾਂਤਰ ਹੋ ਜਾਣ ਦੇ ਕਾਰਨਾਂ ਨੂੰ ਮੋਟੇ ਤੌਰ ਤੇ ਦੋ ਹਿੱਸਿਆਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ, ਜਿਨ੍ਹਾਂ ਨੂੰ ਪਾਠਾਂਤਰ ਦੀਆ ਕਿਸਮਾਂ ਦਾ ਨਾਂ ਦੇ ਸਕਦੇ ਹਾਂ :

(1) ਗਿਆਤ ਜਾਂ ਸ੍ਵੈ-ਇਛਤ ਪਾਠਾਂਤਰ।

(2) ਅਗਿਆਤ ਜਾਂ ਅਣ-ਇੱਛਿਤ ਪਾਠਾਂਤਰ ।

**ਪਾਠਾਂਤਰ ਦੀਆਂ ਕਿਸਮਾਂ**

(1) **ਗਿਆਤ ਜਾਂ ਸ੍ਵੈ-ਇੱਛਿਤ ਪਾਠਾਂਤਰ.**—ਇਹ ਉਤਾਰਾਕਾਰ ਦੀ ਮਰਜ਼ੀ ਦਾ ਪਰਿਣਾਮ ਹੁੰਦੇ ਹਨ । ਉਤਾਰਾਕਾਰ ਨੂੰ ਜੋ ਪ੍ਰਤਿ ਉਪਲਬਧ ਹੋਈ ਹੁੰਦੀ ਹੈ ਉਸਤੇ ਨਿਰਭਰ ਰਹਿ ਕੇ ਉਹ ਉਨ੍ਹਾਂ ਦੋਸ਼ਾਂ ਨੂੰ ਦੂਰ ਕਰਦਾ ਹੈ, ਜਿਨ੍ਹਾਂ ਨੂੰ ਉਹ ਦੋਸ਼ ਸਮਝਦਾ ਹੈ। ਇਸ ਨੂੰ ਅਸੀਂ ਸ੍ਵੈ-ਇਛਾ ਪਾਠ-ਨਿਰਧਾਰਣ ਪ੍ਰਣਾਲੀ ਦਾ ਨਾਂ ਦੇ ਸਕਦੇ ਹਾਂ । ਵਾਸਤਵ ਵਿਚ ਸਾਡੇ ਬਜ਼ੁਰਗ ਲੇਖਕ ਦਾ ਯਤਨ ਹੁੰਦਾ ਸੀ, ਜੇ ਉਹ ਲਿਖਤ ਕਿਸੇ ਤਰ੍ਹਾਂ ਸੰਵਾਰੀ ਜਾ ਸਕਦੀ ਹੈ ਤਾਂ ਉਸਨੂੰ ਸੰਵਾਰ ਦਿੱਤਾ ਜਾਏ। ਇਸ ਕਾਰਨ ਉਹ ਉਸ ਵਿਚੋਂ ਦਖ਼ਲ ਅੰਦਾਜ਼ੀ ਕਰਨੋਂ ਨਹੀਂ ਸਨ ਟਲਦੇ । ਡਾ. ਪਿਆਰ ਸਿੰਘ ਅਨੁਸਾਰ "ਜਿਥੇ ਕਿਤੇ ਬਜ਼ੁਰਗ ਲੇਖਕ ਕਿਸੇ ਸ਼ਬਦ ਨੂੰ ਬਦਲਣ, ਪਾਠ ਨੂੰ ਕਟਣ ਜਾਂ ਵਧਾਉਣ ਦੀ ਲੋੜ ਮਹਿਸੂਸ ਕਰਦੇ, ਉਹ ਬਿਨਾਂ ਸੰਕੋਚ ਉਸ ਨੂੰ ਬਦਲ, ਕੱਟ ਜਾਂ ਵਧਾ ਲੈਂਦੇ । ਕੋੜੇ ਪਦਾਂ ਦੀ ਥਾਂ ਨਵਾਂ ਪਾ ਲੈਣਾ, ਅਸ਼ਲੀਲ ਪਦਾਂ ਨੂੰ ਕਟ ਕੇ ਉਸਦੀ ਥਾਂ ਤੇ ਸ਼ੀਲ ਪਦ ਵਰਤ ਲੈਣਾ, ਪਾਠ ਵਿਚ ਕੋਈ ਵਾਧੂ ਪੰਕਤੀ ਪਾ ਦੇਣੀ । ਉਨ੍ਹਾਂ ਲਈ ਸਭ ਜਾਇਜ਼ ਸੀ"[1]

---

1. 'ਪਾਠ ਆਲੋਚਨਾ—ਸੰਸ਼ੋਧਨ ਸਿੱਧਾਂਤ' ਖੋਜ ਦਰਪਣ ਪੰਨਾ 6.

ਇਨ੍ਹਾਂ ਨੂੰ ਅਸੀਂ ਸ੍ਵੈ-ਇੱਛਿਤ ਸੁਧਾਈਆਂ ਮਨ-ਮਰਜ਼ੀ ਨਾਲ ਕੀਤੀਆਂ ਭੁੱਲਾਂ ਕਹਿ ਸਕਦੇ ਹਾਂ, ਜੋ ਪ੍ਰਮਾਣਿਕ ਪਾਠ ਨਿਰਧਾਰਣ ਕਰਨ ਵਿਚ ਸਮੱਸਿਆਵਾਂ ਪੈਦਾ ਕਰਦੀਆਂ ਹਨ। ਇਨ੍ਹਾਂ ਨੂੰ ਅੱਗੋਂ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ :

(ੳ) ਉਤਾਰਾਕਾਰ ਆਪਣੀਆਂ ਸੰਪਰਦਾਇਕ, ਧਾਰਮਿਕ ਰੁਚੀਆਂ ਅਧੀਨ ਮੂਲ ਪਾਠ ਵਿਚ ਤਬਦੀਲੀ ਕਰ ਦੇਂਦਾ ਹੈ। ਜਿਵੇਂ ਹੰਦਾਲੀਆ ਵਾਲੀ ਜਨਮ ਸਾਖੀ ਇਸਦਾ ਪ੍ਰਮੁਖ ਪ੍ਰਮਾਣ ਹੈ। ਬਾਬਾ ਹੰਦਾਲ ਬਾਰੇ ਦੋ ਹੱਥ-ਲਿਖਤਾਂ ਪ੍ਰਾਪਤ ਹਨ। ਪਹਿਲੀ 'ਜਨਮ ਸਾਖੀ ਬਾਬੇ ਹੰਦਲ ਜੀ ਕੀ' ਦੂਜੀ 'ਪਰਚੀ ਬਾਬਾ ਹੰਦਾਲ' ਇਨ੍ਹਾਂ ਦੋਹਾਂ ਖਰੜਿਆਂ ਵਿਚੋਂ ਬਿੱਧੀ ਚੰਦ ਦੇ ਵੱਡੇ ਭਰਾ ਬਾਲ ਚੰਦ ਬਾਰੇ ਸਪਸ਼ਟ ਹੁੰਦਾ ਹੈ ਕਿ ਬਾਲ ਚੰਦ ਨਿੰਦਕ ਬਿਰਤੀ ਦਾ ਬੰਦਾ ਸੀ। ਤਪਸਿਆ ਤੋਂ ਹੀਣਾ ਸੀ। ਗੁਰੂ ਘਰ ਦਾ ਵਿਰੋਧੀ ਸੀ। ਸੋ ਸੰਭਾਵਨਾ ਇਹ ਹੈ ਕਿ 'ਬਾਲੇ ਦੀ ਜਨਮਸਾਖੀ' ਵਿਚ ਜਿਹੜੀਆਂ ਸਾਖੀਆਂ ਤੋਂ ਚਤਰਾਈ ਨਾਲ ਗੁਰੂ ਸਾਹਿਬ ਦੇ ਵਿਰੁਧ ਕੰਮ ਲਿਆ ਗਿਆ, ਉਨ੍ਹਾਂ ਦੇ ਪਿਛੇ ਇਸੇ ਦਾ ਹੱਥ ਸੀ।

ਅਹਿਮਦਯਾਰ ਦੇ ਕਿੱਸੇ 'ਕਾਮਰੂਪ' ਵਿਚ ਕਈ ਸ਼ਬਦਾਂ ਦੀ ਵਰਤੋਂ ਬਦਲੇ ਹੋਏ ਰੂਪ ਵਿਚ ਕੀਤੀ ਹੋਈ ਮਿਲਦੀ ਹੈ। ਫ਼ਾਰਸੀ ਲਿਪੀ ਵਾਲੀਆਂ ਹੱਥ ਲਿਖਤਾਂ ਵਿਚ ਸ਼ਬਦ ਕੁਝ ਹੋਰ ਸਨ, ਪਰ ਗੁਰਮੁਖੀ ਹੱਥ ਲਿਖਤਾਂ ਵਿਚ ਕੁਝ ਹੋਰ। ਲਿਖਾਰੀਆਂ ਨੇ ਸੰਪਰਦਾਇਕ ਅਤੇ ਧਾਰਮਿਕ ਰੁਚੀਆਂ ਕਰਕੇ ਜਾਣ ਬੁਝ ਕੇ ਗੋਸ਼ਲਿ ਆਜ਼ਮ ਦੀ ਥਾਂ ਰਾਧਾ ਕ੍ਰਿਸ਼ਨ, ਅੱਲਾ ਦੀ ਥਾਂ ਠਾਕੁਰ ਅਤੇ ਮੁਰਸ਼ਦ ਦੀ ਥਾਂ ਸਤਿਗੁਰੂ ਕਰ ਦਿਤਾ। ਜਿਵੇਂ :—

ਸਵੈ-ਇੱਛਿਤ ਪਾਠਾਂਤਰ ਕਿੱਸਾ 'ਕਾਮਰੂਪ' ਕ੍ਰਿਤ ਅਹਿਮਦਯਾਰ

| ਸ਼ਿਅਰ ਨੰਬਰ | ਮੂਲ ਪਾਠ | ਸ੍ਵੈ-ਇੱਛਿਤ |
|---|---|---|
| ਉਦਾਹਰਣ ਪਹਿਲੀ 39 | ਰਾਜੇ ਸੇਜ ਕੀਤੀ ਖੁਸ਼ਹਾਲੀ<br>ਮੁਰਸ਼ਦ ਪੂਰੀ ਪਾਈ | ਰਾਜੇ ਸੇਜ ਕੀਤੀ ਖੁਸ਼ਹਾਲੀ<br>ਸਤਿਗੁਰ ਪੂਰੀ ਪਾਈ |
| ਉਦਾਹਰਣ ਦੂਜੀ 991 | ਸੰਭਲ ਕਮਲੀ ਨਾ ਹੋ ਰਾਣੀ,<br>ਜੋ ਅੱਲਾ ਨੂੰ ਭਾਣਾ | ਸੰਭਲ ਕਮਲੀ ਨ ਹੋ ਰਾਣੀ<br>ਜੋ ਠਾਕੁਰ ਨੂੰ ਭਾਣਾ |

| ਸ਼ਿਅਰ ਨੰਬਰ | ਮੂਲ ਪਾਠ | ਸੰ-ਇੱਛਿਤ |
|---|---|---|
| ਉਦਾਹਰਣ ਤੀਜੀ 890 | ਗੋਸਲਿ ਆਜਮ ਅਹਿਮਦਯਾਰਾ ਬਣੇ ਤੇ ਪਹੁੰਚੇ ਤੈਨੂੰ<br>\|<br>ਲਿਪੀ<br>\|<br>ਫਾਰਸੀ | ਰਾਧਾ ਕ੍ਰਿਸ਼ਨ ਜੀ ਅਹਿ-ਮਦਯਾਰਾ ਬਣੇ ਤੇ ਪਹੁੰਚੇ ਤੈਨੂੰ<br>\|<br>ਲਿਪੀ<br>\|<br>ਗੁਰਮੁਖੀ |

ਇਸੇ ਤਰ੍ਹਾਂ ਹਾਸ਼ਮ ਦੇ ਕਿੱਸੇ ਦੇ ਮੁਢ ਵਿਚ ਤੁਕ ਹੈ:

"ਇਕ ਦਿਨ ਸ਼ੌਕ ਸਮੇਂ ਜਗਦੇ ਈ, ਬੈਠਿਆਂ ਵਿਚ ਮਸੀਤੀ

ਯਾਰਾ ਦਰਦਵੰਦਾ ਫਰਮਾਇਸ਼, ਨਾਲਿ ਮੁਹੱਬਤਿ ਕੀਤੀ"

ਪਰ ਪੱਕਾ ਮੋਮਨ ਇਹ ਗੱਲ ਜਰ ਨਹੀਂ ਸਕਦਾ ਕਿ ਖੁਦਾ ਦੇ ਘਰ ਮਸੀਤ ਵਿਚ ਬੈਠ ਕੇ ਕਿਸੇ ਨੇ ਇਸ਼ਕ ਦੀ ਗੱਲ ਕੀਤੀ ਹੋਵੇਗੀ। ਇਸ ਲਈ ਉਸਨੇ ਧਾਰਮਿਕ ਰੁਚੀ ਦੇ ਕਾਰਣ ਆਪਣੀ ਮਨ ਮਰਜੀ ਨਾਲ ਇਉਂ ਲਿਖ ਦਿਤਾ :—

ਇਕ ਦਿਨ ਸ਼ੌਕ ਸਮੇਂ ਜਗਦੇਈ, ਵਿਚ ਮਕਾਨ ਮਸੀਤੀ"

(ਅ) ਮੂਲ ਪਾਠ ਵਿਚ ਸੁਧਾਰ ਹਿੱਤ ਅਤੇ ਅਰੁਚੀਕਾਰ ਪ੍ਰਸੰਗਾਂ ਨੂੰ ਬਦਲ ਦੇਣ ਨਾਲ ਵੀ ਪਾਠਾਂਤਰ ਹੋ ਜਾਂਦੇ ਹਨ। ਉਦਾਹਰਣ ਵਜੋਂ 'ਹੀਰ ਦਮੋਦਰ' ਵੇਖੀ ਜਾ ਸਕਦੀ ਹੈ। ਜਿਸ ਤਰ੍ਹਾਂ ਵਿਦਵਾਨ ਨੇ 'ਜੈਨੋਡੋਤਸ' ਹੋਮਰ ਦੀ ਕ੍ਰਿਤ ਦਾ ਸੰਪਾਦਨ ਕਰਦੇ ਸਮੇਂ ਬਹੁਤ ਸਾਰਾ ਅੰਸ਼ ਨਿਕਾਲ ਦਿੱਤਾ ਸੀ, ਉਸਦੀ ਦ੍ਰਿਸ਼ਟੀ ਵਿਚ ਉਹ ਅੰਸ਼ ਵਾਧੂ ਸੀ। ਜਦੋਂ ਕਿ ਅਗੋਂ ਆਉਣ ਵਾਲੇ ਵਿਦਵਾਨਾਂ ਨੇ ਵਿਗਿਆਨਕ ਪੱਧਤੀ ਤੋਂ ਵੇਖਿਆ ਕਿ ਇਹ ਅੰਸ਼ ਵਾਧੂ ਨਹੀਂ ਸੀ।"[1]

(ੲ) ਇਲਾਕਾਈ-ਭਾਸ਼ਾਈ ਭੇਦ ਅਰਥਾਤ ਲੋਕ-ਅਨੁਵਾਦ, ਮੂਲ ਪਾਠ ਵਿਚ ਭਾਸ਼ਾਗਤ ਪਾਠਾਂਤਰਾਂ ਨੂੰ ਜਨਮ ਦੇਂਦੇ ਹਨ। 'ਫਰੀਦ ਬਾਣੀ' ਦਾ ਵਰਤਮਾਨ ਸਰੂਪ ਇਸਦਾ ਪ੍ਰਮਾਣ ਹੈ। 'ਗੁਰੂ ਗ੍ਰੰਥ' ਸਾਹਿਬ ਵਿਚ ਆਏ ਸ਼ਲੋਕਾਂ ਤੇ ਹੋਰ ਹੱਥ ਲਿਖਤਾਂ ਵਿਚ ਆਏ ਸ਼ਲੋਕਾਂ ਵਿਚ ਕਾਫ਼ੀ ਅੰਤਰ ਹੈ। ਉਦਾਹਰਣ ਵਜੋਂ :—

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣ ਮੇਰੀ ਭੁਖ,
ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਣਗੇ ਦੁੱਖ।

(ਸ਼ਲੋਕ ਫਰੀਦ)

1. Smith, william, (Ed.,) Dictionary of Greek and Roman Bioghraphy and Mythology, p. 510—12

"ਫ਼ਰੀਦਾ ਰੋਟੀ ਮੇਂਢੀ ਕਾਠ ਕੀ ਲਾਵਣ ਮੇਂਢੀ ਭੁਖ
ਜੇ ਖਾਵਸਨਿ ਚੋਪੜੀ ਘਣੇ ਸਹਿਸਣ ਦੁਖ"
(ਹੱਥ ਲਿਖਤ ਪੋਥੀ)

ਲਹਿੰਦੇ ਪੰਜਾਬ ਦੇ ਕਵੀ ਆਮ ਤੌਰ ਤੇ ਆਪਣੀ ਲਿਖਤੀ ਕਵਿਤਾ ਵਿਚ ਇਲਾਕਾਈ ਸ਼ਬਦ ਵਰਤਦੇ ਰਹੇ ਹਨ । ਉਥੇ 'ਇਕ' ਨੂੰ 'ਹਿਕ' ਹੀ ਬੋਲਿਆ ਜਾਂਦਾ ਹੈ। ਪਰ ਪੂਰਬੀ ਪੰਜਾਬ ਦੇ ਪ੍ਰਤਿਲਿਪੀਕਾਰਾਂ ਨੇ ਚੇਤੰਨ ਤੌਰ ਤੇ 'ਹਿਕ' ਦੀ ਥਾਂ 'ਇਕ' ਕਰ ਦਿੱਤਾ ।

(ਸ) ਉਤਾਰਾਕਾਰ ਦੀਆਂ ਮਾਨਸਿਕ ਰੁਚੀਆਂ ਮੂਲ ਪਾਠ ਵਿਚ ਵਧਾ ਘਟਾ ਦਾ ਕਾਰਨ ਬਣਦੀਆਂ ਹਨ । ਹੀਰ ਵਾਰਸ ਦੇ 'ਅਸ਼ਲੀਲ ਕਥਨ' ਅਜਿਹੀ ਕਿਸੇ ਮਾਨਸਿਕ ਅਵਸਥਾ ਦਾ ਨਤੀਜਾ ਹੈ । ਉਦਾਹਰਣ ਵਜੋਂ ਇਥੇ ਕੁਝ ਪੰਕਤੀਆਂ ਪ੍ਰਸਤੁਤ ਹਨ:

(1) ਖੱਤੀ ਭੇੜ ਬਾਹੀ ਸੱਭਾ ਜਰਬ ਕੌਢਣ, ਛੱਡਣ ਕਵਾਰੀਆਂ ਨ ਵਿਆਹੀਆਂ ਨੂੰ
(ਬੰਦ 36)

(2) ਭਰਿਆਂ ਪੇਤਿਆਂ ਦਾ ਖੁਲ੍ਹਾ ਅਜ ਬਾਰਾਂ, ਕੇਤਾਂ ਰਾਣੀਆਂ ਚਾਹ ਕੇ ਮੇਲੀਆਂ ਨੀ
(ਬੰਦ 510)

(3) ਅੱਜ ਸੁਰਮਚੁ ਪਾ ਕੇ ਝਲੀਆਂ ਨੇ ਸੁਲੇਮੇਦਾਣੀਆਂ ਖੂਬ ਹਿਲਾਈਆਂ
(ਬੰਦ 512)

(4) ਆਪ ਹਾਰ ਸ਼ਿੰਗਾਰ ਕਰ ਦੇਂਣ ਪਈਆਂ, ਅਰਥ ਕੀਤੀਆਂ ਨੀ ਨਾਲ ਬੇਲੀਆਂ ਦੇ
(ਬੰਦ 581)

ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਅਸ਼ਲੀਲ ਤੁਕਾਂ ਵਾਰਸ ਵਰਗੇ ਸੂਫੀ ਬਜ਼ੁਰਗ ਤੇ ਦਰਵੇਸ਼ ਕਿਸਮ ਦੇ ਆਦਮੀ ਦੀਆਂ ਨਹੀਂ ਹੋ ਸਕਦੀਆਂ, ਮਗਰੋਂ ਪ੍ਰਤਿ ਲਿਪੀਕਾਰਾਂ ਨੇ ਜੜ ਦਿੱਤੀਆਂ ਹਨ ।

## 2. ਅਗਿਆਤ ਜਾਂ ਅਣ-ਇੱਛਤ ਪਾਠਾਂਤਰ

ਇਥੇ ਨਕਲ ਕਰਨ ਵਾਲਾ ਲਿਖਾਰੀ ਪਾਠਾਂਤਰ ਕਰਦਿਆਂ ਚੇਤੰਨ ਨਹੀਂ ਹੁੰਦਾ । ਇਹ ਲਿਖਾਰੀ ਦੀ ਅਣਗਹਿਲੀ ਜਾਂ ਫਿਰ ਅਤੋਲ ਅਗਿਆਨ ਕਾਰਨ ਪੈਦਾ ਹੋਏ ਪਾਠ ਅੰਤਰ ਹੁੰਦੇ ਹਨ । ਜਿੰਨੀ ਕੋਈ ਵਧੇਰੇ ਪੁਰਾਣੀ ਲਿਖਤ ਹੁੰਦੀ ਹੈ , ਜਿੰਨ੍ਹੇ ਵਧੇਰੇ ਹੱਥਾਂ ਵਿਚੋਂ ਉਹ ਲੰਘੀ ਹੁੰਦੀ ਹੈ ਉਨ੍ਹੀਆਂ ਵਧੇਰੇ ਉਕਾਈਆਂ ਉਸ ਵਿਚ ਪਏ ਹੋਣ ਦੀ ਸੰਭਾਵਨਾ ਹੁੰਦੀ ਹੈ । ਸੁ-ਇੱਛਤ ਵਾਂਗ ਅਣ-ਇੱਛਤ ਪਾਠਾਂਤਰਾਂ ਨੂੰ ਵੀ ਚਾਰ ਹਿੱਸਿਆਂ

ਵਿਚ ਵੰਡਿਆ ਜਾ ਸਕਦਾ ਹੈ :

(ੳ) ਲਿਖਣ ਦੀ ਵਿਧੀ : ਅਜਿਹੇ ਪਾਠਾਂਤਰ ਲਿਖਣ ਲਗਿਆਂ ਨੇਤਰ ਅਤੇ ਹੱਥ ਦੇ ਪ੍ਰਸਪਰ ਤਾਲਮੇਲ ਦੀ ਅਸਾਵਧਾਨੀ ਕਾਰਨ ਵਾਪਰਦੇ ਹਨ । ਇਹ ਪਾਠਾਂਤਰ ਸ਼ਬਦ-ਜੋੜਾਂ ਦੇ ਹੁੰਦੇ ਹਨ ।

(ਅ) ਕਾਹਲੀ : ਕਾਹਲੀ ਵਿਚ ਆ ਕੇ ਸ਼ਬਦਾਂ ਨੂੰ ਉਤਾਰਾ ਕਰਦਿਆਂ ਛੱਡ ਜਾਣਾ ਜਾਂ ਗਲਤ ਪੜ੍ਹ ਲੈਣਾ ਜਾਂ ਅਗੇ ਪਿਛੇ ਕਰ ਦੇਣਾ ।

(ੲ) ਬੋਲਣ ਵਾਲੇ ਅਤੇ ਲਿਖਣ ਵਾਲੇ ਕੰਨ ਅਤੇ ਹੱਥ ਦੇ ਤਾਲਮੇਲ ਵਿਚ ਅਸੰਤੁਲਿਨਤਾ ਕਾਰਨ ਵੀ ਪਾਠਾਂਤਰ ਹੋ ਜਾਂਦੇ ਹਨ । ਗਲਤ ਸੁਣਨਾ ਜਾਂ ਸੁਣਨੋਂ ਉਕਣ ਨਾਲ ਗਲਤ ਸ਼ਬਦ ਲਿਖੇ ਜਾਂਦੇ ਹਨ ।

(ਸ) ਕੰਠ ਸਥ ਤੁਕਾਂ ਦੇ ਪਾਠ ਨੂੰ ਬਿਨਾਂ ਆਧਾਰ ਪਾਠ ਵੇਖਿਆਂ ਆਪ ਮੁਹਾਰੇ ਲਿਖੀ ਜਾਣਾ । ਗੁਰਬਾਣੀ ਦੀਆਂ ਅਨੇਕ ਤੁਕਾਂ ਦੇ ਪਾਠਾਂਤਰ ਇਸ ਕਾਰਨ ਹੋਏ ਹਨ ।

ਇਸ ਪ੍ਰਕਾਰ ਉਤਾਰਾਕਾਰ ਪਾਸੋਂ ਇਕ ਹੱਥ ਲਿਖਤ ਤੋਂ ਦੂਜੀ ਹੱਥ ਲਿਖਤ ਵਿਚ ਨਕਲ ਕਰਨ ਸਮੇਂ ਜੋ ਸੁੱ-ਇੱਛਤ ਅਤੇ ਅਣ-ਇੱਛਤ ਭੁਲਾਂ ਹੋ ਜਾਂਦੀਆਂ ਹਨ, ਉਹ ਪ੍ਰਮਾਣਿਕ ਪਾਠ ਨਿਰਧਾਰਣ ਕਰਨ ਵਿਚ ਸਮੱਸਿਆਵਾਂ ਬਣਦੀਆਂ ਹਨ । ਇਨ੍ਹਾਂ ਭੁਲਾਂ ਨੂੰ ਵਿਗਿਆਨਕ ਪ੍ਰਣਾਲੀ ਤੋਂ ਪਹਿਚਾਣਿਆਂ ਜਾਵੇ ਤੇ ਉਨ੍ਹਾਂ ਨੂੰ ਸੋਧ ਕੇ ਪ੍ਰਮਾਣਿਕ ਪਾਠ ਪ੍ਰਸਤੁਤ ਕੀਤਾ ਜਾਵੇ । ਇਹ ਵਿਗਿਆਨਕ ਦ੍ਰਿਸ਼ਟੀ ਤੋਂ ਹੋਣਾ ਚਾਹੀਦਾ ਹੈ, ਸਵੈ-ਇਛਾ ਜਾਂ ਅਵਿਗਿਆਨਕ ਢੰਗ ਤੋਂ ਨਹੀਂ ।

ਪ੍ਰਮਾਣਿਕ ਪਾਠ ਦੀ ਤਿਆਰੀ :

ਖੋਜ ਵਿਦਿਆਰਥੀ ਦੇ ਸਾਹਮਣੇ ਪ੍ਰਮਾਣਿਕ ਪਾਠ ਦੀ ਤਿਆਰੀ ਕਰਨ ਵਿਚ ਜੋ ਮੁਢਲੀ ਸਮੱਸਿਆ ਪੈਦਾ ਹੁੰਦੀ ਹੈ, ਉਹ ਇਹ ਹੈ ਕਿ ਆਪਣੇ ਵਿਸ਼ੇ ਖੇਤਰ ਨਾਲ ਸੰਬੰਧਿਤ ਪ੍ਰਮਾਣਿਕ ਪਾਠ ਦੇ ਖਰੜਿਆਂ ਦੀ ਭਾਲ ਵਿਚ ਕਾਫ਼ੀ ਸਮਾਂ ਖਰਚ ਕਰਨਾ ਪੈਂਦਾ ਹੈ । ਜੋ ਹੱਥ ਲਿਖਤੀ ਉਪਲਬਧ ਹਨ, ਉਨ੍ਹਾਂ ਨੂੰ ਕਿਸੇ ਨਾ ਕਿਸੇ ਢੰਗ ਰਾਹੀਂ ਖਰੀਦ ਕੇ ਪੁਸਤਕਾਲਿਆਂ ਵਿਚ ਸੁਰੱਖਿਅਤ ਕਰ ਲਿਆ ਗਿਆ ਹੈ ਜਾਂ ਸੁਚੇਤ ਵਿਅਕਤੀਆਂ ਨੇ ਆਪਣੀਆਂ ਨਿਜੀ ਲਾਇਬਰੇਰੀਆਂ ਵਿਚ ਇੱਕਠਾ ਕਰ ਲਿਆ ਹੈ । ਅਨੇਕ ਡੇਰਿਆਂ, ਗੁਰਧਾਮਾਂ, ਉਦਾਸੀ ਅਖਾੜਿਆਂ, ਪੁਰਾਣੀਆਂ ਸੰਗਤਾਂ, ਬੁੰਗਿਆਂ ਆਦਿ ਵਿਚ ਪੁਰਾਤਨ

ਹੱਥ ਲਿਖਤਾਂ ਉਪਲਬਧ ਹਨ । ਵੱਖ ਵੱਖ ਥਾਵਾਂ ਤੇ ਮੌਜੂਦ ਹੱਥ ਲਿਖਤਾਂ ਦੇ ਪ੍ਰਮਾਣਿਕ ਪਾਠ ਤਕ ਪਹੁੰਚਣ ਲਈ ਪਾਠ ਤੁਲਨਾ ਲਈ ਉਨ੍ਹਾਂ ਨੂੰ ਇਕ ਥਾਂ ਇੱਕਠਿਆਂ ਕਰਨ ਦੀ ਆਗਿਆ ਮੁਸ਼ਕਲ ਨਾਲ ਹੀ ਮਿਲਦੀ ਹੈ । ਫੋਟੋ ਸਟੈਟ ਦਾ ਢੰਗ ਸਾਡੇ ਖੋਜੀਆਂ ਦੀ ਆਰਥਕ ਸੀਮਾਂ ਤੋਂ ਬਾਹਰਲੀ ਗੱਲ ਹੈ । ਇਸ ਲਈ ਲੋੜੀਂਦਾ ਹੈ ਕਿ ਨਿਜੀ ਮਾਲਕੀ ਵਾਲੀਆਂ ਹੱਥ-ਲਿਖਤਾਂ ਨੂੰ ਜੋਖਕਸ ਉਤਾਰੇ ਦੁਆਰਾ ਇਕ ਥਾਵੇਂ ਉਪਲਬਧ ਕੀਤਾ ਜਾਵੇ । ਸਾਹਿਤਕ ਚੋਰੀ ਦਾ ਡਰ ਵੀ ਨਿਜੀ ਪੁਸਤਕਾਲਿਆਂ ਵਿਚੋਂ ਹੱਥ ਲਿਖਤਾਂ ਦੀ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਬਣਦਾ ਹੈ । ਇਸ ਤਰਾਂ ਪ੍ਰਮਾਣਿਕ ਪਾਠ ਨਿਰਧਾਰਣ ਕਰਨ ਲਈ ਹੱਥ ਲਿਖਤਾਂ ਨੂੰ ਪ੍ਰਾਪਤ ਕਰਨਾ ਹੀ ਆਪਣੇ ਆਪ ਵਿਚ ਬੜੀ ਵੱਡੀ ਸਮੱਸਿਆ ਹੈ ।

ਹੱਥ ਲਿਖਤ ਗ੍ਰੰਥਾਂ ਦੀਆਂ ਅੱਡ ਅੱਡ ਪ੍ਰਤਿਲਿਪੀਆਂ ਦੇ ਆਪਸੀ ਮਿਲਾਨ ਤੋਂ ਉਨ੍ਹਾਂ ਵਿਚ ਕਈ ਵਾਰੀ ਬੜੇ ਮਹੱਤਵਪੂਰਣ ਪਾਠ ਭੇਦ ਦਿਸ ਆਉਂਦੇ ਹਨ । ਉਨ੍ਹਾਂ ਵਿਚੋਂ ਕਿਸ ਪਾਠ ਭੇਦ ਨੂੰ ਪ੍ਰਮਾਣਿਕ ਪਾਠ ਮੰਨ ਕੇ ਮਹੱਤਤਾ ਦਿਤੀ ਜਾਵੇ । ਕਿਸਨੂੰ ਨਜ਼ਰ ਅੰਦਾਜ਼ ਕੀਤਾ ਜਾਏ? ਇਸਦਾ ਨਿਰਣਾ ਕਰਨਾ ਵੀ ਇਕ ਬਹੁਤ ਵੱਡੀ ਸਮੱਸਿਆ ਹੈ । ਡਾ. ਪਿਆਰ ਸਿੰਘ ਅਨੁਸਾਰ:

> ਇਸ ਬਾਰੇ ਵਿਦਵਾਨਾਂ ਨੇ ਇਕ ਵੱਡਾ ਨਿਯਮ ਬਣਾਇਆ ਹੋਇਆ ਹੈ ਕਿ ਪ੍ਰਵਾਨ ਕੀਤਾ ਜਾਣ ਵਾਲਾ ਪਾਠ ਹਰ ਹਾਲਤ ਵਿਚ ਮੂਲ ਲੇਖਕ ਦੇ ਇੱਛਿਤ ਪਾਠ ਦੇ ਨੇੜੇ ਹੋਣਾ ਚਾਹੀਦਾ ਹੈ ।1

ਇੱਛਿਤ ਪਾਠ ਨੂੰ ਜਾਣਨ ਲਈ ਜਿਸ ਹੱਦ ਤਕ ਸੰਭਵ ਹੋ ਸਕੇ, ਲੇਖਕ ਦੇ ਆਪਣੇ ਹੱਥਾਂ ਦਾ ਨੁਸਖਾ ਲਭਣਾ ਚਾਹੀਦਾ ਹੈ । ਜੇ ਉਹ ਪ੍ਰਾਪਤ ਨਹੀਂ ਤਾਂ ਉਸ ਸਮੇਂ ਦੇ ਨੇੜੇ ਤੇੜੇ ਨਕਲ ਕੀਤੇ ਗਏ ਕਿਸੇ ਨੁਸਖੇ ਨੂੰ ਮੂਲ ਕਾਪੀ ਬਣਾ ਲੈਣਾ ਚਾਹੀਦਾ ਹੈ । ਇਸਦਾ ਨਿਰਣਾ ਉਸਦੀ ਪ੍ਰਾਚੀਨਤਾ ਦੇ ਆਧਾਰ ਤੇ ਕੀਤਾ ਜਾਣਾ ਚਾਹੀਦਾ ਹੈ । ਪੰਜਾਬੀ ਦੀਆਂ ਅਧਿਕ ਹੱਥ ਲਿਖਤਾਂ ਵਿਚ ਇਹ ਮੁਸ਼ਕਿਲ ਪੇਸ਼ ਆਉਂਦੀ ਹੈ ਕਿ ਨਾ ਨਕਲ ਕਰਨ ਦਾ ਸੰਮਤ ਹੁੰਦਾ ਹੈ ਅਤੇ ਨਾ ਹੀ ਨਕਲ ਦਰ ਨਕਲ ਦੇ ਪੀੜ੍ਹੀ ਕ੍ਰਮ ਦਾ ਵਿਵਰਣ ਹੁੰਦਾ ਹੈ । ਕਈ ਹਾਲਤਾਂ ਵਿਚ ਤਾਂ ਕਿਸੇ ਰਚਨਾ ਦੀਆਂ ਇਕ ਤੋਂ ਵਧ ਪੋਥੀਆਂ ਹੀ ਨਹੀਂ ਮਿਲਦੀਆਂ । ਅਜਿਹੀ ਸਥਿਤੀ ਵਿਚ ਪ੍ਰਮਾਣਿਕ ਪਾਠ ਨਿਰਧਾਰਣ ਕਰਨਾ ਹੋਰ ਵੀ ਔਖਾ ਹੋ ਜਾਂਦਾ ਹੈ । ਇਸ ਸਥਿਤੀ ਨਾਲ ਨਿਪਟਣ ਲਈ ਡਾ.

---

1. 'ਪਾਠ-ਆਲੋਚਨਾ – ਸੰਖੇਪਨ ਸਿਧਾਂਤ', ਖੋਜ ਦਰਪਣ, ਪੰਨਾ 6

ਵਿਨਯ ਮੋਹਨ ਸ਼ਰਮਾਂ ਨੇ ਇਕ ਸੁਝਾਅ ਇਸ ਤਰ੍ਹਾਂ ਦਿਤਾ ਹੈ :

"ਇਸ ਦੇ ਲਈ ਉਸੇ ਪ੍ਰਤਿ ਨੂੰ ਬਾਰ ਬਾਰ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ। ਲੇਖਕ ਦੀ ਸਿਖਿਆ, ਦ੍ਰਿਸ਼ਟੀਕੋਣ ਤੋਂ ਜਾਣੂ ਹੋ ਕੇ ਉਸ ਕਾਲ ਦੀਆਂ ਉਪਲਬਧ ਕ੍ਰਿਤੀਆਂ ਦਾ ਵੀ ਅਧਿਐਨ ਕਰਨਾ ਚਾਹੀਦਾ ਹੈ। ਤਦ ਹੀ ਪ੍ਰਾਪਤ ਪ੍ਰਤਿ ਦੀ ਭਾਸ਼ਾ ਦੀ ਦ੍ਰਿਸ਼ਟੀ ਤੋਂ ਪੁਨਰ ਰਚਨਾ ਕਰ ਸਕੀ ਹੈ। ਵਿਭਿੰਨ ਪ੍ਰਕਾਰ ਦੀ ਸਹਾਇਕ ਸਾਮੱਗਰੀ ਦੀ ਸਹਾਇਤਾ ਤੋਂ ਹੀ ਉਸ ਪ੍ਰਤਿ ਦਾ ਪੁਨਰ-ਨਿਰਮਾਣ ਕਰਨਾ ਚਾਹੀਦਾ ਹੈ।" 1

ਕਈ ਪੋਥੀਆਂ ਵਿਚ ਲਿਖਣ ਦੀ ਤਾਰੀਖ ਦਿਤੀ ਹੁੰਦੀ ਹੈ, ਪਰ ਉਸਦੀ ਪ੍ਰਮਾਣਿਕਤਾ ਨਿਸ਼ਚਿਤ ਕਰਨੀ ਵੀ ਸਮੱਸਿਆ ਹੈ। ਕਈ ਵਾਰ ਦੂਜੇ ਦੇ ਹੱਥਾਂ ਦੀ ਲਿਖੀ ਤਿਥੀ ਸ਼ੱਕੀ ਪ੍ਰਤੀਤ ਹੁੰਦੀ ਹੈ, ਜੋ ਮੂਲ ਲਿਖਤ ਤੋਂ ਵੱਖਰੀ ਹੁੰਦੀ ਹੈ। ਇਹ ਉਸਦੀ ਪ੍ਰਮਾਣਿਕਤਾ ਨੂੰ ਸ਼ੱਕੀ ਬਣਾ ਦਿੰਦੀ ਹੈ। ਅਜਿਹੀ ਹਾਲਤ ਵਿਚ ਲਿਪੀ ਦਾ ਸਰੂਪ ਲਿਖਤ ਦੀ ਪ੍ਰਾਚੀਨਤਾ ਨੂੰ ਸਿੱਧ ਕਰਨ ਵਿਚ ਸਹਾਇਕ ਹੋ ਸਕਦਾ ਹੈ। ਕਾਗਜ਼ (ਜਿਸ ਉਪਰ ਹੱਥ ਲਿਖਤ ਅੰਕਿਤ ਹੈ) ਦਾ ਸਰੂਪ ਵੀ ਹੱਥ ਲਿਖਤ ਨਕਲ ਦੀ ਪ੍ਰਾਚੀਨਤਾ ਨਿਸ਼ਚਿਤ ਕਰਨ ਵਿਚ ਮਦਦ ਦੇਂਦਾ ਹੈ। ਭਾਵੇਂ ਕਾਗਜ਼ ਦੀ ਪ੍ਰਾਚੀਨਤਾ ਕੈਮੀਕਲ ਟੈਸਟਾਂ ਦੀ ਔਸਤ ਲੈ ਕੇ ਜਾਣੀ ਜਾ ਸਕਦੀ ਹੈ ਪਰ ਇਨ੍ਹਾਂ ਰਾਹੀਂ 50-60 ਵਰ੍ਹੇ ਦਾ ਅਗਾ ਪਿੱਛਾ ਹੋ ਜਾਣਾ ਸੁਭਾਵਿਕ ਹੈ। ਇਸ ਤਰ੍ਹਾਂ ਹੱਥ ਲਿਖਤ ਖਰੜਿਆਂ ਵਿਚ ਪ੍ਰਮਾਣਿਕ ਪਾਠ ਦਾ ਸਮਾਂ ਨਿਰਧਾਰਣ ਕਰਨਾ ਵੀ ਇਕ ਮਹੱਤਵ-ਪੂਰਣ ਸਮੱਸਿਆ ਹੈ।

ਪ੍ਰਤਿਲਿਪੀਕਾਰ ਨੂੰ ਭਾਸ਼ਾਗਤ ਭਾਵ ਭਾਸ਼ਾ ਦੀ ਵਿਆਕਰਣ, ਉਸਦੀ ਮੌਖਿਕ ਪਰੰਪਰਾ ਅਤੇ ਪ੍ਰਚਲਿਤ ਸਾਂਸਕ੍ਰਿਤਿਕ ਪ੍ਰਵਿਰਤੀਆਂ ਦਾ ਵਿਸ਼ੇਸ਼ ਗਿਆਨ ਨਾ ਹੋਣ ਕਾਰਨ ਵੀ ਪ੍ਰਮਾਣਿਕ ਪਾਠ ਨਿਸ਼ਚਿਤ ਕਰਨ ਵਿਚ ਸਮੱਸਿਆਵਾਂ ਪੈਦਾ ਹੁੰਦੀਆਂ ਹਨ।

ਪਾਠ ਉਠਾਉਣ ਵਿਚ ਸਬੰਧਤ ਲਿਖਤ ਦੀ ਭਾਸ਼ਾ ਦਾ ਪੂਰਾ ਗਿਆਨ ਨਾ ਹੋਣਾ ਤਾਂ ਬਾਧਕ ਹੁੰਦਾ ਹੀ ਹੈ, ਪਰ ਲਿਪੀ ਦਾ ਅਧੂਰਾਪਨ ਵੀ ਰੋਕ ਬਣਕੇ ਖੜਾ ਹੋ ਜਾਂਦਾ ਹੈ। ਲਿਪੀਆਂ ਦੇ ਭਰਮ ਕਾਰਨ ਕੁਝ ਦਾ ਕੁਝ ਲਿਖਿਆ ਜਾ ਸਕਦਾ ਹੈ। ਇਸ ਭਰਮ ਦੀ ਪਰੰਪਰਾ ਲਿਪੀਕਾਰ ਤਕ ਚਲਦੇ ਚਲਦੇ ਕਿਸੇ ਮੂਲ ਸ਼ਬਦ ਵਿਚ ਭਿਅੰਕਰ ਵਿਗਾੜ ਪੈਦਾ ਕਰ ਦਿੰਦੀਆਂ ਹਨ। ਜਿਸ ਵਜੋਂ ਕਾਵਿ ਦਾ ਅਰਥ ਵੀ ਕੁਝ ਦਾ ਕੁਝ ਨਿਕਲਦਾ ਹੈ।2

1. ਸ਼ੋਧ ਪ੍ਰਵਿਧੀ, ਪੰਨਾ 89
2. ਸਤੇਂਦਰ (ਡਾ: ), ਪਾਂਡੂ ਲਿਪੀ ਵਿਗਿਆਨ, ਪੰਨਾ 216

ਪੁਰਾਣੀਆਂ ਲਿਪੀਆਂ ਅਤੇ ਫ਼ਾਰਸੀ ਲਿਪੀ ਦੇ ਖਰੜੇ ਆਮ ਪਾਠਕ ਪਾਸੋਂ ਨਹੀਂ ਪੜ੍ਹੇ ਜਾਂਦੇ। ਕਈ ਵਾਰ ਅਣਜਾਣ ਪ੍ਰਤਿਲਿਪੀਕਾਰ ਇਨ੍ਹਾਂ ਦੇ ਪਾਠ ਦਾ ਗਲਤ ਉਤਾਰਾ ਕਰਕੇ ਅਨਰਥ ਦਾ ਅਰਥ ਕਰ ਦਿੰਦੇ ਹਨ। ਪੰਜਾਬੀ ਲਿਖਣ ਲਈ ਪੰਜਾਬੀਆਂ ਦੀ ਇਕ ਵੱਡੀ ਸੰਖਿਆ ਉਰਦੂ ਲਿਪੀ ਦੀ ਵਰਤੋਂ ਕਰਦੀ ਰਹੀ ਅਤੇ ਅਜ ਵੀ ਪਾਕਿਸਤਾਨ ਵਿਚ ਕਰਦੀ ਹੈ, ਪਰ ਪੰਜਾਬੀ ਆਵਾਜ਼ਾਂ ਨੂੰ ਠੀਕ ਠੀਕ ਉਸ ਲਿਪੀ ਵਿਚ ਬੰਨ੍ਹ ਸਕਣਾ ਬਹੁਤ ਮੁਸ਼ਕਿਲ ਹੈ। ਅਜਿਹੀ ਹਾਲਤ ਵਿਚ ਪਾਠਕ ਲਿਖਤ ਨੂੰ ਅੰਦਾਜ਼ੇ ਨਾਲ ਉਠਾਉਂਦੇ ਹਨ। ਫ਼ਾਰਸੀ ਪੰਜਾਬੀ ਧੁਨੀਆਂ ਅੰਕਿਤ ਕਰਨ ਲਈ ਸਮਰਥ ਨਹੀਂ ਅਤੇ ਕਈ ਵਾਰ ਆਪਣੇ ਕੋਲੋਂ ਕੁਝ ਜੋੜਨਾ ਪੈਂਦਾ ਹੈ, ਇਸ ਨਾਲ ਵੀ ਪਾਠਾਂਤਰ ਦਾ ਆਧਾਰ ਬਣਿਆ ਰਹਿੰਦਾ ਹੈ।

ਮੁਸਲਮਾਨ ਸ਼ਾਇਰਾਂ ਦੀਆਂ ਰਚਨਾਵਾਂ ਦਾ ਸ਼ੁੱਧ ਪਾਠ ਤਿਆਰ ਕਰਨ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਪਾਠ ਫ਼ਾਰਸੀ ਅੱਖਰਾਂ ਵਿਚ ਕਿਵੇਂ ਲਿਖਿਆ ਗਿਆ ਹੋਵੇਗਾ ਤੇ ਉਸ ਤੋਂ ਪੜ੍ਹਨ ਵਾਲੇ ਨਕਲ ਨਵੀਸ ਨੇ ਕਿਸ ਤਰ੍ਹਾਂ ਦੀ ਗਲਤੀ ਖਾਧੀ ਹੋਵੇਗੀ। ਲਿਪੀਅੰਤਰ ਵੇਲੇ ਪ੍ਰਤਿਲਿਪੀਕਾਰ ਨੂੰ ਕੇਵਲ ਉਹ ਹੀ ਸ਼ਬਦ ਜੋੜ ਵਰਤਣੇ ਚਾਹੀਦੇ ਹਨ, ਜੋ ਉਸ ਰਚਨਾ ਕਾਲ ਵਿਚ ਪ੍ਰਚਲਿਤ ਸਨ। ਇਨ੍ਹਾਂ ਦੇ ਉਚਾਰਨ ਇਲਾਕਾਈ ਵਿਸ਼ੇਸ਼ਤਾਵਾਂ ਦੇ ਮੁਤਾਬਕ ਹੋਣੇ ਚਾਹੀਦੇ ਹਨ। ਇਸ ਕਾਰਜ ਵਿਚ ਇਸਲਾਮੀ ਧਾਰ-ਨਾਵਾਂ ਤੇ ਫ਼ਾਰਸੀ ਸਾਹਿਤ ਦੀ ਸੂਝ ਬੂਝ ਆਵਸ਼ਕ ਲੋੜੀਂਦੀ ਹੈ। ਨਹੀਂ ਤਾਂ 'ਮਿਅ-ਰਾਜ ਨਾਮੇ' ਨੂੰ 'ਮਹਾਰਾਜ-ਨਾਮਾ' ਲਿਖਣ ਵਰਗੀ ਆਮ ਭੁੱਲ ਹੁੰਦੀ ਰਹੇਗੀ। ਭਾਸ਼ਾ ਦਾ ਮੁਹਾਵਰਾ ਹੀ ਬਦਲ ਜਾਵੇਗਾ।

ਪਰਾਤਨ ਪੰਜਾਬੀ ਹੱਥ ਲਿਖਤਾਂ ਦਾ ਬਹੁਤ ਵੱਡਾ ਹਿੱਸਾ ਸੰਜੋਗਆਤਮਕ (ਸੰਗਲੀ) ਲਿਖਣ ਵਿਧੀ ਵਿਚ ਲਿਖਿਆ ਮਿਲਦਾ ਹੈ। ਪਾਠ ਨੂੰ ਪਦਛੇਦ ਕਰਕੇ ਆਮ ਆਦਮੀ ਲਈ ਇਨ੍ਹਾਂ ਪਰਾਤਨਾਂ ਨੂੰ ਪੜ੍ਹਨਾ ਮੁਸ਼ਕਿਲ ਹੈ। ਪਰ ਪੰਜਾਬੀ ਵਿਦਵਾਨ ਅਭਿਆਸ ਅਤੇ ਸੂਝ ਰਾਹੀਂ ਇਸ ਮੁਸ਼ਕਿਲ ਤੇ ਕਾਬੂ ਪਾ ਲੈਂਦੇ ਹਨ। ਪਰ ਅਭਿਆਸ ਅਤੇ ਸੂਝ ਦੀ ਅਣਹੋਂਦ ਵਿਚ ਅਗਲਾ ਅੱਖਰ ਪਿਛੇ, ਪਿਛਲਾ ਅਗੇ ਹੋ ਕੇ ਅਨਰਥ ਹੋ ਜਾਵੇਗਾ ਅਤੇ ਪ੍ਰਮਾਣਿਕ ਪਾਠ ਲਈ ਸਮੱਸਿਆ ਪੈਦਾ ਹੋ ਜਾਵੇਗੀ। ਉਦਾਹਰਣ ਵਜੋਂ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਇਕ ਸ਼ਲੋਕ ਪ੍ਰਸਤੁਤ ਕੀਤਾ ਜਾਂਦਾ ਹੈ।

ੴ ਸਤਿਗੁਰ ਪ੍ਰਸਾਦਿ

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥

ਮਾਰ ਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥1॥

....ਰਹਾਉ ॥ ਮੇਰੀ ਮੇਰੀ ਕੈਰਉ ਕਰਤੇ ਦੁਰ ਜੋਧਨ ਸੇ ਭਾਈ ॥

ਬਾਰਹ ਜੋਜਨ ਛਤ੍ਰੁ ਚਲੈ ਥਾ, ਦੇਹੀ ਗਿਰਝਨ ਖਾਈ ॥2॥[1]

ਉਪਰੋਕਤ ਸਲੋਕ ਵਿਚ 'ਗਿਰਝਨਾ' ਇਕਠਾ ਸ਼ਬਦ ਹੈ, ਪਰ ਕਈ 'ਗਿਰਝਨ ਖਾਈ' ਪੜ੍ਹ ਕੇ ਇਸ ਦੇ ਅਰਥ ਕੁਝ ਹੋਰ ਕਢਣਗੇ।

ਪਦਛੇਦ ਤੋਂ ਬਾਅਦ ਪਾਠ ਨੂੰ ਆਧੁਨਿਕ ਵਿਆਕਰਣਕ ਨਿਯਮਾਂ ਅਨੁਸਾਰ ਵਿਸ਼ਰਾਮ ਚਿੰਨ੍ਹਿਤ ਕੀਤਾ ਜਾਂਦਾ ਹੈ, ਜੋ ਇਸਨੂੰ ਪੜ੍ਹਨ ਪਖੋਂ ਵਧੇਰੇ ਸੁਖੇਨ ਤੇ ਸਪਸ਼ਟ ਬਣਾਉਂਦਾ ਹੈ। ਕੁਝ ਵਿਦਵਾਨ ਰਚਨਾ ਦੀ ਪ੍ਰਾਚੀਨ ਦਿਖ ਬਣਾਈ ਰਖਣ ਲਈ ਵਿਸ਼ਰਾਮ ਚਿੰਨ੍ਹ ਦੇ ਢੰਗ ਨੂੰ ਰਹਿਣ ਦਿੰਦੇ ਹਨ। ਪਰ ਇਸ ਦਲੀਲ ਨਾਲ ਵੀ ਸਹਿਮਤ ਨਹੀਂ ਹੋਇਆ ਜਾ ਸਕਦਾ ਕਿਉਂਕਿ ਹੱਥ ਲਿਖਤ ਦੀ ਪ੍ਰਾਚੀਨਤਾ ਨੂੰ ਸਥਾਪਤ ਰਖਣ ਵਾਲਾ ਤੱਤ ਉਸਦੀ ਭਾਸ਼ਾ ਹੈ। ਵਿਸ਼ਰਾਮ ਚਿੰਨ੍ਹ ਭਾਸ਼ਾ ਦੇ ਸਰੂਪ ਵਿਚ ਕੋਈ ਅਦਲ ਬਦਲ ਨਹੀਂ ਕਰਦੇ, ਸਗੋਂ ਪਾਠ ਨੂੰ ਪਾਠਕ ਤਕ ਸੌਖੇ ਢੰਗ ਰਾਹੀਂ ਪਹੁੰਚਾਉਂਦੇ ਹਨ।

ਹੱਥ ਲਿਖਤ ਸਾਹਿਤ ਵਿਚ ਪ੍ਰਮਾਣਿਕਤਾ ਪ੍ਰਤੱਖ ਦੇ ਅਧਿਐਨ ਸ਼ਾਸਤਰ ਦੀ ਮਰਿਯਾਦਾ, ਇਤਿਹਾਸ ਦੀ ਲੋੜ ਉਪਰੋਕਤ ਸਮੱਸਿਆਵਾਂ ਦੀ ਚਰਚਾ ਆਦਿ ਦੁਆਰਾ ਸਥਾਪਿਤ ਕੀਤੀ ਜਾਂਦੀ ਹੈ।[2] ਪ੍ਰਮਾਣਿਕ ਪਾਠ ਨਿਰਧਾਰਣ ਕਰਨ ਵਿਚ ਸਭ ਤੋਂ ਪਹਿਲਾਂ ਵਰਤੀ ਜਾਣ ਵਾਲੀ ਸਮੱਗਰੀ ਪ੍ਰਮਾਣਿਕ ਅਤੇ ਭਰੋਸੇਯੋਗ ਹੋਵੇ ਹੋਰ ਜਿਨ੍ਹਾਂ ਗ੍ਰੰਥਾਂ ਵਿਚੋਂ ਪ੍ਰਮਾਣ ਲਏ ਜਾ ਰਹੇ ਹੋਣ, ਉਹ ਪ੍ਰਮਾਣਿਕ ਹੋਣ ਅਤੇ ਹੋਰ ਜੋ ਨਿਰਣੇ ਲਏ ਹੋਣ, ਉਹ ਪ੍ਰਮਾਣਿਕ ਹੋਣ ਤਾਂ ਹੀ ਪ੍ਰਮਾਣਿਕ ਪਾਠ ਤਿਆਰ ਕੀਤਾ ਜਾ ਸਕਦਾ ਹੈ। ਪ੍ਰਮਾਣਿਕ ਪਾਠ ਨਿਰਧਾਰਣ ਕਰਨ ਵਿਚ ਉਪਰੋਕਤ ਅਨੇਕ ਸਮੱਸਿਆਵਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ। ਜਿਨ੍ਹਾਂ ਸਮੱਸਿਆਵਾਂ ਦਾ ਉਲੇਖ ਉਪਰ ਕੀਤਾ ਗਿਆ ਹੈ, ਉਨ੍ਹਾਂ ਨੂੰ ਵਿਧੀਵਤ ਢੰਗ ਨਾਲ ਹੱਲ ਕੀਤਾ ਜਾਣਾ ਚਾਹੀਦਾ ਹੈ। ਜਿੰਨਾਂ ਚਿਰ ਇਨ੍ਹਾਂ ਸਮੱਸਿਆਵਾਂ ਦਾ ਸਮਾਧਾਨ ਨਹੀਂ ਹੁੰਦਾ, ਉਨ੍ਹਾਂ ਚਿਰ ਪ੍ਰਮਾਣਿਕ ਸਾਹਿਤ ਇਤਿਹਾਸ ਅਤੇ ਪ੍ਰਮਾਣਿਕ ਸਾਹਿਤ ਸਮੀਖਿਆ ਸੰਭਵ ਨਹੀਂ। ਇਸ ਮਨੋਰਥ ਦੀ ਪੂਰਤੀ ਲਈ ਇਸ ਖੇਤਰ ਦੇ ਵਿਸ਼ੇਸ਼ਗ ਪੈਦਾ ਕਰਨ ਦੀ ਲੋੜ ਹੈ। ਨਵੀਂ ਪੀੜ੍ਹੀ ਦੇ ਵਿਦਵਾਨਾਂ ਨੂੰ ਇਸ ਪਾਸੇ ਪ੍ਰੇਰਿਤ

1. ਆਦਿ ਗ੍ਰੰਥ, ਪੰਨਾ 692
2. ਦੇਵਿੰਦਰ ਵਿਦਿਆਰਥੀ (ਡਾ.) ਪੰਜਾਬੀ ਵਿਚ ਖੋਜ ਸੰਭਾਵਨਾ ਤੇ ਦਿਸ਼ਾ, ਪੰਨਾ 11।

ਕਰਨਾ ਬਹੁਤ ਜ਼ਰੂਰੀ ਹੈ । ਇਹ ਬਹੁਤ ਉਪਯੋਗੀ ਹੋਵੇਗਾ ਜੇ ਪੁਰਾਤਨ ਪੰਜਾਬੀ ਹਥ ਲਿਖਤਾਂ ਦੇ ਅਧਿਐਨ ਨੂੰ ਪ੍ਰਯੋਗਿਕ ਮੰਤਮ ਵਜੋਂ ਐਮ. ਫਿਲ ਸ਼੍ਰੇਣੀਆਂ ਵਿਚ ਪ੍ਰਚਲਿਤ ਕਰ ਦਿਤਾ ਜਾਵੇ ਤਾਂ ਜੋ ਕੁਝ ਹੱਥ ਲਿਖਤਾਂ ਦੇ ਪਾਠਾਂਤਰਾਂ ਨੂੰ ਮੁਖ ਰਖਕੇ ਖੋਜ ਵਿਦਿਆਰਥੀ ਖੋਜ ਪ੍ਰਕਿਰਿਆ ਦੇ ਕੌਸ਼ਲ ਤੋਂ ਜਾਣੂ ਹੋ ਸਕਣ ।

. . . .

## ਪੁਸਤਕ ਸੂਚੀ


ਪੰਜਾਬੀ

1. ਦੀਵਾਨ ਸਿੰਘ (ਡਾ.) ਰੌਸ਼ਨ ਲਾਲ ਅਹੂਜਾ ਡਾ. (ਸੰਪਾ:), **ਸੱਸੀ ਪੁੰਨੂੰ** ਜਲੰਧਰ, ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ 1975.
2. ਲਾਂਬਾ, ਗੋਬਿੰਦ ਸਿੰਘ **ਪੰਜਾਬੀ ਹੱਥ-ਲਿਖਤ ਸਾਹਿਤ ਖੋਜ ਤੇ ਖੋਜ ਵਿਧੀ** ਪਟਿਆਲਾ, ਅਮਰਜੀਤ ਸਾਹਿਤ ਪ੍ਰਕਾਸ਼ਨ, ਸਰਹਿੰਦੀ ਗੇਟ, 1981 ।
3. ਵਿਦਿਆਰਥੀ ਦੇਵਿੰਦਰ ਸਿੰਘ (ਡਾ.), **ਪੰਜਾਬੀ ਵਿਚ ਖੋਜ ਸੰਭਾਵਨਾ ਤੇ ਸੋਧ**, ਅੰਮ੍ਰਿਤਸਰ, ਰਵੀ ਸਾਹਿਤ ਪ੍ਰਕਾਸ਼ਨ, ਹਾਲ ਬਾਜ਼ਾਰ, 1979 ।

ਹਿੰਦੀ

1. ਸਤੇਂਦਰ (ਡਾ.), **ਪਾਂਡੁ ਲਿਪੀ ਵਿਗਿਆਨ**, ਜੈਪੁਰ, ਪ੍ਰਕਾਸ਼ਕ ਰਾਜਸਥਾਨ ਹਿੰਦੀ ਗ੍ਰੰਥ ਅਕਾਦਮੀ, 1978 ।
2. ਸ਼ਰਮਾ, ਵਿਨਯ ਮੋਹਨ, **ਸ਼ੋਧ-ਪ੍ਰਵਿਧੀ**, ਦਿਲੀ ਨੈਸ਼ਨਲ ਪਬਲਿਸ਼ਿੰਗ ਹਾਊਸ, 1973 ।

ਪੱਤਰ-ਪੱਤ੍ਰਿਕਾਵਾਂ

1. **ਖੋਜ-ਦਰਪਣ**, ਅੰਮ੍ਰਿਤਸਰ, ਪੰਜਾਬੀ ਭਾਸ਼ਾ ਸਾਹਿਤ ਤੇ ਸਭਿਆਚਾਰ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਜਨਵਰੀ, 1975 ।
2. **ਖੋਜ ਦਰਪਣ**, ਅੰਮ੍ਰਿਤਸਰ, ਗੁ. ਨਾ. ਦੇ. ਯੂਨੀਵਰਸਿਟੀ, ਜੁਲਾਈ 1980 ।
3. ਪੰਜਾਬੀ ਦੁਨੀਆ, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਫਰਵਰੀ, 1974 ।
4. ਪੰਜਾਬੀ ਦੁਨੀਆ, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਮਾਰਚ, ਅਪ੍ਰੈਲ, 1975 ।

# ਖੋਜ ਪ੍ਰਬੰਧ ਵਿਚ ਟੂਕਾਂ ਦਾ ਸਥਾਨ

—ਪੁਸ਼ਪਾ ਗੁਪਤਾ

ਖੋਜ ਪ੍ਰਬੰਧ ਦੇ ਤਿੰਨ ਅਨਿੱਖੜਵੇਂ ਭਾਗ ਹਨ—ਮੁੱਢਲਾ ਭਾਗ (Preliminaries), ਮੁੱਖ ਭਾਗ (Body of the thesis) ਅਤੇ ਅੰਤਿਕਾ (Appendix)। ਟੂਕਾਂ ਦੀ ਵਰਤੋਂ ਖੋਜ ਪ੍ਰਬੰਧ ਦੇ ਮੁੱਖ ਭਾਗ ਵਿਚ ਕੀਤੀ ਜਾਂਦੀ ਹੈ। ਟੂਕ ਨੂੰ ਹਿੰਦੀ ਵਿਚ ਉੱਧਰਣ ਅਤੇ ਅੰਗ੍ਰੇਜ਼ੀ ਵਿਚ Quotation ਆਖਿਆ ਜਾਂਦਾ ਹੈ। ਖੋਜ ਦੇ ਸੰਬੰਧ ਵਿਚ ਟੂਕ ਦਾ ਅਰਥ ਹੈ ਕਿਸੇ ਲੇਖਕ ਦੇ ਕਥਨ ਦੀ ਲਫ਼ਜ਼-ਬ-ਲਫ਼ਜ਼ ਵਰਤੋਂ ਕਰਨੀ। ਟੂਕ ਦਾ ਪ੍ਰਯੋਗ ਖੋਜ ਕਰਨ ਵਾਲਾ ਆਪਣੇ ਤੱਥਾਂ (Facts) ਨੂੰ ਪੇਸ਼ ਕਰਨ ਲਈ, ਤੱਥ-ਸਥਾਪਨ ਲਈ ਅਤੇ ਆਪਣੇ ਮਤ ਨੂੰ ਸਥਾਪਿਤ ਕਰਨ ਲਈ ਕਰਦਾ ਹੈ।

## ਟੂਕਾਂ ਦੀ ਲੋੜ

ਖੋਜ ਪ੍ਰਬੰਧ ਵਿਚ ਟੂਕਾਂ ਦੀ ਵਰਤੋਂ ਕਰਕੇ ਖੋਜ ਕਰਨ ਵਾਲਾ ਆਪਣੇ ਖੋਜ ਪ੍ਰਬੰਧ ਨੂੰ ਪ੍ਰਮਾਣੀਕ, ਅਤੇ ਸਪਸ਼ਟ ਬਣਾਉਂਦਾ ਹੈ। ਟੂਕਾਂ ਤੋਂ ਬਿਨਾ ਖੋਜ ਪ੍ਰਬੰਧ ਦਾ ਕੰਮ ਚਲ ਹੀ ਨਹੀਂ ਸਕਦਾ। ਟੂਕਾਂ ਦਾ ਰੂਪਾਂਤਰ ਜਾਂ ਸ਼ਬਦਾਂਤਰ ਤਾਂ ਕੀਤਾ ਜਾ ਸਕਦਾ ਹੈ ਪਰ ਟੂਕਾਂ ਦੀ ਬਿਲਕੁਲ ਵੀ ਵਰਤੋਂ ਨਾ ਕੀਤੀ ਜਾਵੇ, ਇਹ ਠੀਕ ਨਹੀਂ।

## ਟੂਕਾਂ ਲਿਖਣ ਦੇ ਢੰਗ

ਖੋਜ ਪ੍ਰਬੰਧ ਵਿਚ ਟੂਕਾਂ ਨੂੰ ਮੁੱਖ ਭਾਗ ਵਿਚ ਦੋ ਤਰ੍ਹਾਂ ਨਾਲ ਲਿਖਿਆ ਜਾ ਸਕਦਾ ਹੈ—

1. ਕਿਸੇ ਦੂਜੇ ਦੇ ਮਤ ਨੂੰ ਧਿਆਨ ਵਿਚ ਰੱਖਦੇ ਹੋਏ ਆਪਣੇ ਸ਼ਬਦਾਂ ਵਿਚ ਉਸ ਦਾ ਵਰਣਨ ਕਰਨਾ।

2. ਕਿਸੇ ਵੀ ਵਿਦਵਾਨ ਦੇ ਕਥਨ ਨੂੰ ਲੈ ਕੇ ਹੂ-ਬ-ਹੂ ਅੰਕਿਤ ਕਰ ਦੇਣਾ ।

ਇਨ੍ਹਾਂ ਦੋਹਾਂ ਤਰ੍ਹਾਂ ਦੀਆਂ ਟੂਕਾਂ ਦਿੰਦੇ ਹੋਏ ਖੋਜ ਕਰਨ ਵਾਲੇ ਨੂੰ ਪੈਰ-ਟਿਪੱਣੀਆਂ ਵਿਚ ਇਹ ਦੱਸਣਾ ਹੁੰਦਾ ਹੈ ਕਿ ਦਿੱਤੀ ਜਾ ਰਹੀ ਟੂਕ ਦਾ ਸੋਮਾ ਕੀ ਹੈ ਤੇ ਉਸ ਟੂਕਾਂ ਕਦੋਂ ਸੋਮੇ ਦਾ ਵੇਰਵਾ ਕੀ ਹੈ?

ਸਿੱਧੇ ਰੂਪ ਵਿਚ ਟੂਕਾਂ ਉਸ ਸਮੇਂ ਹੀ ਦੇਣੀਆਂ ਚਾਹੀਦੀਆਂ ਹਨ ਜਦੋਂ ਲੇਖਕ ਦੇ ਅਸਲੀ ਸ਼ਬਦ ਇੰਨੇ ਸੁੱਚਜੇ ਢੰਗ ਨਾਲ ਅਭਿਵਿਅਕਤ ਕੀਤੇ ਹੋਏ ਹੋਣ ਕਿ ਖੋਜ ਵਿਦਿਆਰਥੀ ਨੂੰ ਇਨ੍ਹਾਂ ਸ਼ਬਦਾਂ ਨੂੰ ਸੁਧਾਰਨ ਦੀ ਲੋੜ ਮਹਿਸੂਸ ਨਾ ਹੁੰਦੀ ਹੋਵੇ ਜਾਂ ਖੋਜ ਵਿਦਿਆਰਥੀ ਨੂੰ ਇਹ ਡਰ ਹੋਵੇ ਕਿ ਕਿਸੇ ਲੇਖਕ ਦੀ ਗੱਲ ਆਪਣੇ ਸ਼ਬਦਾਂ ਵਿਚ ਕਹਿਣ ਨਾਲ ਉਸਦੇ ਅਰਥ ਬਦਲ ਜਾਣਗੇ । ਇਸ ਲਈ ਉਹ ਉਸ ਲੇਖਕ ਦੇ ਕਥਨ ਨੂੰ ਟੂਕ ਦੇ ਰੂਪ ਵਿਚ ਹੂ-ਬ-ਹੂ ਅੰਕਿਤ ਕਰ ਦਿੰਦਾ ਹੈ । ਇਸ ਲਈ ਟੂਕਾਂ ਦੀ ਚੋਣ ਕਰਨ ਸਮੇਂ ਖੋਜ ਵਿਦਿਆਰਥੀ ਨੂੰ ਆਪਣੇ ਆਪ ਨੂੰ ਇਹ ਸਵਾਲ ਕਰਨੇ ਚਾਹੀਦੇ ਹਨ : —

1. ਕੀ ਦਿੱਤੀ ਜਾ ਰਹੀ ਟੂਕ ਉਸਦੇ ਕਿਸੇ ਵਿਚਾਰ ਨੂੰ ਪ੍ਰਮਾਣਿਤ ਕਰਦੀ ਹੈ ?

2. ਕੀ ਇਸ ਵਿਚਾਰ ਨੂੰ ਉਹ ਇਸ ਤੋਂ ਚੰਗੇ ਸ਼ਬਦਾਂ ਵਿਚ ਨਹੀਂ ਕਹਿ ਸਕਦਾ ?

3. ਕੀ ਇਸ ਕਥਨ ਨੂੰ ਆਪਣੇ ਵਿਰੋਧ ਵਿਚ ਰੱਖ ਕੇ ਉਹ ਇਸ ਉੱਤੇ ਬਹਿਸ ਕਰਨੀ ਚਾਹੁੰਦਾ ਹੈ ?

4. ਕੀ ਇਸ ਟੂਕ ਵਿਚ ਕੋਈ ਵਿਵਾਦ-ਗ੍ਰਸਤ (controversial) ਗੱਲ ਹੈ ਜਿਸ ਦਾ ਸਮਾਧਾਨ ਕਰਕੇ ਉਹ ਉਸ ਬਹਿਸ ਨੂੰ ਕਿਸੇ ਸਿੱਟੇ ਉੱਤੇ ਪਹੁੰਚਾ ਸਕਦਾ ਹੈ ?

## ਟੂਕਾਂ ਦਾ ਪ੍ਰਸਤੁਤੀਕਰਣ (Presentation of Quotations)

ਖੋਜ ਪ੍ਰਬੰਧ ਵਿਚ ਟੂਕਾਂ ਨੂੰ ਰੱਖਣ ਦੇ ਜੋ ਤਰੀਕੇ ਹਨ, ਉਨ੍ਹਾਂ ਨੂੰ ਕਿਵੇਂ ਪੇਸ਼ ਕਰਨਾ ਠੀਕ ਹੈ, ਕਿਸ ਤਰ੍ਹਾਂ ਪ੍ਰਸਤੁਤ ਕਰਨਾ ਹੈ । ਇਸ ਨੂੰ ਟੂਕਾਂ ਦਾ

ਪ੍ਰਸਤੁਤੀਕਰਣ ਰਹਿੰਦੇ ਹਨ । ਇਸ ਦ੍ਰਿਸ਼ਟੀ ਤੋਂ ਇਸ ਦੇ ਦੋ ਵਰਗ ਬਣਾਏ ਜਾ ਸਕਦੇ ਹਨ—

1. ਤਰਕ ਵਿਤਰਕ ਕਰਨ ਯੋਗ

ਖੋਜ ਕਰਤਾ ਨੂੰ ਜਿਨ੍ਹਾਂ ਟੂਕਾਂ ਦੀ ਜਾਂਚ ਪੜਤਾਲ ਕਰਨ ਦੀ ਲੋੜ ਹੁੰਦੀ ਹੈ ਉਨ੍ਹਾਂ ਟੂਕਾਂ ਨੂੰ ਖੋਜ ਪ੍ਰਬੰਧ ਦੇ ਮੁੱਖ ਭਾਗ ਵਿਚ ਹੀ ਰੱਖਣਾ ਚਾਹੀਦਾ ਹੈ । ਇਸ ਤਰ੍ਹਾਂ ਦੀਆਂ ਟੂਕਾਂ ਵਿਵੇਚਨ ਤੋਂ ਪਹਿਲਾਂ ਜਾਂ ਬਾਅਦ ਵਿਚ ਉਦਾਹਰਣ ਦੇ ਰੂਪ ਵਿਚ ਦਿੱਤੀਆਂ ਜਾ ਸਕਦੀਆਂ ਹਨ ।

2. ਤਰਕ ਵਿਤਰਕ ਨਾ ਕਰਨ ਯੋਗ

ਜਿਨ੍ਹਾਂ ਟੂਕਾਂ ਦਾ ਵਿਵੇਚਨ ਕਰਨ ਦੀ ਲੋੜ ਨਹੀਂ ਹੁੰਦੀ ਪਰ ਤਰਕ ਵਿਤਰਕ ਦੀ ਪੁਸ਼ਟੀ ਲਈ ਜਿਨ੍ਹਾਂ ਦੀ ਅਵੱਸ਼ਕਤਾ ਹੁੰਦੀ ਹੈ ਉਨ੍ਹਾਂ ਟੂਕਾਂ ਨੂੰ ਪੈਰ-ਟਿੱਪਣੀ ਵਿਚ ਦੇਣਾ ਚਾਹੀਦਾ ਹੈ । ਪਰ ਇਸ ਪ੍ਰਕਾਰ ਦੀਆਂ ਗੌਣ (Secondary) ਟੂਕਾਂ ਨੂੰ ਅਸਲ ਵਿਚ ਤਿੰਨ ਥਾਵਾਂ ਤੇ ਰੱਖਿਆ ਜਾ ਸਕਦਾ ਹੈ—

(ੳ) ਸੰਪੂਰਨ ਖੋਜ ਪ੍ਰਬੰਧ ਦੇ ਅੰਤ ਵਿਚ

(ਅ) ਹਰੇਕ ਕਾਂਡ ਦੇ ਅੰਤ ਵਿਚ

(ੲ) ਹਰੇਕ ਪੰਨੇ ਦੇ ਹੇਠਾਂ (ਪੈਰ-ਟਿੱਪਣੀ ਵਿਚ)

ਇਨ੍ਹਾਂ ਤਿੰਨਾਂ ਵਿਚੋਂ ਤੀਜੇ ਢੰਗ ਵਿਚ ਪਾਠਕ ਅਤੇ ਪ੍ਰੀਖਿਅਕ ਨੂੰ ਜ਼ਿਆਦਾ ਆਸਾਨੀ ਰਹਿੰਦੀ ਹੈ । ਟਾਈਪਿਸਟ ਲਈ ਖੋਜ ਪ੍ਰਬੰਧ ਦੇ ਅੰਤ ਵਿਚ ਦੇਣ ਵਿਚ ਆਸਾਨੀ ਹੁੰਦੀ ਹੈ । ਲੇਖਕ ਨੂੰ ਵੀ ਸੰਪੂਰਨ ਖੋਜ ਪ੍ਰਬੰਧ ਦੇ ਅੰਤ ਵਿਚ ਜਾਂ ਹਰੇਕ ਕਾਂਡ ਦੇ ਅੰਤ ਵਿਚ ਦੇਣ ਵਿਚ ਆਸਾਨੀ ਹੁੰਦੀ ਹੈ । ਪਰ ਖੋਜ ਪ੍ਰਬੰਧ ਪਾਠਕ ਅਤੇ ਪ੍ਰੀਖਿਅਕ ਦੀ ਆਸਾਨੀ ਨੂੰ ਮੁੱਖ ਰੱਖ ਕੇ ਲਿਖਿਆ ਜਾਂਦਾ ਹੈ ਇਸ ਲਈ ਹਰੇਕ ਪੰਨੇ ਦੇ ਹੇਠਾਂ ਪੈਰ-ਟਿੱਪਣੀ ਵਿਚ ਟੂਕਾਂ ਦੇਣ ਦਾ ਢੰਗ ਉੱਤਮ ਹੈ ।

## ਟੂਕਾਂ ਦੇਣ ਦੀਆਂ ਪ੍ਰਮੁੱਖ ਵਿਧੀਆਂ

ਖੋਜ ਪ੍ਰਬੰਧ ਵਿਚ ਟੂਕਾਂ ਦੇਣ ਦੀਆਂ ਦੋ ਵਿਧੀਆਂ ਹਨ—ਛੋਟੀਆਂ ਟੂਕਾਂ ਅਤੇ ਲਮੇਰੀਆਂ ਟੂਕਾਂ । ਛੋਟੀਆਂ ਟੂਕਾਂ ਦੀ ਵਰਤੋਂ ਆਮ ਤੌਰ ਤੇ ਪੈਰ੍ਹੇ ਦੇ

ਵਿਚ ਹੀ ਹੁੰਦੀ ਹੈ ਤੇ ਇਨ੍ਹਾਂ ਨੂੰ ਪੂਠੇ ਦੂਹਰੇ ਕਾਮਿਆਂ ( " " )ਵਿਚ ਰੱਖਿਆ ਜਾਂਦਾ ਹੈ। ਲੰਬੀਆਂ ਟੂਕਾਂ ਨੂੰ ਪੈਰ੍ਹੇ ਤੋਂ ਵੱਖ ਕਰਕੇ ਸੱਜੇ-ਖੱਬੇ ਕਾਫ਼ੀ ਹਾਸ਼ੀਆ ਛੱਡ ਕੇ ਲਿਖਿਆ ਜਾਂਦਾ ਹੈ। ਉਦਾਹਰਣ ਲਈ ਜਿਵੇਂ 'ਸੂਫ਼ੀ ਮਤ ਅਤੇ ਪੰਜਾਬੀ ਸੂਫ਼ੀ ਸਾਹਿਤ (ਭਾਸ਼ਾ ਵਿਭਾਗ ਪੰਜਾਬ, 1973 ਪੰਨਾ 24) ਉਤੇ ਲੰਬੀ ਟੂਕ ਨੂੰ ਸੱਜੇ-ਖੱਬੇ ਕਾਫ਼ੀ ਹਾਸ਼ੀਆ ਛੱਡ ਕੇ ਲਿਖਿਆ ਗਿਆ ਹੈ।

ਖੋਜ ਪ੍ਰਬੰਧ ਵਿਚ ਟੂਕਾਂ ਦਿੰਦੇ ਹੋਏ ਕਈ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ਜਿਵੇਂ: —

(ੳ) ਟੂਕਾਂ ਦੇਣ ਵੇਲੇ ਇਹ ਧਿਆਨ ਰੱਖਣਾ ਚਾਹੀਦਾ ਹੈ ਕਿ ਟੂਕਾਂ ਪੰਜ ਛੇ ਪੰਕਤੀਆਂ (ਸਤਰਾਂ) ਤੋਂ ਵੱਧ ਲੰਬੀਆਂ ਨਹੀਂ ਹੋਣੀਆਂ ਚਾਹੀਦੀਆਂ। ਪਰ ਸੂਫ਼ੀ ਮਤ ਅਤੇ ਪੰਜਾਬੀ ਸੂਫ਼ੀ ਸਾਹਿਤ (ਭਾਸ਼ਾ ਵਿਭਾਗ ਪੰਜਾਬ, 1973, ਪੰਨਾ 24) ਵਿਚ ਕਈ ਟੂਕਾਂ ਬਹੁਤ ਲੰਬੀਆਂ ਦਿੱਤੀਆਂ ਗਈਆਂ ਹਨ। ਅਸਲ ਵਿਚ ਕਿਸੇ ਟੂਕ ਦਾ ਸਭ ਤੋਂ ਜ਼ਿਆਦਾ ਠੀਕ ਅੰਸ਼ ਹੀ ਵਰਤਣਾ ਚਾਹੀਦਾ ਹੈ, ਜਿਥੋਂ ਟੂਕਾਂ ਦੀ ਉਪਯੁਕਤਤਾ ਸਿੱਧ ਹੋਵੇ। ਬਹੁਤ ਜ਼ਿਆਦਾ ਛੋਟੀ ਟੂਕ ਦੇਣ ਦੀ ਇੱਛਾ ਵੀ ਕਦੇ ਕਦੇ ਸਾਰਥਕ ਸਿੱਧ ਨਹੀਂ ਹੁੰਦੀ। ਇਹੋ ਜਿਹੀ ਛੋਟੀ ਟੂਕ ਦਾ ਕੋਈ ਫ਼ਾਇਦਾ ਨਹੀਂ ਜਿਸ ਤੋਂ ਮਤਲਬ ਹੀ ਠੀਕ ਤਰ੍ਹਾਂ ਸਪਸ਼ਟ ਨਾ ਹੋ ਸਕੇ। ਬਹੁਤ ਛੋਟੀਆਂ ਅਤੇ ਬਹੁਤ ਵੱਡੀਆਂ ਟੂਕਾਂ ਦੀ ਬਜਾਏ ਟੂਕ ਦਾ ਸੰਤੁਲਿਤ ਹੋਣਾ ਜ਼ਰੂਰੀ ਹੈ।

(ਅ) ਜੇ ਟੂਕ ਵਿਚੋਂ ਕੋਈ ਸਤਰ ਜਾਂ ਸ਼ਬਦ ਛੱਡਣਾ ਹੋਵੇ ਤਾਂ ਇਹ ਵੇਖਣਾ ਚਾਹੀਦਾ ਹੈ ਕਿ ਉਸ ਨਾਲ ਲੇਖਕ ਦੇ ਕਥਨ ਦੇ ਭਾਵ ਅਰਥ ਵਿਚ ਕੋਈ ਫ਼ਰਕ ਤਾਂ ਨਹੀਂ ਪੈਂਦਾ। ਜਿਥੇ ਕੁਝ ਛੱਡਿਆ ਜਾਵੇ ਉਥੇ ਤਿੰਨ ਬਿੰਦੀਆਂ (...) ਲਗਾ ਕੇ ਸੰਕੇਤ ਕਰ ਦੇਣਾ ਚਾਹੀਦਾ ਹੈ। ਇਸਨੂੰ ਅੰਗ੍ਰੇਜ਼ੀ ਵਿਚ Ellipses ਕਹਿੰਦੇ ਹਨ। ਜੇ ਅੰਤ ਵਿਚ ਕੁਝ ਸ਼ਬਦ ਜਾਂ ਪੰਕਤੀਆਂ ਛੱਡਣੀਆਂ ਹੋਣ ਤਾਂ ਤਿੰਨ ਬਿੰਦੀਆਂ ਲਗਾ ਕੇ ਪੂਰਨ ਵਿਰਾਮ ਚਿੰਨ੍ਹ ਲਾ ਦੇਣਾ ਚਾਹੀਦਾ ਹੈ। ਉਦਾਹਰਣ ਵਜੋਂ

ਪਿਆਰੇ ਬਿਨ ਰਾਤਾਂ ਹੋਈਆਂ ਵੱਡੀਆਂ
ਮਾਸ ਝੜੇ ਝੜਿ ਪਿੰਜਰ ਹੋਇਆ
ਕੋਣ ਕਣ ਲੱਗੀਆਂ ਹੱਡੀਆਂ।

(ਸੂਫ਼ੀ ਮਤ ਅਤੇ ਪੰਜਾਬੀ ਸੂਫ਼ੀ ਸਾਹਿਤ, ਪੰਨਾ 189)

(ੲ) ਟੂਕ ਵਿਚ ਲੇਖਕ ਦੇ ਸ਼ਬਦ-ਜੋੜਾਂ, ਵਿਸ਼ਰਾਮ ਚਿੰਨ੍ਹਾਂ ਤੇ ਹੋਰ ਗ਼ਲਤੀਆਂ ਨੂੰ ਤਬਦੀਲ ਕਰਨ ਦਾ ਖੋਜ ਕਰਤਾ ਨੂੰ ਕੋਈ ਅਧਿਕਾਰ ਨਹੀਂ ਹੁੰਦਾ।

(ਸ) ਜਿਥੇ ਲੇਖਕ ਨੇ ਕੋਈ ਗਲਤੀ ਕੀਤੀ ਹੋਵੇ ਉੱਥੇ ਦਸ ਦੇਣਾ ਚਾਹੀਦਾ ਹੈ ਕਿ ਇਹ ਗ਼ਲਤੀ ਲੇਖਕ ਦੀ ਹੈ, ਖੋਜ ਕਰਤਾ ਦੀ ਨਹੀਂ। ਅੰਗ੍ਰੇਜ਼ੀ ਵਿਚ ਅਜਿਹੀ ਗ਼ਲਤੀ ਦੱਸਣ ਵੇਲੇ ਆਮ ਤੌਰ ਤੇ ਵੱਡੀ ਬਰੈਕਟ [ ] ਵਿਚ S.C. ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ, ਉਦਾਹਰਣ ਦੇ ਤੌਰ ਤੇ: —

"ਬੱਦਲ ਆਏ ਤੇ ਨਿੱਕੇ ਨਿੱਕੇ ਚੰਬੇ ਦੀ ਵੇਲ ਦੀਆ ਚੀਰਵੀਆ ਪੱਤੀਆ ਨੂੰ ਕਿਸੇ ਦੇ ਕੇਸ ਸਮਝ ਕੇ ਧੋ ਗਏ।"

ਇਥੇ ਸ਼ਬਦ ਨਿੱਕੇ ਨਿੱਕੇ ਗ਼ਲਤ ਹੈ, ਠੀਕ ਕਰਕੇ ਨਿੱਕੀਆਂ ਨਿੱਕੀਆਂ ਸ਼ਬਦ ਲਿਖਣ ਵਿਚ ਕੋਈ ਦੋਸ਼ ਨਹੀਂ। ਜੇ ਨਿੱਕੇ ਨਿੱਕੇ ਸ਼ਬਦ ਨੂੰ ਉਸੇ ਤਰ੍ਹਾਂ ਹੀ ਅਸ਼ੁੱਧ ਰੂਪ ਵਿਚ ਲਿਖ ਕੇ ਬਰੈਕਟ ਵਿਚ [ **Sic** ] ਦੇਕੇ ਹੇਠਾਂ ਉਸਦਾ ਸ਼ੁੱਧ ਰੂਪ ਲਿਖ ਕੇ ਵਰਣਿਤ ਕਰ ਦਿੱਤਾ ਜਾਵੇ ਤਾਂ ਵੀ ਇਹ ਸ਼ੁੱਧ ਕਰਨ ਦੀ ਕਿਰਿਆ ਠੀਕ ਮੰਨੀ ਜਾਂਦੀ ਹੈ।

(ਹ) ਜਦੋਂ ਕਿਸੇ ਕਥਨ ਦੇ ਸ਼ੁਰੂ ਵਿਚ ਖਾਸ ਨਾਂਵ ਦੀ ਥਾਂ ਪੜਨਾਂਵ ਜਾਂ ਕੋਈ ਹੋਰ ਸ਼ਬਦ ਆਉਂਦਾ ਹੋਵੇ ਤਾਂ ਸਪਸ਼ਟਤਾ ਲਈ ਲੇਖਕ ਦਾ ਨਾਂ ਉਸ ਤੋਂ ਬਾਅਦ ਵੱਡੀ ਬਰੈਕਟ [ ] ਵਿਚ ਲਿਖ ਦੇਣਾ ਚਾਹੀਦਾ ਹੈ। ਜਿਵੇਂ ਹੇਠ ਲਿਖੀਆਂ ਪੰਕਤੀਆਂ ਵਿਚ 'ਕਵੀ' ਸ਼ਬਦ ਭਾਈ ਵੀਰ ਸਿੰਘ ਲਈ ਆਇਆ ਹੈ ਇਸ ਲਈ ਕਵੀ ਤੋਂ ਬਾਅਦ 'ਭਾਈ ਵੀਰ ਸਿੰਘ' ਬਰੈਕਟ ਵਿਚ ਲਿਖ ਦੇਣ ਨਾਲ ਵਾਕ ਸਪਸ਼ਟ ਹੋ ਜਾਂਦਾ ਹੈ ਜਿਵੇਂ—

ਕਵੀ [ਭਾਈ ਵੀਰ ਸਿੰਘ] ਨੇ ਮੁਖ ਰੂਪ ਵਿਚ ਕੁਦਰਤ ਰਾਹੀਂ ਰਹੱਸਮਈ ਕਵਿਤਾ ਦਾ ਉਲੇਖ ਕੀਤਾ ਹੈ।

ਕ) ਜੇ ਕਿਸੇ ਗੱਲ ਨੂੰ ਸਪਸ਼ਟ ਕਰਨ ਲਈ ਟੂਕ ਦੇ ਵਿਚ ਆਪਣੇ ਕੋਲੋਂ ਕੁਝ ਲਿਖਣਾ ਹੋਵੇ ਜਾਂ ਲੇਖਕ ਦੇ ਸ਼ਬਦਾਂ ਨੂੰ ਠੀਕ ਕਰਨਾ ਹੋਵੇ ਤਾਂ ਵੀ ਵੱਡੀ ਬਰੈਕਟ [ ] ਵਿਚ ਲਿਖਣਾ ਚਾਹੀਦਾ ਹੈ।

(ਖ) ਟੂਕਾਂ ਦੀ ਬਹੁਤਾਤ ਨਹੀਂ ਹੋਣੀ ਚਾਹੀਦੀ। ਪੰਜਾਬੀ ਅਤੇ ਹਿੰਦੀ ਖੋਜਕਾਰਾਂ ਵਿਚ ਇਹ ਭੁਲੇਖਾ ਆਮ ਪਾਇਆ ਜਾਂਦਾ ਹੈ ਕਿ ਜਿੰਨੀਆਂ ਵਧ ਟੂਕਾਂ ਖੋਜ ਪ੍ਰਬੰਧ ਵਿਚ ਹੋਣਗੀਆਂ ਉਨਾਂ ਹੀ ਉਸਦਾ ਮਹੱਤਵ ਵਧੇਗਾ ਅਤੇ ਖੋਜਕਾਰ ਦੀ ਮਿਹਨਤ ਅੱਖਾਂ ਸਾਹਮਣੇ ਆਵੇਗੀ। ਇਹ ਇਕ ਬੜਾ ਗ਼ਲਤ ਖਿਆਲ ਹੈ। ਕਿਸੇ ਖੋਜ ਪ੍ਰਬੰਧ ਵਿਚ ਬਹੁਤੀਆਂ ਟੂਕਾਂ ਖੋਜ-ਕਾਰ ਦੀ ਬੁੱਧੀ ਦਾ ਨਹੀਂ ਸਗੋਂ ਉਸਨੂੰ ਨੁਕਸਾਨ ਪਹੁੰਚਾਣ ਦਾ ਸਬੂਤ ਹੋ ਸਕਦੀਆਂ ਹਨ। ਟੂਕਾਂ ਪ੍ਰਮਾਣ ਰੂਪ ਵਿਚ ਪ੍ਰਸਤੁਤ ਕੀਤੀਆਂ ਜਾਂਦੀਆਂ ਹਨ, ਖੋਜ ਪ੍ਰਬੰਧ ਦੀ ਸੁਹਜ ਵਧਾਉਣ ਲਈ ਨਹੀਂ। ਟੂਕਾਂ ਉੱਥੇ ਹੀ ਦੇਣੀਆਂ ਚਾਹੀਦੀਆਂ ਹਨ ਜਿੱਥੇ ਉਨਾਂ ਦੀ ਲੋੜ ਸਮਝੀ ਜਾਵੇ। ਇਹ ਉਹ ਟੂਕਾਂ ਹੀ ਹੋ ਸਕਦੀਆਂ ਹਨ ਜਿਨ੍ਹਾਂ ਤੋਂ ਵਗੈਰ ਖੋਜ ਪ੍ਰਬੰਧ ਦੀ ਉਸਾਰੀ ਸੰਭਵ ਨਹੀਂ ਹੁੰਦੀ ਤੇ ਜੇ ਸੰਭਵ ਹੈ ਤਾਂ ਉਨੀ ਉਘੜਦੀ ਨਹੀਂ ਜਿੰਨੀ ਕਿ ਟੂਕਾਂ ਦੀ ਹੋਂਦ ਵਿਚ ਉਘੜਦੀ ਹੈ।

ਟੂਕਾਂ ਗਿਆਨ ਦਾ ਵਿਖਾਵਾ ਕਰਨ ਲਈ ਨਹੀਂ ਦੇਣੀਆਂ ਚਾਹੀਦੀਆਂ। ਐਂਡਰਸਨ ਦੇ ਸ਼ਬਦਾਂ ਵਿਚ: —

"Over quoting can often be equated with poorly integrated argumentation. The basic selection criterion to follow is relevance."

(ਗ) ਟੂਕਾਂ ਕੇਵਲ ਪ੍ਰਾਪਤ ਗ੍ਰੰਥਾਂ ਤੋਂ ਹੀ ਦੇਣੀਆਂ ਚਾਹੀਦੀਆਂ ਹਨ।

(ਘ) ਕੋਟ ਕਰਨ ਵੇਲੇ ਰਚਨਾਵਾਂ ਵਿਚੋਂ ਵੀ ਸਿਰਫ ਜ਼ਰੂਰੀ ਅੰਸ਼ ਹੀ ਕੋਟ ਕਰਨ ਦੀ ਲੋੜ ਹੁੰਦੀ ਹੈ, ਫਾਲਤੂ ਵਿਸਥਾਰ ਤੋਂ ਬਚਣਾ ਹੀ ਚੰਗਾ ਹੈ। ਅਨੁਵਾਦਿਤ ਅਤੇ ਲਿਪੀਅੰਤਰਿਤ ਟੂਕਾਂ ਦਾ ਪ੍ਰਯੋਗ ਵੀ ਸਿਰਫ਼ ਜ਼ਰੂਰੀ ਥਾਵਾਂ ਤੇ ਹੀ ਕਰਨਾ ਚਾਹੀਦਾ ਹੈ।

(ਙ) ਦੂਜਿਆਂ ਦੀਆਂ ਰਚਨਾਵਾਂ ਵਿਚੋਂ ਟੂਕਾਂ ਦਿੰਦੇ ਹੋਏ ਹਵਾਲੇ ਦੀ ਸੁਰੱਖਿਆ ਪੂਰੀ ਤਰ੍ਹਾਂ ਨਾਲ ਕਰਨੀ ਚਾਹੀਦੀ ਹੈ ਜਿਸ ਨਾਲ ਟੂਕ ਦਾ ਮੂਲ ਰੂਪ ਵਿਗੜ ਨਾ ਜਾਏ। ਉਸ ਵਿਚ ਕਿਸੇ ਪ੍ਰਕਾਰ ਦਾ ਪਰਿਵਰਤਨ ਜਾਂ ਕੱਟ ਵੱਢ ਨਹੀਂ ਕਰਨੀ ਚਾਹੀਦੀ।

(ਚ) ਮਹਾਂਭਾਰਤ ਜਾਂ ਰਾਮਾਇਣ ਆਦਿ ਗ੍ਰੰਥਾਂ ਦੀ ਕੋਈ ਟੂਕ ਜੇ ਕਿਸੇ ਹੋਰ ਰਚਨਾ ਵਿਚੋਂ ਲਈ ਜਾ ਰਹੀ ਹੈ ਤਾਂ ਇਸਨੂੰ ਉਵੇਂ ਦਾ ਉਵੇਂ ਨਹੀਂ ਉਤਾਰ ਲੈਣਾ ਚਾਹੀਦਾ । ਉਸਨੂੰ ਮੂਲ (ਅਸਲ) ਗ੍ਰੰਥ ਨਾਲ ਮਿਲਾਉਣਾ ਜ਼ਰੂਰੀ ਹੈ । ਜੇ ਕਿਸੇ ਕਾਰਣ ਮੂਲ ਗ੍ਰੰਥ ਪ੍ਰਾਪਤ ਨਾ ਹੋ ਸਕੇ ਤਾਂ ਉੱਥੇ ਉਸ ਰਚਨਾ ਦਾ ਨਾਂ ਦੇ ਦੇਣਾ ਚਾਹੀਦਾ ਹੈ ਜਿਸ ਵਿਚੋਂ ਉਹ ਟੂਕ ਲਈ ਗਈ ਹੋਵੇ । ਇਸ ਨਾਲ ਖੋਜ ਕਰਨ ਵਾਲਾ ਬੇਈਮਾਨੀ ਦੀ ਬਦਨਾਮੀ ਤੋਂ ਬਚ ਜਾਂਦਾ ਹੈ ਅਤੇ ਉਹ ਗਲਤੀ ਦੀ ਜ਼ਿੰਮੇਵਾਰੀ ਤੋਂ ਵੀ ਛੁੱਟ ਜਾਂਦਾ ਹੈ ।

## ਕਈ ਟੂਕਾਂ ਦੀ ਸਥਿਤੀ ਵਿਚ ਟੂਕਾਂ ਦੇਣ ਦੇ ਢੰਗ

1. ਜੇ ਕਿਸੇ ਮਤ ਦੇ ਸਮਰਥਨ ਜਾਂ ਖੰਡਨ ਲਈ ਕਈ ਟੂਕਾਂ ਦੇਣੀਆ ਹਨ ਤਾਂ ਕ੍ਰਮ ਸੰਖਿਆ 1, 2, 3 ਜਾਂ ੳ, ਅ, ੲ ਨਾਲ ਵਰਣਨ ਕਰ ਦੇਣਾ ਚਾਹੀਦਾ ਹੈ ।
2. ਜੇ ਕਈ ਇਕ ਟੂਕਾਂ ਦੇਣੀਆਂ ਸਾਨੂੰ ਵਧੇਰੇ ਠੀਕ ਪ੍ਰਤੀਤ ਹੁੰਦੀਆਂ ਹਨ ਤਾਂ ਉਨ੍ਹਾਂ ਵਿੱਚੋਂ ਸਭ ਤੋਂ ਵਧੀਆ ਇਕ ਜਾਂ ਦੋ ਨੂੰ ਬਰੈਕਟਾਂ ਵਿਚ ਪ੍ਰਸਤੁਤ ਕਰ ਦੇਣਾ ਚਾਹੀਦਾ ਹੈ ਅਤੇ ਬਾਕੀ ਲਈ 'ਹੋਰ ਵੇਖੋ' ਲਿਖ ਕੇ ਟੂਕਾਂ ਦੇ ਰਫ਼ਰੈਂਸ ਦੇ ਦਿੱਤੇ ਜਾਣੇ ਚਾਹੀਦੇ ਹਨ ।

ਜੇ ਇਕੱਠੀਆਂ ਕਈ ਟੂਕਾਂ ਦੇਣੀਆ ਹੋਣ ਤਾ ਉਨ੍ਹਾ ਦੇ ਰੱਖਣ ਦੇ ਕ੍ਰਮ ਵਿਚ ਭਿੰਨ ਵਿਧੀਆ ਹੋ ਸਕਦੀਆਂ ਹਨ :—

(ੳ) **ਕਾਲ ਕ੍ਰਮ ਅਨੁਸਾਰ —**

ਕਈ ਸਮਿਆਂ ਵਿਚ ਰਚੀਆ ਗਈਆਂ ਰਚਨਾਵਾਂ ਦੀਆਂ ਇਕੱਲੀਆਂ ਟੂਕਾਂ ਦੇਣ ਸਮੇਂ ਉਨ੍ਹਾਂ ਦੀ ਰਚਨਾ ਦਾ ਕਾਲ ਕ੍ਰਮ ਧਿਆਨ ਵਿਚ ਰਖਣਾ ਠੀਕ ਹੈ ਜਿਵੇਂ ਭਾਈ ਵੀਰ ਸਿੰਘ ਦੀਆਂ ਪੰਜ ਰਚਨਾਵਾਂ ਉੱਤੇ ਵਿਚਾਰ ਕਰਨਾ ਹੈ ਅਤੇ ਇਨ੍ਹਾਂ ਵਿਚੋਂ ਟੂਕਾਂ ਦੇਣੀਆ ਹਨ ਤਾਂ ਤਰੀਕਾ ਇਹ ਹੈ ਕਿ ਜਿਸ ਕਾਲ ਕ੍ਰਮ ਵਿਚ ਉਨ੍ਹਾਂ ਦੀ ਰਚਨਾ ਹੋਈ ਹੋਵੇ, ਉਸੇ ਅਨੁਸਾਰ ਟੂਕਾਂ ਦਿੱਤੀਆਂ ਜਾਣ ।

(ਅ) **ਮਹੱਤਬ ਜਾਂ ਉਪਯੋਗਿਤ ਕ੍ਰਮ ਅਨੁਸਾਰ**

ਟੂਕਾਂ ਦਿੰਦੇ ਹੋਏ ਮਹੱਤਵ ਜਾਂ ਉਪਯੋਗਿਤਾ ਕ੍ਰਮ ਨੂੰ ਵੀ ਅਪਣਾਇਆ ਜਾ ਸਕਦਾ ਹੈ ਅਤੇ ਇਸ ਹਾਲਤ ਵਿਚ ਟੂਕਾਂ ਦੇਣ ਸਮੇਂ ਇਹ ਵੇਖਣਾ ਹੋਵੇਗਾ ਕਿ

ਕਿਹੜੀ ਟੂਕ ਜ਼ਿਆਦਾ ਮਹੱਤਵਪੂਰਣ ਹੈ ਤੇ ਕਿਹੜੀ ਘਟ ਪਰ ਕਿਸੇ ਵੀ ਉਕਤੀ ਦਾ ਬਿਨਾ ਕਿਸੇ ਵਿਵਾਦ ਤੋਂ ਘੱਟ ਮਹੱਤਵ ਨਿਰਧਾਰਿਤ ਕਰਨਾ ਵੀ ਆਸਾਨ ਨਹੀਂ । ਇਸ ਲਈ ਇਸ ਵਿਧੀ ਦਾ ਸਫਲਤਾ ਪੂਰਵਕ ਪਾਲਣ ਨਹੀਂ ਕੀਤਾ ਜਾ ਸਕਦਾ ।

(ੲ) ਵਰਣਾਨੁਕ੍ਰਮ ਅਨੁਸਾਰ

ਵਰਣਾਨੁਕ੍ਰਮ ਵਿਧੀ ਦਾ ਪਾਲਨ ਕਰਦੇ ਹੋਏ ਟੂਕਾਂ ਦੇਣ ਸਮੇਂ ਹਰੇਕ ਟੂਕ ਦੇ ਪਹਿਲੇ ਵਰਣ ਨੂੰ ਵੇਖ ਕੇ ਸਿਲਸਿਲੇ ਵਾਰ ਵਰਣਾਨੁਕ੍ਰਮ ਅਨੁਸਾਰ ਟੂਕਾਂ ਨੂੰ ਦੇ ਦਿੱਤਾ ਜਾਂਦਾ ਹੈ । ਇਹੀ ਸਭ ਤੋਂ ਅਸਾਨ, ਸੁਲਭੀ ਹੋਣੀ ਅਤੇ ਸਭ ਦ੍ਰਿਸ਼ਟੀਆਂ ਤੋਂ ਉਪਯੋਗੀ ਵਿਧੀ ਹੈ । ਪਰ ਫੇਰ ਵੀ ਇਨ੍ਹਾਂ ਤਿੰਨਾਂ ਵਿਧੀਆਂ ਵਿਚੋਂ ਜਿਸ ਵੀ ਵਿਧੀ ਦਾ ਪ੍ਰਯੋਗ ਕੀਤਾ ਜਾਵੇ ਸਾਰੇ ਖੋਜ ਪ੍ਰਬੰਧ ਵਿਚ ਉਸੇ ਇਕ ਵਿਧੀ ਦਾ ਹੀ ਪ੍ਰਯੋਗ ਕਰਨਾ ਚਾਹੀਦਾ ਹੈ । ਇਸ ਦੇ ਨਾਲ ਹੀ ਖੋਜ ਪ੍ਰਬੰਧ ਦੀ ਰਚਨਾ ਵਿਗਿਆਨਿਕ ਲਗਦੀ ਹੈ ।

ਹੋਰ ਭਾਸ਼ਾਵਾਂ ਅਤੇ ਹੋਰ ਲਿਪੀਆਂ ਦੀਆਂ ਟੂਕਾਂ—

ਖੋਜ ਪ੍ਰਬੰਧ ਵਿਚ ਅਨੇਕ ਲਿਪੀਆਂ ਅਤੇ ਭਾਸ਼ਾਵਾਂ ਦੀਆਂ ਟੂਕਾਂ ਲੈਣਾ ਨਾ ਤਾਂ ਆਸਾਨ ਹੈ ਅਤੇ ਨਾ ਹੀ ਠੀਕ । ਪਰ ਫੇਰ ਵੀ ਕਈ ਵਾਰ ਹੋਰ ਭਾਸ਼ਾਵਾਂ ਜਾਂ ਲਿਪੀਆਂ ਦੀਆਂ ਟੂਕਾਂ ਦੇਣੀਆਂ ਪੈ ਜਾਂਦੀਆਂ ਹਨ । ਹੋਰ ਭਾਸ਼ਾਵਾਂ ਜਾਂ ਲਿਪੀਆਂ ਦੀਆਂ ਟੂਕਾਂ ਦਿੰਦੇ ਹੋਏ ਅਨੁਵਾਦ ਜਾਂ ਲਿਪੀਅੰਤਰ ਦਾ ਹੀ ਸਹਾਰਾ ਲੈਣਾ ਪੈਂਦਾ ਹੈ । ਇਸ ਦੇ ਲਈ ਕੁਝ ਗੱਲਾਂ ਦਾ ਧਿਆਨ ਰੱਖਣਾ ਪੈਂਦਾ ਹੈ ਜਿਵੇਂ:—

1. ਅਨੁਵਾਦ ਜਾਂ ਲਿਪੀਅੰਤਰ ਖੋਜ ਪ੍ਰਬੰਧ ਦੇ ਮੁਖ ਭਾਗ ਵਿਚ ਅਤੇ ਮੂਲ ਟੂਕ ਪੈਰ ਟਿੱਪਣੀ ਵਿਚ ਰਖਣੀ ਚਾਹੀਦੀ ਹੈ ਉਦਾਹਰਣ ਲਈ ਪੰਜਾਬੀ ਮਹਾਂਕਾਵਿ ਡਾ. ਕਰਮ ਸਿੰਘ ਕਪੂਰ, 1972 (ਪੰਨਾ 20 21) ਮੂਲ ਟੂਕ ਪੈਰ ਟਿੱਪਣ ਵਿਚ ਅਤੇ ਟੂਕ ਦਾ ਅਨੁਵਾਦ ਖੋਜ ਪ੍ਰਬੰਧ ਦੇ ਮੁੱਖ ਭਾਗ ਵਿਚ ਰੱਖਿਆ ਗਿਆ ਹੈ ਜਿਵੇਂ ਮੂਲ ਟੂਕ ਪੈਰ ਟਿੱਪਣੀ ਵਿਚ ਇਸ ਤਰ੍ਹਾਂ ਹੈ:—

   The modern taste the Kumara sambhava appeals more deeply by reason of its richer variety, the brilliance of its fancy and the greater warmth of its feeling (A.B. Keith - A History of Sanskrit Literature P.87)

ਇਸ ਦਾ ਅਨੁਵਾਦ ਮੁੱਖ ਭਾਗ ਵਿਚ ਇਸ ਤਰ੍ਹਾਂ ਹੈ—

"ਅਜ ਵੀ ਪਾਠਕਾਂ ਨੂੰ ਕੁਮਾਰ ਸੰਭਵ ਉਸ ਦੀ ਵਰਨਮੁਵੱਨਤਾ, ਉੱਦਾਰਤਾ ਅਤੇ ਅਨੁਭੂਤੀ ਗੰਭੀਰਤਾ ਕਾਰਣ ਇਕ ਮਹਾਨ ਕਲਾ ਕ੍ਰਿਤੀ ਜਾਪਦਾ ਹੈ।"

ਇਸੇ ਤਰ੍ਹਾਂ ਪੰਜਾਬੀ ਮਹਾਂਕਾਵਿ ਪੰਨਾ 21 ਵਿਚ ਮੂਲ ਟੂਕ ਪੈਰ ਟਿੱਪਣੀ ਵਿਚ ਦਿੱਤੀ ਗਈ ਹੈ—

उपमा कालिदासस्य भारवेरर्थगौरवम् नैषधे पदलालित्यं माघे सन्ति त्रयो गुणः

ਇਸ ਟੂਕ ਦਾ ਅਨੁਵਾਦ ਮੁੱਖ ਭਾਗ ਵਿਚ ਇਸ ਤਰ੍ਹਾਂ ਹੈ

"ਉਨ੍ਹਾਂ ਦੀਆਂ ਉਪਮਾਵਾਂ ਤਾਂ ਸੰਸਾਰ ਪ੍ਰਸਿਧ ਹਨ ਜੋ ਆਪਣੇ ਅਦੁਤੀ-ਪਨ ਅਤੇ ਸਰਸਤਾ ਵਿੱਚ ਬੇਜੋੜ ਹਨ।"

2. ਮੂਲ ਟੂਕ ਸੋਧ ਪ੍ਰਬੰਧ ਦੇ ਮੁੱਖ ਭਾਗ ਵਿਚ ਰੱਖੀ ਜਾਵੇ ਅਤੇ ਅਨੁਵਾਦ ਪੈਰ ਟਿਪੱਣੀ ਵਿਚ।

3. ਮੂਲ ਟੂਕ ਅਤੇ ਅਨੁਵਾਦ ਦੋਵੇਂ ਹੀ ਇਕੱਠੇ ਸੋਧ ਪ੍ਰਬੰਧ ਦੇ ਸਰੀਰ ਵਿਚ ਰੱਖੇ ਜਾਣ ਜਾਂ ਦੋਵੇਂ ਇਕੱਠੇ ਹੀ ਪੈਰ-ਟਿਪੱਣੀ ਵਿਚ।

**ਇਕ ਹੀ ਟੂਕ ਦੀ ਜ਼ਰੂਰਤ ਕਈ ਕਾਂਡਾਂ ਵਿਚ ਹੋਣ ਦੀ ਹਾਲਤ ਵਿਚ :—**

ਖੋਜ ਪ੍ਰਬੰਧ ਵਿਚ ਕਈ ਵਾਰ ਇਕ ਹੀ ਟੂਕ ਦੀ ਜ਼ਰੂਰਤ ਅਨੇਕ ਕਾਂਡਾਂ ਵਿਚ ਪੈ ਜਾਂਦੀ ਹੈ। ਇਹੋ ਜਿਹੇ ਮੌਕੇ ਤੇ ਟੂਕ ਦੇ ਸਬੰਧ ਵਿਚ ਪਹਿਲੇ ਕਾਂਡ ਦਾ ਹਵਾਲਾ ਹੀ ਕਾਫੀ ਹੁੰਦਾ ਹੈ। ਬਹੁਤ ਜ਼ਿਆਦਾ ਜ਼ਰੂਰਤ ਪੈਣ ਤੇ ਹੀ ਕਿਸੇ ਟੂਕ ਦਾ ਦੁਬਾਰਾ ਦੁਹਰਾਓ ਕਰਨਾ ਚਾਹੀਦਾ ਹੈ। ਬੇਲੋੜੀਆਂ ਟੂਕਾਂ ਦਾ ਦੁਬਾਰਾ ਦੁਹਰਾਓ ਕਰਨ ਤੇ ਖੋਜ ਪ੍ਰਬੰਧ ਦਾ ਮਹੱਤਵ ਘੱਟ ਜਾਂਦਾ ਹੈ।

**ਫੁਟ ਨੋਟ ਵਿਚ ਟੂਕਾਂ ਦੇਣ ਦੇ ਢੰਗ—**

ਫੁਟ ਨੋਟ ਵਿਚ ਕਥਨ ਦੇਣ ਦੇ ਆਮ ਤੌਰ ਤੇ ਦੋ ਢੰਗ ਹਨ। ਇਕ ਤਰੀਕਾ ਇਹ ਹੈ ਕਿ ਪਹਿਲਾਂ ਟੂਕ ਕਾਮਿਆਂ ਵਿਚ ਦੇ ਕੇ ਨਾਲ ਹੀ ਬਰੈਕਟ ਵਿਚ ਉਸ ਦਾ ਸਰੋਤ ਦਿੱਤਾ ਜਾਵੇ ਜਿਵੇਂ

"ਕਵੀ ਨੇ ਕੇਵਲ ਵਿਵਿਧ ਤਰੰਗਾਂ ਤੇ ਰੀਝਾਂ ਵਿਚ ਹੀ ਪ੍ਰਕ੍ਰਿਤੀ ਦਾ ਵਰਣਨ ਨਹੀਂ ਕੀਤਾ, ਸਗੋਂ ਉਸ ਬਦਲਦੇ ਪ੍ਰਕ੍ਰਿਤਕ ਦ੍ਰਿਸ਼ਾਂ ਦਾ ਪ੍ਰਭਾਵ ਮਨੁੱਖੀ ਮਨ ਤੇ ਵੀ ਪੈਂਦਾ ਵਿਖਾਇਆ ਹੈ।" (ਪ੍ਰੋ. ਮੇਵਾ ਸਿੰਘ ਤੁੰਗ, ਭਾਈ ਵੀਰ ਸਿੰਘ ਦੀ ਕਾਵਿ ਸ੍ਰਿਸ਼ਟੀ ਪੰਨਾ 48)

## ਟੂਕ ਚਿੰਨ੍ਹ

ਟੂਕ ਚਿੰਨ੍ਹ ਉਨ੍ਹਾਂ ਚਿੰਨ੍ਹਾਂ ਨੂੰ ਕਹਿੰਦੇ ਹਨ ਜਿਹੜੇ ਕਿਸੇ ਲੇਖਕ ਦੇ ਕਥਨ ਨੂੰ ਲੈਂਦੇ ਹੋਏ ਟੂਕ ਦੇ ਸ਼ੁਰੂ ਵਿਚ ਅਤੇ ਟੂਕ ਦੇ ਅੰਤ ਵਿਚ ਦੂਹਰੇ ਪੁੱਠੇ ਕਾਮਿਆਂ (" ") ਵਿਚ ਲਿਆਂਦੇ ਜਾਂਦੇ ਹਨ। ਗੱਦ-ਟੂਕ ਦੇਣ ਸਮੇਂ ਇਹ ਚਿੰਨ੍ਹ ਜ਼ਰੂਰੀ ਹਨ ਪਰ ਪਦ-ਟੂਕ ਦੇਣ ਸਮੇਂ ਇਨ੍ਹਾਂ ਟੂਕ-ਚਿੰਨ੍ਹਾਂ ਦੀ ਜ਼ਰੂਰਤ ਨਹੀਂ।

ਉਦਾਹਰਣ ਲਈ ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ (ਭਾਸ਼ਾ ਵਿਭਾਗ ਪੰਜਾਬ, ਦਸੰਬਰ, 1971 ਪੰਨਾ 158) ਵਿਚ ਪਦ-ਟੂਕ ਦਾ ਪ੍ਰਯੋਗ ਕਰਨ ਵੇਲੇ ਟੂਕ ਚਿੰਨ੍ਹ ਦੀ ਵਰਤੋਂ ਨਹੀਂ ਕੀਤੀ ਗਈ—

ਪਲਕ ਝਲਕ ਦੇ ਮੇਲ ਦੁਨੀਆਂ ਹੋ ਰਹੇ, ਖੇਲ ਅਖਾੜਾ ਏ।

ਕੂਚ ਮੁਕਾਮ ਹੈ, ਚੱਲਣ ਦੀ ਇਹ ਥਾਉਂ ਪਲ ਪਰ ਅਟਕਣਾ
(ਮਟਕ ਹੁਲਾਰੇ ਪੰਨਾ 57)

ਪੈਰ-ਟਿੱਪਣੀ ਵਿਚ, ਕਾਂਡ ਦੇ ਅੰਤ ਵਿਚ ਅਤੇ ਖੋਜ ਪ੍ਰਬੰਧ ਦੇ ਅੰਤ ਵਿਚ ਦਿੱਤੀਆਂ ਗਈਆਂ ਟੂਕਾਂ ਨੂੰ ਵੀ ਦੂਹਰੇ ਪੁੱਠੇ ਕਾਮਿਆਂ ਵਿਚ ਬੰਦ ਕਰਨ ਦੀ ਲੋੜ ਨਹੀਂ। ਉਦਾਹਰਣ ਲਈ ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ (ਭਾਸ਼ਾ ਵਿਭਾਗ ਪੰਜਾਬ, ਦਸੰਬਰ 1971, ਪੰਨਾ 202) ਵਿਚ ਪੈਰ-ਟਿੱਪਣੀ ਵਿਚ ਟੂਕ-ਚਿੰਨ੍ਹ ਦੀ ਵਰਤੋਂ ਨਹੀਂ ਕੀਤੀ ਗਈ ਜਿਵੇਂ—

ਜਦੋਂ ਮੌਤ ਦੀ ਤ੍ਰੇਲ ਨਸਤਾ ਦੇਏਗੀ
ਜਾਂ ਸਵਾਮੀ ਦੇ ਦੇਸ਼ ਲਗੂ ਐਕਰਾਂ।
ਜਿਵੇਂ ਪਨੀਰੀ ਪੁੱਟ ਹੋਈ ਤਯਾਰ ਜੋ
ਜਾਂ ਲਾਈਏ ਹੈ ਖੇਤ ਪਹਿਲੀਓਂ ਲਾਂਭੜੇ
ਉਥੇ ਹੋਵੇ ਬ੍ਰਿਛ ਫਲਦਾ ਮੌਲਦਾ (ਰਾਣਾ ਸੂਰਤ ਸਿੰਘ, ਪੰਨਾ 128, ਪੰਗਤੀ 875-879)

ਟੂਕਾਂ ਨੂੰ ਖੋਜ ਪ੍ਰਬੰਧ ਵਿਚ ਟੂਕ-ਚਿੰਨ੍ਹ ਵਿਚ ਅਜਿਹੀ ਕੁਸ਼ਲਤਾ ਨਾਲ ਰੱਖਣਾ ਚਾਹੀਦਾ ਹੈ ਕਿ ਵਿਚਾਰ ਸ਼੍ਰਿਖਲਾ ਸੁਰੱਖਿਅਤ ਰਹੇ ।

**ਖੋਜ ਪ੍ਰਬੰਧ ਲਿਖਦੇ ਹੋਏ ਟੂਕਾਂ ਲਈ ਕਾਪੀ ਅਤੇ ਕਾਰਡਾਂ ਦਾ ਪ੍ਰਯੋਗ—**

ਟੂਕਾਂ ਲਈ ਕਾਪੀ ਅਤੇ ਕਾਰਡਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ । ਟੂਕਾਂ ਲਈ ਖੁੱਲ੍ਹੇ ਕਾਗਜ਼ਾਂ ਵਾਲੀ ਕਾਪੀ ਜਾਂ ਫਾਈਲ ਹੋਣੀ ਚਾਹੀਦੀ ਹੈ । ਇਸਦਾ ਲਾਭ ਇਹ ਹੋਵੇਗਾ ਕਿ ਖੋਜ ਪ੍ਰਬੰਧ ਲਿਖਣ ਵੇਲੇ ਉਨ੍ਹਾਂ ਕਾਗਜ਼ਾਂ ਨੂੰ ਕਾਪੀ ਜਾਂ ਫਾਈਲ ਵਿਚੋਂ ਕੱਢ ਕੇ ਕਾਂਡ ਕ੍ਰਮ ਅਨੁਸਾਰ ਤਰਤੀਬ ਦਿੱਤੀ ਜਾ ਸਕਦੀ ਹੈ। ਇਕ ਪੰਨੇ ਤੇ ਕੇਵਲ ਇੱਕੋ ਹੀ ਟੂਕ ਲੈਣੀ ਚਾਹੀਦੀ ਹੈ । ਟੂਕ ਵੱਧ ਤੋਂ ਵੱਧ ਸੰਖੇਪ ਰੂਪ ਵਿਚ ਹੋਣੀ ਚਾਹੀਦੀ ਹੈ ਤੇ ਕਾਫ਼ੀ ਹਾਸ਼ੀਆ ਛੱਡ ਕੇ ਲਿਖੀ ਜਾਣੀ ਚਾਹੀਦੀ ਹੈ ਤਾਂ ਜੋ ਹਾਸ਼ੀਏ ਵਿਚ ਕਿਤਾਬ ਦਾ ਪੰਨਾ ਨੰਬਰ ਤੇ ਟੂਕਾਂ ਦੇ ਹੇਠਾਂ ਸੰਖੇਪ ਵਿਚ ਲੇਖਕ ਤੇ ਪੁਸਤਕ ਦਾ ਨਾਂ ਲਿਖਿਆ ਜਾ ਸਕੇ । ਜੇ ਟੂਕ ਦੇ ਹੇਠਾਂ ਜਾਂ ਹਾਸ਼ੀਏ ਵਿਚ ਆਪਣੇ ਕੋਲੋਂ ਕੁਝ ਲਿਖਣਾ ਹੋਵੇ ਤਾਂ ਟੂਕ ਪੁਠੇ ਦੂਹਰੇ ਕਾਮਿਆਂ (" ") ਵਿਚ ਰਖਣੀ ਚਾਹੀਦੀ ਹੈ ਤਾਂ ਜੋ ਕੋਈ ਟਪਲਾ ਲੱਗਣ ਦੀ ਗੁੰਜਾਇਸ਼ ਨਾ ਰਹੇ । ਆਪਣੇ ਵਲੋਂ ਲਿਖੇ ਸ਼ਬਦਾਂ ਦੇ ਨਾਲ ਆਪਣਾ ਨਾਂ ਵੀ ਸੰਖੇਪ ਵਿਚ ਲਿਖ ਦੇਣਾ ਚਾਹੀਦਾ ਹੈ ।

ਕਾਪੀਆਂ ਨਾਲੋਂ ਵੀ ਵਧੇਰੇ ਲਾਭਦਾਇਕ ਮਾਧਿਅਮ ਕਾਰਡਾਂ ਦਾ ਹੈ । ਟੂਕਾਂ ਲੈਂਦੇ ਹੋਏ ਆਮ ਤੌਰ ਤੇ ਕਾਰਡਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ ਜਿਨ੍ਹਾਂ ਦਾ ਆਕਾਰ 3×5 ਜਾਂ 4×6 ਜਾਂ 5×8 ਹੋਣਾ ਚਾਹੀਦਾ ਹੈ । ਹਵਾਲਿਆਂ ਲਈ ਪ੍ਰਯੋਗ ਕੀਤੇ ਕਾਰਡਾਂ ਉੱਤੇ ਵੀ ਟੂਕਾਂ ਲਿਖੀਆਂ ਜਾ ਸਕਦੀਆਂ ਹਨ ਜੇ ਉਨ੍ਹਾਂ ਕਾਰਡਾਂ ਦਾ ਆਕਾਰ ਵੱਡਾ ਹੋਵੇ । ਪਰ ਜ਼ਿਆਦਾ ਆਸਾਨੀ ਤਦ ਹੀ ਹੈ ਜੇ ਹਵਾਲਿਆਂ ਲਈ ਅਤੇ ਟੂਕਾਂ ਲਈ ਵਰਤੇ ਕਾਰਡ ਵੱਖ ਵੱਖ ਹੋਣ ਅਤੇ ਟੂਕਾਂ ਦੇ ਕਾਰਡ ਦਾ ਆਕਾਰ ਹਵਾਲਿਆਂ ਲਈ ਵਰਤੇ ਕਾਰਡਾਂ ਤੋਂ ਵੱਡਾ ਹੋਵੇ ਕਿਉਂਕਿ ਇਸ ਤਰ੍ਹਾਂ ਦੋਵੇਂ ਤਰ੍ਹਾਂ ਦੇ ਕਾਰਡਾਂ ਵਿਚ ਵੱਖਰਾਪਨ ਸਪਸ਼ਟ ਹੋ ਜਾਵੇਗਾ ਅਤੇ ਉਨ੍ਹਾਂ ਨੂੰ ਠੀਕ ਢੰਗ ਨਾਲ ਇਕੱਠਾ ਕਰਨ ਵਿਚ ਆਸਾਨੀ ਰਹੇਗੀ ।

ਕਾਪੀ ਜਾਂ ਖੁੱਲ੍ਹੇ ਕਾਗਜ਼ਾਂ ਉੱਤੇ ਟੂਕਾਂ ਲਿਖਣ ਦਾ ਤਰੀਕਾ ਤਕਨੀਕੀ ਤੌਰ ਤੇ ਵੀ ਗਲਤ ਹੈ ਅਤੇ ਵਿਵਹਾਰਿਕ ਦ੍ਰਿਸ਼ਟੀ ਤੋਂ ਵੀ ਖੋਜ ਕਰ ' ਲਈ ਕਠਿਨ ਹੈ ਖੋਜ ਪ੍ਰਬੰਧ ਨੂੰ ਲਿਖਦੇ ਹੋਏ ਖਿਲਰੀ ਹੋਈ ਸਮੱਗਰੀ ਵਿਚੋਂ ਇਕ ਦਮ ਕੁਝ ਲਭਣਾ ਮੁਸ਼ਕਿਲ ਹੈ । ਇਸ ਲਈ ਟੂਕਾਂ ਦੇ ਸਮੇਂ ਸਿਰ ਨਾ ਮਿਲਣ ਉੱਤੇ ਵਿਸ਼ੇ ਦੇ ਗਿਆਨ ਵਿਚ ਕਮੀ ਆ ਜਾਂਦੀ ਹੈ । ਕਾਗਜ਼ਾਂ ਨੂੰ ਖਿਲਰਿਆ ਹੋਇਆ ਵੇਖ ਕੇ ਖੋਜ ਕਰਤਾ ਆਪਣੀ ਬੁੱਧੀ ਗੁਆ ਬਹਿੰਦਾ ਹੈ । ਇਸ ਲਈ ਟੂਕਾਂ ਨੂੰ ਹਰ ਹਾਲਤ ਵਿਚ ਕਾਰਡਾਂ

ਉੱਤੇ ਹੀ ਉਤਾਰਨਾ ਚਾਹੀਦਾ ਹੈ। ਟੂਕਾਂ ਲਈ ਕਾਰਡਾਂ ਦਾ ਪ੍ਰਯੋਗ ਕਰਦੇ ਹੋਏ ਖੋਜ ਕਰਤਾ ਨੂੰ ਕਈ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ਜਿਵੇਂ—

1. ਟੂਕਾਂ ਨੂੰ ਕਾਰਡ ਦੇ ਇਕ ਪਾਸੇ ਹੀ ਲਿਖਿਆ ਜਾਵੇ।

2. ਇਕ ਕਾਰਡ ਉਤੇ ਇੱਕ ਹੀ ਟੂਕ ਹੋਵੇ।

3. ਇਕ ਤੋਂ ਜਿਆਦਾ ਟੂਕਾਂ ਨੂੰ ਵੱਖ ਵੱਖ ਕਾਰਡਾਂ ਉਤੇ ੳ, ਅ, ੲ ਜਾਂ 1, 2, 3 ਲਿਖ ਕੇ ਉਨ੍ਹਾਂ ਨੂੰ ਆਪਸ ਵਿਚ ਜੋੜਿਆ ਜਾਵੇ।

4. ਹਰੇਕ ਟੂਕ ਕਾਰਡ ਦੇ ਸਿਰੇ ਤੇ ਖੋਜ ਵਿਸ਼ੇ ਸਬੰਧੀ ਸਾਰਥਕ ਸੂਚਨਾ ਦਿੱਤੀ ਹੋਵੇ।

5. ਟੂਕ ਕਾਰਡ ਉਤੇ ਸੱਜੇ ਪਾਸੇ ਟੂਕ-ਸ੍ਰੋਤ ਸਬੰਧੀ ਸੂਚਨਾ ਦੇਣੀ ਚਾਹੀਦੀ ਹੈ। ਜੇ ਹਵਾਲਾ ਦੇਣ ਵਾਲੇ ਕਾਰਡ ਪਹਿਲਾਂ ਤੋਂ ਤਿਆਰ ਹੋਣ ਤਾਂ ਟੂਕ ਕਾਰਡ ਉੱਤੇ ਸ੍ਰੋਤ ਸਬੰਧੀ ਪੂਰੀ ਸੂਚਨਾ ਦੁਬਾਰਾ ਦੇਣ ਦੀ ਲੋੜ ਨਹੀਂ ਹੁੰਦੀ। ਟੂਕ-ਸ੍ਰੋਤ-ਸੰਕੇਤ ਦੇ ਲਈ ਹਰੇਕ ਟੂਕ-ਕਾਰਡ ਉੱਤੇ ਕਾਰਡ ਨੰਬਰ ਲਿਖ ਦੇਣਾ ਚਾਹੀਦਾ ਹੈ। ਸ੍ਰੋਤ ਗ੍ਰੰਥ ਦਾ ਪੂਰਾ ਵਿਵਰਣ ਰੈਫਰੈਂਸ ਕਾਰਡ ਉੱਤੇ ਹੁੰਦਾ ਹੈ। ਇਸ ਲਈ ਖੋਜ ਪ੍ਰਬੰਧ ਵਿਚ ਟੂਕ ਪ੍ਰਯੋਗ ਦੀ ਸ੍ਰੋਤ ਸੂਚਨਾ ਰੈਫਰੈਂਸ ਕਾਰਡ ਦੇ ਕਾਰਡ ਨੰਬਰ ਨੂੰ ਵੇਖ ਕੇ ਮਿਲ ਜਾਂਦੀ ਹੈ ਪਰ ਇਹ ਧਿਆਨ ਰਖਣਾ ਚਾਹੀਦਾ ਹੈ ਕਿ ਦੋਵੇਂ ਕਾਰਡਾਂ ਉਤੇ ਕਾਰਡ ਨੰਬਰ ਇਕੋ ਹੋਵੇ।

6. ਸਾਰੀਆਂ ਟੂਕਾਂ ਦੂਹਰੇ ਪੁਠੇ ਕਾਮਿਆਂ (" ") ਵਿਚ ਦਿੱਤੀਆਂ ਹੋਣ।

7. ਹੋਰ ਭਾਸ਼ਾਵਾਂ ਤੋਂ ਲਈਆਂ ਗਈਆਂ ਟੂਕਾਂ ਦੇ ਸਬੰਧ ਵਿਚ ਟੂਕਾਂ ਲੈਂਦੇ ਸਮੇਂ ਟੂਕ ਕਾਰਡ ਦੇ ਦੂਜੇ ਪਾਸੇ ਟੂਕ ਦੇ ਅਨੁਵਾਦ ਲਿਖ ਦੇਣਾ ਚਾਹੀਦਾ ਹੈ। ਅਜਿਹੀਆਂ ਟੂਕਾਂ ਦੇ ਅਨੁਵਾਦ ਨੂੰ ਸ਼ੋਧ ਪ੍ਰਬੰਧ ਦੇ ਮੁੱਖ ਸਰੀਰ ਵਿਚ ਹੀ ਦਿੱਤਾ ਜਾਵੇ ਅਤੇ ਮੂਲ ਟੂਕ ਨੂੰ ਪੈਰ ਟਿੱਪਣੀ ਵਿਚ।

ਅਜਿਹਾ ਕਰ ਚੁਕਣ ਤੋਂ ਪਿੱਛੋਂ ਵੀ ਇਨ੍ਹਾਂ ਕਾਰਡਾਂ ਨੂੰ ਅੰਤਿਮ ਨਹੀਂ ਸਮਝਣਾ ਚਾਹੀਦਾ ਕਿਉਂਕਿ ਖੋਜ ਪ੍ਰਬੰਧ ਦਾ ਕੰਮ ਖੋਜ ਪ੍ਰਬੰਧ ਲਿਖਣ ਤੋਂ ਬਾਅਦ ਵੀ ਚਲਦਾ ਰਹਿੰਦਾ ਹੈ।

ਇਸ ਤਰ੍ਹਾਂ ਖੋਜ ਪ੍ਰਬੰਧ ਦੇ ਜ਼ਰੂਰੀ ਤੱਤ (ਅੰਸ਼) ਟੂਕਾਂ ਦਾ ਪ੍ਰਯੋਗ ਵਿਦਵਤਾ, ਸਾਵਧਾਨੀ ਅਤੇ ਇਕਾਗਰਤਾ ਨਾਲ ਕਰਨਾ ਚਾਹੀਦਾ ਹੈ ਅਤੇ

ਇਸ ਤਰ੍ਹਾਂ ਕਰਨ ਨਾਲ ਟੂਕਾਂ ਖੋਜ ਪ੍ਰਬੰਧ ਵਿਚ ਬਹੁਤ ਮਹੱਤਵਪੂਰਣ ਸਥਾਨ ਰਖਣ ਦੇ ਕਾਬਿਲ ਹੋ ਜਾਂਦੀਆਂ ਹਨ ।

## ਪੁਸਤਕ ਸੂਚੀ


1. ਸੂਫ਼ੀ ਮਤ ਅਤੇ ਪੰਜਾਬੀ ਸੂਫ਼ੀ ਸਾਹਿਤ, ਭਾਸ਼ਾ ਵਿਭਾਗ, ਪੰਜਾਬ, 1973
2. ਡਾ. ਭਾਈ ਵੀਰ ਸਿੰਘ ਜੀ ਦੀ ਕਵਿਤਾ, ਭਾਸ਼ਾ ਵਿਭਾਗ, ਪੰਜਾਬ, ਦਸੰਬਰ, 1971
3. ਪੰਜਾਬੀ ਮਹਾਂਕਾਵਿ, ਡਾ. ਕਰਮ ਸਿੰਘ ਕਪੂਰ, 1972 ।
4. ਪੂਰਨ ਸਿੰਘ ਦੀ ਵਾਰਤਕ, ਲੇਖ 'ਪਿਆਰ' ।
5. Thesis and Assignment Writing, Anderson, Durston, Poole.




# ਹਵਾਲੇ

—ਡਾ. ਗੁਰਚਰਨ ਸਿੰਘ 'ਅਰਸ਼ੀ'

ਖੋਜ-ਵਿਧੀ ਦੇ ਪੱਖ ਤੋਂ ਸ਼ੋਧ-ਪ੍ਰਬੰਧ ਦੀ ਤਿਆਰੀ ਵਿਚ ਹਵਾਲਿਆਂ ਦਾ ਵਿਸ਼ੇਸ਼ ਮਹੱਤਵ ਹੈ। ਖੋਜ-ਵਿਦਿਆਰਥੀ ਦੇ ਸ਼ੋਧ-ਪ੍ਰਬੰਧ ਦਾ ਪੱਧਰ ਭਾਵੇਂ ਨੀਵਾਂ ਹੋਵੇ ਜਾਂ ਉੱਚਾ, ਉਹ ਸ਼ੋਧ-ਪ੍ਰਬੰਧ ਲੇਖਨ ਸਮੇਂ ਵਾਰ-ਵਾਰ ਹਵਾਲੇ ਦੇ ਰਿਹਾ ਹੁੰਦਾ ਹੈ। ਹੋਰਨਾਂ ਲੇਖਕਾਂ ਦੇ ਹਵਾਲੇ ਦੇਣਾ ਅਤੇ ਉਨ੍ਹਾਂ ਪੁਸਤਕਾਂ/ਖਰੜਿਆਂ ਵਲ ਸੰਕੇਤ ਕਰਨਾ ਜਿਥੋਂ ਕਿ ਉਕਤੀਆਂ ਉਧਰਿਤ ਕੀਤੀਆਂ ਗਈਆਂ ਹਨ, ਅੱਜ ਕਲ੍ਹ ਇਕ ਆਮ ਜਿਹੀ ਗੱਲ ਹੋ ਗਈ ਹੈ ਪਰ ਅਸਲ ਵਿਚ ਹਵਾਲੇ ਦੇਣ ਦੀ ਕ੍ਰਿਆ ਇਕ ਅਜਿਹੀ ਸੂਖਮ ਤੇ ਵਿਵੇਕਸ਼ੀਲ ਕਲਾ ਹੈ ਜਿਸ ਦਾ ਸੰਬੰਧ ਉਸ ਸਭਿਆਚਾਰ ਨਾਲ ਹੈ ਜਿਸ ਵਿਚ ਪ੍ਰਕਾਸ਼ਿਤ ਪੁਸਤਕਾਂ/ਖਰੜਿਆਂ ਦਾ ਸਦਉਪਯੋਗ ਕੀਤਾ ਜਾਂਦਾ ਹੈ, ਜਿਥੇ ਗਵਾਹੀ ਜਾਂ ਪ੍ਰਮਾਣ ਉਤੇ ਵਿਸ਼ਵਾਸ਼ ਕੀਤਾ ਜਾਂਦਾ ਹੈ ਅਤੇ ਅਜਿਹੇ ਢੰਗ ਨਾਲ ਖੰਡਨ ਜਾਂ ਮੰਡਨ ਕੀਤਾ ਜਾਂਦਾ ਹੈ ਜਿਸ ਦੀ ਮਗਰੋਂ ਪਰੀਖਿਆ ਕੀਤੀ ਜਾ ਸਕੇ। ਇਸ ਦ੍ਰਿਸ਼ਟੀ ਤੋਂ ਵੇਖਿਆਂ ਹਰ ਖੋਜਾਰਥੀ ਲਈ ਇਹ ਅਤਿਅੰਤ ਲਾਜ਼ਮੀ ਹੋ ਜਾਂਦਾ ਹੈ ਕਿ ਉਹ ਹਵਾਲੇ ਦੇਣ ਦੀ ਕਲਾ ਵਿਚ ਨਿਪੁੰਨਤਾ ਹਾਸਿਲ ਕਰੇ।

ਇਤਿਹਾਸਿਕ ਪੱਖ ਤੋਂ ਵੇਖਿਆਂ ਹਰ ਪ੍ਰਕਾਰ ਦੀ ਲਿਖਤ ਤੇ ਮੌਖਿਕ ਸਾਮੱਗ੍ਰੀ ਵਿਚ ਹਵਾਲੇ ਦੇਣ ਦੀ ਪ੍ਰਵਿਰਤੀ ਅਤੇ ਹਵਾਲੇ ਦੇਣ ਦੇ ਨਿਯਮਾਂ ਦੀ ਸਥਾਪਨਾ ਪੱਛਮੀ ਸੰਸਕ੍ਰਿਤੀ ਵਿਚ ਅਜੇ ਹੁਣੇ-ਹੁਣੇ ਹੀ ਵਿਕਸਿਤ ਹੋਈ ਹੈ। ਇਸ ਤੋਂ ਪਹਿਲਾਂ ਇਹ ਪ੍ਰਵਿਰਤੀ ਕੇਵਲ ਵਿਦਵਾਨਾਂ ਤਕ ਹੀ ਸੀਮਿਤ ਸੀ ਅਤੇ ਇਸ ਨੂੰ ਗੈਰਮੌਲਿਕ, ਡਰਾਕਲ ਅਤੇ ਵਿੱਦਵਤਾ-ਢੋਂਗੀ ਮਨ ਦਾ ਪ੍ਰਤੀਕ ਮੰਨਿਆ ਜਾਂਦਾ ਸੀ। ਭਾਵੇਂ ਹਵਾਲਿਆਂ ਦੀ ਬਹੁਤਾਤ ਕਾਰਣ ਮੌਨਟੇਨ ਦੇ ਨਿਬੰਧਾਂ ਅਤੇ ਅਜਿਹੀਆਂ ਹੀ ਹੋਰ ਰਚਨਾਵਾਂ ਦੀ ਸਮੇਂ-ਸਮੇਂ ਸਿਰ ਪ੍ਰਸੰਸਾ ਹੁੰਦੀ ਰਹੀ ਹੈ, ਤਾਂ ਵੀ ਵਧੇਰੇ ਵਿਦਵਾਨ ਹੋਰਨਾਂ ਲੇਖਕਾਂ ਦੇ ਵਿਚਾਰਾਂ ਨੂੰ ਆਪਣੇ ਸ਼ਬਦਾਂ ਵਿਚ ਢਾਲ ਕੇ ਪੇਸ਼ ਕਰਨ ਨੂੰ ਪ੍ਰਾਥਮਿਕ ਮਹੱਤਤਾ ਦਿੰਦੇ ਸਨ। ਐਮਰਸਨ ਨੇ ਇਸ ਪ੍ਰਸੰਗ ਵਿਚ ਬੜੀ ਸਪੱਸ਼ਟ ਧਾਰਣਾ ਅਭਿ-ਵਿਅਕਤ ਕੀਤੀ ਸੀ ਜਦੋਂ ਉਸ ਨੇ ਇਹ ਕਿਹਾ ਸੀ : ਮੈਨੂੰ ਹਵਾਲਿਆਂ ਤੋਂ ਸਖ਼ਤ

ਨਫ਼ਰਤ ਹੈ । ਮੈਨੂੰ ਤਾਂ ਇਹ ਦੱਸੋ ਕਿ ਤੁਸੀਂ ਕੀ ਜਾਣਦੇ ਹੋ ।' ਜੌਨ ਚੈਪਮੈਨ ਦੇ ਮੱਤ ਅਨੁਸਾਰ ਹਵਾਲੇ ਦੇਣ ਵਿਚ ਇਕ ਵੱਡੀ ਮੁਸੀਬਤ ਇਹ ਹੈ ਕਿ ਹਵਾਲਾ ਦੇਣ ਵਾਲੇ ਹਵਾਲਾ ਦੇਣ ਸਮੇਂ ਜਾਂ ਉਸ ਉਕਤੀ ਨੂੰ, ਜਿਸ ਦਾ ਹਵਾਲਾ ਉਹ ਦੇ ਰਹੇ ਹਨ, ਦੁਹਰਾਉਣ ਸਮੇਂ ਉਸ ਦੇ ਮੂਲ ਰੂਪ ਨੂੰ ਵਿਗਾੜ ਕੇ ਰੱਖ ਦਿੰਦੇ ਹਨ ਜਿਸ ਦੇ ਫਲਸਰੂਪ ਸੱਚ ਪਰਿਵਰਤਿਤ ਤੇ ਵਿਕ੍ਰਤ ਰੂਪ ਵਿਚ ਪੇਸ਼ ਹੁੰਦਾ ਹੈ।

ਅਮਰੀਕਨ ਵਿਦਵਾਨਾਂ ਦੀਆਂ ਇਹ ਦੋ ਉਕਤੀਆਂ ਖੋਜਾਰਥੀ ਨੂੰ ਦਿਸ਼ਾ ਪ੍ਰਦਾਨ ਕਰਨ ਵਿਚ ਸਹਾਇਕ ਸਿੱਧ ਹੋ ਸਕਦੀਆਂ ਹਨ । ਖੋਜ-ਪ੍ਰਬੰਧ ਵਿਚ ਹਵਾਲੇ ਦੇਣ ਸਮੇਂ ਉਸ ਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ ਉਸ ਦਾ ਖੋਜ-ਪ੍ਰਬੰਧ ਪ੍ਰਥਮੇ ਉਸ ਦੀ ਆਪਣੀ ਕਿਰਤ ਹੋਵੇ ਅਤੇ ਉਸ ਦੇ ਆਪਣੇ ਸ਼ਬਦਾਂ ਵਿਚ ਲਿਖੀ ਹੋਈ ਹੋਵੇ । ਜੇ ਉਸ ਨੇ ਦੂਜਿਆਂ ਲੇਖਕਾਂ ਤੇ ਚਿੰਤਕਾਂ ਦੇ ਗਿਆਨ ਨੂੰ ਆਪਣੇ ਗਿਆਨ-ਪ੍ਰਬੰਧ ਵਿਚ ਸਮੋ ਕੇ ਪੇਸ਼ ਨਹੀਂ ਕੀਤਾ ਅਤੇ ਉਸ ਸੁਪ੍ਰਾਪਤ ਗਿਆਨ ਨੂੰ ਪੁਨਰ-ਸਿਰਜਣ ਦੀ ਕੋਸ਼ਿਸ਼ ਨਹੀਂ ਕੀਤੀ, ਤਾਂ ਉਹ ਲੇਖਕ ਨਹੀਂ, ਸਗੋਂ ਇਕ ਸੰਕਲਨ-ਕਰਤਾ ਹੈ । ਉਹ ਖੋਜ-ਪ੍ਰਬੰਧ ਨਹੀਂ ਲਿਖ ਰਿਹਾ, ਸਗੋਂ ਕੈਂਚੀ ਤੇ ਚੇਪੀ ਮਾਰਕਾ ਤਥਾਕਥਿਤ ਖੋਜ-ਕਾਰਜ ਵਿਚ ਰੁਝਾ ਹੋਇਆ ਹੈ । ਇਸ ਪ੍ਰਕਾਰ ਦੀ ਗੈਰ ਜ਼ਿੰਮੇਵਾਰੀ ਦਾ ਸਿੱਟਾ ਇਹ ਨਿਕਲਦਾ ਹੈ ਕਿ ਅਜਿਹੀ ਖਿਚੜੀ-ਨੁਮਾ ਖੋਜ ਨੂੰ ਪੜ੍ਹਨਾ ਅਤੇ ਸਮਝਣਾ ਕਠਿਨ ਹੋ ਜਾਂਦਾ ਹੈ ਕਿਉਂਕਿ ਉਸ ਵਿਚ ਤਰਕ ਦੀ ਸਕ੍ਰੂ ਅਤੇ ਸਮਰੱਥਾਂ ਦਾ ਅਭਾਵ ਹੁੰਦਾ ਹੈ । ਐਮ. ਫਿਲ ਤੇ ਪੀ-ਐਚ.ਡੀ. ਆਦਿ ਉਪਾਧੀਆਂ ਲਈ ਖੋਜ-ਨਿਬੰਧ/ਪ੍ਰਬੰਧ ਲਿਖਣ ਵਾਲੇ ਬਹੁਤ ਸਾਰੇ 'ਵਿਦਵਾਨ' ਖੋਜਾਰਥੀ ਇਹ ਸਮਝਦੇ ਹਨ ਕਿ ਕੇਵਲ ਕੁਝ ਹੋਰ ਵਿਦਵਾਨਾਂ ਦੁਆਰਾ ਲਿਖੇ ਪੈਰ੍ਹਿਆਂ ਨੂੰ ਇਕ ਥਾਂ ਇਕੱਤਰ ਕਰਨਾ ਹੀ ਖੋਜ-ਕਾਰਜ ਦੀ ਸੰਪੰਨਤਾ ਹੈ । ਅਜਿਹੇ ਖੋਜ-ਪ੍ਰਬੰਧਾਂ ਵਿਚ ਇਸ ਨੁਕਤੇ ਬਾਰੇ ਫਲਾਣੇ ਵਿਦਵਾਨ ਨੇ ਲਿਖਿਆ ਹੈ ਕਿ ....", ਅਤੇ "ਉਸ ਦੇ ਜਵਾਬ ਵਿਚ ਇਹ ਧਾਰਣਾ ਪੇਸ਼ ਕੀਤੀ ਹੈ ਕਿ " ਅਤੇ "ਛੇ ਮਹੀਨਿਆਂ ਬਾਅਦ ਡਾ: ਹਰਿਭਜਨ ਸਿੰਘ ਨੇ ਇਹ ਐਲਾਨ ਕੀਤਾ ਕਿ ...." ਅਤੇ "ਕਿਸ਼ਨ ਸਿੰਘ ਨੇ ਮੋਹਨ ਨਾਲ ਤੇ ਹਰਿਭਜਨ ਸਿੰਘ ਨਾਲ ਇਹ ਇਹ ਵਿਰੋਧ ਖੜ੍ਹਾ ਕੀਤਾ ਕਿ ." ਆਦਿ ਅਤੇ ਅਜਿਹੀ ਕਿਸਮ ਦੇ ਹੋਰ ਵਾਕਾਂਸ਼ ਕਾਫ਼ੀ ਮਾਤਰਾ ਵਿਚ ਉਪਲਬਧ ਹੋ ਜਾਂਦੇ ਹਨ। ਅਜਿਹੀ ਖਿਚੜੀ-ਨੁਮਾ/ਚੇਪੀ-ਨੁਮਾ ਖੋਜ ਇਕ ਅਸਹਿ ਕਿਸਮ ਦੀ ਇਕਸਾਰਤਾ ਦਾ ਪ੍ਰਭਾਵ ਪਾਉਂਦੀ ਹੈ । ਖੋਜ-ਪ੍ਰਬੰਧ ਦਾ ਹਰ ਪੰਨਾ ਫੈਕਟਰੀ ਤਰ੍ਹਾਂ ਤਿਆਰ ਕੀਤੇ ਗਏ ਕਲੱਬ-ਸੈਂਡ ਵਿਚ ਵਾਂਗ ਪਰਤੀਤ ਹੁੰਦਾ ਹੈ ਜਿਸ ਵਿਚ ਡਬਲਰੋਟੀ ਦੇ ਪਤਲੇ ਟੁਕੜੇ ਵਿਚਲੇ ਖਾਦ-ਪਦਾਰਥ ਨੂੰ ਕੱਜਣ ਤੋਂ ਅਸਮਰਥ ਹੋਣ ।

ਇਥੇ ਇਹ ਨੁਕਤਾ ਧਿਆਨ ਦੀ ਮੰਗ ਕਰਦਾ ਹੈ ਕਿ ਜਦੋਂ ਤਕ ਖੋਜ-ਵਿਦਿਆਰਥੀ ਦੇ ਖੋਜ ਪ੍ਰਬੰਧ ਵਿਚ ਉਸ ਦੇ ਆਪਣੇ ਸਬਦਾਂ ਅਤੇ ਆਪਣੇ ਵਿਚਾਰਾਂ ਨੂੰ ਪ੍ਰਾਥਮਿਕ ਮਹੱਤਤਾ ਪ੍ਰਾਪਤ ਨਹੀਂ, ਉਦੋਂ ਤਕ ਉਸ ਦੁਆਰਾ ਲਿਖਿਆ ਗਿਆ ਖੋਜ-ਪ੍ਰਬੰਧ ਬੱਝਵਾਂ ਤੇ ਉਚਿੱਤ ਪ੍ਰਭਾਵ ਨਹੀਂ ਪਾਉਂਦਾ। ਅਜਿਹੀ ਸਥਿਤੀ ਵਿਚ ਖੋਜ-ਪ੍ਰਬੰਧ ਵਿਚ ਪੇਸ਼ ਕੀਤੇ ਗਏ ਵਿਚਾਰ ਤੇ ਸਥਾਪਨਾਵਾਂ ਅਵਿਵਸਥਿਤ ਤੇ ਖਿੰਡਵੇਂ ਰੂਪ ਵਿਚ ਹੀ ਦ੍ਰਿਸ਼ਟੀਗਤ ਹੁੰਦੇ ਹਨ। ਜਿਨ੍ਹਾਂ ਪੰਦਰਾਂ ਜਾਂ ਵੀਹ ਲੇਖਕਾਂ ਦੇ ਹਵਾਲੇ ਖੋਜ-ਪ੍ਰਬੰਧ ਵਿਚ ਦਿੱਤੇ ਜਾਣੇ ਖੋਜਾਰਥੀ ਦੁਆਰਾ ਜ਼ਰੂਰੀ ਸਮਝੇ ਗਏ ਹੁੰਦੇ ਹਨ, ਉਨ੍ਹਾਂ ਲੇਖਕਾਂ ਦੇ ਮੰਤਵ ਖੋਜਾਰਥੀ ਨਾਲੋਂ ਵੱਖਰੀ ਭਾਂਤ ਦੇ ਹੁੰਦੇ ਹਨ ਅਤੇ ਉਨ੍ਹਾਂ ਖੰਡਿਤ ਵਿਚਾਰ-ਅੰਸ਼ਾਂ ਨੂੰ ਇਕੱਠਰ ਕਰ ਕੇ ਆਪਣੀ ਖੋਜ-ਪ੍ਰਕ੍ਰਿਆ ਨੂੰ ਅਗਾਂਹ ਵਲ ਤੋਰਨਾ ਅਤੇ ਅਰਥਪੂਰਣ ਸਥਾਪਨਾਵਾਂ ਵਲ ਅਗ੍ਰਸਰ ਹੋਣਾ ਲਗਭਗ ਅਸੰਭਵ ਹੁੰਦਾ ਹੈ। ਇਸ ਪ੍ਰਕਾਰ ਦਾ ਅਨੁਭਵ ਹਵਾਲੇ ਦੇਣ ਦੇ ਪਹਿਲੇ ਨਿਯਮ ਨੂੰ ਜਨਮ ਦਿੰਦਾ ਹੈ ਅਤੇ ਉਹ ਨਿਯਮ ਇਹ ਹੈ ਕਿ ਹਵਾਲੇ ਦ੍ਰਿਸ਼ਟਾਂਤ ਹੁੰਦੇ ਹਨ, ਪ੍ਰਮਾਣ ਨਹੀਂ। ਖੋਜ-ਵਿਦਿਆਰਥੀ ਆਪਣੇ ਖੋਜ- ਪ੍ਰਬੰਧ ਵਿਚ ਜੋ ਕੁਝ ਆਖ ਰਿਹਾ ਹੁੰਦਾ ਹੈ, ਉਸ ਦਾ ਪ੍ਰਮਾਣ ਤਾਂ ਤੱਥਾਂ ਤੇ ਵਿਚਾਰਾਂ ਦਾ ਉਹ ਸਮੂਹ ਹੈ ਜਿਸ ਵਲ ਉਹ ਸੰਕੇਤ ਕਰਦਾ ਹੈ। ਆਪਣੇ ਤਰਕ ਦੀ ਪੁਸ਼ਟੀ ਲਈ ਉਹ ਸਮੇਂ-ਸਮੇਂ ਸਿਰ ਇਸ ਸਬੂਤ ਦਾ ਇਕ ਨਮੂਨਾ ਜਿਹਾ ਪੇਸ਼ ਕਰਦਾ ਹੈ। ਪਰ ਇਹ ਯਾਦ ਰੱਖਣਾ ਲਾਜ਼ਮੀ ਹੈ ਕਿ ਇਹ ਖੋਜ-ਵਿਦਿਆਰਥੀ ਦੁਆਰਾ ਦਿੱਤੇ ਗਏ ਹਵਾਲਿਆਂ ਦੀ ਲੰਬਾਈ, ਡੂੰਘਾਈ ਜਾਂ ਤੋਲ ਨਹੀਂ ਜਿਹੜਾ ਪਾਠਕ ਨੂੰ ਕਾਇਲ ਕਰਦਾ ਹੈ।

ਹੁਣੇ ਦੱਸੇ ਗਏ ਨਿਯਮ ਵਿਚੋਂ ਦੋ ਉਪ-ਨਿਯਮ ਉਭਰਦੇ ਪਰਤੀਤ ਹੁੰਦੇ ਹਨ: 1. ਹਵਾਲਿਆਂ ਨੂੰ, ਜਿਥੋਂ ਤਕ ਹੋ ਸਕੇ, ਸੰਖੇਪ ਰੱਖਣਾ ਜ਼ਰੂਰੀ ਹੈ। 2. ਉਨ੍ਹਾਂ ਹਵਾਲਿਆਂ ਨੂੰ, ਜਿਥੋਂ ਤਕ ਸੰਭਵ ਹੋ ਸਕੇ, ਮੂਲ ਪਾਠ ਵਿਚ ਮਿਸ਼ਰਿਤ ਕਰ ਦੇਣਾ ਚਾਹੀਦਾ ਹੈ। ਹਵਾਲਿਆਂ ਦੇ ਸੰਖੇਪੀਕਰਣ ਸਮੇਂ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਸ਼ੁਧਤਾ ਭੰਗ ਨਾ ਹੋਵੇ। ਬਹੁਤ ਲੰਮੇ ਆਕਾਰ ਵਾਲੇ ਹਵਾਲਿਆਂ ਨੂੰ ਮੂਲ ਪਾਠ ਵਿਚ ਮਿਸ਼ਰਿਤ ਕਰਨ ਸਮੇਂ ਔਕੜਾਂ ਪੇਸ਼ ਆਉਂਦੀਆਂ ਹਨ। ਮਿਸ਼ਰਿਤ ਹਵਾਲਿਆਂ ਦਾ ਇਕ ਲਾਭ ਇਹ ਹੁੰਦਾ ਹੈ ਕਿ ਖੋਜ-ਵਿਦਿਆਰਥੀ ਅਜਿਹੇ ਹਵਾਲੇ ਦੇਣ ਨਾਲ ਦੁਹਰਾਉ ਦੇ ਦੋਸ਼ ਤੋਂ ਬਚ ਜਾਂਦਾ ਹੈ। ਇਹ ਦੁਹਰਾਉ ਇਸ ਲਈ ਪੈਦਾ ਹੁੰਦਾ ਹੈ ਕਿਉਂਕਿ ਖੋਜਾਰਥੀ 1. ਪਹਿਲਾਂ ਹਵਾਲੇ ਦੀ ਪ੍ਰਕ੍ਰਿਤੀ ਬਾਰੇ ਸੂਚਨਾ ਦਿੰਦਾ ਹੈ, 2. ਫਿਰ ਹਵਾਲਾ ਦਿੰਦਾ ਹੈ 3. ਅਤੇ ਫਿਰ ਹੁਣੇ ਦਿੱਤੇ ਗਏ ਹਵਾਲੇ ਦਾ ਨਵਰੂਪਣ ਕਰਦਾ ਹੈ। ਖੋਜ-ਪ੍ਰਬੰਧ ਦੇ ਪਾਠਕ ਨੂੰ ਇਕੋ ਸੂਚਨਾ ਤਿੰਨ ਵਾਰ ਗ੍ਰਹਿਣ ਕਰਨੀ ਪੈਂਦੀ ਹੈ। ਇਸ ਪ੍ਰਕਾਰ ਦਾ ਦੁਹਰਾਉ ਪਾਠਕ

ਨੂੰ ਉਜਲਾਉਂਦਾ ਹੈ। ਇਸ ਤੋਂ ਇਲਾਵਾ ਇਹ ਕਾਗਜ਼, ਟਾਈਪ/ਛਪਾਈ ਦੇ ਖਰਚੇ ਦੇ ਪੱਖ ਤੋਂ ਵੀ ਬਰਬਾਦੀ ਹੈ। ਮਿਸ਼ਰਿਤ ਹਵਾਲੇ ਦੇਣ ਨਾਲ ਇਸ ਬਰਬਾਦੀ ਤੋਂ ਬਚਿਆ ਜਾ ਸਕਦਾ ਹੈ। ਮਿਸ਼ਰਿਤ ਹਵਾਲੇ ਦਾ ਇਕ ਉਦਾਹਰਣ ਪੇਸ਼ ਹੈ :

"ਇਸ ਸੰਬੰਧ ਵਿਚ ਸਿਲਵੇਨ ਲੈਵੀ ਦੀ ਇਹ ਰਾਇ ਕੋਈ ਘੱਟ ਮਹੱਤਵ-ਸ਼ੀਲ ਨਹੀਂ ਕਿ ਭਾਰਤ ਸੰਬੰਧੀ ਬਿਲਕੁਲ ਸਹੀ ਜਾਣਕਾਰੀ ਇਨ੍ਹਾਂ ਕਾਰਨਾਮਿਆਂ ਵਿਚ ਵਾਪਰਦੀਆਂ ਘਟਨਾਵਾਂ ਤੇ ਹੋਰ ਵੇਰਵੇ ਤੋਂ ਪ੍ਰਾਪਤ ਹੁੰਦੀ ਹੈ। ਉਹ ਇਸ ਤੱਥ ਵਲ ਸੰਕੇਤ ਕਰਦਾ ਹੈ ਕਿ ਸੰਦੂਕ ਐਂਡਰੋਪੋਲਿਸ ਬੰਦਰਗਾਹ ਉੱਤੇ ਜਹਾਜ਼ ਤੋਂ ਉਤਰ ਕੇ ਸੰਤ ਟਾਮਸ ਦਾ ਇਕ ਉਤਸਵ ਵਿਚ ਭਾਗ ਲੈਣਾ ਅਤੇ ਸੰਮਿਲਿਤ ਸਰੋਤਿਆਂ ਵਿਚੋਂ ਕੇਵਲ ਇਕ ਬੰਸਰੀਵਾਦਕ ਕੁੜੀ ਨੇ ਹੀ ਉਸ ਦੁਆਰਾ ਗਾਏ ਗੀਤ ਦੇ ਬੋਲਾਂ ਨੂੰ ਸਮਝਣਾ ਕੋਈ ਅਸਚਰਜ ਘਟਨਾ ਨਹੀਂ। ਇਸ ਪ੍ਰਸੰਗ ਵਿਚ ਸਟ੍ਰੈਬੋ ਦੀ ਇਹ ਧਾਰਨਾ ਸਾਡੇ ਮਤ ਦੀ ਪੁਸ਼ਟੀ ਕਰਦੀ ਹੈ ਕਿ ਪੱਛਮੀ ਦੇਸ਼ਾਂ ਵਿਚੋਂ ਸੰਗੀਤ-ਵਿਦਿਆ ਵਿਚ ਪ੍ਰਬੀਨ ਨਵਯੁਵਤੀਆਂ ਨੂੰ ਭਾਰਤੀ ਰਾਜਿਆਂ ਦੇ ਮਨੋਰੰਜਨ ਲਈ ਅਕਸਰ ਭੇਜਿਆ ਜਾਂਦਾ ਸੀ। ਪੇਸ਼ੇ ਦੇ ਲਿਹਾਜ਼ ਨਾਲ ਉਹ ਨਰੋਏ ਸਪੀਹ ਵੇਚਣ ਵਾਲੀਆਂ ਵੇਸਵਾਵਾਂ ਨਾਲੋਂ ਭਿੰਨ ਨਹੀਂ ਸਨ, ਜਿਨ੍ਹਾਂ ਨੂੰ ਯੂਨਾਨੀ ਸੌਦਾਗਰ ਸਾਜ਼ਾਂ ਸਮੇਤ ਗੁਜਰਾਤ ਬੰਦਰਗਾਹ ਦੇ ਰਾਜਿਆਂ ਨੂੰ ਸੁਗਾਤ ਦੇ ਰੂਪ ਵਿਚ ਪੇਸ਼ ਕਰਦੇ ਸਨ।"

ਖੋਜ-ਵਿਦਿਆਰਥੀ ਨੂੰ ਹਵਾਲਾ ਕੇਵਲ ਅਜਿਹੀ ਸਥਿਤੀ ਵਿਚ ਹੀ ਦੇਣਾ ਚਾਹੀਦਾ ਹੈ ਜਦੋਂ ਉਸ ਨੇ ਪ੍ਰਾਥਮਿਕ ਸ੍ਰੋਤ ਨੂੰ ਆਪ ਪੜ੍ਹਿਆ ਜਾਂ ਸੁਣਿਆ ਹੋਵੇ। ਜਦੋਂ ਇਕੋ ਵਿਸ਼ੇ ਉੱਤੇ ਅਨੇਕ ਮਤਨ ਉਪਲਬੱਧ ਹੋਣ, ਤਾਂ ਉਸ ਨੂੰ ਪ੍ਰਮਾਣਿਕ ਮਤਨ ਦੀ ਚੋਣ ਬੜੇ ਧਿਆਨ ਨਾਲ ਕਰਨੀ ਚਾਹੀਦੀ ਹੈ। ਜਦੋਂ ਵੀ ਖੋਜ-ਵਿਦਿਆਰਥੀ ਕਿਸੇ ਹੋਰ ਲੇਖਕ ਦੁਆਰਾ ਦਿੱਤੇ ਹਵਾਲੇ ਨੂੰ ਖੋਜ-ਪ੍ਰਬੰਧ ਵਿਚ ਆਪਣਾ ਬਣਾ ਕੇ ਪੇਸ਼ ਕਰਨ ਦੀ ਕੋਸ਼ਿਸ਼ ਕਰਦਾ ਹੈ, ਤਾਂ ਉਸ ਹਵਾਲੇ ਨੂੰ ਦੂਜੈਲੇ ਸ੍ਰੋਤ ਤੋਂ ਗ੍ਰਹਿਣ ਕੀਤਾ ਹੋਣ ਕਾਰਣ ਉਸ ਦੇ ਅਸ਼ੁੱਧ ਹੋਣ ਦੀ ਪੂਰੀ ਸੰਭਾਵਨਾ ਹੁੰਦੀ ਹੈ। ਕਈ ਵਾਰੀ ਵੱਡੇ-ਵੱਡੇ ਵਿਦਵਾਨਾਂ ਕੋਲੋਂ ਵੀ ਅਜਿਹੀਆਂ ਭੁੱਲਾਂ ਅਚੇਤ ਰੂਪ ਵਿਚ ਹੋ ਜਾਂਦੀਆਂ ਹਨ। ਇਸ ਲਈ ਹਵਾਲਾ ਦੇਣ ਸਮੇਂ ਪ੍ਰਾਥਮਿਕ ਸ੍ਰੋਤ ਤਕ ਪੁਜਣਾ ਜ਼ਰੂਰੀ ਹੈ।

ਹਵਾਲੇ ਦੇਣ ਸੰਬੰਧੀ ਸਰਬ-ਪ੍ਰਵਾਨਿਤ ਨਿਯਮਾਵਲੀ ਨਾਲ ਸੰਬੰਧਿਤ ਕੁਝ ਕੁ ਅਗਲੇ ਪੰਨੇ ਤੇ ਨਿਯਮ ਇਸ ਪ੍ਰਕਾਰ ਹਨ :

1. ਹਵਾਲੇ ਦਾ ਆਰੰਭ ਅਤੇ ਅੰਤ ਦੂਹਰੇ ਹਵਾਲਾ-ਚਿੰਨ੍ਹਾਂ (" ") ਦੁਆਰਾ ਕੀਤਾ ਜਾਂਦਾ ਹੈ। ਹਵਾਲੇ ਦੇ ਵਿਚ ਕੋਈ ਹੋਰ ਹਵਾਲੇ ਦਾ ਆਰੰਭ ਤੇ ਅੰਤ ਇਕਹਿਰੇ ਹਵਾਲਾ-ਚਿੰਨ੍ਹਾਂ (' ') ਦੁਆਰਾ ਕੀਤਾ ਜਾਂਦਾ ਹੈ ਅਤੇ ਇਸ ਤੋਂ ਮਗਰੋਂ ਜੇ ਤੀਜਾ ਹਵਾਲਾ ਦੇਣਾ ਪੈ ਜਾਵੇ, ਤਾਂ ਉਸ ਦਾ ਆਰੰਭ ਤੇ ਅੰਤ ਦੂਹਰੇ ਹਵਾਲਾ-ਚਿਨ੍ਹਾਂ ਦੁਆਰਾ ਕੀਤਾ ਜਾਂਦਾ ਹੈ।

2. ਕਿਸੇ ਅਜਿਹੇ ਸ਼ਬਦ, ਵਾਕਾਂਸ਼ ਜਾਂ ਵਾਕ ਨੂੰ, ਜੋ ਛੱਡ ਦਿੱਤਾ ਗਿਆ ਹੋਵੇ, ਤਿੰਨ ਨੁਕਤਿਆਂ (. . . .) ਦੁਆਰਾ ਦਿਖਾਇਆ ਜਾਂਦਾ ਹੈ। ਜੇ ਇਹ ਛੱਡਿਆ ਗਿਆ ਸ਼ਬਦ, ਵਾਕਾਂਸ਼ ਜਾਂ ਵਾਕ ਫ਼ਿਕਰੇ ਦੇ ਅੰਤ ਉੱਤੇ ਆਉਂਦਾ ਹੋਵੇ, ਤਾਂ ਫ਼ਿਕਰੇ ਦੇ ਅਖ਼ੀਰ ਵਿਚ ਤਿੰਨ ਦੀ ਥਾਂ ਚਾਰ ਨੁਕਤੇ ( . . . .) ਲਾ ਦਿੱਤੇ ਜਾਂਦੇ ਹਨ।

3. ਜੇ ਸਪੱਸ਼ਟਤਾ ਦੀ ਲੋੜ ਨੂੰ ਮੁਖ ਰੱਖਦਿਆਂ ਹੋਇਆਂ ਕੋਈ ਸ਼ਬਦ ਜਾਂ ਵਾਕਾਂਸ਼ ਆਪਣੇ ਕੋਲੋਂ ਜੋੜਨਾ ਪੈ ਜਾਵੇ, ਤਾਂ ਅਜਿਹੀ ਸਥਿਤੀ ਵਿਚ ਜੋੜੇ ਗਏ ਸ਼ਬਦਾਂ ਨੂੰ ਚੌਕੋਰ ਬਰੈਕਟਾਂ ([ ]) ਵਿਚ ਬੰਦ ਕਰ ਦਿੱਤਾ ਜਾਂਦਾ ਹੈ। ਇਹ ਜੋੜੇ ਗਏ ਸ਼ਬਦ ਆਮ ਤੌਰ ਤੇ ਸੰਬੰਧ ਵਾਚਕ ਵਿਸ਼ੇਸ਼ਣ ਹੁੰਦੇ ਹਨ—ਜਿਵੇਂ ਉਦਾਹਰਣ ਦੇ ਤੌਰ ਤੇ, [ਉਸ ਦੀ], [ਤੁਹਾਡੀ]—ਜਾਂ ਨਿਸ਼ਚਿਤ ਉਪਪਦ (ਜਿਵੇਂ ਅੰਗ੍ਰੇਜ਼ੀ ਵਿਚ [the], ਜਾਂ ਕਿਸੇ ਪੜਨਾਂਵ ਦਾ ਵਿਸਤਾਰੀਕਰਣ ਕਰਦੇ ਹੋਏ ਸ਼ਬਦਾਂ ਦਾ ਜੁਟ (ਜਿਵੇਂ ਅੰਗ੍ਰੇਜ਼ੀ ਵਿਚ [it] ਦੀ ਥਾਂ ਤੇ [the Parcel]। ਕਈ ਵਾਰੀ ਸੰਦਰਭ ਗੁਆਚ ਜਾਣ ਨਾਲ ਪੈਦਾ ਹੋਏ ਧੁੰਦਲੇਪਨ ਨੂੰ ਦੂਰ ਕਰਨ ਲਈ ਵੀ ਖੋਜਾਰਥੀ ਨੂੰ ਆਪਣੇ ਕੋਲੋਂ ਸ਼ਬਦ ਜੋੜਨਾ ਪੈਂਦਾ ਹੈ। ਮਿਸਾਲ ਦੇ ਤੌਰ ਤੇ ਹੇਠਲੇ ਹਵਾਲੇ ਵਿਚ [ਕਤਲ ਦਾ] ਸ਼ਬਦ ਸੰਦਰਭ ਸਪੱਸ਼ਟ ਕਰਨ ਲਈ ਜੋੜੇ ਗਏ ਹਨ :

ਪਰ ਇਹ ਇਕ ਹੋਰ [ਕਤਲ ਦਾ] ਕੇਸ ਸੀ, ਜਿਸ ਕਾਰਣ ਅਨੀਸ਼ਾ ਨੂੰ ਉਮਰ ਕੈਦ ਭੋਗਣੀ ਪਈ।

4. ਹਵਾਲੇ ਦੇ ਰੂਪ ਵਿਚ ਦਿੱਤੇ ਗਏ ਪੈਰ੍ਹੇ ਦੇ ਸ਼ਬਦ-ਜੋੜਾਂ ਤੇ ਵਿਰਾਮ-ਚਿੰਨ੍ਹ-ਅੰਕਣ ਵਿਚ ਸ਼ੁੱਧਤਾ ਦਾ ਹੋਣਾ ਲਾਜ਼ਮੀ ਹੈ। ਜੇ ਖੋਜ-ਵਿਦਿਆਰਥੀ ਕਿਸੇ ਪ੍ਰਾਚੀਨ ਖਰੜੇ ਵਿਚੋਂ ਲਏ ਗਏ ਹਵਾਲੇ ਦਾ ਆਧੁਨਿਕੀਕਰਣ ਕਰ ਰਿਹਾ ਹੈ, ਤਾਂ ਉਸ ਨੂੰ ਆਪਣੇ ਖੋਜ-ਪ੍ਰਬੰਧ ਵਿਚ ਕਿਸੇ ਉਪਯੁਕਤ ਸਥਾਨ ਉਤੇ ਆਧੁਨਿਕੀਕਰਣ ਲਈ ਅਪਣਾਏ ਗਏ ਨਿਯਮਾਂ ਦਾ ਉੱਲੇਖ ਕਰ ਦੇਣਾ ਚਾਹੀਦਾ ਹੈ। ਜੇ ਖੋਜਾਰਥੀ ਕਿਸੇ ਛਪਾਈ ਜਾਂ ਟਾਈਪ ਦੀ ਗ਼ਲਤੀ ਨੂੰ ਸ਼ੁੱਧ ਰੂਪ ਦੇ ਕੇ ਲਿਖਣ ਦੀ ਰੁਚੀ ਰੱਖਦਾ ਹੈ, ਤਾਂ ਇਸ ਸੰਬੰਧ ਵਿਚ ਉਸ ਨੂੰ ਪਦ-ਟਿਪਣੀਆਂ ਵਿਚ ਇਸ ਤੱਥ ਵਲ ਸੰਕੇਤ ਕਰ ਦੇਣਾ ਚਾਹੀਦਾ ਹੈ। ਜੇ ਖੋਜ-ਕਰਤਾ ਗ਼ਲਤੀ ਨੂੰ ਸ਼ੁੱਧ ਕੀਤੇ ਬਿਨਾ ਹੀ

ਗਲਤੀ ਵਲ ਸੰਕੇਤ ਕਰਨਾ ਚਾਹੁੰਦਾ ਹੈ, ਤਾਂ ਉਸ ਗਲਤੀ ਤੋਂ ਮਗਰੋਂ ਚੋਕੋਰ ਬ੍ਰੈਕਟਾਂ ਵਿਚ [ਗਲਤ] ਜਾਂ ਅੰਗ੍ਰੇਜ਼ੀ ਵਿਚ [sic] ਲਿਖ ਦੇਣਾ ਚਾਹੀਦਾ ਹੈ।

5. ਉਪਰੋਕਤ ਨਿਯਮ ਅਨੁਸਾਰ ਹਵਾਲੇ ਵਿਚ ਕੀਤੇ ਗਏ ਵਾਧੇ ਵਾਲੇ ਵਾਕ ਦੇ ਅਖੀਰ ਵਿਚ [ਮੇਰੇ ਸ਼ਬਦ] ਜਾਂ ਅੰਗ੍ਰੇਜ਼ੀ ਵਿਚ [My Italics] ਜੋੜ ਦੇਣਾ ਚਾਹੀਦਾ ਹੈ। ਪਰ ਖੋਜ-ਵਿਦਿਆਰਥੀ ਨੂੰ ਇਹ ਨਹੀਂ ਚਾਹੀਦਾ ਕਿ ਉਹ ਹੋਰਨਾਂ ਲੇਖਕਾਂ ਦੀ ਵਾਰਤਕ ਵਿਚ ਥਾਂ-ਥਾਂ ਆਪਣੇ ਸ਼ਬਦ ਵਾੜੀ ਜਾਣ ਦਾ ਆਦੀ ਹੀ ਬਣ ਜਾਏ। ਜੇ ਹਵਾਲੇ ਦੀ ਚੋਣ ਸਿਆਣਪ ਸਹਿਤ ਕੀਤੀ ਜਾਵੇ ਅਤੇ ਆਪਣੇ ਵਲੋਂ ਦਿੱਤੀਆਂ ਗਈਆਂ ਟਿੱਪਣੀਆਂ ਦੇ ਵਿਚਕਾਰ ਹਵਾਲੇ ਨੂੰ ਉਪਯੁਕਤ ਥਾਂ ਉੱਤੇ ਰਖਿਆ ਜਾਵੇ, ਤਾਂ ਆਪਣੇ ਨੁਕਤੇ ਦੇ ਸਪੱਸ਼ਟੀਕਰਣ ਲਈ ਕੋਲੋਂ ਸ਼ਬਦ ਪਾਉਣ ਦੀ ਵਧੇਰੇ ਲੋੜ ਨਹੀਂ ਰਹਿੰਦੀ। ਜੇ ਦੁਬਾਰਾ ਪੜ੍ਹਨ ਮਗਰੋਂ ਖੋਜਾਰਥੀ ਨੂੰ ਇਹ ਜਾਪੇ ਕਿ ਹਵਾਲੇ ਦਾ ਸਹੀ ਪ੍ਰਭਾਵ ਨਹੀਂ ਪਿਆ, ਤਾਂ ਉਸ ਨੂੰ ਚਾਹੀਦਾ ਹੈ ਕਿ ਹਵਾਲੇ ਦਾ ਇਸ ਹੱਦ ਤਕ ਸੰਖੇਪੀਕਰਣ ਕਰ ਦੇਵੇ ਕਿ ਜਿਸ ਨਾਲ ਮੂਲ ਨੁਕਤਾ ਉਭਰ ਕੇ ਸਾਹਮਣੇ ਆ ਜਾਵੇ।

6. ਖੋਜ-ਪ੍ਰਬੰਧ ਵਿਚ ਪੁਸਤਕਾਂ ਦੇ ਹਵਾਲੇ ਵੀ ਦਿੱਤੇ ਜਾਂਦੇ ਹਨ ਅਤੇ ਇਹ ਹਵਾਲੇ ਕਈ-ਕਰਾਈਂ ਪਰੇਸ਼ਾਨੀ ਪੈਦਾ ਕਰਦੇ ਹਨ। ਇਸ ਸੰਬੰਧ ਵਿਚ ਸਰਬ-ਸਵੀਕ੍ਰਿਤ ਨਿਯਮ ਇਹ ਹੈ ਕਿ ਸਾਰੀਆਂ ਹੀ ਪ੍ਰਕਾਸ਼ਿਤ ਪੁਸਤਕਾਂ ਦੇ ਸਿਰਲੇਖ ਟੇਢੇ ਅੱਖਰਾਂ ਵਿਚ ਦਿੱਤੇ ਜਾਂਦੇ ਹਨ ਅਤੇ ਟਾਈਪ ਹੋਏ ਖਰੜਿਆਂ ਵਿਚ ਸਿਰਲੇਖਾਂ ਹੇਠਾਂ ਲੀਕ ਵਾਹ ਦਿੱਤੀ ਜਾਂਦੀ ਹੈ, ਜਿਵੇਂ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਈਸਾਈ ਮਿਸ਼ਨਰੀਆਂ ਦੀ ਦੇਣ। ਕਈ ਵਾਰੀ ਸਿਰਲੇਖ ਦੇ ਸ਼ਬਦ ਅਜਿਹੇ ਹੁੰਦੇ ਹਨ ਕਿ ਉਨ੍ਹਾਂ ਦਾ ਹਵਾਲਾ ਦੇਣ ਸਮੇਂ ਮੁਸ਼ਕਿਲ ਪੇਸ਼ ਆਉਂਦੀ ਹੈ। ਅਜਿਹੇ ਫ਼ਿਕਰੇ ਨੂੰ ਪੜ੍ਹਨ ਸਮੇਂ ਪਾਠਕ ਨੂੰ ਵੀ ਪਰੇਸ਼ਾਨੀ ਹੁੰਦੀ ਹੈ। ਉਦਾਹਰਣ ਦੇ ਤੌਰ ਤੇ ਹੇਠਲਾ ਵਾਕ ਵੇਖਿਆ ਜਾ ਸਕਦਾ ਹੈ :

"ਉਸ ਦੇ ਇਸ ਮੰਤਵ ਦੀ ਸਿੱਧੀ ਉਸ ਦੀ ਰਾਣੀ ਦਲੇਰ ਕੌਰ ਰਾਹੀਂ ਹੋਈ।"

ਇਸ ਵਾਕ ਵਿਚੋਂ ਜੇ 'ਉਸ ਦੀ' ਸ਼ਬਦ ਉਡਾ ਦਿੱਤੇ ਜਾਣ, ਤਾਂ ਵਾਕ ਵਧੇਰੇ ਸਪੱਸ਼ਟ ਹੋ ਨਿੱਬੜਦਾ ਹੈ। ਇਹ ਸ਼ਬਦ ਵਾਕ ਨੂੰ ਕੋਈ ਵਿਸ਼ੇਸ਼ ਅਰਥ ਪ੍ਰਦਾਨ ਨਾ ਕਰ ਸਕਣ ਕਾਰਣ ਫ਼ਾਲਤੂ ਹਨ। ਹਵਾਲਾ ਦੇਣ ਸਮੇਂ ਜਿਥੇ ਵਾਕ ਅੜਦਾ ਜਾਪੇ, ਉਥੇ ਖੋਜਾਰਥੀ "ਉਸ ਦੀ ਪ੍ਰਸਿੱਧ ਕਹਾਣੀ" ਜਾਂ "ਆਪਣੇ ਨਵੇਂ ਨਾਵਲ ਵਿਚ" ਜਾਂ "ਆਪਣੀ ਪੁਸਤਕ ਵਿਚ" ਆਦਿ ਢੁਕਦੇ ਸ਼ਬਦ ਆਪਣੇ ਕੋਲੋਂ ਜੋੜ ਸਕਦਾ ਹੈ।

7. ਹਵਾਲੇ ਦੇਣ ਦੇ ਹੱਕਾਂ ਸੰਬੰਧੀ ਮੌਜੂਦਾ ਨਿਯਮਾਂ ਨਾਲੋਂ ਵਧੇਰੇ ਕਰੜੇ ਨਿਯਮ–ਵਿਧਾਨ ਦੀ ਆਵੱਸ਼ਕਤਾ ਹੈ। ਕਾਨੂੰਨ ਇਸ ਸੰਬੰਧ ਵਿਚ ਬਹੁਤਾ ਮਾਰਗ–ਦਰਸ਼ਨ ਕਰਨੋਂ ਅਸਮਰਥ ਹੈ। ਕਾਨੂੰਨ ਅਨੁਸਾਰ ਕੇਵਲ "ਉਚਿਤ ਵਰਤੋਂ ਦੀ ਆਗਿਆ ਹੈ।" "ਉਚਿਤ ਵਰਤੋਂ" ਵਿਚ ਬਹੁਤ ਸਾਰੇ ਵਿਦਵਤਾਪੂਰਣ ਅਤੇ ਆਲੋਚਨਾਤਮਕ ਹਵਾਲੇ ਆ ਜਾਂਦੇ ਹਨ, ਪਰ ਇਥੇ ਇਹ ਸਪੱਸ਼ਟ ਸੰਕੇਤ ਨਹੀਂ ਕੀਤਾ ਗਿਆ ਅਤੇ ਨਾ ਹੀ ਸੀਮਾ ਨਿਰਧਾਰਿਤ ਕੀਤੀ ਗਈ ਹੈ ਕਿ ਵਿਸ਼ੇਸ਼ ਆਗਿਆ ਤੋਂ ਬਿਨਾਂ ਕਿਸ ਹੱਦ ਤਕ ਹਵਾਲੇ ਦੇਣੇ ਜਾਇਜ਼ ਹਨ। ਕਈ ਅੰਗ੍ਰੇਜ਼ੀ ਪੁਸਤਕਾਂ ਦੇ ਪ੍ਰਕਾਸ਼ਕ 250 ਤੋਂ 500 ਤਕ ਸ਼ਬਦਾਂ ਦੀ (ਹਵਾਲੇ ਦੇਣ ਦੇ ਮੰਤਵ ਲਈ) ਛੋਟ ਦੇ ਦਿੰਦੇ ਹਨ। ਅਮਰੀਕਨ ਯੂਨੀਵਰਸਿਟੀ ਪ੍ਰੈੱਸਾਂ ਇਜਾਜ਼ਤ ਤੋਂ ਬਿਨਾਂ 1000 ਤਕ ਸ਼ਬਦ ਹਵਾਲੇ ਦੇ ਰੂਪ ਵਿਚ ਵਰਤਣ ਦੀ ਖੁੱਲ੍ਹ ਦਿੰਦੀਆਂ ਹਨ। ਪਰ ਪੰਜਾਬੀ ਖੋਜ ਦੇ ਖੇਤਰ ਵਿਚ ਸਥਿਤੀ ਬੜੀ ਹਾਸੋਹੀਣੀ ਹੈ। ਖੋਜ-ਪ੍ਰਬੰਧ ਲਿਖਣ ਸਮੇਂ ਅੱਜ ਕਲ੍ਹ ਦੇ ਕੁਝ 'ਹੋਣਹਾਰ' ਖੋਜਾਰਥੀ, ਜਿਨ੍ਹਾਂ ਨੂੰ ਵਿੱਦਿਅਕ ਅਦਾਰਿਆਂ ਵਿਚ ਪ੍ਰਾਧਿਆਪਕ ਹੋਣ ਦਾ ਮਾਣ ਵੀ ਪ੍ਰਾਪਤ ਹੈ, ਆਪਣੇ ਖੋਜ-ਪ੍ਰਬੰਧ ਲਿਖਣ ਸਮੇਂ ਪਹਿਲਾਂ ਲਿਖੇ ਜਾ ਚੁੱਕੇ ਖੋਜ-ਪ੍ਰਬੰਧਾਂ ਵਿਚੋਂ ਚੈਪਟਰਾਂ ਦੇ ਚੈਪਟਰ ਚੁੱਕ ਕੇ ਆਪਣੇ ਖੋਜ ਪ੍ਰਬੰਧ ਦਾ ਸ਼ਿੰਗਾਰ ਬਣਾ ਲੈਂਦੇ ਹਨ ਅਤੇ ਪਾਦ-ਟਿੱਪਣੀਆਂ ਵਿਚ ਉਸ ਵਿਦਵਾਨ ਦਾ ਨਾਮ ਦੇਣੋਂ ਵੀ ਸੰਕੋਚ ਕਰਦੇ ਹਨ। ਅਜਿਹੇ ਹੀ ਕੁਝ ਕੇਸਾਂ ਦੇ ਸਿਲਸਿਲੇ ਵਿਚ ਯੂਨੀਵਰਸਿਟੀਆਂ ਦੇ ਪੱਧਰ ਉਤੇ ਜਾਂਚ-ਕਮੇਟੀਆਂ ਵੀ ਨਿਯੁਕਤ ਹੋਈਆਂ, ਪਰ ਸੰਬੰਧਿਤ ਵਿਦਵਾਨਾਂ, ਅਧਿਕਾਰੀਆਂ ਤੇ ਪਰੀਖਿਅਕ ਨਾਲ ਗੰਢ-ਤੁੱਪ ਕਰ ਕੇ ਖੋਜ-ਪ੍ਰਬੰਧ ਦੁਬਾਰਾ ਲਿਖਣ ਦੀ ਆਗਿਆ ਹਾਸਿਲ ਕਰਨ ਮਗਰੋਂ ਕੱਚ-ਪੱਕੀ ਜਿਹੀ ਚੇਪੀ-ਨੁਮਾ ਖੋਜ ਕਰਕੇ ਉਪਾਧੀਆਂ ਹਾਸਿਲ ਕੀਤੀਆਂ ਗਈਆਂ ਹਨ ਅਤੇ ਸੱਚ ਤੇ ਇਮਾਨਦਾਰੀ ਦੇ ਅਸੂਲਾਂ ਨੂੰ ਜਾਣ-ਬੁੱਝ ਕੇ ਨਜ਼ਰਅੰਦਾਜ਼ ਕੀਤਾ ਗਿਆ ਹੈ। ਇਸੇ ਕਾਰਣ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਖੇਤਰ ਵਿਚ ਹੋ ਰਹੀ ਖੋਜ ਦਾ ਪੱਧਰ ਸੰਤੋਖਜਨਕ ਨਹੀਂ।

ਉਪਰੋਕਤ ਚਰਚਾ ਵਿਚੋਂ ਹੀ ਇਹ ਨੁਕਤਾ ਉਭਰਦਾ ਹੈ ਕਿ ਹਰੇਕ ਹਵਾਲਾ ਦੇਣ ਸਮੇਂ ਸੰਬੰਧਿਤ ਲੇਖਕ/ਪੁਸਤਕ ਦਾ ਜ਼ਿਕਰ ਕਰਨਾ ਲਾਜ਼ਮੀ ਹੈ। ਕੇਵਲ ਇਤਨਾ ਹੀ ਨਹੀਂ, ਖੋਜ-ਪ੍ਰਬੰਧ ਵਿਚ ਧੰਨਵਾਦ ਦੇ ਸਿਰਲੇਖ ਹੇਠਾਂ ਉਨ੍ਹਾਂ ਲੇਖਕਾਂ ਪ੍ਰਤਿ ਕ੍ਰਿਤੱਗਤਾ ਪ੍ਰਗਟ ਕਰਨੀ ਚਾਹੀਦੀ ਹੈ। ਕੋਈ ਅਜਿਹਾ ਹਵਾਲਾ ਦਿੱਤਾ ਜਾ ਰਿਹਾ ਹੈ, ਜਿਸ ਦਾ ਮਨੋਰਥ ਕੇਵਲ ਸ਼ਿੰਗਾਰਿਕ ਹੈ, ਤਾਂ ਅਜਿਹੀ ਸਥਿਤੀ ਵਿਚ ਲੇਖਕ ਦਾ ਹਵਾਲਾ ਦਿੱਤੇ ਬਿਨਾਂ ਵੀ ਸਰ ਸਕਦਾ ਹੈ। ਇਹ ਧਿਆਨ ਰੱਖਣ ਵਾਲੀ ਗੱਲ ਹੈ ਕਿ ਹਵਾਲੇ ਦ੍ਰਿਸ਼ਟਾਂਤ ਵਜੋਂ ਦਿੱਤੇ ਜਾਂਦੇ ਹਨ ਅਤੇ ਪੁਸਤਕਾਂ ਦੇ ਹਵਾਲੇ ਪਰੀਖਣ ਦੇ ਲਈ

ਦਿੱਤੇ ਜਾਂਦੇ ਹਨ । ਅਜਿਹਾ ਹਵਾਲਾ ਜੋ ਦ੍ਰਿਸ਼ਟਾਂਤਕ ਹੈ, ਪਰ ਮਹੱਤਵਹੀਨ ਹੈ, ਪਰੀਖਣ ਦੀ ਮੰਗ ਨਹੀਂ ਕਰਦਾ । ਅਜਿਹੇ ਹਵਾਲੇ ਦੇ ਸ੍ਰੋਤ ਵਲ ਸੰਕੇਤ ਕਰਨ ਦੀ ਬਹੁਤੀ ਲੋੜ ਨਹੀਂ । ਪਾਠਕ ਨੂੰ ਕੇਵਲ ਉਹੋ ਕੁਝ ਦੱਸਿਆ ਜਾਣਾ ਚਾਹੀਦਾ ਹੈ, ਜਿਸ ਬਾਰੇ ਖੋਜਾਰਥੀ ਨੂੰ ਆਪ ਜਾਣਕਾਰੀ ਹੈ ।

ਜਦੋਂ ਖੋਜ-ਵਿਦਿਆਰਥੀ ਕਿਸੇ ਵਿਦੇਸ਼ੀ ਵਿਦਵਾਨ ਦੀ ਰਚਨਾ ਵਿਚੋਂ ਹਵਾਲਾ ਦਿੰਦਾ ਹੈ, ਤਾਂ ਹਵਾਲਾ ਦੇਣ ਦੇ ਨਾਲ-ਨਾਲ ਉਸ ਦਾ ਅਨੁਵਾਦ ਕਰਨ ਦੀ ਜ਼ਿੰਮੇਵਾਰੀ ਵੀ ਖੋਜੀ ਦੇ ਸਿਰ ਆ ਪੈਂਦੀ ਹੈ । ਇਹ ਕੰਮ ਉਪਰੀ ਨਜ਼ਰੇ ਦੇਖਿਆਂ ਤਾਂ ਬਹੁਤ ਸੌਖਾ ਲੱਗਦਾ ਹੈ, ਪਰ ਅਸਲ ਵਿਚ ਖੋਜੀ ਇਥੇ ਹੀ ਆ ਕੇ ਥਿੜਕਦਾ ਹੈ । ਅਨੁਵਾਦ ਲਈ ਦੋਹਾਂ ਭਾਸ਼ਾਵਾਂ ਦਾ ਅਲਪ ਗਿਆਨ ਜਾਂ ਗੂੜ੍ਹ ਗਿਆਨ ਹੀ ਕਾਫ਼ੀ ਨਹੀਂ, ਅਨੁਵਾਦ ਦੇ ਨਿਯਮਾਂ ਤੋਂ ਜਾਣੂ ਹੋਣਾ ਅਤਿਅੰਤ ਜ਼ਰੂਰੀ ਹੈ । ਸ਼ਾਬਦਿਕ ਅਨੁਵਾਦ ਕਰਨ ਵਾਲਾ ਖੋਜੀ ਹਵਾਲੇ ਦੇ ਮੂਲ ਪਾਠ ਨਾਲ ਨਿਆਂ ਨਹੀਂ ਕਰ ਸਕਦਾ । ਮੂਲ ਹਵਾਲੇ ਦੀ ਰੂਹ ਨੂੰ ਪੁਨਰ-ਸਿਰਜਿਤ ਕਰਨ ਦੀ ਲੋੜ ਹੁੰਦੀ ਹੈ । ਅਜਿਹਾ ਤਾਂ ਹੀ ਸੰਭਵ ਹੋ ਸਕਦਾ ਹੈ, ਜੇ ਖੋਜ-ਵਿਦਿਆਰਥੀ ਹਵਾਲੇ ਦੇ ਮੂਲ ਪਾਠ ਦੇ ਭਾਵਾਰਥ ਨੂੰ ਡੂੰਘਾਈ ਵਿਚ ਜਾ ਕੇ ਸਮਝਣ ਦੇ ਸਮਰੱਥ ਹੋਵੇ ਅਤੇ ਅਨੁਵਾਦ-ਕਲਾ ਦੇ ਸੂਖਮ ਨਿਯਮਾਂ ਤੋਂ ਜਾਣੂ ਹੋਵੇ । ਇਸ ਸਿਲਸਿਲੇ ਵਿਚ ਉਹ ਕੋਸ਼, ਅਨੁਵਾਦਕਾਂ ਲਈ ਬਣੇ ਵਿਸ਼ੇਸ਼ ਸ਼ਬਦ-ਭੰਡਾਰਾਂ ਦੀ ਸਹਾਇਤਾ ਤੋਂ ਇਲਾਵਾ ਉਸ ਭਾਸ਼ਾ ਦੇ ਵਿਸ਼ੇਸ਼ੱਗਾਂ ਦੀ ਸਹਾਇਤਾ ਵੀ ਲੈ ਸਕਦਾ ਹੈ ।

ਉਪਰੋਕਤ ਚਰਚਾ ਦੀ ਰੌਸ਼ਨੀ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਹਵਾਲਿਆਂ ਦਾ ਖੋਜ-ਵਿਧੀ ਦੇ ਪੱਖ ਤੋਂ ਮਹੱਤਵ ਨਿਰਵਿਵਾਦ ਹੈ ਅਤੇ ਖੋਜਾਰਥੀ ਲਈ ਹਵਾਲੇ ਦੇਣ ਦੇ ਨਿਯਮਾਂ ਦੀ ਪਾਲਣਾ ਕਰਨੀ ਆਵੱਸ਼ਕ ਹੈ ।

## ਸਹਾਇਕ ਪੁਸਤਕਾਂ ਦੀ ਸੂਚੀ


1. Barzun; Jacques and Graff; Henry F., **The Modern Researcher**, Harcourt Brace Jovanovich Inc., Newyork, 1977.
2. Sanders; Chauncey, **An Introduction to Research in English Literary History**, Macmillan, Newyork, 1952.
3. Watson; George, **The Literary Thesis**, Longmans, London.



ਰੀਡਰ, ਪੰਜਾਬ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

# ਪਾਦ-ਟਿੱਪਣੀਆਂ

—ਡਾ. ਗੁਰਚਰਨ ਸਿੰਘ 'ਅਰਸ਼ੀ'

ਖੋਜ-ਪ੍ਰਬੰਧ ਦੇ ਰੂਪਾਕਾਰ ਵਿਚ ਖੋਜ-ਵਿਧੀ ਦੇ ਪੱਖ ਤੋਂ ਪਾਦ-ਟਿੱਪਣੀਆਂ ਦੀ ਉਪਯੋਗਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਪ੍ਰਸ਼ਨ ਇਹ ਉਠਦਾ ਹੈ ਕਿ ਪਾਦ-ਟਿੱਪਣੀਆਂ ਦਾ ਪ੍ਰਯੋਜਨ ਕੀ ਹੈ ? ਕੀ ਇਹ ਹਰ ਸ੍ਰੇਸ਼ਠ ਖੋਜ-ਪ੍ਰਬੰਧ ਦੀਆਂ ਪ੍ਰਮਾਣਿਕ ਪੂਰਕ ਹਨ ਜਾਂ ਲੇਖਕ ਤੇ ਪਾਠਕ ਦੋਹਾਂ ਦਾ ਇਨ੍ਹਾਂ ਦੇ ਬਿਨਾਂ ਵੀ ਗੁਜ਼ਾਰਾ ਹੋ ਸਕਦਾ ਹੈ ? ਅਸਲ ਵਿਚ ਪਾਦ-ਟਿੱਪਣੀਆਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ। ਪਹਿਲੀ ਪ੍ਰਕਾਰ ਦੀ ਪਾਦ-ਟਿੱਪਣੀ ਖੋਜ-ਵਿਦਿਆਰਥੀ ਦੇ ਖੋਜ-ਕਾਰਜ ਵਿਚਲੇ ਦਾਅਵੇ ਦੀ ਵਿਆਖਿਆ ਕਰਦੀ ਹੈ, ਜਿਸ ਕਾਰਣ ਇਸ ਨੂੰ ਪਤਨ-ਸਾਮੱਗਰੀ ਮੰਨਿਆਂ ਜਾਂਦਾ ਹੈ। ਇਸ ਪ੍ਰਕਾਰ ਦੀ ਪਾਦ-ਟਿੱਪਣੀ ਨੂੰ ਉਸ ਸਮੇਂ ਪ੍ਰਯੋਗ ਵਿਚ ਲਿਆਇਆ ਜਾਂਦਾ ਹੈ ਜਦੋਂ ਮੂਲ ਪਾਠ ਵਿਚ ਦਿੱਤੀ ਗਈ ਟਿੱਪਣੀ ਦੀ ਵਿਆਖਿਆ ਜਾਂ ਵਿਸਤਾਰੀਕਰਣ ਨਾਲ ਵਿਚਾਰ-ਕ੍ਰਮ ਭੰਗ ਹੋਣ ਦਾ ਖ਼ਤਰਾ ਪੈਦਾ ਹੋ ਜਾਂਦਾ ਹੈ ਜਾਂ ਪਾਠਕ ਦੀ ਇਕਾਗਰਤਾ ਦੇ ਖੰਡਿਤ ਹੋਣ ਦਾ ਸੰਕਟ ਉਤਪੰਨ ਹੋ ਜਾਂਦਾ ਹੈ। ਅਜਿਹੀਆਂ ਟਿੱਪਣੀਆਂ ਤੇ ਪ੍ਰਸੰਗਿਕ ਸੂਚਨਾਵਾਂ ਕਦੇ-ਕਦਾਈਂ ਖੋਜ-ਪ੍ਰਬੰਧ ਵਿਚ ਇਤਨੀਆਂ ਅਣਗਿਣਤ ਤੇ ਭਰਪੂਰ ਹੁੰਦੀਆਂ ਹਨ ਕਿ ਉਹ ਉਨ੍ਹਾਂ ਉਕਤੀਆਂ ਨਾਲੋਂ ਵੀ ਵਧੇਰੇ ਥਾਂ ਘੇਰ ਲੈਂਦੀਆਂ ਹਨ ਜਿਨ੍ਹਾਂ ਦੀ ਉਹ ਪੁਸ਼ਟੀ ਕਰ ਰਹੀਆਂ ਹੁੰਦੀਆਂ ਹਨ।

ਇਸ ਪ੍ਰਕਾਰ ਦੀਆਂ ਪਾਦ-ਟਿੱਪਣੀਆਂ ਦੇਣ ਤੋਂ ਖੋਜਾਰਥੀ ਨੂੰ ਪਰਹੇਜ਼ ਕਰਨਾ ਚਾਹੀਦਾ ਹੈ ਕਿਉਂਕਿ ਵਾਰ-ਵਾਰ ਕਦੇ ਉੱਪਰ ਕਦੇ ਹੇਠਾਂ ਵੇਖ-ਵੇਖ ਕੇ ਪਾਠਕ ਦੀਆਂ ਅੱਖਾਂ ਉਤੇ ਦਬਾਉ ਹੀ ਨਹੀਂ ਪੈਂਦਾ, ਸਗੋਂ ਉਹ ਝੁੰਜਲਾ ਵੀ ਜਾਂਦਾ ਹੈ। ਖ਼ਾਸ ਤੌਰ ਤੇ ਇਹ ਝੁੰਜਲਾਹਟ ਵਡੇਰੀ ਉਮਰ ਦੇ ਕਮਜ਼ੋਰ ਨਜ਼ਰ ਵਾਲੇ ਪਾਠਕਾਂ ਵਿਚ ਵਧੇਰੇ ਪੈਦਾ ਹੁੰਦੀ ਹੈ। ਤਾਂ ਵੀ, ਚਲੰਤ ਟਿੱਪਣੀਆਂ ਦੇ ਇਸ ਰੂਪ ਨੂੰ ਅਸਲੋਂ ਹੀ ਰੱਦ ਨਹੀਂ ਕੀਤਾ ਜਾ ਸਕਦਾ। ਜੇ ਇਨ੍ਹਾਂ ਦੀ ਕੁਸ਼ਲਤਾ ਸਹਿਤ ਵਰਤੋਂ ਕੀਤੀ ਜਾਏ, ਤਾਂ ਇਹ ਅਜਿਹੇ ਵਿਸਤਾਰ ਪਾਠਕਾਂ ਤੱਕ ਪਹੁੰਚਾਉਂਦੀਆਂ ਹਨ ਜੋ ਉਨ੍ਹਾਂ

ਲਈ ਅਤਿਅੰਤ ਲਾਭਦਾਇਕ ਸਿੱਧ ਹੁੰਦੇ ਹਨ, ਪਰ ਜੇ ਉਨ੍ਹਾਂ ਵਿਸਤਾਰਾਂ ਨੂੰ ਮੂਲ-ਪਾਠ ਵਿਚ ਸ਼ਾਮਿਲ ਕਰ ਲਿਆ ਜਾਵੇ, ਤਾਂ ਮੁੱਖ ਵਿਚਾਰ-ਪ੍ਰਵਾਹ ਖੰਡਿਤ ਹੋਣ ਦੀ ਸੰਭਾਵਨਾ ਹੁੰਦੀ ਹੈ। ਪਰ ਇਨ੍ਹਾਂ ਪਾਦ-ਟਿੱਪਣੀਆਂ ਦੀ ਬਹੁਤਾਤ ਹੋਣ ਦੀ ਸਥਿਤੀ ਵਿਚ ਮੂਲ-ਪਾਠ ਦੇ ਨਾਲੋ-ਨਾਲ ਇਕ ਸਮਾਨਾਂਤਰ ਪਾਠ ਜਾਂ ਪੁਸਤਕ ਦੇ ਹੋਂਦ ਵਿਚ ਆਉਣ ਦੀ ਸੰਭਾਵਨਾ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ।

ਇਸ ਵਿਆਖਿਆਮੂਲਕ ਪਾਦ-ਟਿੱਪਣੀ ਦਾ ਰੂਪ ਸਾਧਾਰਣ ਹੈ। ਇਹ ਐਲਾਣ-ਮਈ ਵਾਕਾਂ ਦਾ ਸਮੂਹ ਹੁੰਦੀ ਹੈ ਜਿਨ੍ਹਾਂ ਦੀ ਸੁਰ ਸੰਵਾਦਾਤਮਕ ਹੁੰਦੀ ਹੈ। ਇਹ ਆਮ ਤੌਰ ਤੇ ਮੂਲ ਪਾਠ ਵਿਚ ਦਿੱਤੀ ਗਈ ਟਿੱਪਣੀ ਦੀ ਪੂਰਕ ਹੁੰਦੀ ਹੈ। ਮਿਸਾਲ ਦੇ ਤੌਰ ਤੇ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਈਸਾਈ ਮਿਸ਼ਨਰੀਆਂ ਦੀ ਦੇਣ ਪੁਸਤਕ ਦੇ ਮੂਲ ਪਾਠ ਵਿਚ ਸੁੰਦਰੁਕ ਐਂਡਰੋਪੋਲਿਸ ਬੰਦਰਗਾਹ ਦੇ ਜ਼ਿਕਰ ਵਿਚ ਇਹ ਲਿਖਿਆ ਹੈ ਕਿ "ਡਾ. ਸ਼ਾਰਪੰਟੀਅਰ ਨੇ ਇਸ ਸੰਬੰਧ ਵਿਚ ਇਕ ਸੁਝਾਉ ਵੀ ਦਿੱਤਾ ਹੈ, ਉਸ ਦਾ ਕਹਿਣਾ ਹੈ ਕਿ ਇਹ ਬੰਦਰਗਾਹ ਅਜੋਕੀ ਲਕੀਰ ਦੇ ਨੇੜੇ ਸਥਿਤ ਸਿੰਧ ਡੇਲਟਾ ਦੇ ਨਜ਼ਦੀਕ ਹੀ ਹੁੰਦੀ ਹੋਵੇਗੀ।" ਇਸ ਵਿਚ ਲਿਖੀ ਟਿੱਪਣੀ ਦੇ ਨਾਲ ਲੇਖਕ ਨੇ ਇਹ ਪਾਦ-ਟਿੱਪਣੀ ਜੋੜ ਦਿੱਤੀ ਹੈ। "ਸ਼ਾਰਪੰਟੀਅਰ ਨੇ ਬੜੀ ਹੈਰਾਨੀ ਪ੍ਰਗਟ ਕੀਤੀ ਹੈ ਕਿ ਭਾਰਤ ਆਉਣ ਵਾਲੇ ਯਾਤਰੀਆਂ ਨੇ ਉਕਤ ਰਸਤਾ ਕਿਉਂ ਪਸੰਦ ਕੀਤਾ, ਜਦੋਂ ਕਿ ਉਹ ਫ਼ਾਰਸ (Parsia) ਵਿਚੋਂ ਹੁੰਦੇ ਹੋਏ ਅਫ਼ਗਾਨਿਸਤਾਨ ਵਲੋਂ ਕਾਫ਼ਲੇ ਦੇ ਰੂਪ ਵਿਚ ਏਥੇ ਪਹੁੰਚ ਸਕਦੇ ਸਨ।" ਸਪੱਸ਼ਟ ਹੈ ਕਿ ਇਹ ਟਿੱਪਣੀ ਲੇਖਕ ਨੇ ਧਿਆਨ-ਖਿੱਚਾਊ ਸੂਚਨਾ ਦੇਣ ਦੇ ਮੰਤਵ ਦੀ ਸਿੱਧੀ ਲਈ ਦਿੱਤੀ ਹੈ ਜੋ ਉਸ ਦੇ ਖਿਆਲ ਅਨੁਸਾਰ ਪਾਠਕ ਲਈ ਤਾਂ ਲਾਭਦਾਇਕ ਹੈ ਪਰ ਖੋਜ ਪ੍ਰਬੰਧ ਦੇ ਮੂਲ ਪਾਠ ਵਿਚ ਫਿੱਟ ਨਹੀਂ ਹੁੰਦੀ। ਵਾਸਤਵ ਵਿਚ ਲੇਖਕ ਇਹ ਆਖ ਰਿਹਾ ਹੈ ਕਿ ਉਹ ਵਿਚਾਰ ਅਧੀਨ ਵਿਸ਼ੇ ਬਾਰੇ ਜਿੰਨੀ ਜਾਣਕਾਰੀ ਰੱਖਦਾ ਹੈ, ਉਸ ਨੂੰ ਖੋਜ-ਪ੍ਰਬੰਧ ਦੇ ਮੂਲ ਪਾਠ ਵਿਚ ਪੇਸ਼ ਕਰਨੋਂ ਇਸ ਲਈ ਅਸਮਰਥ ਹੈ ਕਿਉਂਕਿ ਅਜਿਹਾ ਕਰਨ ਨਾਲ ਵਿਚਾਰ-ਪ੍ਰਵਾਹ ਦੀ ਇਕਾਗਰਤਾ ਭੰਗ ਹੁੰਦੀ ਹੈ; ਪਰ ਜੇ ਪਾਠਕ ਮੂਲ ਪਾਠ ਤੋਂ ਜ਼ਰਾ ਕੁ ਲਾਂਭੇ ਹਟਣਾ ਚਾਹੇ ਤਾਂ ਉਹ ਆਪਣੀ ਟਿੱਪਣੀ ਨੂੰ ਹੋਰ ਵਿਸਥਾਰ ਦੇ ਸਕਦਾ ਹੈ।

ਦੂਜੀ ਪ੍ਰਕਾਰ ਦੀ ਪਾਦ-ਟਿੱਪਣੀ ਮੂਲ ਸ੍ਰੋਤ ਦੀ ਸੰਕੇਤਕ ਹੁੰਦੀ ਹੈ। ਇਹ ਮੂਲ ਪਾਠ ਵਿਚ ਦਿੱਤੀ ਗਈ ਟਿੱਪਣੀ ਦੇ ਮੂਲ ਸੋਮੇ ਨੂੰ ਰੇਕਾਰਡ ਕਰਦੀ ਹੈ। ਇਸ ਪ੍ਰਕਾਰ ਦੀਆਂ ਪਾਦ-ਟਿੱਪਣੀਆਂ ਪ੍ਰਤੱਖ ਤੇ ਪਰੋਖ ਦੋਵੇਂ ਤਰ੍ਹਾਂ ਦੇ ਹਵਾਲਿਆਂ

ਲਈ ਪ੍ਰਯੋਗ ਵਿਚ ਲਿਆਈਆਂ ਜਾਂਦੀਆਂ ਹਨ । ਇਹ ਉਸ ਸਾਜ਼-ਸਾਮੱਗ੍ਰੀ ਦਾ ਮੁੱਖ ਭਾਗ ਹੁੰਦੀਆਂ ਹਨ, ਜਿਹੜੀ ਇਕ ਵਿੱਦਵਤਾਪੂਰਣ ਖੋਜ-ਕਾਰਜ ਨੂੰ ਲੋਕਪ੍ਰਿਯ ਕਿਰਤ ਨਾਲੋਂ ਨਿਖੇੜਦੀ ਹੈ। ਇਹ ਪਾਠਕ ਦੀ ਉਸ ਪੁਸਤਕ ਵਿਚ, ਆਸਥਾ ਵਿਚ ਵਾਧਾ ਕਰਦੀਆਂ ਹਨ ਜਿਹੜੀ ਇਨ੍ਹਾਂ ਦੇ ਪ੍ਰਸਾਸ਼ਨ ਦੁਆਰਾ ਸੰਸਾਰ ਅੱਗੇ ਇਹ ਐਲਾਨ ਕਰਦੀ ਹੈ ਕਿ ਪੇਸ਼ ਕੀਤੀਆਂ ਗਈਆਂ ਸਥਾਪਨਾਵਾਂ ਦੀ ਹਰ ਕੋਈ ਪੁਣਛਾਣ ਕਰ ਸਕਦਾ ਹੈ । ਪਾਦ-ਟਿੱਪਣੀਆਂ ਆਪਣੀ ਹੋਂਦ ਦੁਆਰਾ ਇਹ ਐਲਾਨ ਕਰਦੀਆਂ ਹਨ ਕਿ ਇਸ ਪੁਸਤਕ ਦਾ ਲੇਖਕ ਬੌਧਿਕ ਪੱਖ ਤੋਂ ਇਮਾਨਦਾਰ ਹੈ। ਉਸ ਨੂੰ ਆਪਣੇ ਰਿਣਯੁਕਤ ਹੋਣ ਦਾ ਅਹਿਸਾਸ ਹੈ, ਉਹ ਹੰਕਾਰੀ ਨਹੀਂ ਅਤੇ ਉਸ ਦੀਆਂ ਸਥਾਪਨਾਵਾਂ ਨੂੰ ਕੋਈ ਵੀ ਵਿਦਵਾਨ ਚੈਲੰਜ ਕਰ ਸਕਦਾ ਹੈ ।

ਇਸ ਪ੍ਰਕਾਰ ਦਾ ਪਾਦ-ਟਿੱਪਣੀ ਦਾ ਰੂਪ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। ਇਸ ਦੀ ਵਿਵਸਥਾ ਤੇ ਸੰਕੇਤ ਚਿਨ੍ਹ ਭਾਵੇਂ ਗ਼ੈਰਤਜ ਰਬੇਕਾਰ ਪਾਠਕ ਨੂੰ ਤਾਂ ਭੰਬਲਭੂਸੇ ਵਿਚ ਪਾ ਦੇਣ, ਪਰ ਸੂਝਵਾਨ ਤਜਰਬੇਕਾਰ ਪਾਠਕ ਲਈ ਇਹ ਇਕ ਅਜਿਹੀ ਸੰਖੇਪੀਕ੍ਰਿਤ ਸੂਚਨਾ ਹੈ ਜਿਸ ਨੂੰ ਇਕ ਨਜ਼ਰ ਵਿਚ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ । ਬਹੁਤੇ ਪਾਠਕਾਂ ਨੂੰ ਇਸ ਤੱਥ ਬਾਰੇ ਜਾਣਕਾਰੀ ਹੈ ਕਿ ਸੰਕੇਤਮੂਲਕ ਪਾਦ-ਟਿੱਪਣੀਆਂ ਦੇਣ ਦੀ ਕੋਈ ਸਰਬ ਸਵੀਕ੍ਰਿਤ ਵਿਧੀ ਅਜੇ ਹੋਂਦ ਵਿਚ ਨਹੀਂ ਆਈ ਤਾਂ ਵੀ ਆਮ ਤੌਰ ਤੇ ਅਜਿਹੀਆਂ ਪਾਦ-ਟਿੱਪਣੀਆਂ ਨੂੰ ਦੋ ਵਿਧੀਆਂ ਦੁਆਰਾ ਕੋੜਬੱਧ ਕੀਤਾ ਜਾਂਦਾ ਹੈ : ਮਾਡਰਨ ਲੈਂਗੂਏਜ ਐਸੋਸੀਏਸ਼ਨ ਦੁਆਰਾ ਪ੍ਰਕਾਸ਼ਿਤ ਅਤੇ ਅਪਨਾਈ ਜਾਣ ਵਾਲੀ ਵਿਧੀ ਜਾਂ ਸ਼ਿਕਾਗੋ ਯੂਨੀਵਰਸਿਟੀ ਦੇ ਮੈਨੂੰਅਲ ਵਿਚ ਸਮਝਾਈ ਗਈ ਵਿਧੀ । ਲੇਖਕਾਂ ਅਤੇ ਵਿਦਵਾਨਾਂ ਵਿਚ ਇਹ ਦੋਵੇਂ ਪ੍ਰਕਾਰ ਦੀਆਂ ਪਾਦ ਟਿਪਣੀਆਂ ਦੇਣ ਦੀਆਂ ਵਿਧੀਆਂ ਪ੍ਰਚਲਤ ਹਨ।

ਪਾਦ-ਟਿੱਪਣੀਆਂ ਦੇਣ ਦੀ ਸ਼ੈਲੀ ਭਾਵੇਂ ਕੋਈ ਵੀ ਹੋਵੇ, ਇਸ ਦੇ ਸਾਰੇ ਰੂਪਾਂ ਦੀ ਤਹਿ ਹੇਠਾਂ ਕੰਮ ਕਰ ਰਿਹਾ ਨਿਯਮ ਉਹੋ ਹੀ ਹੁੰਦਾ ਹੈ । ਇਹ ਨਿਯਮ ਮੂਲ ਸ੍ਰੋਤ ਸੰਬੰਧੀ ਕੋੜਬੱਧ ਜਾਣਕਾਰੀ ਦੇਣਾ ਹੈ । ਪਾਦ-ਟਿੱਪਣੀ ਨੂੰ ਇਸ ਪ੍ਰਕਾਰ ਦੇਣਾ ਚਾਹੀਦਾ ਹੈ ਕਿ ਪਾਠਕ ਪੱਕੇ ਤੌਰ ਤੇ ਮੂਲ ਸ੍ਰੋਤ ਸੰਬੰਧੀ ਜਾਣਕਾਰੀ ਹਾਸਿਲ ਕਰ ਸਕੇ ਕਿ ਉਹ ਸਰੋਤ ਖਰੜਾ ਹੈ ਜਾਂ ਪ੍ਰਕਾਸ਼ਿਤ ਲੇਖ ਹੈ ਜਾਂ ਅਖ਼ਬਾਰ ਜਾਂ ਪੁਸਤਕ ਹੈ, ਕੋਈ ਖਤ ਹੈ ਜਾਂ ਸੰਵਾਦ ਹੈ । ਇਹ ਨਿਖੇੜੇ ਮਹੱਤਵ ਪੂਰਣ ਹਨ ਕਿਉਂਕਿ ਪ੍ਰਮਾਣ ਦੀ ਪ੍ਰਮਾਣਿਕਤਾ ਦਾ ਲੇਖਾ-ਜੋਖਾ ਕਰਨ ਲਈ ਸੋਮਿਆਂ ਨੂੰ ਗਿਣਿਆਂ ਨਹੀਂ ਜਾਂਦਾ ਸਗੋਂ ਪੜਤਾਲਿਆ ਜਾਂਦਾ ਹੈ। ਹਰ ਪ੍ਰਕਾਰ

ਦਾ ਸੋਮਾ ਪਾਠਕ ਨੂੰ ਵੱਖੋ ਵੱਖਰੇ ਢੰਗ ਨਾਲ ਪ੍ਰਭਾਵਿਤ ਕਰਦਾ ਹੈ। ਉਦਾਹਰਣ ਦੇ ਤੌਰ ਤੇ ਅਖ਼ਬਾਰ ਦੇ ਕਾਲਮ ਦੀ ਤੁਲਨਾ ਵਿਚ ਮਿਆਰੀ ਰਸਾਲੇ ਦਾ ਲੇਖ ਆਮ ਤੌਰ ਤੇ ਵਧੇਰੇ ਸਾਵਧਾਨੀ ਨਾਲ ਲਿਖਿਆ ਜਾਂਦਾ ਹੈ, ਪਰ ਪੁਸਤਕ ਲਿਖਣ ਸਮੇਂ ਇਸ ਤੋਂ ਕਿਤੇ ਜ਼ਿਆਦਾ ਸਾਵਧਾਨੀ ਵਰਤੀ ਜਾਂਦੀ ਹੈ। ਇਸੇ ਅਨੁਪਾਤ ਵਿਚ ਹੀ ਮੂਲ ਸੋਮਿਆਂ ਦੇ ਮਹੱਤਵ ਨੂੰ ਪਛਾਣਿਆਂ ਜਾਂਦਾ ਹੈ। ਠੀਕ ਇਸੇ ਤਰ੍ਹਾਂ ਕਿਸੇ ਰਿਕਾਰਡ ਕੀਤੇ ਗਏ ਸੰਵਾਦ ਨਾਲੋਂ ਖਰੜੇ ਨੂੰ ਵਧੇਰੇ ਮੁੱਲਵਾਨ ਤੇ ਮੰਨਣਯੋਗ ਸਮਝਿਆ ਜਾਂਦਾ ਹੈ।

ਇਨ੍ਹਾਂ ਸਭ ਪ੍ਰਕਾਰ ਦੇ ਸੋਮਿਆਂ ਵੱਲ ਪਾਦ-ਟਿੱਪਣੀਆਂ ਵਿਚ ਖ਼ਾਸ ਢੰਗ ਨਾਲ ਸੰਕੇਤ ਕੀਤਾ ਗਿਆ ਹੁੰਦਾ ਹੈ। ਜੇ ਹਵਾਲਾ ਇਸੇ ਖਰੜੇ ਵਿਚੋਂ ਦਿਤਾ ਗਿਆ ਹੈ, ਤਾਂ ਪਾਦ-ਟਿੱਪਣੀ ਦਾ ਆਰੰਭ ਇਨ੍ਹਾਂ ਅੱਖਰਾਂ ਨਾਲ ਹੋਵੇਗਾ "ਖਰੜਾ" ਜਾਂ ਬਹੁ ਵਚਨ ਦੀ ਸੂਰਤ ਵਿਚ "ਖਰੜੇ" (ਅੰਗਰੇਜ਼ੀ ਵਿਚ "MS" ਅਤੇ Mss")

ਖਰੜਾ, ਹੀਰਾ ਸਿੰਘ ਦਰਦ ਦੀ ਡਾਇਰੀ, ਫ਼ਰਵਰੀ 26,1897 ਜੇ ਖਰੜੇ ਦਾ ਕੋਈ ਸਿਰਲੇਖ ਦਿਤਾ ਹੋਇਆ ਹੈ,ਤਾਂ "ਖਰੜਾ" ਲਿਖੇ ਵਗੈਰ ਸਿਰਲੇਖ ਨੂੰ ਦੂਹਰੇ ਕਾਮਿਆਂ ਵਿਚ ਦਿੱਤਾ ਜਾਂਦਾ ਹੈ।

"**ਬਾਲਾ ਜਨਮ ਸਾਖੀ**" 1715 ਬਿ. ਪੋਥੀ, ਪੱਤਰਾ 111

ਰਸਾਲੇ ਵਿਚ ਦਿੱਤਾ ਗਿਆ ਲੇਖ ਹਮੇਸ਼ਾ ਹੀ ਦੂਹਰੇ ਹਵਾਲਾ-ਚਿੰਨ੍ਹਾਂ ਵਿਚ ਦੇਣ ਮਗਰੋਂ ਰਸਾਲੇ ਦਾ ਨਾਮ ਟੇਢੇ ਅੱਖਰਾਂ ਵਿਚ ( ਟਾਈਪ ਸਮੇਂ ਹੇਠਾਂ ਲਕੀਰ ) ਦਿੱਤਾ ਜਾਂਦਾ ਹੈ।

ਸੇਖੋਂ, ਸੰਤ ਸਿੰਘ, " ਪੰਜਾਬੀ ਆਲੋਚਨਾ ਦਾ ਵਿਕਾਸ ", ਆਲੋਚਨਾ, ਨੰ: 47 (ਅਗਸਤ 1960), ਪੰਨਾ 62-66.

ਪਾਦ-ਟਿੱਪਣੀ ਵਿਚ ਕਿਸੇ ਛਪੀ ਹੋਈ ਪੁਸਤਕ ਵੱਲ ਸੰਕੇਤ ਕਰਨ ਸਮੇਂ ਪੁਸਤਕ ਦਾ ਨਾਮ ਹਮੇਸ਼ਾ ਹੀ ਟੇਢੇ ਅੱਖਰਾਂ ਵਿਚ (ਟਾਈਪ ਸਮੇਂ ਹੇਠਾਂ ਲਕੀਰ) ਦਿੱਤਾ ਜਾਂਦਾ ਹੈ ਅਤੇ ਇਹ ਇਕ ਸਰਬ-ਪ੍ਰਵਾਨਿਤ ਨਿਯਮ ਹੈ।

ਨਿਰਸੰਦੇਹ ਪਾਦ-ਟਿੱਪਣੀਆਂ ਪਾਠਕ ਦੀ ਸੁਵਿਧਾ ਨੂੰ ਮੁੱਖ ਰੱਖ ਕੇ ਦਿੱਤੀਆਂ ਜਾਂਦੀਆਂ ਹਨ, ਇਸ ਲਈ ਸਭ ਤੋਂ ਵਧੇਰੇ ਮਹੱਤਵਪੂਰਨ ਵੇਰਵਾ ਆਮ ਤੌਰ ਤੇ ਪਹਿਲਾ ਦ੍ਰਿਸ਼ਟੀਗਤ ਹੁੰਦਾ ਹੈ। ਵਧੇਰੇ ਕਰਕੇ ਲੇਖਕ ਦਾ ਨਾਮ ਪਾਦ-ਟਿੱਪਣੀ ਵਿਚ ਸਭ ਤੋਂ ਪਹਿਲਾਂ ਆਉਂਦਾ ਹੈ।

ਕਾਨ੍ਹ ਸਿੰਘ ਭਾਈ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪਟਿਆਲਾ, 1960,

ਜੇ ਪੁਸਤਕ ਦਾ ਸਿਰਲੇਖ ਲੇਖਕ ਜਾਂ ਸੰਪਾਦਕ ਨਾਲੋਂ ਵਧੇਰੇ ਮਹੱਤਵਪੂਰਣ ਹੋਵੇ ਤਾਂ ਪੁਸਤਕ ਦਾ ਸਿਰਲੇਖ ਪਹਿਲਾਂ ਆਉਂਦਾ ਹੈ। ਵਿਸ਼ਵ-ਕੋਸ਼ਾਂ, ਕੋਸ਼ਾਂ, ਸੰਗ੍ਰਹਿਆਂ ਅਤੇ ਅਜਿਹੀਆਂ ਹੋਰ ਰਚਨਾਵਾਂ ਨੂੰ ਇਸ ਵਰਗ ਵਿਚ ਰੱਖਿਆ ਜਾ ਸਕਦਾ ਹੈ

**ਲੋਕ-ਧਾਰਾ ਵਿਸ਼ਵ ਕੋਸ਼**, ਬੇਦੀ, ਵਣਜਾਰਾ, ਦਿੱਲੀ,1976.

ਕਦੇ-ਕਦਾਈਂ ਲੇਖਕ ਦੀ ਥਾਂ ਤੇ ਸੰਪਾਦਕ ਦਾ ਨਾਮ ਪਹਿਲਾਂ ਦੇਣਾ ਜ਼ਰੂਰੀ ਹੋ ਜਾਂਦਾ ਹੈ। ਅਜਿਹੀ ਲੋੜ ਉਸ ਸਮੇਂ ਮਹਿਸੂਸ ਹੁੰਦੀ ਹੈ ਜਦੋਂ ਇਕੋ ਹੀ ਵਿਅਕਤੀ ਦੀਆਂ ਲਿਖਤਾਂ ਦੇ ਦੋ ਜਾਂ ਦੋ ਤੋਂ ਵੱਧ ਸੰਗ੍ਰਹਿ ਖੋਜ-ਵਿਦਿਆਰਥੀ ਨੇ ਪ੍ਰਸੰਗ ਵਿਚ ਲਿਆਂਦੇ ਹੋਣ।

ਫੋਰਡ, ਸੀ ਵਰਸਿੰਗਟਨ ਸੀ, ਸੰਪਾ: **ਦੀ ਰਾਈਟਿੰਗਜ਼ ਆਫ ਜਾਰਜ ਵਾਸ਼ਿੰਗਟਨ**, 14 ਜਿਲਦਾਂ, ਨਿਊਯਾਰਕ, 1889-93.

ਫਿਜ਼ਪੈਟਰਿਕ, ਜੋਨ ਸੀ, **ਦੀ ਰਾਈਟਿੰਗਜ਼ ਆਫ਼ ਜਾਰਜ ਵਾਸ਼ਿੰਗਟਨ**, 39 ਜਿਲਦਾਂ ਵਾਸ਼ਿੰਗਟਨ, ਡੀ.ਸੀ. 1931-44.

ਕਿਉਂਕਿ ਪਾਦ-ਟਿੱਪਣੀਆਂ ਨੂੰ ਪਾਠਕ ਨੇ ਵਿਹਾਰਿਕ ਤੌਰ ਤੇ ਵਰਤੋਂ ਵਿਚ ਲਿਆਉਣਾ ਹੁੰਦਾ ਹੈ, ਇਸ ਲਈ ਇਨ੍ਹਾਂ ਦਾ ਪ੍ਰਯੋਗ ਨਿਰੋਲ ਸ਼ਿੰਗਾਰਿਕ ਤੌਰ ਤੇ ਕਰਨਾ ਖੋਜ-ਕਰਤਾ ਲਈ ਉਚਿਤ ਨਹੀਂ। ਖੋਜ ਪ੍ਰਬੰਧ ਦੀ ਮੋਟਾਈ ਨੂੰ ਵਧਾਉਣ ਲਈ ਵੀ ਪਾਦ-ਟਿੱਪਣੀਆਂ ਦੀ ਵਰਤੋਂ ਕਰਨੀ ਅਨੁਚਿਤ ਹੈ। ਖੋਜਾਰਥੀ ਦੀ ਵਿੱਦਵਤਾ ਦੇ ਪੱਧਰ ਅਤੇ ਸੀਮਾਂ-ਖੇਤਰ ਦਾ ਅਨੁਮਾਨ ਪਾਦ-ਟਿੱਪਣੀਆਂ ਦੀ ਬਹੁਤਾਤ ਜਾਂ ਫੈਲਾਓ ਤੋਂ ਨਹੀਂ ਲਾਇਆ ਜਾਂਦਾ। ਪਾਦ-ਟਿੱਪਣੀਆਂ ਭਾਵੇਂ ਮੂਲ ਪਾਠ ਤੋਂ ਬਾਹਰ ਹੁੰਦੀਆਂ ਹਨ, ਪਰ ਇਹ ਨਹੀਂ ਭੁੱਲਣਾ ਚਾਹੀਦਾ ਕਿ ਇਹ ਖੋਜ-ਵਿਦਿਆਰਥੀ ਦੇ ਪ੍ਰਸਤੂਤੀਕਰਣ ਦਾ ਇਕ ਹਿੱਸਾ ਹਨ। ਇਨ੍ਹਾਂ ਦੀ ਵਰਤੋਂ ਇਸ ਪ੍ਰਕਾਰ ਕੀਤੀ ਜਾਣੀ ਚਾਹੀਦੀ ਹੈ ਕਿ ਇਹ ਸੰਪੂਰਣ ਖੋਜ-ਪ੍ਰਬੰਧ ਦਾ ਇਕ ਹਿੱਸਾ ਹੀ ਪਰਤੀਤ ਹੋਣ। ਮਿਸਾਲ ਦੇ ਤੌਰ ਤੇ ਟੂੰਕਵੀਂ ਪਾਦ-ਟਿੱਪਣੀ ਦੇਣ ਦਾ ਰਿਵਾਜ ਹੁਣ ਵਧਦਾ ਹੀ ਜਾ ਰਿਹਾ ਹੈ ਜਿਸ ਦੇ ਨਿਯਮ ਅਨੁਸਾਰ ਖੋਜ-ਕਰਤਾ ਲੇਖਕ ਤੇ ਪੁਸਤਕ ਦਾ ਨਾਮ ਤਾਂ ਮੂਲ ਪਾਠ ਵਿਚ ਹੀ ਦੇ ਦਿੰਦਾ ਹੈ ਅਤੇ ਪਾਦ-ਟਿੱਪਣੀ ਵਿਚ ਹੇਠਾਂ ਕੇਵਲ ਬਾਕੀ ਬਚਦੀ ਸੂਚਨਾ

( ਪੰਨਾ ਨੰਬਰ ਆਦਿ ) ਪ੍ਰਦਾਨ ਕਰਦਾ ਹੈ । ਮਿਸਾਲ ਦੇ ਤੌਰ ਤੇ ਮੂਲ ਪਾਠ ਵਿਚ ਖੋਜਾਰਥੀ ਲਿਖਦਾ ਹੈ । "ਵਣਜਾਰਾ ਬੇਦੀ ਨੇ ਆਪਣੇ ਲੋਕ ਧਾਰਾ ਵਿਸ਼ਵ ਕੋਸ਼ ਵਿਚ ਪੰਜਾਬ ਦੀਆਂ ਪ੍ਰਾਚੀਨ ਲੋਕ-ਕਥਾਵਾਂ ਨੂੰ ਵੀ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਹੈ ।" ਅਤੇ ਹੇਠਾਂ ਪਾਦ-ਟਿੱਪਣੀ ਵਿਚ ਇਹ ਸੂਚਨਾ ਦਿੰਦਾ ਹੈ । ਚਾਰ ਜਿਲਦਾਂ, ਦਿੱਲੀ, 1976-1980 । ਵਿੱਦਵਤਾਪੂਰਨ ਲਿਖਤਾਂ ਵਿਚ ਪਾਦ-ਟਿੱਪਣੀਆਂ ਦਾ ਇਹ ਰੂਪ ਭਾਵੇਂ ਨਵਾਂ ਹੈ, ਪਰ ਇਸ ਦੀ ਤਹਿ ਹੇਠਾਂ ਥਾਂ ਸਮੇਂ ਤੇ ਸ਼ਬਦਾਂ ਦੀ ਬਚਤ ਦੀ ਭਾਵਨਾਂ ਛਿਪੀ ਹੋਈ ਹੈ ।

ਜਦੋਂ ਖੋਜ-ਵਿਦਿਆਰਥੀ ਆਪਣੇ ਖੋਜ-ਪ੍ਰਬੰਧ ਵਿਚ ਆਦਿ ਤੋਂ ਅੰਤ ਤਕ ਪਾਦ-ਟਿੱਪਣੀਆਂ ਦੇਣ ਸਮੇਂ ਕਿਸੇ ਨਾ ਕਿਸੇ ਸਟਾਈਲ ਸ਼ੀਟ ਦੀਆਂ ਹਦਾਇਤਾਂ ਨੂੰ ਮੰਨ ਕੇ ਤੁਰਦਾ ਹੈ, ਤਾਂ ਫਿਰ ਪਾਦ-ਟਿੱਪਣੀਆਂ ਦੇ ਹੋਰ ਨਿੱਕੇ ਮੋਟੇ ਰੂਪਾਂ ਦੇ ਨਿਯਮਾਂ ਦੀ ਪਾਲਣਾ ਦੁਜੈਲਾ ਮਹੱਤਵ ਗ੍ਰਹਿਣ ਕਰ ਲੈਂਦੀ ਹੈ ਅਤੇ ਖੋਜ-ਕਰਤਾ ਨੂੰ ਇਸ ਵਿਚ ਬਹੁਤੀ ਔਖ ਮਹਿਸੂਸ ਨਹੀਂ ਹੁੰਦੀ । ਪਰ ਖੋਜ ਕਰਤਾ ਲਈ ਇਹ ਜ਼ਰੂਰੀ ਹੈ ਕਿ ਉਸ ਨੂੰ ਖੋਜ-ਕਾਰਜ ਦੇ ਆਰੰਭ ਵਿਚ ਹੀ ਚਿੰਨ੍ਹਾਂ ਅਤੇ ਸੰਖਿਪਤ ਸ਼ਬਦ-ਰੂਪਾਂ ਬਾਰੇ ਪੂਰੀ ਜਾਣਕਾਰੀ ਹੋਵੇ । ਮਿਸਾਲ ਦੇ ਤੌਰ ਤੇ ਇਹ ਚੇਤੇ ਰੱਖਣਾ ਲਾਜ਼ਮੀ ਹੈ ਕਿ ਵਿਸਰਾਮ ਚਿੰਨ੍ਹ ( : ) ਜਾਂ ਅਰਧ ਬਿਸਰਾਮ ਚਿੰਨ੍ਹ (;) ਜਾਂ ਅਰਧ- ਵਿਰਾਮ ( , ) ਸਿਰਲੇਖ ਨੂੰ ਉਪਸਿਰਲੇਖ ਨਾਲੋਂ ਨਿਖੇੜ ਦਿੰਦੇ ਹਨ ।

ਅਰਸੀ, ਗੁਰਚਰਨ ਸਿੰਘ, (ਡਾ.) **ਸਿਧਾਂਤ ਅਤੇ ਵਿਸ਼ਲੇਸ਼ਣ : ਸਾਹਿਤ ਦੀ ਪ੍ਰਕ੍ਰਿਤੀ**, ਪਟਿਆਲਾ, 1978.

ਪਾਦ-ਟਿੱਪਣੀ ਦੇਣ ਸਮੇਂ ਅਖ਼ਬਾਰ ਦਾ ਨਾਮ ਹੀ ਟੇਢੇ ਅੱਖਰਾਂ ਵਿਚ (ਟਾਈਪ ਵਿਚ ਹੇਠਾਂ ਲਕੀਰ ) ਦੇਣ ਦੀ ਲੋੜ ਪੈਂਦੀ ਹੈ ਸ਼ਹਿਰ ਦਾ ਨਾਮ ਸਾਧਾਰਣ ਰੂਪ ਵਿਚ ਹੀ ਲਿਖਿਆ ਜਾਂਦਾ ਹੈ ।

ਨਵੀਂ ਦਿੱਲੀ, **ਦੀ ਹਿੰਦੁਸਤਾਨ ਟਾਈਮਜ਼**, ਫਰਵਰੀ 10 1980, ਪਰ ਨਿਰਸੰਦੇਹ ਕਦੇ ਕਦੇ ਪਾਦ-ਟਿੱਪਣੀ ਦਾ ਇਹ ਰੂਪ ਵੀ ਦ੍ਰਿਸ਼ਟੀਗਤ ਹੁੰਦਾ ਹੈ :

**ਨਿਊਯਾਰਕ ਟਾਈਮਜ਼**, ਫਰਵਰੀ 11, 1980.

ਪਾਦ-ਟਿੱਪਣੀ ਵਿਚ ਅਨਾਮ ਲੇਖਕ ਜਾਂ ਲੇਖਕ ਦਾ ਫਰਜ਼ੀ ਨਾਮ, ਜੇ ਪਤਾ ਹੋਵੇ, ਤਾਂ ਚਕੋਰ ਬ੍ਰੈਕਟਾਂ ਵਿਚ ਦਿੱਤਾ ਜਾਂਦਾ ਹੈ :

"ਸੁਪਨਿਆਂ ਦੀ ਰਾਖ" [ਸਾਇਆ ਪਰੈਪੀ], ਕਥਾ-ਦੇਸ, ਮੁਰਾਦਾਬਾਦ. 1978.

ਪਾਦ-ਟਿਪਣੀਆਂ ਦੇਣ ਸਮੇਂ ਜੇ ਖੋਜ ਵਿਦਿਆਰਥੀ ਚਾਹੇ, ਤਾਂ ਉਹ ਪ੍ਰਕਾਸ਼ਨ ਸਥਾਨ ਅਤੇ ਤਿਥੀ ਦਿੱਤੇ ਵਗੈਰ ਵੀ ਸਾਰ ਸਕਦਾ ਹੈ ਅਤੇ ਪ੍ਰਕਾਸਨ ਸੰਸਥਾ ਦਾ ਨਾਮ ਦੇਣਾ ਵੀ ਬਹੁਤ ਜਰੂਰੀ ਨਹੀਂ ਕਿਉਂਕਿ ਇਹ ਸੂਚਨਾ ਪੁਸਤਕ ਸੂਚੀ ਵਿਚ ਵੀ ਦੇ ਦਿੱਤੀ ਜਾਂਦੀ ਹੈ,

ਹਰਚਰਨ ਕੌਰ, **ਹਰਭਜਨ ਸਿੰਘ ਕਾਵਿ : ਥੀਮ ਵਿਗਿਆਨਕ ਅਧਿਐਨ** ਪੰਨਾ 72.

ਪਾਦ-ਟਿੱਪਣੀਆਂ ਵਿਚ ਪ੍ਰਾਚੀਨ ਲੇਖਕਾਂ ਦੇ ਹਵਾਲੇ ਸੰਖਿਪਤ ਰੂਪ ਵਿਚ ਦਿੱਤੇ ਜਾ ਸਕਦੇ ਹਨ । ਸੰਖੇਪੀਕਰਣ ਦੇ ਇਸ ਨਿਯਮ ਅਨੁਸਾਰ ਪਹਿਲਾ ਲੇਖਕ ਦਾ ਨਾਮ ਦਿੱਤਾ ਜਾਂਦਾ ਹੈ, ਮਗਰੋਂ "ਪੁਸਤਕ" (ਅਧਿਆਇ) ਅਤੇ "ਅਧਿਆਇ" (ਪੈਰ੍ਹਾ) ਦੇ ਸੰਕੇਤਕ ਦੋ ਨੰਬਰ ਦਿਤੇ ਜਾਂਦੇ ਹਨ ਜੋ ਗਿਣਤੀ-ਕ੍ਰਮ ਅਨੁਸਾਰ ਹੁੰਦੇ ਹਨ ।

ਪਲੇਟ 3.14

ਅਜਿਹੀਆ ਪਾਦ-ਟਿੱਪਣੀਆਂ ਨੂੰ ਹਰ ਸੁਰੱਖਿਅਤ ਪਾਠਕ ਝੱਟਪਟ ਸਮਝ ਸਕਦਾ ਹੈ । ਸੰਖਿਪਤ ਸ਼ਬਦ-ਰੂਪ ਸਾਧਾਰਣ ਪਾਠਕ ਨੂੰ ਚੱਕਰ ਵਿਚ ਪਾਉਣ ਲਈ ਨਹੀਂ ਦਿੱਤੇ ਜਾਂਦੇ, ਸਗੋਂ ਸਥਾਨ ਦੀ ਬਚਤ ਲਈ ਇਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ । ਇਨ੍ਹਾਂ ਵਿਚੋਂ ਅੰਗ੍ਰੇਜ਼ੀ ਵਿਚ ਬਹੁਤੇ ਸੰਖਿਪਤ ਸ਼ਬਦ-ਰੂਪ ਤਾਂ ਅੰਤਰਰਾਸ਼ਟਰੀ ਪੱਧਰ ਉਤੇ ਸਵੀਕਾਰ ਹੋ ਚੁੱਕੇ ਹਨ ,( ਜਿਵੇਂ e. g. op. cit ਆਦਿਕ ), ਪਰ ਪੰਜਾਬੀ ਵਿਚ ਅਜੇ ਤਕ ਇਨ੍ਹਾਂ ਦੀ ਕੋਈ ਬੱਝਵੀਂ ਪਰੰਪਰਾ ਦ੍ਰਿਸ਼ਟੀਗਤ ਨਹੀਂ ਹੁੰਦੀ । ਕੁਝ ਕੁ ਸੰਖੇਪੀਕ੍ਰਿਤ ਰੂਪ ਅਪਣਾਏ ਅਵੱਸ਼ ਗਏ ਹਨ ਜਿਵੇਂ ਉਹੀ, ਉਹੀ ਰਚਨਾ ਆਦਿਕ । ਜਦੋਂ ਪਾਦ-ਟਿੱਪਣੀ ਨੰਬਰ 1 ਤੋਂ ਮਗਰੋਂ ਉਸੇ ਲੇਖਕ ਦੀ ਕੋਈ ਹੋਰ ਪੁਸਤਕ ਪਾਦ-ਟਿੱਪਣੀ ਨੰਬਰ 2 ਵਿਚ ਅੰਕਿਤ ਕੀਤੀ ਗਈ ਹੈ, ਤਾਂ ਪਾਦ-ਟਿੱਪਣੀ ਦਾ ਇਹ ਰੂਪ ਹੋਵੇਗਾ :

1. ਦੁੱਗਲ, ਕਰਤਾਰ ਸਿੰਘ, ਮਨ ਪ੍ਰਦੇਸੀ, ਪੰਨਾ 160.
2. ਉਹੀ, ਹਾਲ ਮਰੀਦਾਂ ਦਾ, ਪੰਨਾ 235.

ਪਰ ਜੇ ਲੇਖਕ ਵੀ ਉਹੋ ਹੈ ਅਤੇ ਰਚਨਾ ਵੀ ਉਹੋ ਹੈ, ਤਾਂ ਪਾਦ-ਟਿੱਪਣੀ ਇਸ ਰੂਪ ਵਿਚ ਦਿੱਤੀ ਜਾਣੀ ਚਾਹੀਦੀ ਹੈ :

1. ਦੁੱਗਲ, ਕਰਤਾਰ ਸਿੰਘ, ਮਨ ਪ੍ਰਦੇਸੀ, ਪੰਨਾ 160
2. ਉਹੀ ਰਚਨਾ, ਪੰਨਾ 186

ਜੇ ਇਕੋ ਹੀ ਪੁਸਤਕ ਦੀ ਪਹਿਲੀ ਪਾਦ-ਟਿੱਪਣੀ ਅਤੇ ਦੂਜੀ ਪਾਦ-ਟਿੱਪਣੀ ਵਿਚਕਾਰ ਕਿਸੇ ਹੋਰ ਪੁਸਤਕ ਦੀ ਪਾਦ-ਟਿੱਪਣੀ ਆ ਜਾਵੇ, ਤਾਂ ਲੇਖਕ ਦਾ ਨਾਮ ਦੇਣ ਤੋਂ ਪਿਛੋਂ 'ਉਹੀ ਰਚਨਾ' ਜਾਂ 'ਉਹੀ ਸਥਾਨ' ਸ਼ਬਦ ਲਿਖ ਕੇ ਪੰਨਾ ਨੰਬਰ ਅੰਕਿਤ ਕਰਨਾ ਚਾਹੀਦਾ ਹੈ :

1. ਅਤਰ ਸਿੰਘ (ਡਾ.), ਦ੍ਰਿਸ਼ਟੀਕੋਣ ਪੰਨਾ 112.
2. ਸਿੰਗਲ, ਧਰਮ ਪਾਲ (ਡਾ.) ਪੰਜਾਬੀ ਕਵਿਤਾ ਦਾ ਵਿਕਾਸ, ਪੰਨਾ 202.
3. ਅਤਰ ਸਿੰਘ, ਉਹੀ ਰਚਨਾ, ਪੰਨਾ 168.

ਜੇ ਤੀਜੀ ਪਾਦ-ਟਿੱਪਣੀ ਦਾ ਪੰਨਾ ਵੀ ਉਹੋ ਹੀ ਹੋਵੇ, ਤਾਂ 'ਉਹੀ ਸਥਾਨ' ਸ਼ਬਦ ਲਿਖਣਾ ਉਚਿਤ ਹੈ। ਉਹੀ, ਉਹੀ ਰਚਨਾ ਸਥਾਨ ਆਦਿ ਸ਼ਬਦ ਅੰਗ੍ਰੇਜ਼ੀ ਦੇ ibid. op. cit ਤੇ loc. cit. ਆਦਿ ਸ਼ਬਦਾਂ ਦੇ ਸਮਅਰਥਕ ਹਨ। ਜੇ ਖੋਜ-ਵਿਦਿਆਰਥੀ ਨੇ ਪਾਠਕ ਦਾ ਧਿਆਨ ਖੋਜ-ਪ੍ਰਬੰਧ ਦੀ ਕਿਸੇ ਪਿਛਲੀ ਟਿਪਣੀ ਵਲ ਦਿਵਾਉਣਾ ਹੋਵੇ, ਤਾਂ ਪਾਦ-ਟਿੱਪਣੀ ਇਸ ਪ੍ਰਕਾਰ ਹੋਵੇਗੀ :

ਦੇਖੋ ਪਿਛੇ, ਪੰਨਾ 35.

ਅਤੇ ਜੇ ਉਹ ਪਾਠਕ ਦਾ ਧਿਆਨ ਖੋਜ-ਪ੍ਰਬੰਧ ਦੀ ਕਿਸੇ ਅੱਗੇ ਆਉਣ ਵਾਲੀ ਸਥਾਪਨਾ ਵਲ ਆਕਰਸ਼ਿਤ ਕਰਨਾ ਚਾਹੇ, ਤਾਂ ਪਾਦ-ਟਿੱਪਣੀ ਦਾ ਰੂਪ ਇਸ ਪ੍ਰਕਾਰ ਹੋਵੇਗਾ :

ਦੇਖੋ ਅੱਗੇ, ਪੰਨਾ 210.

ਇਥੇ ਇਹ ਗੱਲ ਵਿਸ਼ੇਸ਼ ਧਿਆਨ ਦੀ ਮੰਗ ਕਰਦੀ ਹੈ ਕਿ ਇਨ੍ਹਾਂ ਚਿੰਨ੍ਹਾਂ ਅਤੇ ਸੰਖਿਪਤ ਸ਼ਬਦ ਰੂਪਾਂ ਦਾ ਗਲਤ ਪ੍ਰਯੋਗ ਜਾਂ ਅਸਪਸ਼ਟ ਪ੍ਰਯੋਗ ਪਾਠਕ ਨੂੰ ਭੰਬਲਭੂਸੇ ਵਿਚ ਪਾ ਸਕਦਾ ਹੈ।

ਆਖਰੀ ਪ੍ਰਸ਼ਨ ਇਹ ਉਠਦਾ ਹੈ ਕਿ ਪਾਦ-ਟਿੱਪਣੀ ਕਦੋਂ, ਕਿਥੇ ਅਤੇ ਕਿੰਨੀ ਕੁ ਦੇਣੀ ਚਾਹੀਦੀ ਹੈ ? ਇਸ ਸੰਬੰਧ ਵਿਚ ਵਿਸ਼ੇ ਦੀ ਤੀਖਣ ਸੋਝੀ ਦੇ ਅਧਾਰ ਤੇ ਖੋਜ-ਵਿਦਿਆਰਥੀ ਨੂੰ ਆਪ ਹੀ ਫ਼ੈਸਲਾ ਕਰਨਾ ਪੈਂਦਾ ਹੈ ਕਿ ਪਾਦ ਟਿੱਪਣੀ ਦੀ ਕਿੰਨੀ ਕੁ ਅਵਸ਼ਕਤਾ ਹੈ ਅਤੇ ਕਿੱਥੇ ਹੈ । ਖੋਜ-ਪ੍ਰਬੰਧ ਵਿਚ ਦਿੱਤੇ ਗਏ ਸਾਰੇ ਹੀ ਹਵਾਲੇ ਪਾਦ-ਟਿੱਪਣੀਆਂ ਦੀ ਮੰਗ ਕਰਦੇ ਹਨ । ਇਸੇ ਪ੍ਰਕਾਰ ਸਾਰੀਆਂ ਹੀ ਨਵੀਆਂ ਸ਼ੰਕੇ ਪੈਦਾ ਕਰਨ ਤੇ ਕ੍ਰਬਕਾ ਦੇਣ ਵਾਲੀਆਂ ਸਥਾਪਨਾਵਾਂ ਵੀ ਪਾਦ-ਟਿੱਪਣੀਆਂ ਦੀ ਮੰਗ ਕਰਦੀਆਂ ਹਨ। ਪਾਦ-ਟਿੱਪਣੀਆਂ ਇਹ ਸਮਝ ਕੇ ਨਹੀਂ ਦਿਤੀਆਂ ਜਾਣੀਆਂ ਚਾਹੀਦੀਆਂ ਕਿ ਪਾਠਕ ਦਾ ਖੋਜਾਰਥੀ ਉਤੇ ਕੋਈ ਵਿਸ਼ਵਾਸ ਨਹੀਂ। ਪਾਠਕ ਤਾਂ ਖੋਜੀ ਦੀ ਗੱਲ ਮੰਨਣ ਲਈ ਬੇਵਸ ਹੈ ਜਦੋਂ ਤਕ ਉਹ ਜਾਣ ਬੁਝ ਕੇ ਉਸ ਨੂੰ ਆਪਣੀ ਦਿਆਨਦਾਰੀ ਬਾਰੇ ਸ਼ੰਕੇ ਵਿਚ ਨਹੀਂ ਪਾਉਂਦਾ । ਪਾਦ-ਟਿੱਪਣੀਆਂ ਨੂੰ ਪੰਨੇ ਦੇ ਹੇਠਾਂ, ਅਧਿਆਏ ਦੇ ਮਗਰੋਂ, ਸ਼ੋਧ ਪ੍ਰਬੰਧ ਦੇ ਅੰਤ ਵਿਚ ਕਿਸੇ ਵੀ ਥਾਂ ਦਿੱਤਾ ਜਾ ਸਕਦਾ ਹੈ । ਪਾਦ-ਟਿੱਪਣੀਆਂ ਦੀ ਅੰਕਣ ਵਿਧੀ ਪੰਨੇਵਾਰ ਵੀ ਹੋ ਸਕਦੀ ਹੈ ਅਤੇ ਕ੍ਰਮਵਾਰ ਵੀ ਹੋ ਸਕਦੀ ਹੈ ।

### ਸਹਾਇਕ ਪੁਸਤਕਾਂ ਦੀ ਸੂਚੀ


1. Barzun; Jacques and graff ; Henry F., **The Modern Researcher**, Harcourt Brace Jovanovich Inc., Newyork , 1977.

Sanders chauncey, **An Introductison to Research in English litleory Histery**, macnillan, Nowyork, 1952.

3. atson/ George, **The literary thsis**, longmans, London.

# "ਪੰਜਾਬੀ ਸਾਹਿਤਕ ਖੋਜ ਅਤੇ ਹਵਾਲਾ ਪੁਸਤਕ ਸੂਚੀਆਂ

—ਪ੍ਰੋ. ਲਾਭ ਸਿੰਘ 'ਖੀਵਾ'

ਪੰਜਾਬੀ ਸਾਹਿਤਕ ਆਲੋਚਨਾ ਤੋਂ ਬਾਦ ਖੋਜ ਇਕ ਹੋਰ ਅਜੇਹਾ ਮਹੱਤਵ-ਪੂਰਨ ਖੇਤਰ ਹੈ, ਜਿਹੜਾ ਪੰਜਾਬੀ ਸਾਹਿਤ ਵਿਚ ਫਿਲਹਾਲ ਅਣਗੌਲਿਆ ਹੀ ਪਿਆ ਹੈ। ਪੰਜਾਬੀ ਸਾਹਿਤਕ ਖੋਜ ਸੰਬੰਧੀ ਜਿਤਨਾ ਕੁ ਹੁਣ ਤੱਕ ਕੀਤਾ ਕੰਮ ਮਿਲਦਾ ਹੈ, ਉਹ ਕਿਸੇ 'ਸਿਰੜੀ' ਦੀ ਨਿੱਜੀ ਕੋਸ਼ਿਸ਼ ਤਕ ਹੀ ਮਹਿਦੂਦ ਹੈ। ਜਥੇਬੰਦਕ ਪੱਧਰ ਤੇ ਕਿਸੇ ਉੱਚੀ ਵਿਦਿਅਕ ਸੰਸਥਾ ਦੀ ਇਸ ਵੱਲ ਸਵੱਲੀ ਨਜ਼ਰ ਹੀ ਨਹੀਂ ਪਈ। ਜੇਕਰ ਇਸ ਖੇਤਰ ਵਿਚ ਕੁਝ ਜਮੂਦ ਟੁੱਟਿਆ ਹੈ ਤਾਂ ਸਿਰਫ਼ ਅਕਾਦਮਿਕ ਜ਼ਰੂਰਤਾਂ ਦੀ ਮਜ਼ਬੂਰੀ ਸਦਕਾ ਹੀ ਇਉਂ ਹੋ ਪਾਇਆ ਹੈ। ਖ਼ਾਸ ਕਰਕੇ ਪੰਜਾਬ ਦੀਆਂ ਤਿੰਨੇ ਯੂਨੀਵਰਸਿਟੀਆਂ ਵਿਚ ਐਮ. ਫਿਲ ਦੀ ਪੜ੍ਹਾਈ ਸ਼ੁਰੂ ਹੋਣ ਨਾਲ ਖੋਜ-ਵਿਧੀ ਨਾਂ ਦੀ ਵਸਤੂ ਦਾ ਜ਼ਿਕਰ ਹੋਣਾ ਪ੍ਰਚਲਿਤ ਹੋਇਆ ਹੈ। ਕਿਉਂਕਿ ਖੋਜ-ਵਿਧੀ ਐਮ. ਫਿਲ ਲਈ ਨਿਰਧਾਰਤ ਪਾਠ-ਕ੍ਰਮ ਵਿਚ ਇੱਕ ਅਹਿਮ ਥਾਂ ਰੱਖਦੀ ਹੈ, ਜਿਸ ਦੇ ਫਲਸਰੂਪ ਖੋਜ-ਵਿਧੀ ਨੂੰ ਸਿਧਾਂਤਕ ਪੱਧਰ ਤੇ ਵਿਚਾਰਿਆ ਜਾਣਾ ਚਾਲੂ ਹੋਇਆ ਹੈ ਤੇ ਅਮਲੀ ਪੱਧਰ ਤੇ ਸੋਧ-ਪ੍ਰਬੰਧ ਆਦਿ ਸਮੇਂ ਇਸ ਦੇ ਵੱਖ ਵੱਖ ਪੱਖਾਂ ਵੱਲ ਤਵੱਜੋਂ ਦੇਣੀ ਜ਼ਰੂਰੀ ਹੋ ਗਈ ਹੈ। ਪਰ ਫਿਰ ਵੀ ਅਕਾਦਮਿਕ ਲੋੜਾਂ ਲਈ ਹੀ ਸਾਡੇ ਵਿਦਵਾਨਾਂ ਨੇ ਅਜੇ "ਕੁਝ ਕਰਨ" ਦੀ ਸ਼ੁਰੂਆਤ ਕੀਤੀ ਹੈ। ਵਿਸ਼ਾਲ ਪੱਧਰ ਤੇ ਸੰਜੀਦਗੀ ਨਾਲ ਪੰਜਾਬੀ ਸਾਹਿਤਕ ਖੋਜ-ਵਿਧੀ ਨੂੰ ਵਿਗਿਆਨਕ ਦ੍ਰਿਸ਼ਟੀਕੋਨ ਤੋਂ ਵਿਕਸਤ ਕਰਨ ਦੀ ਜ਼ਰੂਰਤ ਜਿਉਂ ਦੀ ਤਿਉਂ ਖੜੀ ਹੈ।

ਪੰਜਾਬੀ ਸਾਹਿਤਕ ਖੋਜ ਲਈ ਮੁਢਲੇ ਕੰਮਾਂ ਵਿਚੋਂ ਪੰਜਾਬੀ ਹਵਾਲਾ-ਪੁਸਤਕਾਂ ਦੀ ਘਾਟ ਹੀ ਹੁਣ ਤੱਕ ਰੜਕਦੀ ਰਹੀ ਹੈ। ਪੰਜਾਬੀ ਸਾਹਿਤ ਵਿਚੋਂ ਹੀ ਖੋਜ-ਸਮੱਗਰੀ ਮੁਹਈਆ ਹੋਣ ਨਾਲ ਇਸ ਕਾਰਜ ਨੂੰ ਕੋਈ ਸੇਧ ਦਿੱਤੀ ਜਾ

ਸਕਦੀ ਹੈ। ਪੰਜਾਬੀ ਸਾਹਿਤਕ ਖੋਜ ਦਾ ਰਾਹ ਕਾਫ਼ੀ ਹੱਦ ਤੱਕ ਖੁਲ੍ਹ ਸਕਦਾ ਹੈ, ਜੇਕਰ ਪੰਜਾਬੀ ਸਾਹਿਤ ਦੇ ਵੱਖ ਵੱਖ ਰੂਪਾਂ ਦੀਆਂ ਪੁਸਤਕ ਸੂਚੀਆਂ (Bibliographics) ਹੀ ਤਿਆਰ ਹੋ ਜਾਣ। ਪਿਛਲੇ ਸਾਲ ਪੰਜਾਬੀ ਦੇ ਦੋ ਵਿਦਵਾਨਾਂ ਸਰਬ ਸ੍ਰੀ ਜੁਗਿੰਦਰ ਸਿੰਘ ਬਾਜਵਾ ਤੇ ਆਰ. ਆਰ. ਗੁਪਤਾ ਨੇ ਪੰਜਾਬੀ ਨਾਟਕਾਂ ਦੀ ਪੁਸਤਕ ਸੂਚੀ ਤਿਆਰ ਕੀਤੀ ਹੈ। ਇਸ ਪੁਸਤਕ ਦੀ ਪ੍ਰਕਾਸ਼ਨਾ ਨਾਲ ਨਾਟਕ ਦੇ ਖੇਤਰ ਵਿਚ ਖੋਜ ਕਰਕੇ ਵਿਦਵਾਨਾਂ ਨੂੰ ਜੋ ਸਹਾਇਤਾ ਮਿਲੇਗੀ, ਉਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਇਸੇ ਤਰ੍ਹਾਂ ਪੰਜਾਬੀ ਕਹਾਣੀ ਕਵਿਤਾ ਗੀਤ, ਗ਼ਜ਼ਲ, ਨਾਵਲ, ਇਕਾਂਗੀ, ਨਿਬੰਧ, ਸਫ਼ਰਨਾਮਾ, ਸਵੈ-ਜੀਵਨੀ, ਵਿਅੰਗ ਅਤੇ ਸਾਹਿਤਕ ਰਸਾਲਿਆਂ ਦੀਆਂ ਪੁਸਤਕ ਸੂਚੀਆਂ ਤਿਆਰ ਹੋਣੀਆਂ ਚਾਹੀਦੀਆਂ ਹਨ। ਇਸ ਤੋਂ ਅੱਗੇ ਪੰਜਾਬੀ ਕਵੀਆਂ, ਕਹਾਣੀਕਾਰਾਂ, ਨਾਵਲਕਾਰਾਂ, ਨਾਟਕਕਾਰਾਂ, ਪੱਤਰਕਾਰਾਂ, ਗ਼ਜ਼ਲਗੋਆਂ ਤੇ ਰੰਗਮੰਚੀ ਨਿਰਦੇਸ਼ਕਾਂ ਆਦਿ ਦੀਆਂ ਪੁਸਤਕ-ਸੂਚੀਆਂ ਵੀ ਕਿਸੇ ਪ੍ਰੋਜੈਕਟ ਦੇ ਤਹਿਤ ਪ੍ਰਕਾਸ਼ਤ ਹੋਈਆਂ ਮਿਲਣੀਆਂ ਚਾਹੀਦੀਆਂ ਹਨ। ਇਹ ਪੁਸਤਕਾਂ ਕੀਮਤ ਪੱਖੋਂ ਲਾਇਬ੍ਰੇਰੀਆਂ ਵਿਚ ਹੀ ਮਿਲਣ ਯੋਗ ਨਾ ਹੋਣ, ਸਗੋਂ ਕਿਸੇ ਖੋਜੀ ਦੀ ਨਿੱਜੀ ਲਾਇਬ੍ਰੇਰੀ ਵਿਚ ਵੀ ਆ ਸਕਣ।

ਅਜੇਹੀਆਂ ਪੁਸਤਕ-ਸੂਚੀਆਂ ਤੋਂ ਬਿਨਾਂ ਖੋਜ-ਵਿਦਵਾਨਾਂ ਸਾਹਮਣੇ ਇਕ ਹੋਰ ਦਿੱਕਤ ਬੜੀ ਸ਼ਿੱਦਤ ਨਾਲ ਪੇਸ਼ ਆਉਂਦੀ ਹੈ। ਪੰਜਾਬੀ ਵਿਚ ਜਿਤਨੇ ਹੀ ਪੀ. ਐਚ. ਡੀ. ਤੇ ਐਮ. ਫਿਲ ਦੇ ਥੀਸਸ ਪ੍ਰਵਾਨ ਹੁੰਦੇ ਹਨ, ਸੰਬੰਧਤ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਹੀ ਰਖੇ ਜਾਂਦੇ ਹਨ। ਖੋਜ-ਵਿਦਵਾਨ ਨੂੰ ਉਸ ਯੂਨੀਵਰਸਿਟੀ ਦੀ ਲਾਇਬ੍ਰੇਰੀ ਜਾ ਕੇ ਲੋੜੀਂਦਾ ਥੀਸਸ ਮੰਗ ਕੇ ਪੜ੍ਹਨਾ ਪੈਂਦਾ ਹੈ। ਇਹ ਥੀਸਸ ਉਥੇ ਹੀ ਬੈਠ ਕੇ ਪੜ੍ਹੇ ਜਾ ਸਕਦੇ ਹਨ। ਖੋਜੀ ਘਰ ਨਹੀਂ ਲਿਆ ਸਕਦਾ। ਭਾਸ਼ਾ ਵਿਭਾਗ ਪੰਜਾਬ ਪ੍ਰਵਾਨ ਹੋਇਆ ਪੀ. ਐਚ. ਡੀ. ਦਾ ਥੀਸਸ ਆਪਣੇ ਖ਼ਰਚੇ ਤੇ ਛਾਪਿਆ ਕਰਦਾ ਸੀ। ਇਹ ਯੋਜਨਾ ਬੜੀ ਹੀ ਫ਼ਾਇਦੇਮੰਦ ਸੀ। ਹੁਣ ਵੀ ਅਜੇਹੀ ਯੋਜਨਾ ਹੋਣੀ ਚਾਹੀਦੀ ਹੈ ਕਿ ਪੀ. ਐਚ. ਡੀ. ਤੇ ਐਮ. ਫਿਲ ਦੇ ਪ੍ਰਵਾਨਿਤ ਥੀਸਸ ਸਾਲ ਦੇ ਅੰਦਰ ਅੰਦਰ ਚਾਹੇ ਭਾਸ਼ਾ ਵਿਭਾਗ, ਪੰਜਾਬ ਛਾਪੇ ਜਾਂ ਸੰਬੰਧਿਤ ਯੂਨੀਵਰਸਿਟੀਆਂ ਦੇ ਪ੍ਰਕਾਸ਼ਨ ਵਿਭਾਗ ਵੱਲੋਂ ਇਨ੍ਹਾਂ ਦੀ ਪ੍ਰਕਾਸ਼ਨਾ ਕਰਕੇ ਪਾਠਕਾਂ ਦੇ ਹੱਥਾਂ ਵਿਚ ਪੁੱਜਦੇ ਕੀਤੇ ਜਾਣ।

ਉਪਰੋਕਤ ਚੰਦ ਹੰਭਲਿਆਂ ਨੂੰ ਅਮਲੀ ਰੂਪ ਦੇਣ ਨਾਲ ਹੀ ਪੰਜਾਬੀ ਸਾਹਿਤਕ ਖੋਜ ਦਾ ਕਾਰਜ ਤੁਰਨਾ ਸ਼ੁਰੂ ਕਰ ਦੇਵੇਗਾ। ਹੁਣ ਤੱਕ ਸਾਡੇ ਕੋਲ ਭਾਈ ਕਾਨ੍ਹ ਸਿੰਘ, ਨਾਭਾ ਦਾ "ਮਹਾਨਕੋਸ਼" ਹੀ ਇਕ ਮੰਨਿਆ ਹਵਾਲਾ-ਗ੍ਰੰਥ ਹੀ ਸੀ। ਇਸ

ਤੋਂ ਬਿਨਾਂ ਡਾ. ਸੁਰਿੰਦਰ ਸਿੰਘ ਬੇਦੀ ਦਾ "ਪੰਜਾਬੀ ਲੋਕ ਧਾਰਾ ਵਿਸ਼ਵਕੋਸ਼" ਲੋਕਧਨ ਦੇ ਖੇਤਰ ਵਿਚ ਨਵਾਂ ਕਦਮ ਹੈ। ਇਨ੍ਹਾਂ ਇੱਕੜ-ਦੁੱਕੜ ਪੁਸਤਕਾਂ ਤੋਂ ਬਿਨਾਂ ਸਾਡੇ ਕੋਲ ਹਵਾਲਾ-ਪੁਸਤਕਾਂ ਨਹੀਂ ਆ ਰਹੀਆਂ। ਵਿਕਸਤ ਭਾਸ਼ਾਵਾਂ ਕੋਲ ਸਟੈਂਡਰਡ ਡਿਕਸ਼ਨਰੀਆਂ, ਇਨਸਾਇਕਲੋਪੀਡੀਆ, ਤੇ ਹੋਰ ਸੈ ਜਨਰਲ ਹਨ, ਪਰ ਪੰਜਾਬੀ ਭਾਸ਼ਾ ਕੋਲ ਅਜੇ ਹਵਾਲਾ-ਪੁਸਤਕਾਂ ਦੀ ਹੀ ਕੰਗਾਲੀ ਹੈ। ਇਸ ਲਈ ਜ਼ਰੂਰੀ ਹੈ ਕਿ ਪੰਜਾਬੀ ਸਾਹਿਤ, ਭਾਸ਼ਾ ਤੇ ਸਭਿਆਚਾਰ ਨਾਲ ਸੰਬੰਧਤ ਹਵਾਲਾ-ਪੁਸਤਕਾਂ, ਹਵਾਲਾ ਗ੍ਰੰਥ, ਹਵਾਲਾ-ਵਿਸ਼ਵਕੋਸ਼ ਤੇ ਸ਼ਬਦਕੋਸ਼ ਚੰਗੀ ਪੱਧਰ ਤੇ ਤਿਆਰ ਕਰਵਾਏ ਜਾਣ। ਪੰਜਾਬੀ ਸਾਹਿਤ ਖੋਜ ਦਾ ਰਾਹ ਸੁਖਾਲਾ ਕਰਨ ਲਈ ਇਤਨਾ ਕ ਹੱਥ-ਹਿਲਾਉਣਾ ਅਤਿ ਜ਼ਰੂਰੀ ਹੈ।



# ਖੋਜ-ਪ੍ਰਬੰਧ ਕਾਰਜ ਵਿਚ ਮੌਖਿਕ ਪਰੀਖਿਆ ਦੀ ਮਹੱਤਤਾ

## ਕੁਝ ਪ੍ਰਭਾਵ

ਡਾ. ਮਨਮੋਹਨ ਕੇਸਰ

ਗਿਆਨ-ਪ੍ਰਸਾਰ ਕਾਰਣ ਜਿੱਥੇ ਮਾਨਵ ਜਾਤ ਨੂੰ ਕਈ ਔਕੜਾਂ ਬਰਦਾਸ਼ਤ ਕਰਨੀਆਂ ਪਈਆਂ ਹਨ ਉੱਥੇ ਇਸ ਦੁਆਰਾ ਪ੍ਰਾਣੀ ਵਿਚ ਇਸ ਗੱਲ ਦੀ ਜਗਿਆਸਾ ਵੀ ਉਠ ਖਲੋਤੀ ਹੈ ਕਿ ਉਹ ਅਪਣੇ ਗਿਆਨ ਨੂੰ ਤਰੋਤਾਜ਼ਾ ਰੱਖੇ। ਇਸ ਟੀਚੇ ਦੀ ਪ੍ਰਾਪਤੀ ਹਿੱਤ ਮਾਨਵ ਪਠਨ-ਪਾਠਨ ਦੇ ਕੰਮ ਵਿਚ ਪੈਂਦਾ ਹੈ। ਉਸ ਅੰਦਰ ਇਹ ਤੀਬਰ ਇੱਛਾ ਕੰਮ ਕਰਦੀ ਹੈ ਕਿ ਉਹ ਕਿਸੇ ਵਿਸ਼ੇ ਬਾਰੇ ਵਧ ਤੋਂ ਵਧ ਜਾਣਕਾਰੀ ਪ੍ਰਾਪਤ ਕਰੇ। ਇਸ ਭੰਡਾਰੇ ਦਾ ਸਹੀ ਢੰਗ ਨਾਲ ਵਿਵੇਚਨ ਕਰੇ, ਤੁਲਨਾਤਮਕ ਢੰਗ ਨਾਲ ਵਿਸ਼ੇ ਦੀ ਪੁਣ-ਛਾਣ ਕਰਕੇ ਅਪਣੇ ਗਿਆਨ ਵਿਚ ਵਾਧਾ ਕਰੇ। ਇਸ ਲਈ, ਉਹ ਕੁਝ ਪ੍ਰਭਾਵ ਅਤੇ ਪ੍ਰਤਿਕਰਮਾ ਦਾ ਆਸਰਾ ਲੈਕੇ ਖੋਜ-ਪਥ ਵਲ ਅਗ੍ਰਸਰ ਹੁੰਦਾ ਹੈ।

ਖੋਜ ਪ੍ਰਬੰਧ ਦਾ ਕਾਰਜ ਇਕ ਨਿਰੰਤਰ ਸਿਲਸਲਾ ਹੈ ਜਿਹੜਾ ਕਈ ਪੜਾਵਾਂ ਵਿਚੋਂ ਲੰਘਦਾ ਹੈ। ਵਿਸ਼ੇ ਚੋਣ, ਅਧਿਅਨ-ਯੋਜਨਾ, ਰੂਪ-ਰੇਖਾ, ਨਿਰਧਾਰਤ ਕਰਨ ਦੀ ਵਿਗਿਆਨਕ ਵਿਧੀ, ਆਧਾਰ ਸਮੱਗ੍ਰੀ ਦਾ ਸੰਕਲਪ, ਸਮਗ੍ਰੀ ਦੇ ਸਹੀ ਉਪਯੋਗ ਦੀ ਵਿਧੀ ਸੁਯੋਗ ਨਿਰਦੇਸ਼ਨ, ਆਦਿ ਕੁਝ ਕੁ ਆਰੰਭਕ ਪੜਾਅ ਉਪਯੋਗ ਦੀ ਵਿਧੀ, ਦੀਆਂ ਸਮਸਿਆਵਾਂ ਹਨ। ਇੰਨਾਂ ਹੀ ਨਹੀਂ ਸਗੋਂ ਉਕਤ ਦਸਤਾਵੇਜ਼ ਦੇ ਤਿਆਰ ਹੋਣ ਤੋਂ ਬਾਅਦ ਵਿਸ਼ੇ ਨੂੰ ਰਜਿਸਟਰਡ ਕਰਾਉਣਾ ਵੀ ਇਕ ਮਹਾਨ ਪ੍ਰਾਪਤੀ ਹੀ ਹੈ। ਇਸ ਦੇ ਕਈ ਕਾਰਨ ਹਨ। ਪਰ ਸਭ ਤੋਂ ਵੱਡੀ ਗਲ ਇਹ ਹੈ ਕਿ ਸੰਬੰਧਿਤ ਅਦਾਰਿਆਂ ਅਤੇ ਅਧਿਕਾਰੀਆਂ ਦੀ ਕੰਮ ਗਤੀ ਹੀ ਇਸ ਪ੍ਰਕਾਰ ਦੀ ਹੈ ਕਿ ਖੋਜ ਵਿਸ਼ੇ ਦਾ ਉਚਿਤ ਸਮੇਂ ਵਿਚ ਪ੍ਰਵਾਨਿਤ ਹੋਣਾ ਸੰਭਵ ਨਹੀਂ ਲਗਦਾ ਹੈ। ਖੋਜ-ਪ੍ਰਬੰਧ ਦੇ ਪ੍ਰਵਾਨਿਤ ਹੋਣ ਤੋਂ ਬਾਦ ਇਕ ਵਿਗਿਆਨਕ-ਵਿਧੀ ਨੂੰ ਅਪਨਾਉਣਾ ਪੈਂਦਾ ਹੈ। ਸਾਰ ਸਮੱਗ੍ਰੀ ਨੂੰ ਲੇਖਨ ਕ੍ਰਿਆ ਵਿਚ, ਇਕ ਤਰਤੀਬ

ਦੇਣੀ ਜ਼ਰੂਰੀ ਹੁੰਦੀ ਹੈ। ਵਿਸ਼ੇ ਨਾਲ ਸਬੰਧਤ ਪ੍ਰਕਾਸ਼ਿਤ/ਅਪ੍ਰਕਾਸ਼ਿਤ ਪਾਠਾਂ ਦਾ ਅਧਿਐਨ ਕਰਕੇ ਅਪਣੀ ਪ੍ਰਤਿਕ੍ਰਿਆ ਦਾ ਉਲੇਖ ਕਰਨਾ ਪੈਂਦਾ ਹੈ ; ਸਾਰੇ ਵਿਚਾਰ-ਵਿਮਰਸ਼ ਨੂੰ ਇਕ ਵਰਗੀਕਰਨ ਦੇ ਕੇ ਪ੍ਰਸਤੁਤ ਕਰਨਾ ਹੁੰਦਾ ਹੈ। ਖੋਜ-ਪ੍ਰਾਪਤੀਆਂ ਨੂੰ ਸਿੱਟੇ ਵਜੋਂ ਅੰਕਿਤ ਕਰਨਾ ਹੁੰਦਾ ਹੈ ਅਤੇ ਵਿਚ ਪੁਸਤਕ ਸੂਚੀ ਦੇ ਕੇ ਅਪਣੇ ਅਨੁਸ਼ੀਲਨ ਦੇ ਅਧਾਰਭੂਤ ਹੋਣ ਦਾ ਪ੍ਰਭਾਵ ਪਾਇਆ ਜਾਂਦਾ ਹੈ। ਸਬੰਧਿਤ ਹਵਾਲਿਆਂ ਅਤੇ ਟਿੱਪਣੀਆਂ ਆਦਿ ਨੂੰ ਵਿਗਿਆਨਕ ਅਤੇ ਪ੍ਰਵਾਨਿਤ ਨੀਤੀ ਅਨੁਸਾਰ ਠੀਕ ਥਾਂ ਉਤੇ ਲਿਖਣਾ ਪੈਂਦਾ ਹੈ।

ਪਥ-ਨਿਰਦੇਸ਼ਕ ਵਲੋਂ ਅੰਤਮ ਪ੍ਰਵਾਨਗੀ ਪ੍ਰਾਪਤ ਹੋ ਜਾਣ ਤੇ ਖੋਜ-ਪ੍ਰਬੰਧ ਦੇ ਹੱਥ ਲਿਖਤ ਖਰੜੇ ਨੂੰ ਟੰਕਿਤ ਕਰਾਇਆ ਜਾਂਦਾ ਹੈ। ਇਸ ਕਾਰਜ ਵਿਚ ਕਾਫ਼ੀ ਪੈਸਾ ਅਤੇ ਮਿਹਨਤ ਲਗਦੀ ਹੈ। ਸਬੰਧਿਤ ਯੂਨੀਵਰਸਿਟੀ ਦੀ ਨੀਤੀ ਅਨੁਸਾਰ ਖੋਜ-ਪ੍ਰਬੰਧ ਦੀਆ ਕਾਪੀਆਂ ਤਿਆਰ ਕਰਵਾਈਆਂ ਜਾਂਦੀਆਂ ਹਨ, ਸੋਧ ਕੀਤੀ ਜਾਂਦੀ ਹੈ। ਪਰੀਖਿਆ ਫੀਸ ਭਰਕੇ ਟੰਕਿਤ ਖੋਜ-ਪ੍ਰਬੰਧ ਦੀਆਂ ਕਾਪੀਆਂ ਯੂਨੀਵਰਸਿਟੀ ਦੀ ਗੁਪਤ ਸ਼ਾਖਾ ਨੂੰ ਜਮ੍ਹਾਂ ਕਰਵਾਈਆਂ ਜਾਂਦੀਆਂ ਹਨ। ਇਹ ਸ਼ਾਖਾ ਅਧਿਆਪਕ ਬੋਰਡ ਵਲੋਂ ਸਿਫ਼ਾਰਸ਼ ਕੀਤੀ ਗਈ ਪਰੀਖਿਅਕ ਸੂਚੀ ਵਿਚੋਂ, ਨਿਯਮ ਅਨੁਸਾਰ, ਦੋ ਜਾਂ ਤਿੰਨਾ ਪਰੀਖਿਅਕ ਨੂੰ ਖੋਜ-ਪ੍ਰਬੰਧ, ਪਰੀਖਿਆ ਹਿੱਤ ਭੇਜਦੀ ਹੈ। ਇਹ ਉਹ ਪਰੀਖਿਅਕ ਹੁੰਦੇ ਹਨ ਜਿਨ੍ਹਾਂ ਨੂੰ ਯੂਨੀਵਰਸਟੀ ਦੇ ਵਾਈਸ-ਚਾਂਸਲਰ ਯੋਗ ਸਮਝਦੇ ਹਨ। ਆਮ ਤੌਰ ਤੇ ਇਨ੍ਹਾਂ ਪਰੀਖਿਅਕਤਾਂ ਦੀ ਨਿਯੁਕਤੀ, ਅਧਿਆਪਨ ਬੋਰਡ ਵਿਚੋਂ ਸਿਫ਼ਾਰਸ਼ ਕੀਤੀ ਗਈ ਸੂਚੀ ਵਿਚੋਂ ਹੀ ਕੀਤੀ ਜਾਂਦੀ ਹੈ।

ਪ੍ਰਸਤੁਤ ਕੀਤੇ ਗਏ ਖੋਜ ਪ੍ਰਬੰਧ ਦਾ ਮੂਲਾਂਕਣ ਕਰਨ ਤੋਂ ਬਾਅਦ ਪਰੀਖਿਅਕ ਆਮ ਤੌਰ ਤੇ, ਹੇਠ ਲਿਖਿਆਂ ਵਿਚੋਂ ਇਕ ਬਾਰੇ ਅਪਣਾ ਨਿਰਣਾ ਦਿੰਦਾ ਹੈ :—

(1) ਖੋਜ-ਪ੍ਰਬੰਧ ਡਿਗਰੀ ਦੇ ਯੋਗ ਹੈ। ਮੌਖਿਕੀ ਲੈਣੀ ਹੈ ਜਾਂ ਖੋਜ-ਵਿਦਿਆਰਥੀ ਨੂੰ ਇਸ ਪੱਖੋਂ ਛੋਟ ਦਿਤੀ ਜਾ ਸਕਦੀ ਹੈ।
(ਕਈ ਯੂਨੀਵਰਸਿਟੀਆਂ ਵਿਚ ਐਮ. ਫਿਲ./ਐਮ. ਲਿਟ/ਪੀ. ਐਚ. ਡੀ. ਦੀਆਂ ਡਿਗਰੀਆਂ ਲਈ ਮੌਖਿਕੀ ਲਾਜ਼ਮੀ ਹੈ)।

(2) ਖੋਜ-ਵਿਦਿਆਰਥੀ ਨੂੰ ਡਿਗਰੀ ਦੇ ਦਿਤੀ ਜਾਏ। ਪਰ ਖੋਜ-ਪ੍ਰਬੰਧ ਨੂੰ ਪ੍ਰਕਾਸ਼ਿਤ ਕਰਨ ਦੀ ਆਗਿਆ ਨਹੀਂ ਜਾਂ ਖੋਜ-ਪ੍ਰਬੰਧ ਨੂੰ

ਪ੍ਰਕਾਸ਼ਿਤ ਕਰਨ ਵੇਲੇ ਦਿਤੇ ਗਏ ਸੁਝਾਵਾਂ ਬਾਰੇ ਵਿਸ਼ੇਸ਼ ਧਿਆਨ ਰਖਿਆ ਜਾਏ।

(3) ਖੋਜ ਪ੍ਰਬੰਧ ਨੂੰ ਫਿਰ ਲਿਖਿਆ ਜਾਏ ਭਾਵ ਇਸ ਦਾ ਪੁਨਰ-ਲੇਖਨ ਕੀਤਾ ਜਾਏ। ਆਮ ਤੌਰ ਤੇ **ਇਸ** ਹਾਲਤ ਵਿਚ, ਪ੍ਰੀਖਿਅਕ ਆਪਣੀ ਰਿਪੋਟ ਵਿਚ ਸੁਝਾਵ ਦਿੰਦਾ ਹੈ।

(4) ਖੋਜ-ਪ੍ਰਬੰਧ ਡਿਗਰੀ ਦੇ ਯੋਗ ਨਹੀਂ।

ਖੋਜ-ਪ੍ਰਬੰਧ ਦੇ ਪ੍ਰਵਾਨਿਤ ਹੋਣ ਅਤੇ ਇਸ ਦੇ ਡਿਗਰੀ ਯੋਗ ਸਮਝੇ ਜਾਣ ਉਪਰੰਤ ਹੀ ਮੌਖਿਕ-ਪਰੀਖਿਆ ਦਾ ਪ੍ਰਸ਼ਨ ਉਠਦਾ ਹੈ। ਇਸ ਹਾਲਤ ਵਿਚ ਜਦੋਂ ਕਿਸੇ ਖੋਜ-ਵਿਦਿਆਰਥੀ ਦੇ ਖੋਜ-ਪ੍ਰਬੰਧ ਨੂੰ ਡਿਗਰੀ ਦੇ ਯੋਗ ਸਮਝ ਲਿਆ ਜਾਂਦਾ ਹੈ ਤਾਂ ਸਬੰਧਤ ਯੂਨੀਵਰਸਿਟੀ ਦੀ ਗੁਪਤ ਸ਼ਾਖਾ ਵਲੋਂ ਉਸ ਨੂੰ ਮੌਖਿਕ ਪ੍ਰੀਖਿਆ ਜਾਂ ਮੌਖਿਕੀ ਲਈ ਹਾਜ਼ਰ ਹੋਣ ਲਈ ਕਿਹਾ ਜਾਂਦਾ ਹੈ। ਮੌਖਿਕੀ ਦੀ ਤਾਰੀਖ ਆਦਿ ਦਾ ਫ਼ੈਸਲਾ ਮੌਖਿਕੀ ਬੋਰਡ ਦੇ ਮੈਂਬਰਾਂ ਦੀ ਰਜ਼ਾਮੰਦੀ ਨਾਲ ਹੁੰਦਾ ਹੈ। ਇਸ ਬੋਰਡ ਵਿਚ ਆਮ ਤੌਰ ਤੇ, ਯੂਨੀਵਰਸਿਟੀਆਂ ਦੇ ਕੁਝ ਫ਼ੈਕਲਿਟੀ ਅਧਿਕਾਰੀ, ਖੋਜ-ਵਿਦਿਆਰਥੀ ਦਾ ਪੱਖ ਨਿਰਦੇਸ਼ਕ, ਇਕ ਜਾਂ ਦੋ ਪ੍ਰੀਖਿਅਕ ਹੁੰਦੇ ਹਨ। ਖੋਜ-ਵਿਦਿਆਰਥੀ ਨੂੰ ਜਦੋਂ ਇਸ ਬੋਰਡ ਦੇ ਅਗੇ ਹਾਜ਼ਰ ਹੋਣ ਲਈ ਕਿਹਾ ਜਾਂਦਾ ਹੈ ਤਾਂ ਉਸ ਉਪਰ ਦੋ ਪ੍ਰਕਾਰ ਦੇ ਪ੍ਰਭਾਵ ਪੈਂਦੇ ਹਨ। ਪਹਿਲਾ ਇਹ ਕਿ ਉਹ ਇਹ ਸਮਝ ਲੈਂਦਾ ਹੈ ਕਿ ਉਹ ਹੁਣ ਆਪਣੀ ਪਰੀਖਿਆ ਵਿਚ ਪਾਸ ਹੋ ਗਿਆ ਹੈ, ਕਿਉਂਕਿ ਉਸ ਦੁਆਰਾ ਪ੍ਰਸਤੁਤ ਕੀਤਾ ਗਿਆ ਖੋਜ-ਪ੍ਰਬੰਧ ਪ੍ਰਵਾਨਿਤ ਹੋ ਚੁੱਕਾ ਹੈ। ਪ੍ਰਵਾਨਗੀ ਦੇਣ ਵਾਲੇ ਪਰੀਖਿਅਕ ਨੇ ਹੀ ਮੌਖਿਕੀ ਲੈਣੀ ਹੈ। ਇਸ ਲਈ ਚਿੰਤਾ ਦੀ ਕੋਈ ਗੱਲ ਨਹੀਂ ਹੈ। ਅਜਿਹੀ ਸਥਿਤੀ ਵਿਚ ਮੌਖਿਕੀ ਨੂੰ ਕੇਵਲ ਇਕ ਰਸਮ ਕਰਕੇ ਹੀ ਜਾਣਿਆ ਜਾਂਦਾ ਹੈ। ਮੌਖਿਕੀ ਦਾ ਦੂਜਾ ਪ੍ਰਭਾਵ ਇਹ ਪੈਂਦਾ ਹੈ ਕਿ ਖੋਜ-ਵਿਦਿਆਰਥੀ ਡਰ ਜਾਂਦਾ ਹੈ। ਉਹ ਬੇਚੈਨ ਹੋ ਉਠਦਾ ਹੈ। ਉਸ ਨੂੰ ਨੀਂਦ ਨਹੀਂ ਆਉਂਦੀ। ਉਸ ਸਾਹਵੇਂ ਇਕ ਵੱਡਾ ਪ੍ਰਸ਼ਨ-ਚਿੰਨ੍ਹ ਹੁੰਦਾ ਹੈ ਕਿ ਉਸ ਨਾਲ ਕੀ ਬਣੇਗਾ? ਖੋਜ-ਪ੍ਰਬੰਧ ਦੇ ਵਿਸ਼ੇ ਸਬੰਧਿਤ ਪੁਛਿਆ ਜਾਏਗਾ ਜਾਂ ਪਰੀਖਿਅਕ ਵਿਸ਼ੇ ਦੀ ਹੋਰ ਗਹਿਰਾਈ ਵਿਚ ਜਾਏ। ਖੋਜ-ਵਿਦਿਆਰਥੀ ਇਹ ਵੀ ਸੋਚਦਾ ਹੈ ਕਿ ਉਹ 40-45 ਮਿੰਟ ਕਿਵੇਂ ਪ੍ਰਸ਼ਨਾਂ ਦਾ ਉੱਤਰ ਦਿੰਦਾ ਜਾਏਗਾ? ਇਹ ਪ੍ਰਸ਼ਨ ਉਦੋਂ ਹੋਰ ਆਪਣਾ ਭਿਅੰਕਰ ਰੂਪ ਧਾਰਨ ਕਰ ਲੈਂਦੇ ਹਨ ਜਦ ਵਿਦਿਆਰਥੀ ਦੀ ਲਿਖਤ ਵਿਚ ਬਲ ਤਾਂ ਹੋਵੇ ਪਰ ਬਦਕਿਸਮਤੀ ਨਾਲ ਚੰਗਾ ਵਕਤਾ ਨਾ ਹੋਵੇ। ਇਹ ਵੇਰਵਾ ਦੇਣ ਤੋਂ ਮੁਰਾਦ ਇਹ ਹੈ ਕਿ **ਮੌਖਿਕੀ ਨੂੰ ਜਾਂ ਤਾਂ ਵਿਦਿਆਰਥੀ**

ਬਿਲਕੁਲ ਗੈਰ-ਜ਼ਿੰਮੇਵਾਰਾਨਾ ਅੰਦਾਜ਼ ਵਿਚ ਲੈਂਦੇ ਹਨ ਜਾਂ ਇਸ ਤੋਂ ਇਨਾਂ ਘਬਰਾ ਜਾਂਦੇ ਹਨ ਕਿ ਉਹ ਅਪਣੇ ਅਧਿਐਨ ਦੇ ਅਸਲ ਮਹੱਤਵ ਨੂੰ ਗੁਆ ਬੈਠਦੇ ਹਨ ।

ਉਕਤ ਸਥਿਤੀ ਦੇ ਸੰਦਰਭ ਵਿਚ ਇਹ ਗੱਲ ਸਾਫ਼ ਤੌਰ ਤੇ ਕਹੀ ਜਾ ਸਕਦੀ ਹੈ ਕਿ ਜੇ ਵਿਦਿਆਰਥੀ ਨੇ ਅਪਣੇ ਆਪ ਨੂੰ ਪੂਰੀ ਦਿਲਚਸਪੀ ਅਤੇ ਪੂਰੀ ਇਮਾਨਦਾਰੀ ਨਾਲ ਖੋਜ-ਕਾਰਜ ਵਿਚ ਲਾਏ ਰਖਿਆ ਹੈ ਤਾਂ ਮੌਖਿਕੀ ਤੋਂ ਘਬਰਾਉਣ ਦਾ ਕੋਈ ਕਾਰਣ ਨਜ਼ਰ ਨਹੀਂ ਆਉਂਦਾ ਹੈ। ਮੌਖਿਕੀ ਦੀ ਵਿਵਸਥਾ ਕਰਨ ਦਾ ਇਕੋ-ਇਕ ਮਤਵ ਸਮਝਿਆ ਜਾ ਸਕਦਾ ਹੈ । ਪਰੀਖਿਅਕਾਂ ਨੂੰ ਇਕ ਮੌਕਾ ਮਿਲਦਾ ਹੈ ਕਿ ਉਹ ਖੋਜ-ਵਿਦਿਆਰਥੀ ਨੂੰ ਨਿਜੀ-ਰੂਪ ਵਿਚ ਮਿਲਕੇ ਇਸ ਗੱਲ ਦਾ ਅਨੁਮਾਨ ਲਾ ਸਕਣ ਕਿ ਪ੍ਰਸਤੁਤ ਕੀਤਾ ਗਿਆ ਖੋਜ-ਨਿਬੰਧ ਉਸ ਦੀ ਆਪਣੀ ਮੌਲਿਕ ਰਚਨਾ ਹੈ ਜਾਂ ਨਹੀਂ। ਸਪੱਸ਼ਟ ਸ਼ਬਦਾਂ ਵਿਚ ਮੌਖਿਕੀ ਵੇਲੇ ਇਸ ਗੱਲ ਦੀ ਪਰਖ ਕਰਨੀ ਹੁੰਦੀ ਹੈ ਕਿ ਖੋਜ ਕਾਰਜ ਵਿਦਿਆਰਥੀ ਨੇ ਆਪ ਕੀਤਾ ਹੈ ਜਾਂ ਕਿਸੇ ਵਿਅਕਤੀ ਦੀਆਂ ਗੈਰ-ਕਾਨੂੰਨੀ ਸੇਵਾਵਾਂ ਨੂੰ ਲਿਆ ਗਿਆ ਹੈ । ਇਹ ਪਰਖ ਕਰਨ ਲਈ ਜ਼ਰੂਰੀ ਬਣਦਾ ਹੈ ਕਿ ਵਿਦਿਆਰਥੀਆਂ ਪਾਸੋਂ ਕੁਝ ਪ੍ਰਸ਼ਨ ਪੁਛੇ ਜਾਣ ? ਇਸ ਲਈ ਖੋਜ ਵਿਦਿਆਰਥੀ ਨੂੰ ਮੌਖਿਕੀ ਨੂੰ ਪੂਰਣ ਚੇਤਨ ਰੂਪ ਵਿਚ ਲੈਣਾ ਚਾਹੀਦਾ ਹੈ। ਹਾਂ, ਇਸ ਪਰੀਖਿਆ ਤੋਂ 'ਬਿਨਾ ਕਾਰਣ' ਡਰਣ ਦੀ ਕੋਈ ਵੀ ਲੋੜ ਨਹੀਂ ਹੁੰਦੀ ਹੈ।

ਵੀਹਵੀਂ ਸਦੀ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਬਹੁਪੱਖੀ ਵਿਕਾਸ ਕਾਰਣ, ਮਾਨਵ ਪੂਰਣਤਾ ਵਲ ਵਧ ਰਿਹਾ ਹੈ । ਇਸ ਉਨੱਤੀ ਦਾ ਕਾਰਣ ਅਭਿਆਸ ਅਤੇ ਵਿਗਿਆਨਕ ਯੋਜਨਾ ਦੀ ਰੂਪ-ਰੇਖਾ ਅਨੁਸਾਰ ਚਲਣਾ ਹੈ । ਇਹੋ ਗੱਲ ਮੌਖਿਕੀ ਉਤੇ ਪੂਰੀ ਉਤਰਦੀ ਹੈ । ਪ੍ਰਸ਼ਨ ਘਬਰਾਉਣ ਦਾ ਨਹੀਂ, ਸਗੋਂ ਪੈਦਾ ਹੋ ਚੁੱਕੀ ਸਥਿਤੀ ਦਾ ਸੰਤੁਲਤ ਹੋ ਕੇ ਸਾਹਮਣਾ ਕਰਨ ਦਾ ਹੈ । ਮੌਖਿਕੀ ਬਾਰੇ ਵਿਦਿਆਰਥੀ ਨੂੰ ਤਕਰੀਬਨ ਇਕ ਹਫ਼ਤਾ ਪਹਿਲਾਂ ਦਸ ਦਿੱਤਾ ਜਾਂਦਾ ਹੈ । ਇਸ ਲਈ ਵਿਦਿਆਰਥੀ ਨੂੰ ਇਹ ਸਮਾਂ ਠੀਕ ਦਿਸ਼ਾ ਵਿਚ ਲਾਉਣਾ ਚਾਹੀਦਾ ਹੈ । ਇਹ ਬਹੁਤ ਜ਼ਰੂਰੀ ਹੈ ਕਿਉਂਕਿ ਇਹ ਵੀ ਵੇਖਣ ਵਿਚ ਆਇਆ ਹੈ ਕਿ ਪਰੀਖਿਅਕ ਦੁਆਰਾ ਪ੍ਰਵਾਨਿਤ ਖੋਜ ਪ੍ਰਬੰਧਾਂ ਦੇ ਵਿਦਿਆਰਥੀ ਮੌਖਿਕੀ ਵਿੱਚ ਅਸਫ਼ਲ ਹੁੰਦੇ ਵੇਖੇ ਗਏ ਹਨ । ਇਸ ਸਥਿਤੀ ਵਿਚ ਨਤੀਜਾ ਸਾਫ਼ ਹੈ ਕਿ ਕਿ ਅਸਫ਼ਲ ਵਿਦਿਆਰਥੀਆਂ ਨੂੰ ਡਿਗਰੀ ਪ੍ਰਦਾਨ ਨਹੀਂ ਕੀਤੀ ਜਾਂਦੀ ਹੈ । ਪਰ, ਇਸ ਦੇ ਉਲਟ ਜੇ ਮੌਖਕੀ ਵੇਲੇ ਵਿਦਿਆਰਥੀ ਅਪਣੇ ਵਿਸ਼ੇ ਬਾਰੇ ਪੂਰੀ ਤਰ੍ਹਾਂ ਨਾਲ ਸਪੱਸ਼ਟ ਹੈ, ਉਸ ਨੂੰ ਇਹ ਪਤਾ ਹੈ ਕਿ ਉਸ ਦੁਆਰਾ ਖੋਜ-ਹਿਤ ਚੁਣੇ ਗਏ ਵਿਸ਼ੇ ਦੀ ਪ੍ਰਕਿਰਤੀ ਕੀ ਹੈ, ਮਹੱਤਤਾ ਕੀ ਹੈ, ਪਹਿਲਾਂ ਕਿਹੜੇ ਵਿਦਵਾਨਾਂ ਨੇ ਇਸ

ਦਿਸ਼ਾ ਵਲ ਕਦਮ ਵਧਾਏ ਹਨ ; ਉਸ ਨੇ ਕਿਹੜੀਆਂ ਨਵੀਆਂ ਗੱਲਾਂ ਕੀਤੀਆਂ ਹਨ—ਤਾਂ ਕੋਈ ਕਾਰਣ ਨਜ਼ਰ ਨਹੀਂ ਪੈਂਦਾ ਕਿ ਉਸ ਨੂੰ ਡਿਗਰੀ ਪ੍ਰਦਾਨ ਨ ਕੀਤੀ ਜਾਵੇ। ਹਾਂ, ਇਹ ਠੀਕ ਹੈ ਕਿ ਵਿਸ਼ੇ ਦੀ ਪੇਸ਼ਕਾਰੀ ਵਿਚ ਅਤੇ ਮੁਲਾਂਕਣ-ਦ੍ਰਿਸ਼ਟੀ ਵਿਚ ਭੇਦ ਹੋ ਸਕਦਾ ਹੈ। ਪਰ, ਅਜਿਹੀ ਹਾਲਤ ਵਿਚ ਵਿਦਿਆਰਥੀ ਵਲੋਂ ਵਿਖਾਇਆ ਗਿਆ ਧੀਰਜ, ਸਾਹਸ ਅਤੇ ਆਪਣੇ ਵਿਚਾਰਾਂ ਨੂੰ ਵਿਗਿਆਨਕ ਪੱਧਤੀ ਅਨੁਕੂਲ ਦੱਸਣ ਦੀ ਸ਼ੈਲੀ ਪਰੀਖਿਅਕ ਬੋਰਡ ਨੂੰ ਪ੍ਰਭਾਵਿਤ ਕਰ ਦਿੰਦੀ ਹੈ। ਨਵੀਂ ਦ੍ਰਿਸ਼ਟੀ, ਨਵੇਂ ਵਿਚਾਰਾਂ ਦੀ ਹਰ ਕਾਲ ਵਿਚ ਕਦਰ ਕਰ ਰਹੀ ਹੈ। ਇਸ ਲਈ ਮੌਖਿਕੀ ਦੇਣ ਵਾਲੇ ਵਿਦਿਆਰਥੀ ਇਸ ਗੱਲ ਤੋਂ ਬਿਲਕੁਲ ਨਾ ਘਬਰਾਉਣ ਕਿ ਉਨ੍ਹਾਂ ਦੇ ਦ੍ਰਿਸ਼ਟੀਕੋਣ ਅਤੇ ਪਰੀਖਿਅਕ ਦੀ ਵਿਚਾਰਧਾਰਾ ਵਿਚ ਅੰਤਰ ਹੈ। ਗੱਲ ਸਾਫ਼ ਹੈ ਕਿ ਵਿਦਿਆਰਥੀ ਦੀ ਖੋਜ-ਯੋਗਤਾ ਨੂੰ ਪਰੀਖਿਅਕ ਪਹਿਲਾਂ ਹੀ ਸਵੀਕਾਰ ਕਰ ਚੁੱਕਾ ਹੈ, ਪਰੀਖਿਅਕ ਦੀ ਸਹੀ ਰਿਪੋਰਟ ਉੱਤੇ ਤਾਂ ਮੌਖਿਕ-ਪਰੀਖਿਆ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਲਈ ਖੋਜ-ਵਿਦਿਆਰਥੀ ਨੂੰ, ਇਸ ਪੱਖੋਂ, ਡਰਨ ਦੀ ਕੋਈ ਲੋੜ ਨਹੀਂ ਹੈ। ਅਜਿਹੀ ਹਾਲਤ ਵਿਚ ਪਰੀਖਿਅਕ ਇਹ ਵੇਖਦਾ ਹੈ ਕਿ ਵਿਦਿਆਰਥੀ ਕਿੰਨੇ ਸ੍ਵੈ-ਵਿਸ਼ਵਾਸ਼ ਨਾਲ ਆਪਣੀ ਦ੍ਰਿਸ਼ਟੀ ਨੂੰ ਪ੍ਰਸਤੁਤ ਕਰਦਾ ਹੈ ?

ਮੌਖਿਕੀ ਇਕ ਪ੍ਰਕਾਰ ਦਾ ਇੰਟ੍ਰਵਿਊ ਹੀ ਹੈ। ਇਸ ਲਈ ਖੋਜ-ਵਿਦਿਆਰਥੀ ਨੂੰ ਪਰੀਖਿਆ ਦੇ ਕਮਰੇ ਵਿਚ ਪੂਰੇ ਅਦਬ ਨਾਲ ਜਾਣਾ ਚਾਹੀਦਾ ਹੈ। ਪੱਥ-ਨਿਰਦੇਸ਼ਕ ਦੇ ਰੂਪ ਵਿਚ ਉਸ ਦਾ ਆਪਣਾ ਅਧਿਆਪਕ ਵੀ ਬੋਰਡ ਵਿਚ ਹੁੰਦਾ ਹੈ, ਇਸ ਲਈ ਖੋਜ-ਵਿਦਿਆਰਥੀ ਨੂੰ ਅਧਿਆਪਕ ਵਿਦਿਆਰਥੀ ਦੇ ਪਰਸਪਰ ਸ਼ਾਨਦਾਰ ਅਤੇ ਸਨੇਹਪੂਰਣ ਰਿਸ਼ਤੇ ਦੀ ਪੂਰੀ ਮਿਸਾਲ ਬਣ ਕੇ ਆਪਣੇ ਆਪ ਨੂੰ ਪ੍ਰਸਤੁਤ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਪਰੀਖਿਆ-ਬੋਰਡ ਵਿਚ ਸੰਬੰਧਿਤ ਯੂਨੀਵਰਸਿਟੀ ਦੇ ਅਕਾਦਮਿਕ ਅਧਿਕਾਰੀ ਵੀ ਹੁੰਦੇ ਹਨ, ਇਸ ਲਈ ਖੋਜ-ਵਿਦਿਆਰਥੀ ਲਈ ਜ਼ਰੂਰੀ ਹੈ ਕਿ ਬਾਹਰੋਂ ਆਇਆ ਵਿਦਵਾਨ (ਪਰੀਖਿਅਕ) ਇਸ ਗੱਲ ਤੋਂ ਪ੍ਰਭਾਵਿਤ ਹੋਵੇ ਕਿ ਵਿਦਿਆਰਥੀ ਇਕ ਚੰਗਾ ਵਿਅਕਤੀ ਵੀ ਹੈ। ਇਹ ਬਹੁਤ ਜ਼ਰੂਰੀ ਹੈ ਕਿਉਂਕਿ ਇਸ ਨਾਲ ਇਹ ਪਤਾ ਲਗਦਾ ਹੈ ਕਿ ਵਿਦਿਆਰਥੀ ਵਿਚ ਕਿੰਨਾ ਅਨੁਸ਼ਾਸ਼ਨ ਹੈ ? ਸਾਰਾ ਖੋਜ-ਕਾਰਜ ਅਨੁਸ਼ਾਸ਼ਨ ਅਧੀਨ ਹੀ ਚਲਦਾ ਹੈ ਅਤੇ ਜੇ ਖੋਜ-ਕਰਤਾ ਵਿਚ ਅਨੁਸ਼ਾਸ਼ਨ ਨਹੀਂ ਤਾ ਉਸ ਦੀ ਲਿਖਤ ਵਿਚ ਅਨੁ-ਸ਼ਾਸ਼ਨਹੀਣਤਾ ਵਾਪਰਣ ਦੀ ਵਧੇਰੇ ਸੰਭਾਵਨਾ ਬਣਦੀ ਹੈ। ਉਂਞ ਵੀ, ਅਸੀਂ ਕਿਸ ਨਾਲ ਬੌਧਿਕ ਮਤਭੇਦ ਰੱਖ ਸਕਦੇ ਹਾਂ, ਪਰ ਫਿਰ ਵੀ ਅਜਿਹੇ ਸਜਣ ਪ੍ਰਤੀ ਅਸੀਂ ਆਦਰ ਦੀ ਭਾਵਨਾ ਨੂੰ ਪ੍ਰਗਟਾ ਕੇ ਆਪਣੇ ਆਪ ਦਾ ਚੰਗਾ ਪ੍ਰਭਾਵ ਪਾ ਜਾਂਦੇ

ਹਾਂ । ਮੌਖਿਕੀ ਵਿਚ, ਖੋਜ-ਵਿਦਿਆਰਥੀ ਨੂੰ ਕਦੇ ਵੀ ਇਸ ਬੁਨਿਆਦੀ ਦ੍ਰਿਸ਼ਟੀਕੋਣ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ ਹੈ ।

ਇਹ ਜ਼ਰੂਰੀ ਨਹੀਂ ਕਿ ਖੋਜ-ਵਿਦਿਆਰਥੀ ਨੂੰ ਇਕ ਦਮ ਹੀ ਪਰੀਖਿਅਕ ਵੱਲੋਂ ਪੁੱਛੇ ਗਏ ਸਾਰੇ ਪ੍ਰਸ਼ਨ ਹੀ ਸਮਝ ਆ ਜਾਣ । ਕਈ ਵਾਰੀ ਪ੍ਰਸ਼ਨ ਸਾਡੀ ਸਮਝ ਤੋਂ ਬਾਹਰ ਵੀ ਹੁੰਦਾ ਹੈ; ਇਸ ਲਈ ਵਿਦਿਆਰਥੀ, ਬੜੇ ਆਦਰ ਨਾਲ ਪਰੀ-ਖਿਅਕ ਪਾਸੋਂ ਪ੍ਰਸ਼ਨ ਬਾਰੇ ਫਿਰ ਪੁੱਛ ਸਕਦਾ ਹੈ । ਉਹ ਬੇਨਤੀ ਕਰ ਸਕਦਾ ਹੈ ਕਿ ਉਸ ਨੂੰ ਪ੍ਰਸ਼ਨ ਫਿਰ ਸਮਝਾਇਆ ਜਾਏ । ਪਰਖਣ ਵਾਲੀ ਗੱਲ ਤਾਂ ਇਹ ਹੁੰਦੀ ਹੈ ਕਿ ਵਿਦਿਆਰਥੀ ਕੀ ਬੋਲਦਾ ਹੈ ਅਤੇ ਕਿਉਂ ਬੋਲਦਾ ਹੈ ? ਪ੍ਰਸ਼ਨ ਨੂੰ ਪੂਰੀ ਤਰ੍ਹਾਂ ਸਮਝਣ ਤੋਂ ਬਾਅਦ, ਵਿਦਿਆਰਥੀ ਲਈ ਇਹ ਜ਼ਰੂਰੀ ਬਣਦਾ ਹੈ ਕਿ ਉਹ ਇਹ ਸਮਝੇ ਕਿ ਇਹ ਪ੍ਰਸ਼ਨ ਕਿਸ ਗੱਲ ਦਾ ਉੱਤਰ ਮੰਗਦਾ ਹੈ । ਇਸ ਲਈ ਉਸ ਨੂੰ ਜੋ ਮੰਗਿਆ ਹੈ, ਉਸ ਦਾ ਹੀ ਉੱਤਰ ਦੇਵੇ । ਫ਼ਾਲਤੂ ਦੇ ਵਿਸਤਾਰ ਤੋਂ ਹਰ ਕੋਈ ਘਬਰਾਉਂਦਾ ਹੈ; ਇਸ ਲਈ ਜੇ ਵਿਦਿਆਰਥੀ ਬੋਰਡ ਦੇ ਸਮੇਂ ਦੀ ਕਦਰ ਕਰੇਗਾ ਤਾਂ ਕੋਈ ਕਾਰਣ ਨਹੀਂ ਕਿ ਪਰੀਖਿਅਕ ਵਿਦਿਆਰਥੀ ਦੇ ਸਮੇਂ ਦੀ ਠੀਕ ਵਰਤੋਂ ਨ ਕਰਨ । ਇਸ ਗੱਲ ਦੀ ਵਿਦਿਆਰਥੀ ਨੇ ਸੋਚ ਕਰਨੀ ਹੈ ਕਿ ਮੌਖਿਕੀ ਵੇਲੇ ਇਸ ਪ੍ਰਕਾਰ ਦਾ ਵਾਤਾਵਰਣ ਪੈਦਾ ਕੀਤਾ ਜਾਏ ਜਿਸ ਵਿਚ ਉਸ ਦੇ ਹਿਤਾਂ ਦੀ ਠੀਕ ਤਰ੍ਹਾਂ ਰੱਖਿਆ ਹੋ ਸਕੇ । ਪ੍ਰਸ਼ਨ ਇਥੇ ਵੀ ਇਕ ਪ੍ਰਕਾਰ ਦਾ ਆਤਮ-ਵਿਸ਼ਵਾਸ਼ ਅਤੇ ਪਰਸਪਰ ਤਾਲ-ਮੇਲ ਦਾ ਵਾਯੂਮੰਡਲ ਪੈਦਾ ਕਰਨ ਦਾ ਹੈ । ਹਾਂ, ਮਤ-ਭੇਦ ਪੈਦਾ ਹੋਣ ਉਤੇ, ਖੋਜ-ਵਿਦਿਆਰਥੀ ਨੂੰ ਪਰੀਖਿਅਕ ਦੀ ਗੱਲ ਬੜੇ ਧਿਆਨ ਨਾਲ ਸੁਣਨੀ ਚਾਹੀਦੀ ਹੈ । ਮੌਖਿਕੀ ਵਿਚ ਇਹ ਵੀ ਵੇਖਿਆ ਜਾਂਦਾ ਹੈ ਕਿ ਵਿਦਿਆਰਥੀ ਦੂਜੇ ਵਿਦਵਾਨ ਦੀ ਰਾਏ ਦੀ ਕਿੰਨੀ ਕੁ ਕਦਰ ਕਰਦਾ ਹੈ ? ਪਰ, ਇਸ ਤੋਂ ਇਹ ਭਾਵ ਨਹੀਂ ਹੈ ਕਿ ਵਿਦਿਆਰਥੀ ਨੂੰ ਆਪਣੀ ਆਧਾਰ-ਦਲੀਲ ਤੋਂ ਦੂਰ ਚਲਾ ਜਾਣਾ ਚਾਹੀਦਾ ਹੈ । ਪਰ, ਕਿਸੇ ਵਿਸ਼ੇ ਸੰਬੰਧੀ ਕਿਸੇ ਹੋਰ ਵਿਦਵਾਨ ਦੀ ਰਾਏ ਸੁਣਨ ਵਿਚ ਵੀ ਕੋਈ ਨੁਕਸਾਨ ਨਹੀਂ ਹੁੰਦਾ ਹੈ ।

ਭਾਰਤ ਦਾ ਪਰੀਖਿਅਕ ਢਾਂਚਾ ਇਸ ਪ੍ਰਕਾਰ ਦਾ ਹੈ ਕਿ ਸੰਭਾਵਿਤ ਪ੍ਰਸ਼ਨਾਂ ਦੀ ਸੂਚੀ ਦਾ ਅਨੁਮਾਨ ਲਗ ਹੀ ਜਾਂਦਾ ਹੈ । ਇਸ ਵਿਚ ਕਿਸੇ ਵਿਅਕਤੀ ਦਾ ਕੋਈ ਦੋਸ਼ ਨਹੀਂ ਸਗੋਂ ਸਾਡਾ ਵਿਦਿਅਕ ਢਾਂਚਾ ਹੀ ਦੋਸ਼ੀ ਹੈ । ਸਾਰੇ ਪ੍ਰਸ਼ਨ, ਆਮ ਤੌਰ ਤੇ, ਪਾਠਾਂ ਦੀ ਪ੍ਰਕ੍ਰਿਤੀ ਅਤੇ ਵਿਵਰਣ ਅਨੁਸਾਰ ਹੀ ਹੁੰਦੇ ਹਨ । ਇਸ ਲਈ ਪ੍ਰਸ਼ਨਾਂ ਦੀ ਸੂਚੀ (ਲਗਭਗ) ਪਹਿਲਾਂ ਹੀ ਪਤਾ ਹੁੰਦੀ ਹੈ । ਮੌਖਿਕੀ ਵਿਚ ਵੀ ਪੁੱਛੇ ਜਾ ਸਕਣ ਵਾਲੇ ਪ੍ਰਸ਼ਨਾਂ ਦਾ ਅਨੁਮਾਨ ਲਾਇਆ ਜਾ ਸਕਦਾ ਹੈ । ਇਸ ਦਾ

ਕਾਰਨ ਇਹ ਹੈ ਕਿ ਆਮ ਤੌਰ ਤੇ ਪ੍ਰਸ਼ਨ ਵਿਸ਼ੇ ਨਾਲ ਸੰਬੰਧਿਤ ਹੀ ਕੀਤੇ ਜਾਂਦੇ ਹਨ ; ਇਸ ਲਈ ਖੋਜ-ਵਿਦਿਆਰਥੀ ਨੂੰ ਜੇ ਵਿਸ਼ੇ ਉਤੇ ਪੂਰਾ ਕਾਬੂ ਹੈ ਤਾਂ ਉਹ ਮੌਖਿਕੀ ਵਿਚ ਪੁੱਛੇ ਜਾ ਸਕਣ ਵਾਲੇ ਪ੍ਰਸ਼ਨਾਂ ਦਾ ਅੰਦਾਜ਼ਾ ਲਾ ਹੀ ਲੈਂਦਾ ਹੈ । ਇਹ ਅਨੁਮਾਨ ਗਲਤ ਵੀ ਸਿੱਧ ਹੋ ਸਕਦਾ ਹੈ ਜੇ ਪਰੀਖਿਅਕ ਦੀ ਪ੍ਰਸ਼ਨ ਪੁੱਛਣ ਦੀ ਨੀਤੀ ਵਿਚ ਅੰਤਰ ਹੋਵੇ । ਪਰ, ਅਜਿਹੀ ਸੂਰਤ ਵਿਚ ਵੀ ਪਰੀਖਿਅਕ ਮੂਲ ਵਿਸ਼ੇ ਤੋਂ ਦੂਰ ਨਹੀਂ ਜਾਂਦਾ ਹੈ ਆਮ ਤੌਰ ਤੇ ਮੌਖਿਕੀ ਵਿਚ ਖੋਜ-ਵਿਦਿਆਰਥੀ ਪਾਸੋਂ ਇਸ ਪ੍ਰਕਾਰ ਦੇ ਪ੍ਰਸ਼ਨ ਪੁੱਛੇ ਜਾਂਦੇ ਹਨ :—

(1) ਸਾਹਿਤ ਦੇ ਇਸ ਵਿਸ਼ੇਸ਼ ਰੂਪ ਵਲ ਤੁਹਾਡਾ ਝੁਕਾਓ ਕਿਉਂ ਹੈ

(2) ਇਸ ਵਿਸ਼ੇਸ਼ ਸ਼ਤਾਬਦੀ ਨੂੰ ਤੁਸੀਂ ਕਿਉਂ ਆਪਣੇ ਖੋਜ ਨਮਿਤ ਚੁਣਿਆ ?

(3) ਤੁਸੀਂ ਆਪਣੇ ਖੋਜ-ਪ੍ਰਬੰਧ ਵਿਚ, ਵਿਸ਼ੇ ਸੰਬੰਧੀ, ਕਿਹੜੀ ਨਵੀਂ ਗੱਲ ਆਖੀ ਹੈ ?

(4) ਖੋਜ ਦੇ ਦੌਰਾਨ ਤੁਸੀਂ ਆਪਣੇ ਵਿਸ਼ੇ ਦੇ ਕਿਹੜੇ ਕਿਹੜੇ ਵਿਦਵਾਨਾਂ ਨੂੰ ਮਿਲੇ ਅਤੇ ਇਨ੍ਹਾਂ ਮਿਲਣੀਆਂ ਤੋਂ ਤੁਸੀਂ ਕੀ ਅਨੁਭਵ ਕੀਤਾ ?

(5) ਕੁਝ ਵਾਕਾਂ ਵਿਚ ਆਪਣੇ ਖੋਜ-ਵਿਸ਼ੇ ਦੀ ਮਹੱਤਤਾ ਉਤੇ ਪ੍ਰਕਾਸ਼ ਪਾਓ ।

(6) ਤੁਸੀਂ ਖੋਜ ਲਈ ਸਾਮੱਗ੍ਰੀ ਕਿਨ੍ਹਾਂ ਕਿਨ੍ਹਾਂ ਸੂਤ੍ਰਾਂ ਤੋਂ ਇਕੱਠੀ ਕੀਤੀ ਅਤੇ ਤੁਹਾਡਾ ਤਜਰਬਾ ਕੀ ਹੈ ?

ਉਕਤ ਪ੍ਰਕ੍ਰਿਤੀ ਦੇ ਕਈ ਹੋਰ ਪ੍ਰਸ਼ਨ ਪੁੱਛੇ ਜਾ ਸਕਦੇ ਹਨ । ਖੋਜ ਦੀ ਰੂਪ ਰੇਖਾ ਵਿਚ ਆਉਂਦੀ ਕਿਸੇ ਅਪ੍ਰਮਾਣਿਤ ਰਚਨਾ ਦੇ ਰਚਿਤਾ, ਰਚਨਾ-ਕਾਲ, ਸ਼ੈਲੀ ਆਦਿ ਬਾਰੇ ਵੀ ਪੁੱਛਿਆ ਜਾ ਸਕਦਾ ਹੈ ।

ਖੋਜ-ਵਿਦਿਆਰਥੀ ਨੂੰ, ਮੌਖਿਕੀ ਵਿਚ ਜਾਣ ਤੋਂ ਪਹਿਲਾ ਆਪਣੇ ਖੋਜ-ਪ੍ਰਬੰਧ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਉਸ ਦਾ ਇਕ ਸੰਖੇਪ ਤਿਆਰ ਕਰ ਲੈਣਾ ਚਾਹੀਦਾ ਹੈ । ਇਸ ਵਿਧੀ ਨੂੰ ਅਪਨਾਉਣ ਨਾਲ ਇਕ ਤਾਂ ਉਹ ਇਮਤਿਹਾਨ ਲਈ ਤਿਆਰ ਹੋ ਜਾਏਗਾ ਦੂਜੇ ਉਸ ਨੂੰ ਖੋਜ-ਹਿਤ ਚੁਣੇ ਗਏ ਵਿਸ਼ੇ ਦੀ ਮਹੱਤਤਾ ਆਪਣੇ ਆਪ ਹੀ ਉਭਰਦੀ ਨਜ਼ਰੀਂ ਪਵੇਗੀ । ਜੇ ਉਸ ਨੂੰ ਕਿਸੇ ਨੁਕਤੇ ਦੀ ਸਮਝ ਨਹੀਂ ਆਉਂਦੀ ਤਾਂ ਉਹ ਆਪਣੇ ਪਥ-ਨਿਰਦੇਸ਼ਕ ਦੀ ਸਹਾਇਤਾ ਲੈ ਸਕਦਾ ਹੈ । ਉਹ ਆਪਣੇ ਨਿਵਾਸ ਅਨੁਕੂਲ ਕਿਸੇ ਹੋਰ ਵਿਦਵਾਨ ਦੀ ਸਹਾਇਤਾ ਵੀ ਲੈ ਸਕਦਾ ਹੈ । ਇਸ ਪ੍ਰਕਾਰ ਸਾਰਿਆਂ ਸ਼ੰਕਿਆਂ ਦੀ ਨਿਵਿਰਤੀ ਕਰਕੇ, ਖੋਜ-ਵਿਦਿਆਰਥੀ ਨੂੰ ਮੌਖਿਕ ਪਰੀਖਿਆ ਵਿਚ ਪੂਰਣ-ਵਿਸ਼ਵਾਸ, ਪਰ ਕਿਸੇ ਡਰ ਤੋਂ ਬਿਨਾਂ ਜਾਣਾ ਚਾਹੀਦਾ ਹੈ ।

# ਖੋਜ ਤੇ ਲਾਇਬ੍ਰੇਰੀ

## ਲਾਇਬ੍ਰੇਰੀ ਦੇ ਸਾਧਨ ਤੇ ਉਨ੍ਹਾਂ ਦੀ ਵਰਤੋਂ

ਪ੍ਰੋ. ਹਿਰਦਜੀਤ ਸਿੰਘ ਭੋਗਲ

ਲਾਇਬ੍ਰੇਰੀ ਇਕ ਉਹ ਖਜ਼ਾਨਾ ਹੈ ਜਿਸ ਤੋਂ ਬਿਨਾਂ ਖੋਜ ਵਿਦਿਆਰਥੀ ਆਪਣਾ ਲੰਬਾ ਸਫਰ ਤਹਿ ਨਹੀਂ ਕਰ ਸਕਦਾ। ਇਸਦੇ ਨਾਲ ਇਹ ਵੀ ਧਿਆਨ ਰਖਣਾ ਪਵੇਗਾ ਕਿ ਲਾਇਬ੍ਰੇਰੀ ਵਿਚਲੇ ਸਰੋਤਾਂ ਬਾਰੇ ਮੁਕੰਮਲ ਜਾਣਕਾਰੀ ਪ੍ਰਾਪਤ ਕੀਤੇ ਬਿਨਾਂ ਖੋਜ ਵਿਦਿਆਰਥੀ ਆਪਣੇ ਧੁਰੇ ਨੂੰ ਆਸਾਨੀ ਨਾਲ ਤੇ ਇਕੋ ਸੇਧੇ ਨਹੀਂ ਢੂੰਡ ਸਕਦਾ। ਇਉਂ ਕਹਿ ਲਈਏ ਕਿ ਇਸ ਦੀ ਜਾਣਕਾਰੀ ਬਿਨਾਂ ਖੋਜੀ ਲਈ ਖੋਜ ਉਡਾਰੀ ਮਾਰਨੀ ਆਸਾਨ ਨਹੀਂ।

ਲਾਇਬ੍ਰੇਰੀ ਨਾ ਕੇਵਲ ਪੁਸਤਕ ਘਰ ਹੀ ਹੈ ਸਗੋਂ ਖੋਜ ਤੇ ਖੋਜੀ ਨਾਲ ਸੰਬੰਧਿਤ ਹਰ ਉਪਯੋਗੀ ਵਸਤੂ ਦਾ ਵੀ ਭੰਡਾਰ ਹੈ। ਐਨਸਾਈਕਲੋਪੀਡੀਆ ਬਰਿਟੈਨਿਕਾ ਅਨੁਸਾਰ[1] ਲਾਇਬ੍ਰੇਰੀ ਪੁਸਤਕ ਅਧਿਐਨ ਤੇ ਖੋਜ ਦੇ ਵਾਸਤੇ ਤਰਤੀ-ਬਿਆ ਗਿਆ ਉਹ (ਛਪਿਆ ਜਾਂ ਹਥ ਲਿਖਤਾਂ ਦੇ ਰੂਪ ਵਿਚ) ਮਸਾਲਾ ਹੁੰਦਾ ਹੈ ਜਿਸ ਵਿਚ ਕਿਤਾਬਾਂ ਤੋਂ ਬਿਨਾਂ ਫਿਲਮਾਂ, ਮਾਈਕਰੋ ਫਿਲਮਾਂ, ਫੋਨੋਗ੍ਰਾਫ, ਰੀਕਾਰਡ ਸਲਾਈਡਾਂ ਤੇ ਅਜਿਹੀਆਂ ਹੀ ਕਈ ਹੋਰ ਵਸਤਾਂ ਵੀ ਖੋਜ-ਵਿਦਿਆਰਥੀ ਦੀ ਮਦਦ ਨੂੰ ਤਿਆਰ ਰਹਿੰਦੀਆਂ ਹਨ। ਸੋ ਖੋਜ ਵਿਦਿਆਰਥੀ ਨੂੰ ਇਨ੍ਹਾਂ ਸਾਧਨਾਂ ਦਾ ਉਪਯੋਗ ਕਰਨ ਲਈ ਪਹਿਲਾਂ ਇਨ੍ਹਾਂ ਸਾਧਨਾਂ ਤਕ ਪਹੁੰਚਣ ਦਾ ਤਰੀਕਾ ਜਾਨਣਾ ਪੈਂਦਾ ਹੈ।

---

1. P. 2. ENCYCLOPEDIA OF BRITANICA—"A Library is a collection of printed or written material arranged and organised for the purpose of study and research Library also include collection of films, microfilms, phonograph, records, slides and the libe within the term written or printed material." vol. 14

ਖੋਜ ਦੀ ਸਭ ਤੋਂ ਪਹਿਲੀ ਜ਼ਰੂਰਤ ਲਾਇਬ੍ਰੇਰੀ ਵਿਦਲੀਆਂ (ਆਪਣੇ ਵਿਸ਼ੇ ਨਾਲ ਸੰਬੰਧਿਤ) ਕਿਤਾਬਾਂ ਦੀ ਜਾਣਕਾਰੀ ਹੁੰਦੀ ਹੈ ਜਿਹੜੀ ਕਿ ਹਰ ਕਿਸਮ ਦੀ ਲਾਇਬ੍ਰੇਰੀ ਵਿਚ ਕਾਰਡ ਕੈਟਾਲਾਗ ਦੀ ਮਦਦ ਨਾਲ ਪ੍ਰਾਪਤ ਹੁੰਦੀ ਹੈ। ਕਾਰਡ ਕੈਟਾਲਾਗ ਨੂੰ ਬਨਾਉਣ ਦੀਆਂ ਵਿਧੀਆਂ ਕਈ ਹਨ। ਸੋ ਕੈਟਾਲਾਗ ਦੇ ਆਸ ਪਾਸ ਲੱਗੇ ਕਿਸੇ ਫੱਟੇ ਉੱਤੇ ਪਹਿਲਾਂ ਪੜ੍ਹਿਆ ਜਾ ਸਕਦਾ ਹੈ ਕਿ ਤੁਹਾਡੀ ਲਾਇਬ੍ਰੇਰੀ ਵਿਚ ਕਿਹੜੀ ਵਿਧੀ ਨਾਲ ਕਾਰਡ ਵਿਚ ਕਿਤਾਬ ਲੱਭੀ ਜਾਵੇ। ਇਸ ਕਾਰਡ ਨੂੰ ਮੁਖ ਰੂਪ ਵਿਚ ਡਿਕਸ਼ਨਰੀ ਅਨੁਸਾਰ ਤਰਤੀਬ ਦਿੱਤੀ ਜਾਂਦੀ ਹੈ ਤੇ ਤਿੰਨ ਕਿਸਮਾਂ ਦੇ ਕਾਰਡ ਬਣਾਏ ਜਾਂਦੇ ਹਨ।

**(ੳ) ਵਿਸ਼ੇ ਅਨੁਸਾਰ**

ਜੇ ਵਿਦਿਆਰਥੀ ਨੂੰ ਲੇਖਕ ਦਾ ਨਾਮ ਵੀ ਯਾਦ ਨਹੀਂ ਪਰ ਉਹ ਕਿਸੇ ਖ਼ਾਸ ਵਿਸ਼ੇ ਤੇ ਕਿਤਾਬ ਚਾਹੁੰਦਾ ਹੈ ਤਾਂ ਉਹ ਵਿਸ਼ੇ ਦੇ ਪਹਿਲੇ ਅੱਖਰ ਦੇ ਆਧਾਰ ਤੇ ਕਿਤਾਬਾਂ ਲੱਭ ਸਕਦਾ ਹੈ। ਮਿਸਾਲ ਵਜੋਂ ਜੇ ਕਿਸੇ ਨੇ 'ਕਵਿਤਾ' ਉੱਤੇ ਕਿਤਾਬ ਲਭਣੀ ਹੈ ਤਾਂ ਉਹ 'ਕ' ਵਾਲੇ ਕੈਟਾਲਾਗ ਵਿਚ 'ਕਵਿਤਾ' ਵਿਸ਼ੇ ਦੀਆਂ ਕਿਤਾਬਾਂ ਆਸਾਨੀ ਨਾਲ ਪ੍ਰਾਪਤ ਕਰ ਸਕਦਾ ਹੈ। ਪਰ ਇਸ ਵਿਚ ਤੁਸੀਂ ਕਿਸੇ ਵਿਸ਼ੇਸ਼ ਨਾਮ ਦੀ ਕਿਤਾਬ ਸ਼ਾਇਦ ਨਾ ਲੱਭ ਸਕੋ।

**(ਅ) ਨਾਮ ਅਨੁਸਾਰ (ਰਚਨਾ)**

ਕਿਸੇ ਕਿਤਾਬ ਦਾ ਪੂਰਾ ਨਾਮ ਪਤਾ ਹੋਵੇ ਤਾਂ ਪਹਿਲੇ ਅੱਖਰ ਦੇ ਕੈਟਾਲਾਗ ਵਿਚੋਂ ਕਿਤਾਬ ਅਸਾਨੀ ਨਾਲ ਦੇਖੀ ਜਾ ਸਕਦੀ ਹੈ।

**(ੲ) ਲੇਖਕ ਦੇ ਨਾਮ ਅਨੁਸਾਰ**

ਇਸਦਾ ਖੋਜੀ ਨੂੰ ਕਾਫ਼ੀ ਫਾਇਦਾ ਹੁੰਦਾ ਹੈ ਕਿਉਂਕਿ ਬਹੁਤ ਵਾਰ ਇਕ ਲੇਖਕ ਦੀਆਂ ਸਾਰੀਆਂ ਕਿਤਾਬਾਂ ਦੇ ਨੰਬਰ ਇਕ ਥਾਂ ਲੱਗੇ ਹੁੰਦੇ ਹਨ। ਲੇਖਕ ਦੇ ਨਾਂ ਨੂੰ ਲੈ ਕੇ ਕਿਤਾਬ ਦਾ ਪਤਾ ਲੱਗ ਸਕਦਾ ਹੈ।

ਸੋ ਖੋਜ ਵਿਦਿਆਰਥੀ ਨੂੰ ਉਪਰੋਕਤ ਤਿੰਨੇ ਕਿਸਮ ਦੇ ਆਧਾਰਾਂ ਉੱਤੇ ਲਾਇਬ੍ਰੇਰੀ ਵਿਚ ਮੌਜੂਦ ਹਰ ਕਿਤਾਬ ਦਾ ਨੰਬਰ ਮਿਲ ਸਕਦਾ ਹੈ ਜਿਸਨੂੰ ਲੈ ਕੇ ਉਹ ਅਸਿਸਟੈਂਟ ਦੀ ਮਦਦ ਨਾਲ ਜਾਂ ਖ਼ੁਦ ਵੀ ਕਿਤਾਬ ਤੱਕ ਪਹੁੰਚ ਸਕਦਾ ਹੈ। ਬਿਹਤਰ ਇਹੀ ਹੁੰਦਾ ਹੈ ਕਿ ਵਿਦਿਆਰਥੀ ਖ਼ੁਦ ਕਿਤਾਬ ਭਾਲਣ ਦਾ ਯਤਨ ਕਰੇ

ਕਿਉਂਕਿ ਆਪ ਢੂੰਡੀ ਕਿਤਾਬ ਦਾ ਵੀ ਖੋਜੀ ਨੂੰ ਪਿਛੋਂ ਆਨੰਦ ਆਉਂਦਾ ਹੈ, ਯਤਨ ਸਫਲ ਹੋਣ ਦੀ ਖੁਸ਼ੀ ਮਹਿਸੂਸ ਹੁੰਦੀ ਹੈ ।

ਕਿਤਾਬ ਖੁਦ ਲੱਭਣ ਲਈ ਵਿਦਿਆਰਥੀ ਨੂੰ ਸੈਲਫਾਂ ਵਿਚ ਕਿਤਾਬਾਂ ਰਖਣ ਦੀ ਵਿਧੀ, ਤਰਤੀਬ ਬਾਰੇ ਪਤਾ ਹੋਣਾ ਚਾਹੀਦਾ ਹੈ ।

ਦੁਨੀਆਂ ਦੀਆਂ ਬਹੁਤੀਆਂ ਲਾਇਬ੍ਰੇਰੀਆਂ ਵਿਚ ਮੁਖ ਤੌਰ ਤੇ ਨੰਬਰ ਤਰਤੀਬ ਦੇ ਦੋ ਤਰੀਕੇ ਹੀ ਮਿਲਦੇ ਹਨ: —

(ੳ) Dewey Decimal System

(ਅ) Library of Congress system

**ਡੈਸੀਮਲ ਸਿਸਟਮ** ਅਨੁਸਾਰ 000 ਤੋਂ 99 ਤੱਕ ਦੀਆਂ ਕਿਤਾਬਾਂ ਇਕ ਵਿਸ਼ੇ ਨਾਲ ਸੰਬੰਧਤ ਹੋਣਗੀਆਂ । 100 ਤੋਂ 200 ਤੱਕ ਦੀਆਂ ਸਾਰੀਆਂ ਕਿਤਾਬਾ ਕਿਸੇ ਦੂਜੇ ਵਿਸ਼ੇ ਨਾਲ ਸੰਬੰਧਤ ਹਣਗੀਆਂ । ਇਉਂ ਉਸ ਲਾਇਬ੍ਰੇਰੀ ਵਿਚ ਸਾਰਾ ਮਸਾਲਾ 10 ਵਰਗਾਂ ਵਿਚ ਵੰਡਿਆ ਹੋਵੇਗਾ । ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ (ਚੰਡੀਗੜ੍ਹ) ਵਿਚ ਵੀ ਸਾਰੀਆਂ ਕਿਤਾਬਾਂ ਜਿਵੇਂ ਸਾਧਾਰਨ ਕਿਤਾਬਾਂ, ਫਿਲਾਸਫੀ ਧਰਮ, ਸੋਸ਼ਲ ਸਾਇੰਸ, ਭਾਸ਼ਾ ਵਿਗਿਆਨ, ਨੈਚਰਲ ਸਾਇੰਸਾਂ (ਫਸਤਕਾਰ ਫਿਜ਼ਿਕਸ, ਕੈਮਿਸਟਰੀ) ਲਾਭ ਦਾਇਕ ਕਲਾਵਾਂ ਫਾਈਨ ਆਰਟਸ, ਸਾਹਿਤ, ਹਿਸਟਰੀ, ਜੋਗਰਫੀ ਆਦਿ 10 ਵਰਗਾਂ ਵਿਚ ਵੰਡੀਆਂ ਮਿਲਦੀਆਂ ਹਨ ।

ਦੂਜੀ ਤਰਾਂ ਕਿਤਾਬਾਂ ਟਿਕਾਉਣ ਦਾ ਤਰੀਕਾ ਪ੍ਰਸਿੱਧ ਲਾਇਬ੍ਰੇਰੀ "Library of Congress" ਤੋਂ ਸ਼ੁਰੂ ਹੋਇਆ ਜਿਸ ਵਿਚ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਤ ਕਿਤਾਬਾਂ ਨੂੰ A. B. C. D. ਆਦਿ ਵਰਗਾਂ ਵਿਚ ਰਖਿਆ ਜਾਂਦਾ ਹੈ ।

ਸ ਇਹ ਦ ਤਰੀਕੇ ਜਾਂ ਇਨ੍ਹਾਂ ਦਾ ਕਈ ਥੜਾ ਬਦਲਿਆ ਰੂਪ ਸਾਨੂੰ ਹਰ ਵੱਡੀ ਲਾਇਬ੍ਰੇਰੀ ਵਿਚ ਮਿਲ ਸਕਦਾ ਹੈ । ਇਸ ਵਰਗੀਕਰਨ ਨੂੰ ਜਾਣ ਲੈਣ ਤੋਂ ਬਾਅਦ ਵਿਦਿਆਰਥੀ ਖੁਦ ਕਿਤਾਬਾਂ ਭਾਲਦਿਆਂ ਕਦੇ ਨਿਰਾਸ਼ ਨਹੀਂ ਹੁੰਦਾ ।[1] ਬਹੁਤ

1. P. 21, B. Williams—"If you become acquainted with the classification system, you will feel more at home in Library through going a better sense of interprelationship of various kinds of information"—"A Research Manual."

ਵਿਦਿਆਰਥੀ ਤਾਂ ਇਸ ਜਾਣਕਾਰੀ ਦੇ ਆਧਾਰ ਤੇ ਸਿਧਾ ਸੈਲਫਾਂ ਵਿਚ ਕਿਤਾਬਾਂ ਜਾ ਲਭਦੇ ਹਨ ਤੇ ਉਹ ਕਾਰਡ ਕੈਟਾਲਾਗ ਨੂੰ ਫੋਲਣ ਦੀ ਜ਼ਰੂਰਤ ਵੀ ਨਹੀਂ ਸਮਝਦੇ ।

ਕਾਰਡ ਕੈਟਾਲਾਗ ਦੇਖਣ ਦਾ ਫ਼ਾਇਦਾ ਇਹ ਹੈ ਕਿ ਸਾਨੂੰ ਪਹਿਲਾ ਹੀ ਪਤਾ ਲੱਗ ਜਾਂਦਾ ਹੈ ਕਿਹੜੀ ਕਿਤਾਬ ਲਾਇਬ੍ਰੇਰੀ ਵਿਚ ਹੈ ਤੇ ਕਿਹੜੀ ਨਹੀਂ । ਬਹੁਤ ਵਾਰ ਸੈਲਫਾਂ ਵਿਚੋਂ ਤਾਂ ਕਿਤਾਬ ਕਢਵਾਈ ਜਾ ਚੁਕੀ ਹੁੰਦੀ ਹੈ ਪਰ ਕੈਟਾਲਾਗ ਤੁਹਾਨੂੰ ਇਹ ਵਿਸ਼ਵਾਸ਼ ਦਿਵਾਉਂਦਾ ਹੈ ਕਿ ਕਿਤਾਬ ਲਾਇਬ੍ਰੇਰੀ ਵਿਚ ਹੈ ਜ਼ਰੂਰ । ਸੋ ਬਹੁਤ ਜ਼ਰੂਰੀ ਕਿਤਾਬ ਤੁਸੀਂ ਨੰਬਰ ਦੀ ਮਦਦ ਨਾਲ "Book Return Counter' ਉਤੇ ਰੀਜ਼ਰਵ ਕਰਵਾ ਸਕਦੇ ਹੋ ਤਾਂ ਕਿ ਵਾਪਸ ਆਉਣ ਤੋਂ ਬਾਅਦ ਫਿਰ ਕਿਸੇ ਹੋਰ ਹੱਥ ਨਾ ਲੱਗ ਜਾਵੇ ਜਾ ਫਿਰ ਲਾਇਬ੍ਰੇਰੀਅਨ ਦੀ ਮਦਦ ਨਾਲ ਕਿਤਾਬ ਵਾਪਸ ਮੰਗਵਾਈ ਜਾ ਸਕਦੀ ਹੈ ।

ਸੈਲਫਾਂ ਦੀ ਫੋਲਾ ਫਰਾਲੀ ਤੋਂ ਬਾਅਦ ਖੋਜ ਵਿਦਿਆਰਥੀ ਨੂੰ ਆਪਣੀ ਲਾਇਬ੍ਰੇਰੀ ਵਿਚ ਚਾਰ ਕਿਸਮ ਦੀਆਂ ਕਿਤਾਬਾਂ ਮਿਲਦੀਆਂ ਹਨ: —

(ੳ) Call Books

ਕਾਲ ਬੁਕਸ ਵਿਚ ਹਰ ਵਿਸ਼ੇ ਨਾਲ ਸੰਬੰਧਿਤ ਕਿਤਾਬਾਂ ਆ ਜਾਂਦੀਆਂ ਹਨ ਜਿਹੜੀਆਂ ਬਹੁਤ ਜ਼ਿਆਦਾ ਕੀਮਤ ਦੀਆਂ ਨਹੀਂ ਹੁੰਦੀਆਂ ਤੇ ਜਿਨ੍ਹਾਂ ਨੂੰ ਛਪਿਆਂ ਬਹੁਤ ਜ਼ਿਆਦਾ ਸਮਾਂ ਨਹੀਂ ਹੋਇਆ ਹੁੰਦਾ । ਇਹ ਵਿਦਿਆਰਥੀਆਂ ਨੂੰ ਘਰ ਲਿਜਾਣ ਲਈ ਮਿਲ ਸਕਦੀਆਂ ਹਨ । ਇਨ੍ਹਾਂ ਦੇ ਗੁੰਮ ਜਾਣ ਨਾਲ ਲਾਇਬ੍ਰੇਰੀ ਨੂੰ ਕੋਈ ਜ਼ਿਆਦਾ ਵੱਡਾ ਨੁਕਸਾਨ ਨਹੀਂ ਹੁੰਦਾ । ਇਸੇ ਲਈ ਉਹ ਵਿਦਿਆਰਥੀ ਨੂੰ ਦੇਣ ਦਾ ਰਿਸਕ ਲੈ ਲੈਂਦੀ ਹੈ ।

(ਅ) Reference Books

ਇਹ ਸਿਰਫ਼ ਲਾਇਬ੍ਰੇਰੀ ਵਿਚ ਬੈਠ ਕੇ ਹੀ ਪੜ੍ਹੀਆਂ ਜਾ ਸਕਦੀਆਂ ਹਨ । ਕਈਆਂ ਲਾਇਬ੍ਰੇਰੀਆਂ ਵਿਚ ਇਹ ਅਧਿਆਪਕਾਂ ਨੂੰ ਹੀ ਦਿਤੀਆਂ ਜਾਂਦੀਆਂ ਹਨ ਤੇ ਕਈ ਲਾਇਬ੍ਰੇਰੀਆਂ ਵਿਚ ਵਿਦਿਆਰਥੀ ਨੂੰ ਸਿਰਫ਼ ਕੁਝ ਘੰਟੇ ਲਈ ਦਿਤੀਆਂ ਜਾਂਦੀਆਂ ਹਨ । ਇਨ੍ਹਾਂ ਵਿਚ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਿਤ ਹਵਾਲਾ ਪੁਸਤਕ ਦੀਆਂ ਸੂਚੀਆਂ (Bibliographics) ਮਹਾਨ ਗਿਆਨ ਕੋਸ਼ (Encyclopedias) ਐਟਲਸਾਂ

ਹੈਂਡ ਬੁਕਸ, ਯੀਅਰ ਬੁਕਸ, ਵੱਖ ਵੱਖ General Survey ਨਾਲ ਸੰਬੰਧਤ ਫਾਈਲਾਂ ਜਾਂ ਕਿਤਾਬਾਂ ਤੇ ਡਿਕਸ਼ਨਰੀਆਂ ਆਦਿ ਆ ਜਾਂਦੀਆਂ ਹਨ ਜਿਹੜੀਆਂ ਹਰ ਖੋਜੀ ਲਈ ਗਿਆਨ ਦਾ ਭੰਡਾਰ ਹਨ। ਇਨ੍ਹਾਂ ਵਿਚ ਦੂਜੀਆਂ ਯੂਨੀਵਰਸਟੀਆਂ ਵਲੋਂ ਛਪੀਆਂ ਬਿਬਲੀਉਗਰਾਫੀਆਂ ਕੈਟਾਲਾਗ ਸਮੇਤ ਮਿਲ ਜਾਂਦੀਆਂ ਹਨ।

(ੲ) Rare Books

ਇਹ ਉਹ ਕਿਤਾਬਾਂ ਹਨ ਜਿਹੜੀਆਂ ਕਿਸੇ ਵੀ ਕੀਮਤ ਤੇ ਦੁਬਾਰਾ ਨਹੀਂ ਮਿਲ ਸਕਦੀਆਂ ਜਾਂ ਫਿਰ ਜਿਨ੍ਹਾਂ ਨੂੰ ਛਪਿਆਂ ਬਹੁਤ ਦੇਰ ਹੋ ਗਈ ਹੈ ਤੇ ਹੁਣ ਆਊਟ ਆਫ ਪਰਿੰਟ ਹੋ ਚੁੱਕੀਆਂ ਹਨ। ਇਸੇ ਵਿਚ ਹੀ ਪੁਰਾਣੀਆਂ ਹੱਥ ਲਿਖਤਾਂ ਆਉਂਦੀਆਂ ਹਨ। ਇਹ ਲਾਇਬ੍ਰੇਰੀ ਦਾ ਅਸਲ ਖਜ਼ਾਨਾ ਹੁੰਦਾ ਹੈ ਜਿਹੜਾ ਸਾਧਾਰਨ ਪਾਠਕ ਨੂੰ ਤਾਂ ਕਈ ਵਾਰ ਦਿਖਾਇਆ ਵੀ ਨਹੀਂ ਜਾਂਦਾ। ਬੜੀ ਸਖਤ ਨਿਗਰਾਨੀ ਹੇਠ, ਵਿਸ਼ੇਸ਼ ਕਮਰੇ ਵਿਚ ਰਖਿਆ ਜਾਂਦਾ ਹੈ ਤੇ ਖੋਜੀ ਵਿਦਿ-ਆਰਥੀਆਂ ਨੂੰ ਦਿਤੀਆਂ ਜਾਂਦੀਆਂ ਹਨ।

(ਸ) Text Books

ਇਸ ਵਿਚ ਕੋਰਸਾਂ ਨਾਲ ਸੰਬੰਧਤ ਹਰ ਕਿਤਾਬ ਮੌਜੂਦ ਹੁੰਦੀ ਹੈ। ਥੀਸਸ ਤੇ ਡੀਸਰਟੇਸ਼ਨ ਕਈ ਵਾਰ ਇਸੇ ਵਿਭਾਗ ਵਿਚ ਰਖੇ ਜਾਂਦੇ ਹਨ ਤੇ ਕਦੇ ਰੇਅਰ ਬੁਕਸ ਵਿਚ। ਕਈ ਲਾਇਬ੍ਰੇਰੀਆਂ ਲੋੜਵੰਦ ਵਿਦਿਆਰਥੀਆਂ ਨੂੰ ਕੋਰਸ ਵਿਚ ਲੱਗੀਆਂ ਕਿਤਾਬਾਂ ਪੂਰੇ ਸਾਲ ਲਈ ਵੀ ਪੜ੍ਹਨ ਨੂੰ ਦਿੰਦੀਆਂ ਹਨ।

**ਹੋਰ ਮਸਾਲਾ:** ਇਨ੍ਹਾਂ ਸਾਰੀਆਂ ਕਿਸਮਾਂ ਦੀਆਂ ਕਿਤਾਬਾਂ ਤੋਂ ਬਿਨਾ ਲਾਇਬ੍ਰੇਰੀ ਵਿਚ ਲਾਇਬ੍ਰੇਰੀਅਨ ਦੀ ਮਦਦ ਨਾਲ ਮਾਈਕਰੋ ਫਿਲਮਾਂ, ਮਾਈਕਰੋ ਕਾਰਡ, ਸਲਾਈਡਾਂ ਆਦਿ ਵੀ ਖੋਜ ਵਿਦਿਆਰਥੀ ਦੀ ਮਦਦ ਲਈ ਦਿਖਾਈਆਂ ਜਾਂ ਸਕਦੀਆਂ ਹਨ। ਇਹ ਵਸਤਾਂ ਆਮ ਤੌਰ ਤੇ ਉਸ ਮਸਾਲੇ ਨਾਲ ਸੰਬੰਧਤ ਹੁੰਦੀਆਂ ਹਨ ਜਿਹੜੇ ਤੁਹਾਡੀ ਲਾਇਬ੍ਰੇਰੀ ਵਿਚ ਨਹੀਂ, ਕਿਸੇ ਹੋਰ ਲਾਇਬ੍ਰੇਰੀ ਦੀ ਮਲਕੀਅਤ ਹਨ ਜਾਂ ਫਿਰ ਇਹ ਇਨੀ ਦੂਰ ਪਈਆਂ ਹਨ ਜਿੱਥੇ ਤੁਸੀਂ ਖੁਦ ਪਹੁੰਚ ਕੇ ਅਧਿਐਨ ਨਹੀਂ ਕਰ ਸਕਦੇ।

ਇਸ ਤੋਂ ਇਲਾਵਾ ਵੱਡੀਆਂ ਲਾਇਬ੍ਰੇਰੀਆਂ ਵਿਚ "ਫੋਟੋਸਟੈਟ" ਮਸ਼ੀਨ, ਕੀਮਤੀ ਕਿਤਾਬਾਂ ਤੇ ਕੀਮਤੀ ਹਥ ਲਿਖਤ ਦੀਆਂ ਫੋਟੋ ਕਾਪੀਆਂ ਬੜੀ ਮਾਮੂਲੀ ਕੀਮਤ ਤੇ ਤੁਹਾਨੂੰ ਕਰਕੇ ਦਿੰਦੀ ਹੈ। ਅਜ ਲਾਇਬ੍ਰੇਰੀਆਂ ਵਿਚ ਆਮ ਦੇਖਿਆ ਜਾਂਦਾ ਹੈ ਕਿ ਜਿਹੜੀ ਕਿਤਾਬ ਵਿਦਿਆਰਥੀ ਘਰ ਨਹੀਂ ਲਿਜਾ ਸਕਦਾ, ਉਹ ਉਸਨੂੰ ਚੋਰੀ ਕਰਨ ਦਾ ਯਤਨ

ਕਰਣਾ ਹੈ ਜਾਂ ਫਿਰ ਲੋੜੀਂਦੇ ਸਫ਼ੇ ਪਾੜ ਕੇ ਤੁਰਦਾ ਬਣਦਾ ਹੈ । ਅਗਰ ਫੋਟੋਸਟੇਟ ਸਰਵਿਸ ਦਾ ਸਭ ਵਿਦਿਆਰਥੀਆਂ ਨੂੰ ਪਤਾ ਹੋਵੇ ਤਾਂ ਕਿਤਾਬਾਂ ਦਾ ਇਹ ਨੁਕਸਾਨ ਬੰਦ ਹੋ ਸਕਦਾ ਹੈ ।

Inter Library Loan Scheme

ਵੱਖ ਵੱਖ ਯੂਨੀਵਰਸਿਟੀਆਂ ਦੀਆਂ "ਬਿਬਲੀਓਗਰਾਫੀਜ਼" ਵਿਚੋਂ ਤੁਹਾਨੂੰ ਦੂਜੀਆਂ ਯੂਨੀਵਰਸਿਟੀਆਂ ਵਿਚ ਪਿਆ ਕੀਮਤੀ ਸਰਮਾਇਆ ਲੋੜੀਂਦਾ ਹੈ ਤਾਂ ਤੁਸੀਂ ਲਾਇਬ੍ਰੇਰੀਅਨ ਦੀ ਮਦਦ ਨਾਲ ਇਕ ਜਾਂ ਦੋ ਹਫਤੇ ਲਈ ਉਹਨੂੰ ਆਪਣੀ ਲਾਇਬ੍ਰੇਰੀ ਵਿਚ Inter Library loan Scheme ਅਧੀਨ ਮੰਗਵਾ ਸਕਦੇ ਹੋ । ਮੰਗਵਾਉਣ ਦਾ ਖਰਚਾ ਤੇ ਗਰੰਟੀ ਵਿਦਿਆਰਥੀ ਨੂੰ ਦੇਣੀ ਪੈਂਦੀ ਹੈ ।[1]

ਅਮਰੀਕਾ ਵਰਗੇ ਵਿਕਸਤ ਦੇਸ਼ ਵਿਚ ਤਾਂ ਲਾਇਬ੍ਰੇਰੀਆਂ ਵਿਚ Computor ਰਖੇ ਮਿਲਦੇ ਹਨ ਜਿਸਦੀ ਮਦਦ ਨਾਲ, ਕਿਸੇ ਸ਼ਬਦ ਬਾਰੇ, ਕਿਸੇ ਖਰੜੇ ਬਾਰੇ, ਕਿਸੇ ਕਿਤਾਬ ਬਾਰੇ ਜਾਣਕਾਰੀ ਮਿੰਟਾਂ ਵਿਚ ਮਿਲ ਜਾਂਦੀ ਹੈ । ਨਾ ਕਿਤੇ ਜਾਣ ਦੀ ਲੋੜ ਹੈ ਤੇ ਆਪਣੀ ਲਾਇਬ੍ਰੇਰੀ ਵਿਚ ਵੀ ਕਿਸੇ ਦੀ ਮਦਦ ਦੀ ਜ਼ਰੂਰਤ ਨਹੀਂ ਪੈਂਦੀ । ਕੋਈ ਕਿਤਾਬ ਦੇਸ਼ ਦੀ ਚਾਹੇ ਕਿਸੇ ਲਾਇਬ੍ਰੇਰੀ ਵਿਚ ਪਈ ਹੋਵੇ, ਤੁਹਾਡੇ ਕੰਪਿਊਟਰ ਵਿਚ ਸਲਿਪ ਪਾਉਣ ਦੇ ਨਾਲ ਹੀ ਕਾਗਜ਼ ਉੱਤੇ ਛਪਣੀ ਸ਼ੁਰੂ ਹੋ ਜਾਂਦੀ ਹੈ । ਇਨ੍ਹਾਂ ਲਾਇਬ੍ਰੇਰੀਆਂ ਵਿਚ ਤਾਂ ਕੰਪਿਊਟਰ ਦੀ ਮਦਦ ਨਾਲ ਇਹ ਵੀ ਜਾਣਿਆਂ ਜਾ ਸਕਦਾ ਹੈ ਕਿ ਸਾਰੀ ਦੁਨੀਆਂ ਵਿਚ ਇਸ ਵਿਸ਼ੇ ਨਾਲ ਸੰਬੰਧਤ ਕਿੰਨੀਆਂ ਤੇ ਕਿਹੜੀਆਂ ਕਿਤਾਬਾਂ ਛਪੀਆਂ ਹਨ ਤੇ ਉਨ੍ਹਾਂ ਦੀ ਕਾਪੀ ਕਿਥੇ ਪਈ ਹੈ ? ਨੰਬਰ ਕੀ ਹੈ ? ਪਰ ਕੰਪਿਊਟਰ ਦੀ ਇਹ ਸਹੂਲਤ ਭਾਰਤੀ ਲਾਇਬ੍ਰੇਰੀਆਂ ਵਿਚ ਪ੍ਰਾਪਤ ਨਹੀਂ ਹੈ ।

ਆਪਣੀ ਲਾਇਬ੍ਰੇਰੀ ਦੀ ਮੁਕੰਮਲ ਜਾਣਕਾਰੀ ਤੋਂ ਬਾਅਦ ਖੋਜ ਵਿਦਿਆਰਥੀ ਨੂੰ ਬਹੁਤ ਵਾਰ ਦੂਜੀਆਂ ਲਾਇਬ੍ਰੇਰੀਆਂ ਦੇ ਪ੍ਰਯੋਗ ਦੀ ਜ਼ਰੂਰਤ ਮਹਿਸੂਸ ਹੁੰਦੀ ਹੈ। ਜੇ ਖਰੜੇ ਉਸਨੂੰ ਕਿਸੇ ਵੀ ਸੂਰਤ ਵਿਚ ਆਪਣੀ ਲਾਇਬ੍ਰੇਰੀ ਵਿਚ ਪ੍ਰਾਪਤ ਨਹੀਂ

1. William—"Through the inter Library loan service your reference Librarian can obtain materials from other libraries for limited periods (usual two weeks) in most instances at no expense other than transport ation charges and insurance." "A Research Manual"

ਹੁੰਦੇ, ਉਨ੍ਹਾਂ ਦਾ ਅਧਿਐਨ ਕਰਨ ਦਾ ਉਹ ਇਛੁਕ ਹੁੰਦਾ ਹੈ। ਦੂਜੀਆਂ ਯੂਨੀਵਰਸਟੀਆਂ ਵਿਚ ਅਧਿਐਨ ਲਈ ਜਾਣ ਤੋਂ ਪਹਿਲਾ ਆਪਣੇ ਲਾਇਬ੍ਰੇਰੀਅਨ ਤੋਂ ਪੱਤਰ ਲਿਆ ਜਾ ਸਕਦਾ ਹੈ ਤਾਂ ਕਿ ਉਸ ਲਾਇਬ੍ਰੇਰੀ ਦਾ ਮੈਂਬਰ ਨਾ ਹੋਣ ਦੀ ਸੂਰਤ ਵਿਚ ਉਸਨੂੰ ਕੋਈ ਮੁਸ਼ਕਲ ਨਾ ਆਏ।

"A Research. Manual."

ਉਸ ਨੂੰ ਯੂਨੀਵਰਸਿਟੀ ਲਾਇਬ੍ਰੇਰੀਆਂ ਤੋਂ ਬਿਨਾਂ ਅਨੇਕਾਂ ਪਬਲਿਕ ਲਾਇਬ੍ਰੇਰੀਆਂ, ਸੂਚਨਾ ਤੇ ਪ੍ਰਸਾਰਨ ਕੇਂਦਰਾਂ, ਵੱਖ ਵੱਖ ਕਾਲਜਾਂ ਦੀਆਂ ਲਾਇਬ੍ਰੇਰੀਆਂ, ਕਈ ਸੰਸਥਾਵਾਂ, ਕਲੱਬਾਂ ਵਲੋਂ ਚਲਾਈਆਂ ਲਾਇਬ੍ਰੇਰੀਆਂ ਦੀ ਮਦਦ ਮਿਲ ਸਕਦੀ ਹੈ। ਸੂਚਨਾ ਤੇ ਪ੍ਰਸਾਰਨ ਕੇਂਦਰਾਂ ਦੀਆਂ ਲਾਇਬ੍ਰੇਰੀਆਂ ਵਿਚ ਹਰ ਅਖਬਾਰ, ਹਰ ਪਰਚਾ ਸੰਭਾਲਿਆ ਪਿਆ ਹੁੰਦਾ ਹੈ। ਇਸ ਤੋਂ ਬਿਨਾਂ ਵੱਖ ਵੱਖ ਸੰਸਥਾਵਾਂ ਦੇ ਦਫਤਰਾਂ ਵਿਚੋਂ ਉਨ੍ਹਾਂ ਨਾਲ ਸੰਬੰਧਤ ਕਿਤਾਬਾਂ ਜਾਂ ਸੂਚਨਾ ਮਿਲ ਸਕਦੀ ਹੈ। ਮਿਸਾਲ ਵਜੋਂ ਅਕਾਲੀ ਪਾਰਟੀ ਬਾਰੇ ਖੋਜ ਕਰਨ ਵਾਲੇ ਵਿਦਿਆਰਥੀ ਨੂੰ ਅਕਾਲੀ ਪਾਰਟੀ ਦੇ ਹੈਡ ਆਫ਼ਿਸ ਵਿਚ ਬੜੀ ਅਗਵਾਈ ਪ੍ਰਾਪਤ ਹੋ ਸਕਦੀ ਹੈ।

ਭਾਰਤ ਵਿਚ ਖੋਜ ਕਰਨ ਵਾਲੇ ਵਿਦਿਆਰਥੀ ਨੂੰ ਆਪਣੇ ਮੁਲਕ ਦੀ ਨੈਸ਼ਨਲ ਲਾਇਬ੍ਰੇਰੀ ਦਾ ਵੀ ਪਤਾ ਹੋਣਾ ਚਾਹੀਦਾ ਹੈ ਜਿਸ ਵਿਚ ਭਾਰਤ ਵਿਚ ਛਪਣ ਵਾਲੀਆਂ ਸਭ ਕਿਤਾਬਾਂ ਤੇ ਪਰਚਿਆਂ ਦੀ ਇਕ ਕਾਪੀ ਸੰਭਾਲੀ ਜਾਂਦੀ ਹੈ। ਇਹ ਲਾਇਬ੍ਰੇਰੀ ਕਲਕੱਤੇ ਵਿਚ ਹੈ।

ਇਸਤੋਂ ਬਿਨਾਂ ਅਮਰੀਕਾ ਦੀਆਂ ਕੁਝ ਲਾਇਬ੍ਰੇਰੀਆਂ ਵੀ ਭਾਰਤੀ ਬੋਲੀਆਂ ਵਿਚ ਛਪਣ ਵਾਲੀ ਹਰ ਕਿਤਾਬ ਸੰਭਾਲਦੀਆਂ ਹਨ।

# ਖੋਜ–ਪ੍ਰਕ੍ਰਿਆ

## (ਇਕ ਵਿਚਾਰ)

—ਡਾ. ਚਮਨ ਲਾਲ ਅਗਰਵਾਲ

ਅਜ ਦੇ ਵਿਗਿਆਨਿਕ ਸਮੇਂ ਵਿਚ ਜੀਵਨ ਦੇ ਹਰ ਖੇਤਰ ਵਿਚ ਖੋਜ ਦੀ ਲੋੜ ਪਹਿਲਾਂ ਤੋਂ ਵਧੇਰੇ ਮਹਿਸੂਸ ਕੀਤੀ ਜਾਣ ਲਗੀ ਹੈ। ਜੀਵਨ ਵਿਚ ਇਸ ਦੀ ਜ਼ਰੂਰਤ ਅਤੇ ਮਹੱਤਾ ਵੀ ਵਧੇਰੇ ਪ੍ਰਤੀਤ ਹੁੰਦੀ ਜਾਪਦੀ ਹੈ। ਇਸ ਲਈ ਵਿਚਾਰ ਕਰਨਾ ਜ਼ਰੂਰੀ ਹੋ ਜਾਂਦਾ ਹੈ ਕਿ 'ਖੋਜ' ਤੋਂ ਸਾਡਾ ਭਾਵ ਕੀ ਹੈ ? ਸਾਹਿਤ ਦੇ ਖੇਤਰ ਵਿਚ ਇਸਦਾ ਸਰੂਪ ਕੀ ਹੋ ਸਕਦਾ ਹੈ ? ਆਮ ਸ਼ਬਦਾਂ ਵਿਚ 'ਖੋਜ' ਦਾ ਅਰਥ ਹੈ ਕਿਸੇ ਗੁਆਚੀ ਹੋਈ ਚੀਜ਼-ਵਸਤ ਦੀ ਢੂੰਡ-ਪੜਤਾਲ ਕਰਕੇ ਉਸ ਨੂੰ ਲਭ ਲੈਣਾ, ਪਰ ਇਸਦਾ ਇੱਕ ਹੋਰ ਅਰਥ ਵੀ ਹੈ—ਨਵੀਂ ਦਿਸ਼ਾ ਵਿਚ ਕੰਮ ਕਰਨਾ ਅਤੇ ਉਸ ਕੰਮ ਦੇ ਸਿੱਟੇ ਵਜੋਂ ਨਵੀਆਂ ਕਾਢਾਂ ਕੱਢਣਾ। ਅਸਲ ਵਿਚ ਇਹ ਨਵੀਆਂ ਕਾਢਾਂ ਹੀ ਖੋਜ ਅਖਵਾਉਂਦੀਆਂ ਹਨ ਅਤੇ ਉਸ ਕਾਢ ਤਕ ਪੁੱਜਣ ਵਾਸਤੇ ਜਿਹੜਾ ਉੱਦਮ ਕੀਤਾ ਜਾਂਦਾ ਹੈ ਉਹ ਹੀ ਉਸ ਦੀ ਪ੍ਰਕ੍ਰਿਆ ਅਰਥਾਤ ਖੋਜ ਪ੍ਰਕ੍ਰਿਆ ਹੈ। ਅਜ ਮਨੁੱਖ ਦੀਆਂ ਇੱਛਾਵਾਂ-ਲੋੜਾਂ ਦੇ ਬਹੁਮੁਖੀ ਹੋਣ ਅਤੇ ਨਾਲ ਹੀ ਨਾਲ ਸਮਾਜ ਦੇ ਜਟਿਲ ਸਰੂਪ ਧਾਰ ਲੈਣ ਕਰਕੇ ਸਾਰੀਆਂ ਲੋੜਾਂ ਮਨੁੱਖ ਖੁਦ ਹੀ ਪੂਰੀਆਂ ਕਰਨ ਵਿਚ ਸਮਰਥ ਨਹੀਂ ਹੈ। ਉਸਨੂੰ ਆਪਣੇ ਅਤੇ ਆਪਣੇ ਪਰਿਵਾਰ ਦੇ ਸਹਿਯੋਗ ਤੋਂ ਇਲਾਵਾ ਵੀ ਦੁਨੀਆ ਵਿਚ ਹੋ ਰਹੀਆਂ ਨਵੀਆਂ ਕਾਢਾਂ ਦਾ ਸਦਕਾ ਨਵੀਆਂ-ਨਵੀਆਂ ਵਸਤਾਂ ਅਤੇ ਨਵੇਂ-ਨਵੇਂ ਵਸੀਲਿਆਂ ਰਾਹੀਂ ਆਪਣੇ ਅਤੇ ਆਪਣੇ ਪਰਿਵਾਰ ਦੇ ਜੀਵਨ ਨੂੰ ਸੁਖਾਵਾਂ ਬਣਾਉਣਾ ਪੈਂਦਾ ਹੈ। ਇਨ੍ਹਾਂ ਖੋਜਾਂ ਦਾ ਮੂਲ-ਆਧਾਰ ਹੈ ਗਿਆਨ ਅਤੇ ਗਿਆਨ-ਪ੍ਰਾਪਤੀ ਦੀ ਤੀਬਰ ਇੱਛਾ। ਇਸ ਗਿਆਨ ਅਤੇ ਉਸਦੀ ਪ੍ਰਾਪਤੀ ਦੇ ਅਨੇਕਾਂ ਰੂਪ ਹੋ ਸਕਦੇ ਹਨ ਜਿਵੇਂ ਤਕਨੀਕੀ, ਵਿਗਿਆਨਿਕ, ਭਾਸ਼ਾ-ਵਿਗਿਆਨਿਕ, ਖੇਤੀ-ਬਾੜੀ, ਜੀਵਨ-ਨਿਰਮਾਣ-ਪ੍ਰਕ੍ਰਿਆ ਅਤੇ ਸਾਹਿਤ ਆਦਿ। ਇੱਥੇ ਜਿਸ ਖੋਜ ਪ੍ਰਕ੍ਰਿਆ ਦੀ ਚਰਚਾ ਕੀਤੀ ਜਾ ਰਹੀ ਹੈ ਉਸਦਾ ਮੁੱਖ ਤੌਰ ਤੇ ਆਧਾਰ ਅਤੇ ਸੰਦਰਭ ਗਿਆਨ ਦਾ ਆਖੀਰੀ ਰੂਪ 'ਸਾਹਿਤ' ਹੈ।

ਭਾਰਤੀ ਇਤਿਹਾਸ ਵਲ ਝਾਤ ਮਾਰਨ ਤੇ ਮਾਲੂਮ ਹੁੰਦਾ ਹੈ ਕਿ ਇਸ ਦੀ ਸਾਹਿਤਿਕ ਪਰੰਪਰਾ, ਹਜ਼ਾਰਾਂ ਸਾਲਾਂ ਪੁਰਾਣੀ ਅਤੇ ਸਮ੍ਰਿਧ ਹੈ। ਇਸ ਵਿਚ ਦੁਨੀਆ ਦੀ ਸਭ ਤੋਂ ਪ੍ਰਸਿੱਧ ਅਤੇ ਪੁਰਾਣੀ ਪੁਸਤਕ "ਵੇਦ" ਮਿਲਦੀ ਹੈ। ਇਸੇ ਵਿਚ ਦੁਨੀਆ ਦਾ ਸਭ ਤੋਂ ਪੁਰਾਣਾ ਮਹਾਂਕਾਵਿ "ਰਾਮਾਇਣ" ਮਿਲਦਾ ਹੈ ਅਤੇ 'ਭਰਤ ਮੁਨੀ' ਦੀ ਨਾਟ-ਸ਼ਾਸਤਰ ਦੀ ਦ੍ਰਿੜ ਲੀਹ ਤੇ ਪਰੰਪਰਾ ਮਿਲਦੀ ਹੈ। ਸਾਹਿਤਕ ਖੋਜ ਦੀ ਦੀਰਘ ਕਾਲੀਨ ਪਰੰਪਰਾ ਵੀ ਪਾਈ ਜਾਂਦੀ ਹੈ। ਪਰ ਜਿਸ 'ਖੋਜ-ਪ੍ਰਕ੍ਰਿਆ' ਦੀ ਅਸੀਂ ਚਰਚਾ ਕਰ ਰਹੇ ਹਾਂ ਉਹ ਇੱਕ ਵਿਸ਼ੇ ਦੇ ਰੂਪ ਵਿਚ ਨਵੀਂ ਅਤੇ ਅੰਗਰੇਜ਼ੀ ਸਿੱਖਿਆ ਦੀ ਦੇਣ ਪ੍ਰਵਾਨ ਕੀਤੀ ਜਾ ਸਕਦੀ ਹੈ। ਅਜ ਸਾਹਿਤਿਕ ਖੋਜ-ਪ੍ਰਕ੍ਰਿਆ ਵਿਚ ਜਿਸ ਡੂੰਘਾਈ, ਸੂਖਮਤਾ ਅਤੇ ਨਿਰਪੱਖਤਾ ਦੀ ਝਲਕ ਦਿਖਾਈ ਦੇਣੀ ਚਾਹੀਦੀ ਹੈ ਆਮ ਕਰਕੇ ਉਸਦੀ ਘਾਟ ਪਾਈ ਜਾਂਦੀ ਹੈ। ਇਸ ਦੇ ਅਨੇਕਾਂ ਕਾਰਨਾਂ ਵਿਚੋਂ ਦੋ ਕਾਰਨ ਵਧੇਰੇ ਵਰਣਨ ਯੋਗ ਹਨ :-

(1) ਖੋਜੀ ਦੀ ਗਿਆਨ-ਡੂੰਘਾਈ ਦੀ ਘਾਟ ਅਤੇ

(2) ਮਾਰਗ-ਦਰਸ਼ਕ ਅਧਿਆਪਕ ਦਾ ਉਸ ਵਿਸ਼ੇ ਦਾ ਪੂਰਾ ਗਿਆਤਾ ਨਾ ਹੋਣਾ ਅਤੇ ਪੂਰੀ ਦਿਲਚਸਪੀ ਨਾਲ ਕੰਮ ਕਰਾਉਣ ਦੀ ਉਸ ਦੀ ਤਾਂਘ ਦੀ ਘਾਟ।

ਇਸ ਤਰ੍ਹਾਂ 'ਖੋਜ-ਪ੍ਰਕ੍ਰਿਆ' ਨੂੰ ਪ੍ਰੌਢਣ-ਮਿਆਰੀ ਰੂਪ ਦੇਣ ਅਤੇ ਉਸ ਖੋਜ-ਪ੍ਰਕ੍ਰਿਆ ਦੇ ਸਿੱਟੇ ਵਜੋਂ ਨਵੀਆਂ ਕਾਢਾਂ ਦੀ ਪੱਧਰ ਦਾ ਮਿਆਰ ਬਣਾਉਣ ਵਾਸਤੇ ਜਿਹਨਾਂ ਗੱਲਾਂ/ਤੱਤਾਂ ਵਲ ਵਿਸ਼ੇਸ਼ ਧਿਆਨ ਦਿਤਾ ਜਾਣਾ ਚਾਹੀਦਾ ਹੈ, ਉਹਨਾਂ ਦਾ ਇਥੇ ਜ਼ਰੂਰਤ ਮੁਤਾਬਿਕ ਸੰਖੇਪ ਜਿਹੇ ਰੂਪ ਵਿਚ ਵਰਣਨ ਕੀਤਾ ਜਾ ਰਿਹਾ ਹੈ :-

1. ਵਿਸ਼ੇ ਦਾ ਨਿਰਣੈ ਕਰਨਾ

2. ਵਿਸ਼ੇ ਸੰਬੰਧੀ ਸਮੱਗਰੀ ਦੀ ਪ੍ਰਾਪਤੀ ਦੀ ਜਾਣਕਾਰੀ ਹਾਸਿਲ ਕਰਨਾ :- (ਪੁਸਤਕਾਂ, ਪਤ੍ਰਿਕਾਵਾਂ, ਅਖਬਾਰਾਂ, ਖੋਜ-ਪਰਚਿਆਂ, ਸੈਮੀਨਾਰਾਂ, ਸੰਮੇਲਨਾਂ ਦੇ ਪਰਚੇ ਅਤੇ ਆਦਮੀਆਂ ਦੇ ਨਿੱਜੀ ਸੰਗ੍ਰਹਿ ਆਦਿ)

3. ਯੋਗ-ਅਧਿਆਪਕ ਜਾਂ ਮਾਰਗ-ਦਰਸ਼ਕ ਦੀ ਭਾਲ ਕਰਨਾ।

4. ਕਾਰਜ-ਪ੍ਰਣਾਲੀ ਬਾਰੇ ਨਿਰਣੈ ਕਰਨਾ ਜਿਵੇਂ :-

(ਕ) ਖੇਤਰ-ਪ੍ਰਣਾਲੀ (Field work Method) ਜਾਂ

(ਖ) ਵਿਸ਼ਲੇਸ਼ਣ- ਮੂਲ ਅੰਕਣ ਪ੍ਰਣਾਲੀ-ਇਤਿਹਾਸਿਕ, ਤੁਲਨਾਤਮਕ, ਵਰਣਨਾਤਮਕ ਆਦਿ....

(ਗ) ਵਿਸਥਾਰ ਪ੍ਰਧਾਨ ਜਾਂ ਡੂੰਘਾਈ-ਸੂਖਮਤਾਮਈ ਬਣਾਉਣ ਬਾਰੇ ਨਿਰਣੈ

5. ਵਿਸ਼ੇ ਸੰਬੰਧੀ ਸਾਹਿਤ ਦੀ ਪਿਛੋਕੜ, ਭਾਸ਼ਾ-ਸ਼ੈਲੀ ਅਤੇ ਉਸ ਦੀ ਪਰੰਪਰਾ ਤੋਂ ਜਾਣੂ ਹੋਕੇ ਆਪਣੀ ਭਾਸ਼ਾ-ਸ਼ੈਲੀ ਅਤੇ ਪੱਧਤੀ ਬਾਰੇ ਨਿਰਣੈ ਕਰਨਾ।

1. **ਵਿਸ਼ੇ ਦਾ ਨਿਰਣਾ** :- ਅਜ ਯੂਨੀਵਰਸਿਟੀਆਂ ਵਿਚ ਪੰਜਾਬੀ ਅਤੇ ਹਿੰਦੀ ਵਿਸ਼ਿਆਂ ਵਿਚ ਐਮ.ਏ., ਐਮ. ਫਿਲ ਅਤੇ ਪੀ.ਐਚ.ਡੀ. ਆਦਿ ਤਕ ਦੀ ਸਿੱਖਿਆ ਦੇਣ ਦੇ ਪ੍ਰਬੰਧ ਕਾਰਨ ਐਮ.ਏ. ਪਾਸ ਕਰਨ ਮਗਰੋਂ ਛਾਤਰ ਅਕਸਰ ਸਿੱਧੇ ਪੀ.ਐਚ.ਡੀ. ਵਾਸਤੇ ਉਤ ਵਲੋ ਪਾਏ ਜਾਂਦੇ ਹਨ। ਪਰ ਉਹ ਪੀ.ਐਚ.ਡੀ. ਕਰਨ ਦਾ ਅਸਲ ਮਕਸਦ ਅਕਸਰ ਭੁੱਲ ਜਾਂਦੇ ਹਨ ਅਤੇ ਇਸ ਤਰ੍ਹਾਂ ਇਸ ਨੂੰ ਚੰਗੀ ਨੌਕਰੀ ਪ੍ਰਾਪਤ ਕਰਨ ਦਾ ਵਸੀਲਾ ਸਮਝ ਕੇ ਖੋਜ-ਕਾਰਜ ਦੀ ਮੁੱਢਲੀ ਜਾਣਕਾਰੀ ਪ੍ਰਾਪਤ ਕੀਤੇ ਬਗੈਰ ਆਰੰਭ ਕਰ ਦਿੰਦੇ ਹਨ। ਰਜਿਸਟਰੇਸ਼ਨ ਦੇ ਸਮੇਂ ਤਕ ਅਕਸਰ ਉਨ੍ਹਾਂ ਨੂੰ ਇਸ ਦਾ ਸਹੀ ਅਰਥ ਸਪਸ਼ਟ ਨਹੀਂ ਹੁੰਦਾ ਅਤੇ ਨਾ ਹੀ ਮੌਲਿਕ ਲੇਖਣ ਦਾ ਅਭਿਆਸ ਹੁੰਦਾ ਹੈ। ਕੁਝ ਅਪਵਾਦ ਹੋ ਸਕਦੇ ਹਨ। ਕੁਝ ਛਾਤਰ ਜਮਾਂਦਰੂ ਅਜਿਹੇ ਕੰਮ ਵਿਚ ਰੁਚੀ ਵਿਚ ਰਖਦੇ ਹਨ ਅਤੇ ਉਨ੍ਹਾਂ ਦਾ ਗਿਆਨ ਡੂੰਘਾ ਅਤੇ ਵਿਸਥਾਰ ਮਈ ਹੁੰਦਾ ਹੈ। ਇਸ ਕੰਮ ਨੂੰ ਸਫਲਤਾ ਪੂਰਬਕ ਕਰਨ ਵਾਸਤੇ ਸਭ ਤੋਂ ਪਹਿਲਾ ਪੜਾਅ ਵਿਸ਼ੇ ਦੀ ਚੋਣ ਹੈ। ਇਹ ਕੰਮ ਕਾਫ਼ੀ ਔਖਾ ਮਹਿਸੂਸ ਹੁੰਦਾ ਹੈ ਕਿਉਂਕਿ ਛਾਤਰ ਵਿਚ ਲੋੜੀਂਦੀ ਪੁੱਤ੍ਰਤਾ ਅਤੇ ਵਿਸਥਾਰ ਨਹੀਂ ਹੁੰਦਾ। ਦੂਜੀ ਗੱਲ ਇਹ ਹੈ ਕਿ ਯੋਗ-ਅਧਿਆਪਕਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ ਅਤੇ ਕੰਮ ਕਰਨ ਵਾਲੇ ਛਾਤਰ ਜਿਆਦਾ ਹੁੰਦੇ ਹਨ। ਪੰਜਾਬ, ਪੰਜਾਬੀ, ਗੁਰੂ ਨਾਨਕ ਦੇਵ, ਹਿਮਾਚਲ, ਕੁਰੂਖੇਤਰ, ਜੰਮੂ ਅਤੇ ਰੋਹਤਕ ਯੂਨੀਵਰਸਿਟੀਆਂ ਦੇ ਪੰਜਾਬੀ-ਹਿੰਦੀ ਵਿਭਾਗਾਂ ਦੀ ਸਥਿਤੀ ਦਾ ਨਿਰੀਖਣ ਕਰਨ ਤੋਂ ਮਾਲੂਮ ਹੁੰਦਾ ਹੈ ਕਿ ਐਮ.ਏ., ਐਮ.ਫਿਲ, ਅਤੇ ਪੀ.ਐਚ.ਡੀ. ਦੀ ਸਿਖਿਆ ਦੇਣ ਵਾਲੇ ਇਨ੍ਹਾਂ ਵਿਭਾਗਾਂ ਵਿਚ ਆਮ ਕਰਕੇ 5 ਤੋਂ 7-8 ਅਧਿਆਪਕ ਹੀ ਹਨ ਜਿਹੜੇ ਆਪਣੀ ਪੂਰੀ ਕੋਸ਼ਿਸ਼ ਅਤੇ ਇੱਛਾ ਦੇ ਬਾਵਜੂਦ ਵੀ ਇਨ੍ਹਾਂ ਛਾਤਰਾਂ ਨੂੰ ਗਿਆਨ ਦੀ ਉਸ ਡੂੰਘਾਈ ਤੋਂ ਜਾਣੂ

ਨਹੀਂ ਕਰਾ ਪਾਉਂਦੇ ਜਿਸ ਦੀ ਨਾ ਸਿਰਫ਼ ਜ਼ਰੂਰਤ ਹੈ ਸਗੋਂ ਇਨ੍ਹਾਂ ਦੇ ਸਹੀ ਵਿਕਾਸ ਅਤੇ ਦਿਸ਼ਾ-ਨਿਰਦੇਸ਼ ਵਾਸਤੇ ਵੀ ਲਾਜ਼ਮੀ ਹੈ। ਇਸ ਦਾ ਸਿੱਟਾ ਇਹ ਹੁੰਦਾ ਹੈ ਕਿ ਛਾਤਰ ਨੂੰ ਖੋਜ ਦਾ ਕੰਮ ਹੱਥ ਵਿਚ ਲੈਣ ਤੋਂ ਪਹਿਲਾਂ ਹੀ ਅਜਿਹੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ ਜਿਨ੍ਹਾਂ ਦਾ ਉਸ ਨੂੰ ਜਲਦੀ ਕੋਈ ਹਲ ਨਹੀਂ ਲਭਦਾ। ਕੁਝ-ਕੁ ਹਾਲਤਾ ਵਿਚ ਅਜਿਹੀ ਉਲਝਾਵੀਂ ਸਥਿਤੀ ਆਖ਼ੀਰ ਤਕ ਬਣੀ ਰਹਿੰਦੀ ਹੈ। ਜੇ ਛਾਤਰ ਕਿਸੇ ਬਾਹਰਲੇ ਅਧਿਆਪਕ ਜਾਂ ਵਿਦਵਾਨ ਦੀ ਸਹਾਇਤਾ ਨਾਲ ਵਿਸ਼ੇ ਦੀ ਚੋਣ ਕਰਨ ਵਿਚ ਸਫ਼ਲ ਹੋ ਜਾਂਦਾ ਹੈ ਤਾਂ ਵੀ ਉਸ ਦੀ ਕਠਿਨਾਈ ਦੂਰ ਨਹੀਂ ਹੁੰਦੀ। ਉਸ ਨੂੰ ਉਪਰ ਦੱਸੀਆਂ ਸਾਰੀਆ ਗੱਲਾਂ ਅਤੇ ਪੜਾਅ ਤੇ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਲਈ ਖੋਜ-ਪ੍ਰਕ੍ਰਿਆ ਦੀ ਦਲੀਜ਼ ਪਾਰ ਕਰਨਾ (ਅਰਥਾਤ ਵਿਸ਼ੇ ਦਾ ਨਿਰਣੈ) ਬਹੁਤ ਔਖਾ ਹੁੰਦਾ ਹੈ ਅਤੇ ਸਿਆਣਪ, ਉਸ ਦੀ ਮਹੱਤਾ ਅਤੇ ਉਸ ਵਿਸ਼ੇ ਉਤੇ ਅਜ ਤਕ ਹੋਏ ਖੋਜ-ਕਾਰਜ ਦੀ ਪਿਛੋਕੜ ਵਜੋਂ ਜਾਣਕਾਰੀ ਦੀ ਉਸ ਨੂੰ ਜ਼ਰੂਰਤ ਰਹਿੰਦੀ ਹੈ। ਨਹੀਂ ਤਾਂ ਦਲੀਜ਼ ਪੈਰ ਰਖਣਾ ਮੁਸ਼ਕਲਾਂ ਭਰਿਆ ਸਿੱਧ ਹੋਏਗਾ।

2. ਵਿਸ਼ੇ-ਸਾਮੱਗਰੀ ਦੀ ਜਾਣਕਾਰੀ ਪ੍ਰਾਪਤ ਕਰਨਾ

ਖੋਜ ਦੇ ਵਿਸ਼ੇ ਦਾ ਨਿਰਣਾ ਹੋ ਜਾਣ ਮਗਰੋਂ ਖੋਜ-ਪ੍ਰਕ੍ਰਿਆ ਦਾ ਦੂਜਾ ਪੜਾਅ ਸ਼ੁਰੂ ਹੋ ਜਾਂਦਾ ਹੈ। ਇਹ ਹੈ ਚੁਣੇ ਵਿਸ਼ੇ ਨਾਲ ਸਬੰਧਤ ਖੋਜ-ਸਮੱਗਰੀ ਦੀ ਹੋਂਦ ਬਾਰੇ ਵਿਸਥਾਰਮਈ ਜਾਣਕਾਰੀ ਪ੍ਰਾਪਤ ਕਰਨਾ—ਇਹ ਵੇਖਣਾ ਕਿ ਚੁਣੇ ਵਿਸ਼ੇ ਬਾਰੇ ਸਾਹਿਤ, ਪੁਸਤਕਾਂ, ਪਤ੍ਰਿਕਾਵਾਂ, ਅਖ਼ਬਾਰਾਂ, ਖੋਜ-ਪਰਚਿਆਂ ਆਦਿ ਦੇ ਰੂਪ ਵਿਚ ਮਿਲਦਾ ਹੈ ਜਾਂ ਨਹੀਂ ਅਤੇ ਜੇ ਮਿਲਦਾ ਹੈ ਤਾਂ ਉਹ ਕਿੱਥੋਂ ਅਤੇ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ। ਕੀ ਅੱਜ ਦੇ ਮਸ਼ੀਨੀ ਯੁਗ ਵਿਚ ਪੁਰਾਤਨ ਅਤੇ ਦੁਰਲਭ ਲਿਖਤਾਂ ਜਾਂ ਹੱਥ-ਲਿਖਤਾਂ ਆਦਿ ਬਾਰੇ ਫੋਟੋਸਟੇਟ ਆਦਿ ਦੀ ਜ਼ਰੂਰਤ ਤਾਂ ਨਹੀਂ ਪੈਂਦੀ ?

3. ਯੋਗ-ਅਧਿਆਪਕ ਜਾਂ ਮਾਰਗ-ਦਰਸ਼ਕ

ਇਸ ਪਿਛੋਂ ਅਤੇ ਰਜਿਸਟਰੇਸ਼ਨ ਕਰਾਉਣ ਤੋਂ ਪਹਿਲਾਂ ਜਾਂ ਨਾਲ-ਨਾਲ ਛਾਤਰ ਨੂੰ ਵਿਭਾਗ ਜਾਂ ਵਿਭਾਗ ਦੇ ਕਾਲਜਾਂ ਨਾਲ ਸੰਬੰਧਤ ਅਧਿਆਪਕਾਂ ਵਿਚੋਂ ਕਿਸੇ ਇਕ ਨੂੰ ਆਪਣਾ ਨਿਰੀਖਕ ਚੁਣਨਾ ਪੈਂਦਾ ਹੈ। ਇਸ ਵਿਚ ਵੀ ਉਸ ਨੂੰ ਮੁੱਖ ਤੌਰ ਤੇ ਦੋ ਤਰ੍ਹਾਂ ਦੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਸਕਦਾ ਹੈ।

(ੳ) ਅਕਸਰ ਵਿਭਾਗ ਦੇ ਮੁਖੀ ਵਲੋਂ ਉਸ ਨੂੰ ਕੰਮ ਵਾਸਤੇ ਪੂਰੀ ਆਜ਼ਾਦੀ ਨਹੀਂ ਮਿਲਦੀ ਅਤੇ ਜੇ ਕਿਸੇ ਤਰ੍ਹਾਂ ਇਹ ਸਿਰੇ ਚੜ੍ਹ ਜਾਂਦਾ ਹੈ ਤਾਂ ਉਸ ਨੂੰ

(ਖ) ਦੂਜੇ ਪੜਾਅ ਤੇ ਵਿਸ਼ੇ ਦੇ ਗਿਆਤਾ ਨਿਰੀਖਕ ਪ੍ਰਾਪਤ ਕਰਨ ਵਿਚ ਹੁੰਦੀ ਹੈ । ਅਕਸਰ ਵਿਸ਼ੇ ਦੀ ਜ਼ਰੂਰਤ ਦਾ ਧਿਆਨ ਰੱਖੇ ਵਗੈਰ ਹੀ ਨਿਰੀਖਕ ਦੀ ਨਿਯੁਕਤੀ ਕੀਤੀ ਜਾਂਦੀ ਹੈ ਅਤੇ ਜੇ ਉਸ ਨੂੰ ਇਸ ਦੂਜੀ ਸਥਿਤੀ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਖੋਜ ਦੀ ਅਗਲੀ ਸਾਰੀ ਪ੍ਰਕ੍ਰਿਆ ਖਿੰਡ-ਖਿੰਡ ਹੋ ਕੇ ਰਹਿ ਜਾਂਦੀ ਹੈ । ਸ਼ੁਰੂ ਵਿਚ ਜਿਨ੍ਹਾਂ ਔਕੜਾਂ ਵਲ ਸੰਕੇਤ ਕੀਤਾ ਗਿਆ ਹੈ ਉਹ ਸਾਰੀਆਂ ਦੀਆਂ ਸਾਰੀਆਂ ਇਕ-ਜੁੱਟ ਹੋ ਕੇ ਛਾਤਰ ਦਾ ਰਾਹ ਰੋਕ ਲੈਂਦੀਆਂ ਹਨ । ਇਸ ਲਈ ਖੋਜ-ਪ੍ਰਕ੍ਰਿਆ ਦੇ ਸਿਧਾਂਤਿਕ ਪੱਖ ਦਾ ਵਿਵੇਚਣ ਕਰਨ ਤੋਂ ਪਹਿਲਾਂ ਉਸ ਦੇ ਵਿਹਾਰੀ ਪੱਖ ਵਲ ਵਿਸ਼ੇਸ਼ ਅਤੇ ਯੋਗ ਧਿਆਨ ਦੇਣ ਦੀ ਜ਼ਰੂਰਤ ਹੈ । ਕਦੀ ਕਦੀ ਵਾਸਤਵ ਵਿਚ ਅਧਿਆਪਕ ਵਿਦਵਾਨ ਹੁੰਦਾ ਹੈ ਪਰ ਜਿਸ ਵਿਸ਼ੇ ਨੂੰ ਲੈ ਕੇ ਛਾਤਰ ਉਸ ਪਾਸ ਖੋਜ ਕਰਨ ਵਾਸਤੇ ਜਾਂਦਾ ਜਾਂ ਭੇਜਿਆ ਜਾਂਦਾ ਹੈ, ਉਸ ਨੂੰ ਉਸ ਵਿਸ਼ੇਸ਼ ਦੀ ਪੂਰੀ ਅਤੇ ਡੂੰਘੀ ਜਾਣਕਾਰੀ ਨਹੀਂ ਹੁੰਦੀ । ਉਦਾਹਰਣ ਵਜੋਂ ਜੇ ਇਕ ਸਾਹਿਤ-ਸਮੀਖਿਅਕ ਪਾਸ ਕੋਈ ਭਾਸ਼ਾ ਵਿਗਿਆਨ ਦਾ ਵਿਸ਼ਾ ਲੈ ਕੇ ਖੋਜ ਵਾਸਤੇ ਜਾਏ ਤਾਂ ਉਹ ਅਧਿਆਪਕ ਉਸ ਦੀ ਕਿੰਨੀ ਕੁ ਅਸਲ ਵਿਚ ਮਦਦ ਕਰ ਪਾਏਗਾ, ਇਸ ਦੀ ਕਲਪਣਾ ਕਰਨਾ ਹੀ ਯੋਗ ਹੋਏਗਾ । ਯੂਨੀਵਰਸਿਟੀਆਂ ਵਿਚ ਅਜ ਅਜਿਹੀ ਸਥਿਤੀ ਆਮ ਵੇਖੀ ਅਤੇ ਪਾਈ ਜਾਂਦੀ ਹੈ । ਇਸ ਦਾ ਦੋਸ਼ ਨਾ ਸਿਰਫ ਵਿਭਾਗ ਅਤੇ ਐਕੇਡਮਿਕ ਕਮੇਟੀ ਦਾ ਹੈ ਸਗੋਂ ਯੂ. ਜੀ. ਸੀ. (U.G.C.) ਅਤੇ ਸਬੰਧਤ ਸਰਕਾਰ ਦਾ ਵੀ ਹੈ ਜਿਹੜੀ ਵਿਭਾਗਾਂ ਵਿਚ ਵਿਸ਼ੇ ਦੀ ਜ਼ਰੂਰਤ ਅਨੁਸਾਰ ਅਧਿਆਪਕਾਂ ਦੀ ਭਰਤੀ ਨਹੀਂ ਕਰਦੀ ਅਤੇ ਨਾ ਹੀ ਉਨ੍ਹਾਂ ਦੀ ਲੋੜੀਂਦੀ ਗਿਣਤੀ ਹੁੰਦੀ ਹੈ ।

4. ਕਾਰਜ-ਪ੍ਰਣਾਲੀ ਆਦਿ : ਖੋਜ-ਪ੍ਰਕ੍ਰਿਆ ਦਾ ਅਗਲਾ ਪੜਾਅ ਹੈ, ਵਿਸ਼ੇ ਦੀ ਧੁਨੀ-ਅਨੁਸਾਰ (Theme) ਕਾਰਜ-ਸ਼ੈਲੀ । ਪ੍ਰਣਾਲੀ ਬਾਰੇ ਫੈਸਲਾ ਅਤੇ ਉਸ ਦਾ ਇਕ ਖਾਕਾ ਤਿਆਰ ਕਰਨਾ । ਅਸਲ ਵਿਚ ਖੋਜ-ਪ੍ਰਕ੍ਰਿਆ ਇਸੇ ਪੜਾਅ ਤੋਂ ਸ਼ੁਰੂ ਹੁੰਦੀ ਹੈ ਜਿਵੇਂ ਜੇ ਮੈਂ "ਸੂਫ਼ੀ ਕਾਵਿ ਦਾ ਵਿਕਾਸ ਅਤੇ ਪੰਜਾਬੀ (ਹਿੰਦੀ) ਨੂੰ ਉਸਦੀ ਦੇਣ" ਵਿਸ਼ੇ ਤੇ ਕੰਮ ਕਰਨਾ/ਕਰਵਾਉਣਾ ਚਾਹੁੰਦਾ ਹੈ ਤਾਂ ਮੈਨੂੰ ਇਹ ਵੇਖਣਾ ਅਤੇ ਨਿਰਣੈ ਲੈਣਾ ਪਏਗਾ ਕਿ ਇਸ ਕੰਮ ਵਾਸਤੇ ਮੈਨੂੰ ਸਿਰਫ਼ ਇਤਿਹਾਸਿਕ, ਵਰਣਣਾਤਮਕ ਸ਼ੈਲੀ ਤੋਂ ਕੰਮ ਲੈਣਾ ਹੈ ਜਾਂ ਇਸ ਦਾ ਕਾਰਜ ਖੇਤਰ ਪ੍ਰਣਾਲੀ ਪੱਧਤੀ ਤਕ ਵੀ ਫੈਲਾਉਣਾ ਹੈ ਜਾਂ ਸਾਡੀ ਖੋਜ ਦਾ ਵਿਸ਼ਾ "ਪੰਜਾਬੀ ਜਾਂ ਹਿੰਦੀ ਪ੍ਰਕ੍ਰਿਆਵਾਂ ਦਾ ਰੂਪ ਵਿਗਿਆਨਿਕ (ਇਤਿਹਾਸਿਕ) ਨਿਰੂਪਣ" ਹੈ । ਤਾਂ ਕੀ ਇਸ ਨੂੰ ਖੇਤਰ-ਪ੍ਰਣਾਲੀ ਰਾਹੀਂ ਜਾਂ ਸਿਰਫ ਕੋਸ਼ਾਂ (Dictionaries), ਪੁਸਤਕਾਂ, ਆਦਿ ਵਿਚੋਂ ਧਾਤੂ ਕ੍ਰਿਆ ਰੂਪਾਂ (Roots or verbal forms) ਨੂੰ ਛਾਂਟ ਕੇ ਪੂਰਾ ਕਰਨਾ ਹੈ ? ਖੇਤਰ-ਪ੍ਰਣਾਲੀ ਰਾਹੀਂ ਸਮੱਗਰੀ ਇਕੱਠੀ ਕਰਨ ਮਗਰੋਂ ਵੀ ਕਿ ਇਨ੍ਹਾਂ ਦਾ ਵਿਸ਼ਲੇਸ਼ਣ

ਆਵ੍ਰਿਤੀ (Frequency) ਦੇ ਆਧਾਰ ਤੇ ਹੋਣਾ ਚਾਹੀਦਾ ਹੈ ਜਾਂ ਮਾਤਰ ਇਕੱਠੇ ਕੀਤੇ ਰੂਪਾਂ ਦੀ ਗਿਣਤੀ ਅਨੁਸਾਰ ਕਿਸੇ ਸਿੱਟੇ ਤੇ ਪੁੱਜਣ ਦੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ ? ਕੀ ਇਸ ਕੰਮ ਨੂੰ ਪੂਰਾ ਕਰਨ ਵਾਸਤੇ ਆਧੁਨਿਕ ਸਾਧਨਾਂ ਦੀ ਵਰਤੋਂ ਵੀ ਕੀਤੀ ਜਾਣੀ ਚਾਹੀਦੀ ਹੈ ? ਜਾਂ ਸਿਰਫ਼ ਕਾਗਜ਼-ਪੈੱਨ ਰਾਹੀਂ ਸਾਰੀ ਖੋਜ-ਪ੍ਰਕ੍ਰਿਆ ਪੂਰੀ ਕਰਦਿਆਂ ਖੋਜ-ਪੁਸਤਕ ਤਿਆਰ ਕਰਨੀ ਹੈ ?

ਦੂਜੇ ਇਸ ਗੱਲ ਦਾ ਵੀ ਵਿਚਾਰ ਕੀਤਾ ਜਾਣਾ ਲੋੜਦਾ ਹੈ ਕਿ ਵਿਸ਼ੇ ਨੂੰ ਪੂਰਾ ਕਰਨ ਵਾਸਤੇ ਕਿਸ ਸ਼ੈਲੀ ਦਾ ਪ੍ਰਯੋਗ ਹੋਣਾ ਚਾਹੀਦਾ ਹੈ ? ਕਿ ਇਹ ਵਿਸਥਾਰਵਾਦੀ (Extensive Method) ਹੋਣੀ ਚਾਹੀਦੀ ਹੈ ਜਾਂ ਵਿਸ਼ੇ-ਫਲਕ ਨੂੰ ਸੀਮਤ ਰਖਦਿਆਂ ਉਸਦੀ ਡੂੰਘਾਈ ਅਤੇ ਸੂਖਮਤਾ ਵਿਚ ਜਾ ਕੇ ਕੋਈ ਠੋਸ ਅਤੇ ਬਹੁਮੁਲੇ ਸਿੱਟੇ ਕੱਢੇ ਜਾ ਸਕਦੇ ਹਨ ? ਜਿਵੇਂ ਪ੍ਰੋ. ਵਿਦਿਆ ਭਾਸਕਰਅਰੁਣ ਦੀ ਖੋਜ ਪੁਸਤਕ "A Comparative Phonology of Hindi And Panjabi" ਇਕ ਛੋਟੀ ਜਿਹੀ ਪੁਸਤਕ ਹੋਣ ਤੇ ਵੀ ਇਤਿਹਾਸਿਕ, ਤੁਲਨਾਤਮਕ ਅਤੇ ਵਰਨਾਤਮਕ ਸ਼ੈਲੀ ਦਾ ਡੂੰਘਾਈ ਵਾਲਾ ਰੂਪ ਪੇਸ਼ ਕਰਦੀ ਹੈ। ਹਿੰਦੀ ਵਿਚ ਡਾ. ਸ੍ਰੀ ਰਾਮ ਸ਼ਰਮਾ ਦੀ ਦੱਖਣੀ ਹਿੰਦੀ ਜਾਂ ਡਾ. ਰਾਮ ਕੁਮਾਰ ਵਰਮਾ ਦਾ "ਹਿੰਦੀ ਸਾਹਿਤ ਕਾ ਆਲੋਚਨਾਤਮਕ ਇਤਿਹਾਸ" ਕੁਝ ਉਚੇਚੀ ਖੋਜ-ਪ੍ਰਕ੍ਰਿਆ ਦੀ ਕ੍ਰਮਵਾਰ ਇਤਿਹਾਸਿਕ- ਵਰਨਾਤਮਕ ਅਤੇ ਵਿਸਥਾਰ ਵਾਦੀ ਡੂੰਘੀ ਸ਼ੈਲੀਆਂ ਦੀਆਂ ਸੁੰਦਰ ਉਦਾਹਰਣਾਂ ਹਨ।

ਇਸ ਸੰਦਰਭ ਵਿਚ ਇਕ ਹੋਰ ਗੱਲ ਵਲ ਵਿਸ਼ੇਸ਼ ਅਤੇ ਯੋਗ ਧਿਆਨ ਦਿਤਾ ਜਾਣਾ ਚਾਹੀਦਾ ਹੈ। ਇਹ ਹੈ : ਵਿਸ਼ੇ ਅਨੁਸਾਰ ਭਾਸ਼ਾ—ਪ੍ਰਯੋਗ ਅਤੇ ਮੁਹਾਵਰੇ—ਅਖਾਣਾਂ ਆਦਿ ਦੀ ਢੁੱਕਵੀਂ ਵਰਤੋਂ। ਜੇ ਵਿਸ਼ਾ ਗੰਭੀਰ, ਦਾਰਸ਼ਨਿਕ ਜਾਂ ਅਜਿਹੀ ਤਰ੍ਹਾਂ ਦਾ ਤਕਨੀਕੀ ਹੈ ਤਾਂ ਭਾਸ਼ਾ-ਪ੍ਰਯੋਗ ਵਿਚ ਉਚੇਚੀ ਤਕਨੀਕੀ-ਸ਼ਬਦਾਵਲੀ ਦੀ ਵਰਤੋਂ ਨਾ ਸਿਰਫ ਉਪਯੋਗੀ ਹੋਏਗੀ ਸਗੋਂ ਉਹ ਪ੍ਰਭਾਵਸ਼ਾਲੀ ਵੀ ਸਿੱਧ ਹੋਏਗੀ। ਇਸ ਕੰਮ ਵਾਸਤੇ ਸੰਸਕ੍ਰਿਤ (ਫਾਰਸੀ-ਅਰਬੀ) ਆਦਿ ਸ਼ਬਦਾਂ ਦੀ ਪ੍ਰਸੰਗ ਅਨੁਸਾਰ ਵਰਤੋਂ ਕਰਨੀ ਚਾਹੀਦੀ ਹੈ ਅਤੇ ਤਤਭਵ ਸ਼ਬਦਾਂ ਦੇ ਪ੍ਰਯੋਗ ਤੋਂ ਬਚਣਾ ਚਾਹੀਦਾ ਹੈ।

ਵਿਸ਼ੇ ਦੀ ਮੰਗ ਅਨੁਸਾਰ ਸਮਾਸ ਜਾਂ ਵਿਆਸ (Analytical or sythetical Style) ਸ਼ੈਲੀਆਂ ਦਾ ਪ੍ਰਯੋਗ ਹੋਣਾ ਚਾਹੀਦਾ ਹੈ। ਤਕਨੀਕੀ ਸ਼ਬਦਾਂ ਦਾ ਉਹਨਾਂ ਦੀ ਮੂਲ ਲਿਪੀ ਵਿਚ ਬਰੈਕਟਾਂ ਰਾਹੀਂ ਪ੍ਰਯੋਗ ਵਧੇਰੇ ਸਪਸ਼ਟਤਾ ਪੈਦਾ ਕਰੇਗਾ।

ਇਸ ਸਾਰੀ ਪ੍ਰਕ੍ਰਿਆ ਤੋਂ ਜਾਣੂ ਹੋਣ ਅਤੇ ਖੋਜ-ਕਾਰਜ ਨੂੰ ਪੂਰਾ ਕਰਨ ਦੇ ਵਿਚਾਰ ਪੱਖੋਂ ਨੋਟਿਸ (Notes/Point) ਆਦਿ ਲੈਂਦਿਆਂ ਵੀ ਬਹੁਤ ਸਾਵਧਾਨੀ

ਅਤੇ ਸਪਸ਼ਟਤਾ ਦੀ ਜ਼ਰੂਰਤ ਹੈ । ਨੋਟਾਂ ਵਾਸਤੇ ਅੱਡ-ਅੱਡ ਪਰਚੀਆਂ ਜਾਂ ਕਾਪੀਆਂ ਤਿਆਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ । ਉਹਨਾਂ ਤੇ ਉਹਨਾਂ ਪੁਸਤਕਾਂ, ਪਤ੍ਰਿਕਾਵਾਂ ਆਦਿ ਮੂਲ ਸੋਮਿਆਂ ਦਾ ਵੇਰਵਾ (ਲੇਖਕ, ਪੁਸਤਕ ਦਾ ਨਾਂ, ਛਪਣ ਦਾ ਸਾਲ, ਪ੍ਰਕਾਸ਼ਕ, ਐਡੀਸ਼ਨ, ਆਦਿ) ਦਿੱਤਾ ਜਾਣਾ ਚਾਹੀਦਾ ਕਿਉਂਕਿ ਇਸ ਵਗੈਰ ਆਖ਼ੀਰ ਵਿਚ ਸੰਦਰਭ ਪੁਸਤਕ-ਸੂਚੀ (Bibliography) ਤਿਆਰ ਕਰਦੇ ਸਮੇਂ ਅਤੇ ਆਪਣੇ ਕਥਣ ਦੀ ਸਚਾਈ ਸਿੱਧ ਕਰਨ ਵਾਸਤੇ ਇਹਨਾਂ ਦੀ ਬਹੁਤ ਮਹੱਤਤਾ ਹੈ । ਇਸ ਤਰ੍ਹਾਂ ਖੋਜ-ਪ੍ਰਕ੍ਰਿਆ ਵਿਚ ਜਿਥੇ ਵਿਸ਼ੇ ਦੀ ਜਾਣਕਾਰੀ, ਨਿਰੀਖਕ ਦਾ ਯੋਗ ਮਾਰਗ-ਦਰਸ਼ਨ ਅਤੇ ਛਾਤਰ ਲਗਨ ਲੋੜੀਂਦੀ ਹੈ ਉਥੇ ਮਿਆਰੀ ਪੱਧਰ ਦੀਆਂ ਗੱਲਾਂ ਵੀ ਆਪਣੀ ਮਹੱਤਤਾ ਰਖਦੀਆਂ ਹੋਈਆਂ ਆਪਣੀ ਭੂਮਿਕਾ ਨਿਭਾਉਂਦੀਆਂ ਹਨ ।



# ਹੱਥ ਲਿਖਤ ਸਾਹਿਤ : ਸੰਪਾਦਨ ਦੀਆਂ ਸਮੱਸਿਆਵਾਂ

ਡਾ. ਗੁਰਮੁਖ ਸਿੰਘ

ਪੰਜਾਬੀ ਦਾ ਬਹੁਤ ਸਾਰਾ ਸਾਹਿਤ ਹੱਥ ਲਿਖਤਾਂ ਦੇ ਰੂਪ ਵਿਚ ਵਿਭਿੰਨ ਡੇਰਿਆਂ, ਰਾਜਿਆਂ-ਮਹਾਰਾਜਿਆਂ ਦੀਆਂ ਲਾਇਬ੍ਰੇਰੀਆਂ, ਨਿੱਜੀ ਤੇ ਪਬਲਿਕ ਲਾਇਬ੍ਰੇਰੀਆਂ ਆਦਿ ਵਿਚ ਪਿਆ ਹੈ ਜਿਸ ਦੇ ਪ੍ਰਕਾਸ਼ਿਤ ਰੂਪ ਵਿਚ ਸਾਹਮਣੇ ਆਉਣ ਦੀ ਨਿਕਟ ਭਵਿਖ ਵਿਚ ਕੋਈ ਖ਼ਾਸ ਸੰਭਾਵਨਾ ਦ੍ਰਿਸ਼ਟੀਗੋਚਰ ਨਹੀਂ ਹੁੰਦੀ। ਡਾ. ਦੇਵਿੰਦਰ ਸਿੰਘ ਵਿਦਿਆਰਥੀ ਲਿਖਦੇ ਹਨ ''ਪੰਜਾਬੀ ਲਿਖਤਾਂ ਦਾ ਇਕ ਅਜਿਹਾ ਭੰਡਾਰ ਵੀ ਹੈ ਜਿਸ ਨੂੰ ਪੰਜਾਬੀ ਸਾਹਿਤ ਵਿਚ ਕੋਈ ਥਾਂ ਨਹੀਂ ਮਿਲੀ ਜਿਹਾ ਕਿ ਪੁਰਾਤਨ ਲਿਖਤੀ ਡਾਇਰੀਆਂ, ਰੋਜ਼ਨਾਮਚੇ, ਚਿਠੀਆਂ, ਦੁਕਾਨਦਾਰਾਂ ਦੇ ਲੇਖੇ-ਪੱਤੇ ਅਤੇ ਘਰੇਲੂ ਹਿਸਾਬ ਕਿਤਾਬ ਦੀਆਂ ਬਹੀਆਂ-ਚੁਪੱਤੀਆਂ, ਸਾਸੀਆਂ, ਕੱਟਾਂ-ਛੂਮਾਂ, ਭਿਰਾਈਆਂ ਦੀਆਂ ਨਿੰਦਾ ਉਸਤਤੀਆਂ; ਕੁਰਸੀਨਾਮੇ ਬੰਸਾਵਲੀਆਂ ਵਾਰਾਂ-ਝੇੜਿਆਂ ਦੀਆਂ ਪੱਤ੍ਰੀਆਂ, ਬਾਤਾਂ, ਘਰੇਲੂ ਤੇ ਕਾਰੋਬਾਰੀ ਲੈਣ ਦੇਣ ਦੀਆਂ ਲਿਖਤਾਂ, ਵਿਆਹ ਢੰਗਾਂ ਸਮੇਂ ਦੇ ਰਸਮਾਂ ਰੀਤਾਂ ਦੇ ਲੇਖੇ; ਜਾਇਦਾਦਾਂ ਦੇ ਪੱਟੇ, ਸਾਧਾਂ ਸੰਤਾਂ ਦੀਆਂ ਗੋਸ਼ਟੀਆਂ ਤੇ ਪਰਿਚਈਆਂ ਪਿੰਡਾਂ ਜਾਂ ਪੱਤੀਆਂ ਠੁਲ੍ਹਿਆਂ ਬਾਈਚਾਰਿਆਂ ਦੀਆਂ ਪਰੈਂਤਾ ਇਕੱਠਾਂ ਦੇ ਵੇਰਵੇ, ਫੁਟਕਲ ਯਾਦ ਦਾਸ਼ਤਾਂ. . . . ਉਨ੍ਹਾਂ ਵਿਚ ਖੋਜੀਆਂ ਲਈ ਦੁਰਲੱਭ ਤੱਥਾਂ ਤੇ ਤੱਤਾਂ ਦਾ ਖ਼ਜ਼ਾਨਾ ਲੁਕਿਆ ਹੋਇਆ ਹੈ ਅਤੇ ਅਨੇਕਾਂ ਘਟਨਾਵਾਂ ਦੀਆਂ ਵਿਸ਼ਵਾਸ ਜੋਗ ਤਿਥਾਂ- ਤਰੀਖਾਂ ਦਰਜ ਹਨ, ਅਨੇਕਾਂ ਹੋਈਆਂ- ਅਣਹੋਈਆਂ ਦੇ ਕਿੱਸੇ ਸਾਂਭੇ ਹੋਏ ਹਨ ਅਤੇ ਅਨੇਕਾਂ ਕਵੀਆਂ ਲੇਖਕਾਂ ਦੇ ਜਨਮ ਸਥਾਨਾਂ ਤੇ ਜੰਮਣ-ਮਰਣ ਦੇ ਵੇਰਵੇ ਅੰਕਿਤ ਹਨ''[1] ਪਰ ਸਿਰੜੀ ਵਿਦਵਾਨ ਤੇ ਸੋਧ ਵਿਦਿਆਰਥੀ ਅਜਿਹੇ ਮਹੱਤਵ ਪੂਰਨ ਗ੍ਰੰਥਾਂ ਦਾ ਸੰਪਾਦਨ ਕਰਨ ਤੇ ਉਨ੍ਹਾਂ ਨੂੰ ਪ੍ਰਕਾਸ਼ ਵਿਚ ਲਿਆਉਣ ਲਈ ਯਤਨ-ਸ਼ੀਲ ਰਹੇ ਹਨ ਜਿਸ ਦੇ ਫਲ ਸਰੂਪ ਕੁਝ ਗ੍ਰੰਥਾਂ ਦੇ ਸ਼ੁਧ ਪਾਠ ਪ੍ਰਾਪਤ ਹੋਏ ਹਨ ਜਿਵੇਂ-ਹੀਰ ਵਾਰਸ- ਡਾ. ਜੀਤ ਸਿੰਘ ਸੀਤਲ, ਸੱਸੀ ਹਾਸ਼ਮ—ਡਾ. ਹਰਨਾਮ ਸਿੰਘ ਸ਼ਾਨ, ਸ੍ਰੀ ਸਤਿਗੁਰੂ ਜੀ ਦੇ ਮੁਹੇਂ ਦੀਆਂ ਸਾਖੀਆਂ—ਡਾ. ਨਰਿੰਦਰ ਕੌਰ ਭਾਟੀਆ, ਬਾਣੀ ਬਾਬਾ ਮਾੜੂ ਦਾਸ-ਡਾ. ਰਾਮ ਸਿੰਘ ਸੈਣੀ, ਕਿੱਸਾ ਕਾਮ ਰੂਪ ਕ੍ਰਿਤ ਅਹਿਮਦਯਾਰ —ਡਾ. ਗੋਬਿੰਦ ਸਿੰਘ ਲਾਂਬਾ ਆਦਿ ਪਰ ਅਜੇ ਵੀ ਇਸ ਖੇਤਰ ਵਿਚ ਕਰਨਯੋਗ ਬਹੁਤ ਕੰਮ ਬਾਕੀ ਪਿਆ ਹੈ।

ਸੰਪਾਦਨ ਦਾ ਕੰਮ ਔਖਾ ਹੈ ਜਿਸ ਲਈ ਸੰਪਾਦਕ ਵਿਚ ਧੀਰਜ, ਦ੍ਰਿੜ ਵਿਸ਼ਵਾਸ ਤੇ ਲਗਨ ਦੇ ਨਾਲ ਹੀ ਕਰੜੀ ਮਿਹਨਤ ਕਰਨ ਦੀ ਸਮਰੱਥਾ ਵੀ ਲਾਜ਼ਮੀ ਹੈ ਪਰ ਅਕਸਰ ਸੋਧ ਵਿਦਿਆਰਥੀਆਂ ਵਿਚ ਉਕਤ ਗੁਣਾਂ ਦੀ ਘਾਟ ਤੇ ਕਈ ਵਾਰ ਅਣਹੋਂਦ ਹੀ ਦ੍ਰਿਸ਼ਟੀਗੋਚਰ ਹੁੰਦੀ ਹੈ ਕਿਉਂਕਿ ਉਹ ਜਲਦੀ ਤੋਂ ਜਲਦੀ 'ਡਾਕਟਰ' ਪਦਵੀ ਨਾਲ ਸੁਸ਼ੋਭਿਤ ਹੋਣ ਲਈ ਉਤਾਵਲੇ ਹੁੰਦੇ ਹਨ ।

ਪੁਰਾਤਨ ਹੱਥ ਲਿਖਤ ਗ੍ਰੰਥ ਸੰਜੋਗਾਤਮਕ ਲਿਖਣ ਪੱਧਤੀ ਦੇ ਧਾਰਣੀ ਹਨ ਤੇ ਕਈ ਵਾਰ ਲਿਖਤ ਬੜੀ ਸ਼ਿਕਸਤਾ ਲਿਪੀ ਵਿਚ ਹੁੰਦੀ ਹੈ ਜਿਸ ਨੂੰ ਪੜ੍ਹਨਾ ਆਮ ਆਦਮੀ ਦੇ ਵੱਸ ਦਾ ਰੋਗ ਨਹੀਂ ਹੁੰਦਾ ਤੇ ਜਿਨਾਂ ਚਿਰ ਵਿਦਿਆਰਥੀ ਨੂੰ ਪੁਰਾਤਨ ਭਾਸ਼ਾ ਤੇ ਵਿਆਕਰਣ ਦਾ ਗਿਆਨ ਨਾ ਹੋਵੇ, ਉਹ ਉਸ ਦਾ ਸ਼ੁਧ ਪਾਠ ਨਿਰਧਾਰਿਤ ਨਹੀਂ ਕਰ ਸਕਦਾ ਤੇ ਗਲਤ ਪਦ ਛੇਦ ਨਾਲ ਅਰਥਾਂ ਦੇ ਅਨਰਥ ਹੋਣ ਦੀ ਸੰਭਾਵਨਾਂ ਬਣੀ ਰਹਿੰਦੀ ਹੈ । ਕਈ ਤਕਨੀਕੀ ਨੁਕਤੇ ਵੀ ਹੁੰਦੇ ਹਨ ਜਿਨ੍ਹਾਂ ਦੇ ਗਿਆਨ ਬਿਨਾਂ ਇਸ ਕਠਨ ਕਾਰਜ ਨੂੰ ਨੇਪਰੇ ਨਹੀਂ ਚਾੜ੍ਹਿਆ ਜਾ ਸਕਦਾ ਪਰ ਲਗਾਤਾਰ ਮਿਹਨਤ ਤੇ ਸਿਰੜ ਨਾਲ ਇਨ੍ਹਾਂ ਕਠਿਨਾਈਆਂ ਉਪਰ ਫਤਹਿ ਪਾਈ ਜਾ ਸਕਦੀ ਹੈ ।

ਪੰਜਾਬੀ ਦਾ ਮੁਸਲਮਾਨੀ ਸਾਹਿਤ ਜਾਂ ਮੁਸਲਮਾਨ ਸਾਹਿਤਕਾਰਾਂ ਦੀਆਂ ਰਚਨਾਵਾਂ ਫ਼ਾਰਸੀ ਲਿਪੀ ਵਿਚ ਹੀ ਮਿਲਦੀਆਂ ਹਨ ਤੇ ਉਨ੍ਹਾਂ ਦਾ ਪਾਠ ਨਿਰਧਾਰਿਤ ਕਰਨ ਲਈ ਫ਼ਾਰਸੀ ਲਿਪੀ ਵਾਲੀਆਂ ਪ੍ਰਤਿਲਿਪੀਆਂ ਨੂੰ ਹੀ ਆਧਾਰ ਬਣਾਇਆ ਜਾਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਵਿਚ ਸ਼ੁਧਤਾ ਵਧੇਰੇ ਹੋਵੇਗੀ ਪਰ ਇਹ ਲਿਪੀ ਪੜ੍ਹਨੀ ਬੜੀ ਔਖੀ ਹੈ । ਡਾ. ਗੋਬਿੰਦ ਸਿੰਘ ਲਾਂਬਾ ਦਾ ਵਿਚਾਰ ਹੈ "ਫ਼ਾਰਸੀ ਲਿਪੀ ਜਾਂ ਨਸਤਾਲੀਕ ਨੂੰ ਪੜ੍ਹਨ ਵਿਚ ਵਧੇਰੇ ਮੁਸ਼ਕਲ ਪੇਸ਼ ਆਉਂਦੀ ਹੈ ਜਿਸ ਵਿਚ ਜ਼ੇਰ ਜ਼ਬਰ, ਪੇਸ਼ ਤੋਂ ਇਲਾਵਾ ਨਿੱਕੀ ਪੇ ਵੱਡੀ ਪੇ, ਜੀਮ ਤੇ ਚੇ, ਦਾਲ ਤੇ ਡਾਲ ਵਿਚ ਕੋਈ ਫ਼ਰਕ ਨਹੀਂ ਹੁੰਦਾ ਅਤੇ ਬਹੁਤ ਕੁਝ ਆਪਣੀ ਸੋਚ ਜਾਂ ਵਿਦਵਤਾ ਤੋਂ ਕੰਮ ਲੈਣਾ ਪੈਂਦਾ ਹੈ ਅਤੇ ਜਿਸ ਵਿਅਕਤੀ ਨੂੰ ਉਰਦੂ ਫ਼ਾਰਸੀ ਦਾ ਗਿਆਨ ਨਹੀਂ, ਉਹ ਅਰਥਾਂ ਦੇ ਅਨਰਥ ਕਰ ਜਾਂਦਾ ਹੈ ।"[2] ਇਸ ਲਈ ਮੁਸਲਮਾਨੀ ਸਾਹਿਤ ਤੇ ਮੁਸਲਮਾਨ ਸਾਹਿਤਕਾਰਾਂ ਦੀਆਂ ਰਚਨਾਵਾਂ ਦੇ ਸੰਪਾਦਨ ਲਈ ਉਰਦੂ-ਫ਼ਾਰਸੀ ਦਾ ਡੂੰਘਾ ਅਧਿਅਨ ਤੇ ਗਿਆਨ ਹੋਣਾ ਲਾਜ਼ਮੀ ਹੈ ਕਿਉਂਕਿ ਉਨ੍ਹਾਂ ਦੇ ਪ੍ਰੇਰਨਾ ਸ੍ਰੋਤ ਫ਼ਾਰਸੀ-ਅਰਬੀ ਦੇ ਗ੍ਰੰਥ ਤੇ ਪਰੰਪਰਾਵਾਂ ਹਨ ।

ਪੁਰਾਤਨ ਹੱਥ ਲਿਖਤ ਗ੍ਰੰਥਾਂ ਦੇ ਸੰਪਾਦਨ ਸਮੇਂ ਅਕਸਰ ਇਹ ਸਮਸਿਆ ਸਾਹਮਣੇ ਆਉਂਦੀ ਹੈ ਕਿ ਇਨ੍ਹਾਂ ਉਪਰ ਆਮ ਤੌਰ ਤੇ ਲੇਖਕ ਦਾ ਨਾਮ ਨਹੀਂ ਹੁੰਦਾ ਤੇ ਕਈ

ਵਾਰੀ ਸਿਰਫ਼ ਲਿਖਾਰੀ ਦਾ ਹੀ ਨਾਮ ਹੁੰਦਾ ਹੈ ਜਿਸ ਤੋਂ ਸੰਧ ਵਿਦਿਆਰਥੀ ਨੂੰ ਕਈ ਵਾਰ ਭੁਲੇਖਾ ਲੱਗ ਜਾਂਦਾ ਹੈ ਕਿ ਸਾਇਦ ਇਸ ਦਾ ਲੇਖਕ ਵੀ ਉਹ ਹੀ ਹੈ। ਕਈ ਵਾਰ ਚੇਲੇ ਆਪ ਉਸ ਨੂੰ ਗ੍ਰੰਥ ਲਿਖਕੇ ਆਪਣੇ ਗੁਰੂ ਦੇ ਨਾਮ ਪ੍ਰਚਲਿਤ ਕਰ ਦਿੰਦੇ ਹਨ ਜਿਵੇਂ 'ਅਸਵਰੀਆਂ' ਭਾਈ ਸੇਵਾ ਰਾਮ ਦੇ ਨਾਮ ਪ੍ਰਸਿੱਧ ਹੋ ਗਈਆਂ ਹਨ ਜਦੋਂ ਕਿ ਉਨ੍ਹਾਂ ਦਾ ਕਰਤਾ ਭਾਈ ਸਹਿਜ ਰਾਮ ਮੰਨਿਆ ਜਾਂਦਾ ਹੈ।

ਕਈ ਵਾਰ ਕਿਸੇ ਧਰਮ ਦੇ ਪ੍ਰਤਿਦਵੰਦੀਆਂ ਦਾ ਵਰਗ ਵਿਸ਼ੇਸ਼ ਧਰਮ ਗ੍ਰੰਥਾਂ ਵਿਚ ਰਲਾ ਪਾਉਣ ਲਈ ਉਸੇ ਸ਼ੈਲੀ ਵਿਚ ਰਚਨਾਵਾਂ ਪ੍ਰਚਲਿਤ ਕਰ ਦਿੰਦਾ ਹੈ ਜਿਵੇਂ ਮੀਣਿਆਂ ਨੇ 'ਨਾਨਕ' ਨਾਮ ਦੀ ਛਾਪ ਅਧੀਨ ਬਹੁਤ ਸਾਰੀ ਕਵਿਤਾ ਪ੍ਰਚਲਿਤ ਕਰਨ ਲਈ ਨਾਕਾਮ ਕੋਸ਼ਿਸ਼ ਕੀਤੀ ਹੈ। ਯੋਗ ਮਤ ਦੇ ਅਨੁਯਾਈ ਕਿਸੇ ਸਾਧੂ ਨੇ 'ਪ੍ਰਣ ਸੰਗਲੀ' ਗੁਰੂ ਨਾਨਕ ਦੇ ਨਾਮ ਜੋੜ ਦਿੱਤੀ ਹੈ।

ਕਈ ਵਾਰ ਅਥਾਹ ਸ਼ਰਧਾ ਭਗਤੀ ਵਾਲੇ ਵੀ ਅਚੇਤ ਜਾਂ ਸੁਚੇਤ ਰੂਪ ਵਿਚ ਕਈ ਵਾਧੇ ਘਾਟੇ ਕਰ ਦਿੰਦੇ ਹਨ। ਜਪੁਜੀ-ਗੁਰੂ ਨਾਨਕ ਦੀ ਅਮਰ ਰਚਨਾ ਹੈ ਜਿਸ ਦੀਆਂ 38 ਪੌੜੀਆਂ ਤੇ ਇਕ ਸਲੋਕ ਹੈ ਪਰ ਮੇਰੇ ਪਾਸ ਇਕ ਪੁਰਾਤਨ ਹੱਥ ਲਿਖਤ ਗੁਟਕਾ ਹੈ ਜਿਸ ਵਿਚ ਇਹ ਸੰਖਿਆ 41 ਹੈ। ਇਕ ਸਲੋਕ 'ਤੇਰਾ ਏਕੁ ਨਾਮ ਤਾਰੇ ਸੰਸਾਰੁ' ਵੱਧ ਹੈ ਤੇ ਫਿਰ ਲਿਖਿਆ ਹੈ :

> ਇਹੁ ਜਪੁ ਕਰਤੇ ਪੁਰਖ ਕਾ ਸਭੁ ਨਾਨਕੁ ਕੀਆ ਵਖਾਣੁ ॥
> ਜਗਤ ਉਧਾਰਣ ਕਾਰਨੇ ਧੁਰਹੁ ਹੋਆ ਫੁਰਮਾਣੁ ॥
> ਅੰਮ੍ਰਿਤੁ ਵੇਲਾ ਸਚੁ ਨਾਮ ਜਪੁ ਜਪੀਐ ਕਰਿ ਇਸਨਾਨੁ ॥
> ਹਿਤ ਕਰਿ ਜਪ ਕੋ ਜੋ ਪੜੈ ਸੋ ਪਾਵੈ ਦਰਗਹ ਮਾਨੁ ॥
> ਜੰਮਣੁ ਮਰਣਾ ਕਟੀਐ ਜੋ ਜਪੁ ਸੰਗਿ ਲਾਵੈ ਧਿਆਨੁ ॥
> ਚਿਤਿ ਇਸ ਕਰਿ ਜਨੁ ਜੋ ਪੜੈ ਸੋ ਅਉਧਤ ਜੀਵੈ ਨਿਦਾਨੁ ॥
> ਜੋ ਮਨਸਾ ਮਨ ਮੈ ਕਰੈ ਸੋ ਪੂਰਣ ਕਰੇ ਭਗਵਾਨੁ ॥
> ਅਹਿਨਿਸ ਜਪੁ ਜਪਦਾ ਰਹੈ ਦਾਸ ਨਾਨਕ ਦੀਜੈ ਦਾਨੁ ॥41॥[3]

ਸਾਧਾਰਣ ਪਾਠਕ ਜਾਂ ਗੁਰਬਾਣੀ ਬਾਰੇ ਅਧਿਅਨ ਵਿਹੂਣਾਂ ਵਿਅਕਤੀ ਇਸ ਨੂੰ ਵੀ ਗੁਰੂ ਨਾਨਕ ਕ੍ਰਿਤ ਮੰਨ ਲਵੇਗਾ ਪਰ ਜਪੁਜੀ ਦੀ ਭਾਸ਼ਾ ਸ਼ੈਲੀ ਤੇ ਵਿਚਾਰ ਪ੍ਰਵਾਹ ਦਾ ਗਿਆਤਾ ਇਸ ਨੂੰ ਪ੍ਰਖੇਪ (Interpolation) ਹੀ ਮੰਨੇਗਾ।

ਬਹੁਤ ਸਾਰੇ ਹੱਥ ਲਿਖਤ ਗ੍ਰੰਥਾਂ ਦੇ ਕ੍ਰਿਤਿਤਵ ਦਾ ਨਿਰਣਾ ਨਹੀਂ ਹੋ ਸਕਿਆ ਕਿਉਂਕਿ ਅੰਦਰਲੀ ਤੇ ਬਾਹਰਲੀ ਗਵਾਹੀ ਉਨ੍ਹਾਂ ਬਾਰੇ ਚੁਪ ਹੀ ਹੈ ਪਰ ਅੰਦਰਲੀ

ਤੇ ਬਾਹਰੀ ਗਵਾਹੀ ਤੋਂ ਲੇਖਕ ਦੇ ਵਿਚਾਰਾਂ ਸਮਕਾਲੀ ਜੀਵਨ ਤੇ ਸ਼ੈਲੀਗਤ ਵਿਸ਼ੇਸ਼ਤਾਵਾਂ ਦਾ ਗਿਆਨ ਸਹਿਜੇ ਹੀ ਹੋ ਜਾਂਦਾ ਹੈ। ਕਈ ਵਾਰ ਸਮਕਾਲੀ ਲੇਖਕਾਂ ਬਾਰੇ ਲੇਖਕ ਆਪਣੇ ਗ੍ਰੰਥਾਂ ਵਿਚ ਲਿਖ ਦਿੰਦੇ ਹਨ। ਇਨ੍ਹਾਂ ਬਾਹਰੀ ਸੂਤਾਂ ਤੋਂ ਗ੍ਰੰਥਕਾਰਾਂ ਦਾ ਪਤਾ ਲੱਗ ਜਾਂਦਾ ਹੈ। 'ਪਾਰਸ ਭਾਗ' ਦੇ ਅਨੁਵਾਦਕ ਦਾ ਨਿਰਣਾ ਕਰਨਾ ਵਿਦਵਾਨਾਂ ਲਈ ਸਮੱਸਿਆ ਸੀ ਕਿਉਂਕਿ ਹੱਥ ਲਿਖਤ ਪ੍ਰਤਿਲਿਪੀਆਂ ਚੁੱਪ ਸਨ ਪਰ ਮੈਨੂੰ ਖੋਜ ਕਰਦਿਆਂ ਸਪਸ਼ਟ ਲਿਖਿਆ ਪ੍ਰਮਾਣ ਪ੍ਰਾਪਤ ਹੋਇਆ —

ਭਾਈ ਗਾੜੂ ਥਾ ਬੁਧਿਵਾਨ ॥
ਪਾਰਸ ਭਾਗ ਗ੍ਰਥ ਕਰੇ ਬਖਾਨ ॥
ਫਾਰਸੀ ਤੇ ਕਰਿ ਦੀਨੋ ਭਾਸਾ ॥
ਪਠੇ ਸਾਧ ਚਿਤ ਪਾਇ ਹੁਲਾਸਾ ॥[4]

ਇਸੇ ਤਰ੍ਹਾਂ ਪਰਚੀ ਭਾਈ ਸੇਵਾ ਰਾਮ ਤੇ ਪਰਚੀ ਭਾਈ ਅੱਡਣਸ਼ਾਹ ਦੇ ਕ੍ਰਿਤਿਤਵ ਦਾ ਨਿਰਣਾ ਭਾਈ ਲਾਲ ਚੰਦ[5] ਨੇ ਕੀਤਾ ਹੈ ਜਦੋਂ ਕਿ ਇਨ੍ਹਾਂ ਦੀਆਂ ਪ੍ਰਤਿਲਿਪੀਆਂ ਬਿਲਕੁਲ ਚੁਪ ਹਨ।

ਉਪਲਬਧ ਹੱਥ ਲਿਖਤ ਗ੍ਰੰਥਾਂ ਵਿਚ ਬਹੁਤੇ ਅਜਿਹੇ ਹਨ ਜਿਨ੍ਹਾਂ ਤੇ ਲਿਖਣ ਜਾਂ ਪ੍ਰਤਿਲਿਪੀ ਦਾ ਸੰਨ-ਸੰਮਤ ਨਹੀਂ ਦਿੱਤਾ ਗਿਆ ਮਿਲਦਾ ਜਿਸ ਕਾਰਨ ਸੰਪਾਦਕ ਨੂੰ ਇਹ ਨਿਰਣਾ ਕਰਨ ਵਿਚ ਬੜੀਆਂ ਔਕੜਾਂ ਆਉਂਦੀਆਂ ਹਨ। ਸੰਪਾਦਨ ਅਧੀਨ ਰਚਨਾ ਨੂੰ ਗਹੁ ਨਾਲ ਪੜ੍ਹਿਆ ਜਾਣਾ ਚਾਹੀਦਾ ਹੈ ਕਿਉਂਕਿ ਕਈ ਵਾਰੀ ਉਸ ਵਿਚ ਲੇਖਕ ਦੇ ਸਮਕਾਲੀ ਰਾਜੇ/ਮਹਾਰਾਜੇ, ਵਿਅਕਤੀ ਵਿਸ਼ੇਸ਼, ਘਟਨ/ਦੁਰਘਟਨਾਂ ਦਾ ਸੰਕੇਤ ਮਿਲ ਜਾਂਦਾ ਹੈ ਜਿਸ ਦੀ ਮਦਦ ਨਾਲ ਰਚਨਾ ਕਾਲ ਬਾਰੇ ਅਨੁਮਾਨ ਲਗਾਇਆ ਜਾ ਸਕਦਾ ਹੈ।

ਲਿਖਣ ਵਿਧੀ, ਭਾਸ਼ਾ ਸ਼ੈਲੀ ਆਦਿ ਦੀ ਹੋਰ ਪੁਰਾਤਨ ਲਿਖਤਾਂ ਨਾਲ ਤੁਲਨਾ ਕਰਕੇ ਵੀ ਇਸ ਸਮੱਸਿਆ ਦਾ ਹੱਲ ਕੀਤਾ ਜਾ ਸਕਦਾ ਹੈ ਕਿਉਂਕਿ ਇਕ ਕਾਲ ਵਿਚ ਅਕਸਰ ਲਿਖਣ ਸ਼ੈਲੀ ਤੇ ਭਾਸ਼ਾ ਆਦਿ ਦੀ ਸਾਰੇ ਲੇਖਕਾਂ ਵਿਚ ਥੋੜ੍ਹੀ ਬਹੁਤ ਸਾਂਝ ਦ੍ਰਿਸ਼ਟੀਗੋਚਰ ਹੁੰਦੀ ਹੈ। ਤੁਲਨਾਤਮਕ ਅਧਿਅਨ ਦੀ ਸਹਾਇਤਾ ਨਾਲ ਅਨੁਮਾਨ ਲਗਾਇਆ ਜਾ ਸਕਦਾ ਹੈ।

ਅੱਜ ਦੇ ਵਿਗਿਆਨਕ ਯੁਗ ਵਿਚ ਕੈਮੀਕਲ ਪਰੀਖਿਆ ਦੀ ਮਦਦ ਲਈ ਜਾ ਸਕਦੀ ਹੈ ਤੇ ਕਾਗ਼ਜ਼ ਦੀ ਕੈਮੀਕਲ ਪਰੀਖਿਆ ਕਰਵਾਕੇ ਰਚਨ ਕਾਲ ਦਾ ਨਿਰਣਾ

ਸਹਿਜੇ ਹੀ ਕੀਤਾ ਜਾ ਸਕਦਾ ਹੈ। ਸਿਆਹੀ, ਰੰਗ-ਰਚਨਾ, ਸਜਾਵਟ ਤੇ ਜਿਲਦਬੰਦੀ ਵੀ ਇਸ ਵਿਚ ਸਹਾਈ ਸਿਧ ਹੁੰਦੇ ਹਨ।

ਕਈ ਗ੍ਰੰਥਾਂ ਦੇ ਅੰਤ ਵਿਚ ਲਿਖਣ ਦਾ ਸੰਨ ਸੰਮਤ ਦਿਤਾ ਹੁੰਦਾ ਹੈ ਜੋ ਬੜਾ ਸਪਸ਼ਟ ਹੁੰਦਾ ਹੈ ਜਿਵੇਂ

ਜੇਸਟ ਮਾਸ ਥਿਤ ਤ੍ਰਿਯੋਦਸੀ ਸੋਮਵਾਰਿ ਸੁਖਕਾਰ ॥
ਉਨੀ ਸੈ ਤੇਈ ਉਪਰੇ ਤਿਸ ਦਿਨ ਗ੍ਰੰਥ ਵਿਤਸਾਰ ॥[6]

ਪਰ ਕਈ ਵਾਰ ਲੇਖਕ ਬੜੇ ਰਹੱਸਾਤਮਕ ਢੰਗ ਨਾਲ ਸੰਨ-ਸੰਮਤ ਦਿੰਦਾ ਹੈ ਜਿਸ ਨੂੰ ਸਮਝਣ ਲਈ ਬੜੀ ਯੋਗਤਾ ਤੇ ਭਾਰਤੀ ਇਤਹਾਸ/ਮਿਥਿਹਾਸ ਦਾ ਡੂੰਘਾ ਗਿਆਨ ਲੋੜੀਂਦਾ ਹੈ। ਡਾ. ਗੋਬਿੰਦ ਸਿੰਘ[7] ਨੇ ਵਰਤੇ ਜਾਂਦੇ ਸੰਕੇਤਾਂ ਬਾਰੇ ਬੜੀ ਭਰਪੂਰ ਜਾਣਕਾਰੀ ਦਿਤੀ ਹੈ। ਦੋ ਉਦਾਹਰਣਾ ਦੇਖੋ—

— ਰਸ[9] ਵੇਦ[4] ਔ ਵਸ[8] ਚੰਦ[1]
ਸੰਵਤ ਲਕ ਭੀਤਰ ਜਾਨ = 1849

— ਸਸ[1] ਆਰ ਗੜਿ[8] ਪੁਨ ਨਾਗ[8] ਕੁਲ ਮਾਹੀ[1] = 1881[8]

ਪੁਰਾਤਨ ਸਮਿਆਂ ਵਿਚ ਛਾਪੇਖਾਨੇ ਦੀ ਅਣਹੋਂਦ ਕਾਰਨ ਲੇਖਕ ਆਪਣੇ ਵਿਚਾਰਾਂ ਦੇ ਪ੍ਰਚਾਰ ਤੇ ਪ੍ਰਸਾਰ ਹਿਤ ਆਪ ਜਾਂ ਲਿਖਾਰੀਆਂ ਦੀ ਮਦਦ ਨਾਲ ਆਪਣੇ ਰਚੇ ਹੋਏ ਗ੍ਰੰਥਾਂ ਦੀਆਂ ਵੱਧ ਤੋਂ ਵੱਧ ਪ੍ਰਤਿ-ਲਿਪੀਆਂ ਤਿਆਰ ਕਰਦੇ/ਕਰਵਾਉਂਦੇ ਸਨ। ਕਈ ਵਾਰੀ ਸ਼ਰਧਾਲੂ ਵੀ ਇਸ ਕੰਮ ਵਿਚ ਮਦਦ ਕਰਦੇ ਸਨ।

ਰਾਜੇ, ਮਹਾਰਾਜੇ, ਜੋ ਕਈ ਵਾਰ ਸਾਹਿਤ ਰਸੀਏ ਵੀ ਹੁੰਦੇ ਸਨ, ਵੀ ਉਤਕ੍ਰਿਸ਼ਟ ਰਚਨਾਵਾਂ ਦੀਆਂ ਪ੍ਰਤੀਲਿਪੀਆਂ ਕਰਵਾ ਕੇ ਆਪਣੀ ਲਾਇਬ੍ਰੇਰੀ ਵਿਚ ਰਖਦੇ ਸਨ ਜਾਂ ਆਪਣੇ ਮਿਤਰਾਂ ਨੂੰ ਉਪਹਾਰ ਰੂਪ ਵਿਚ ਭੇਟ ਕਰਦੇ ਸਨ। ਇਸ ਕਾਰਜ ਲਈ ਉਨ੍ਹਾਂ ਪਾਸ ਪੱਕੇ ਲਿਖਾਰੀ ਰੱਖੇ ਹੁੰਦੇ ਸਨ ਜੋ ਪੂਰੀ ਲਗਨ ਤੇ ਮਿਹਨਤ ਨਾਲ ਉਤਾਰੇ ਕਰਦੇ ਸਨ।

ਅਧਿਅਨ-ਅਧਿਆਪਨ ਦਾ ਕਾਰਜ ਮੌਖਿਕ ਹੀ ਹੁੰਦਾ ਸੀ ਪਰ ਕਈ ਵਾਰ ਅਧਿਆਪਕ ਆਪਣੇ ਵਿਚਾਰਾਂ ਨੂੰ ਲਿਖ ਲੈਂਦੇ ਸਨ ਤੇ ਉਨ੍ਹਾਂ ਦੇ ਵਿਦਿਆਰਥੀ ਉਨ੍ਹਾਂ ਗ੍ਰੰਥਾਂ ਦੇ ਉਤਾਰੇ ਕਰਕੇ ਆਪਣੇ ਪਾਸ ਰੱਖਦੇ ਸਨ ਜਾਂ ਅਗਾਂਹ ਪੜ੍ਹਨ ਵਾਲਿਆਂ ਨੂੰ ਪ੍ਰਦਾਨ ਕਰ ਦਿੰਦੇ ਸਨ। ਇਸ ਤਰ੍ਹਾਂ ਕਈ ਪ੍ਰਤਿਲਿਪੀਆਂ ਤਿਆਰ ਹੋ ਜਾਂਦੀਆਂ ਸਨ ਪਰ ਉਨ੍ਹਾਂ ਵਿਚ ਕਈ ਪ੍ਰਕਾਰ ਦੇ ਪਾਠ ਭੇਦ ਤੇ ਅਸ਼ੁਧੀਆਂ ਦਾ ਆਗਮਨ ਹੋ ਜਾਂਦਾ

ਸੀ। ਇਨ੍ਹਾਂ ਦੇ ਪਾਠਾਂਤਰਾਂ ਤੇ ਅਸ਼ੁਧੀਆਂ ਜਾਂ ਪਰਿਵਰਤਨਾਂ ਦੇ ਕੁਝ ਪ੍ਰਮੁੱਖ ਕਾਰਨ ਹਨ :—

(1) ਕਈ ਵਾਰ ਲਿਖਾਰੀ ਕਿਸੇ ਪਾਸੋਂ ਸੁਣ ਕੇ ਲਿਖਦਾ ਸੀ ਜਿਸ ਕਾਰਨ ਸ਼ਬਦ ਜੋੜਾਂ ਆਦਿ ਦਾ ਫ਼ਰਕ ਪੈ ਜਾਂਦਾ ਸੀ;

(2) ਪੇਸ਼ਾਵਰ ਲਿਖਾਰੀ ਪੁਰਾਤਨ ਗ੍ਰੰਥਾਂ ਦੇ ਪਾਠ ਨੂੰ ਅਸ਼ੁਧ ਕਰਨ ਵਿਚ ਪੂਰੇ ਯੋਗਦਾਨੀ ਬਣਦੇ ਸਨ ਕਿਉਂਕਿ ਸ਼ਰਧਾਹੀਣ ਅਜਿਹਾ ਕੰਮ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਨੇ ਪੈਸੇ ਨੂੰ ਮੁਖ ਰਖ ਕੇ ਇਹ ਕੰਮ ਕੀਤਾ ਹੁੰਦਾ ਹੈ, ਸ਼ੁੱਧਤਾ ਨੂੰ ਨਹੀਂ;

(3) ਇਹ ਗੱਲ ਤਾਂ ਸਪਸ਼ਟ ਹੀ ਹੈ ਕਿ ਲੇਖਕ ਵਿਦਵਾਨ ਹੁੰਦੇ ਹਨ ਪਰ ਨਕਲ ਕਰਨ ਵਾਲਿਆਂ ਦਾ ਪੱਧਰ ਉਨ੍ਹਾਂ ਤੋਂ ਅਕਸਰ ਨੀਵਾਂ ਹੁੰਦਾ ਹੈ। ਉਹ ਆਪਣੀ ਅਲਪ ਬੁੱਧੀ ਦੀ 'ਕਿਰਪਾ' ਨਾਲ ਕਾਫ਼ੀ ਅਸ਼ੁੱਧੀਆਂ ਪਾ ਦਿੰਦੇ ਹਨ ਜਿਸ ਨਾਲ ਕਈ ਵਾਰ ਅਰਥ ਜਾਂ ਤਾਂ ਨਿਕਲਦੇ ਹੀ ਨਹੀਂ ਜਾਂ ਅਨਰਥ ਬਣ ਜਾਂਦੇ ਹਨ।

(4) ਤੇਜ਼ ਲਿਖਣ ਵਾਲੇ ਲਿਖਾਰੀ ਵੀ ਪੁਰਾਤਨ ਗ੍ਰੰਥਾਂ ਦੀਆਂ ਪ੍ਰਤਿਲਿਪੀਆਂ ਤਿਆਰ ਕਰਨ ਲੱਗੇ ਸੁਭਾਵਿਕ ਅਸ਼ੁਧੀਆਂ ਦਾ ਵਾਧਾ ਕਰ ਦਿੰਦੇ ਸਨ।

(5) ਭਾਸ਼ਾ ਦਾ ਅਲਪ ਗਿਆਨ ਵੀ ਲਿਖਾਰੀਆਂ ਨੂੰ ਗਲਤ ਲਿਖਣ ਲਈ ਪ੍ਰੇਰਨਾ ਦਿੰਦਾ ਰਿਹਾ ਹੈ। ਇਹ ਲਿਖਾਰੀ ਗਲਤ ਪਦਛੇਦ ਕਰਨ ਤੇ ਉਨ੍ਹਾਂ ਦੇ ਗਲਤ ਉਤਾਰੇ ਕਰਨ ਕਾਰਨ ਗਲਤੀਆਂ ਵਿਚ ਵਾਧਾ ਕਰਨ ਵਾਲੇ ਹੀ ਸਿੱਧ ਹੋਏ ਹਨ।

ਪਾਠ ਆਲੋਚਨਾ ਕਰਨ ਵਾਲੇ ਪ੍ਰਸਿਧ ਵਿਦਵਾਨ ਡਾ. ਕਤ੍ਰੇ[9] ਦਾ ਵਿਚਾਰ ਹੈ ਕਿ (1) ਭ੍ਰਾਂਤੀਆਂ (Confusions) (2) ਲੋਪ (Omissions) ਅਤੇ (3) ਵਾਧਾ (Additions) ਹੀ ਅਸ਼ੁਧੀਆਂ ਜਾਂ ਪਾਠ ਦੀ ਵਿਕਰਤੀ ਦੇ ਪ੍ਰਮੁਖ ਕਾਰਨ ਹਨ।

ਪ੍ਰਸਿਧ ਵਿਦਵਾਨ ਸੰਪਾਦਕ ਡਾ. ਮਾਤਾ ਪ੍ਰਸਾਦ ਗੁਪਤ[10] ਨੇ ਕਿਸੇ ਗ੍ਰੰਥ ਦੇ ਪਾਠ ਵਿਚ ਹੋਣ ਵਾਲੀਆਂ ਭੁੱਲਾਂ/ਗਲਤੀਆਂ ਨੂੰ ਹੇਠ ਲਿਖੇ ਅੱਠ ਵਰਗਾਂ ਵਿਚ ਵੰਡਿਆ ਹੈ :—

(1) ਸਵੈ ਇੱਛਿਤ ਪਾਠ ਵਿਗਾੜ;

(2) ਲਿਪੀ ਜਨਿਤ—ਲਿਪੀ ਤੋਂ ਅਣਜਾਣ ਲਿਖਾਰੀ ਦੁਆਰਾ ਕੀਤੀਆਂ ਗਈਆਂ ਭੁਲਾਂ;

(3) ਭਾਸ਼ਾ ਜਨਿਤ—ਪੁਰਾਤਨ ਭਾਸ਼ਾ ਦਾ ਚੰਗੀ ਤਰਾਂ ਗਿਆਨ ਨਾ ਹੋਣ ਕਾਰਨ ਲਿਖਾਰੀ ਦੁਆਰਾ ਕੀਤੀਆਂ ਗਈਆਂ ਭੁਲਾਂ ;

(4) ਛੰਦ ਜਨਿਤ—ਮਾਤ੍ਰਾ ਜਾ ਵਰਣ ਆਦਿ ਦੇ ਵਾਧੇ ਜਾਂ ਲੋਪ ਕਾਰਣ ਹੋਣ ਵਾਲੀਆਂ ਭੁੱਲਾਂ ;

(5) ਪ੍ਰਤਿਲਿਪੀ ਜਨਿਤ ਅਸਾਵਧਾਨੀ ਜਾਂ ਗੈਰ ਜਿਮੇਵਾਰੀ ਨਾਲ ਉਤਾਰਾ ਕਰਨ ਕਾਰਨ ਹੋਣ ਵਾਲੀਆਂ ਭੁੱਲਾਂ ।

(6) ਲੇਖਣ ਸਾਮਗ੍ਰੀ ਜਨਿਤ—ਸਿਆਹੀ ਦੇ ਫੈਲਣ, ਕਲਮ ਵਿਚ ਨੁਕਸ ਹੋਣ ਕਾਰਣ ਹੋਣ ਵਾਲੀਆਂ ਗਲਤੀਆਂ ;

(7) ਪ੍ਰਖੇਪ ਜਨਿਤ—ਲਿਖਾਰੀ ਵਲੋਂ ਮੂਲ ਗ੍ਰੰਥ ਵਿਚ ਕੀਤੇ ਜਾਣ ਵਾਲੇ ਵਾਧਿਆਂ ਕਾਰਨ ਪਾਠ ਵਿਗਾੜ ।

(8) ਪਾਠਾਂਤਰ ਜਨਿਤ—ਲਿਖਾਰੀ ਦੁਆਰਾ ਪ੍ਰਤਿਲਿਪੀ ਤਿਆਰ ਕਰਦਿਆਂ ਹੋਣ ਵਾਲੀਆਂ ਭੁੱਲਾਂ ।

ਜਿਸ ਪੁਰਾਤਨ ਹੱਥ ਲਿਖਤ ਗ੍ਰੰਥ ਦਾ ਸੰਪਾਦਨ ਕਰਨਾ ਹੋਵੇ, ਸਭ ਤੋਂ ਪਹਿਲਾ ਸੋਧ ਵਿਦਿਆਰਥੀ ਜਾਂ ਸੰਪਾਦਕ ਉਸ ਗ੍ਰੰਥ ਵਿਸ਼ੇਸ਼ ਦੀਆਂ ਉਪਲੱਬਧ ਪ੍ਰਤਿਲਿਪੀਆਂ ਦੀ ਸੂਚੀ ਤਿਆਰ ਕਰੇ । ਡਾ. ਰਤਨ ਸਿੰਘ ਜੱਗੀ ਦਾ ਵਿਚਾਰ ਹੈ "ਪੁਰਾਤਨ ਰਚਨਾਵਾਂ ਦੀਆਂ ਕਈ ਨਕਲਾਂ ਉਪਲੱਬਧ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਤੁਲਨਾਤਮਕ ਅਧਿਐਨ ਦੁਆਰਾ ਹੀ ਪ੍ਰਮਾਣਿਕ ਪਾਠ ਨਿਰਧਾਰਿਤ ਕੀਤਾ ਜਾ ਸਕਦਾ ਹੈ । ਪਾਠ ਦਾ ਨਿਰਣਾ ਕਰਨਾ ਵੀ ਹਰ ਤਰ੍ਹਾਂ ਦੀ ਖੋਜ ਵਾਂਗ 'ਸੱਚ' ਤੱਕ ਪਹੁੰਚਣਾ ਹੈ । ਕਿਸੇ ਕ੍ਰਿਤੀ ਦੇ ਪਾਠ ਨੂੰ ਨਿਰਧਾਰਤ ਕਰਨ ਲਈ ਜਿਤਨੀ ਯੋਗਤਾ ਤੇ ਈਮਾਨਦਾਰੀ ਨਾਲ ਭਿੰਨ ਭਿੰਨ ਉਤਾਰਿਆਂ ਨੂੰ ਲਭ ਕੇ ਇਕੱਠਾ ਕੀਤਾ ਜਾਵੇਗਾ ਅਤੇ ਮਿਹਨਤ ਤੇ ਰੁਚੀ ਨਾਲ ਉਸ ਦੀ ਤੁਲਨਾ ਕਰਕੇ ਵਾਸਤਵਿਕਤਾ ਨੂੰ ਲਭਣ ਦਾ ਯਤਨ ਕੀਤਾ ਜਾਵੇਗਾ ਉਤਨਾ ਹੀ 'ਸੱਚ' ਦੇ ਨੇੜੇ ਪਹੁੰਚਣ ਦੀ ਆਸ ਵਧਗੀ ।"[11] ਇਉਂ ਗ੍ਰੰਥ ਵਿਸ਼ੇਸ਼ ਦੀਆਂ ਮਿਲਦੀਆਂ ਪ੍ਰਤਿਲਿਪੀਆਂ ਦੇ ਲਿਖਣ ਕਾਲ ਦਾ ਨਿਰਣਾ ਕਰਕੇ ਕਾਲ ਕ੍ਰਮ ਅਨੁਸਾਰ ਉਨ੍ਹਾਂ ਦੀ ਸੂਚੀ ਤਿਆਰ ਕਰੋ । ਜੇ ਕਰ ਸੰਭਵ ਹੋ ਸਕੇ ਤਾਂ ਉਨ੍ਹਾਂ ਸਾਰੀਆਂ ਪ੍ਰਤੀਲਿਪੀਆਂ ਦੀਆਂ ਫੋਟੋ/ਜ਼ੀਰੋਕਸ ਕਾਪੀਆਂ ਤਿਆਰ ਕਰਵਾ

ਲਵੇ ਪਰ ਇਹ ਖਰਚੀਲਾ ਕਾਰਜ ਕਿਸੇ ਸੰਸਥਾਂ ਜਾਂ ਸਰਕਾਰੀ ਸਹਾਇਤਾ ਨਾਲ ਹੀ ਕੀਤਾ ਜਾ ਸਕਦਾ ਹੈ । ਇਨ੍ਹਾਂ ਸਾਰੀਆਂ ਪ੍ਰਤਿਲਿਪੀਆਂ ਦੇ ਤੁਲਨਾਤਮਕ ਅਧਿਐਨ ਨਾਲ ਪਾਠਾਂਤਰ ਜਾਂ ਵਾਧੇ ਘਾਟਿਆ ਬਾਰੇ ਸੂਚਨਾ ਇਕੱਤਰ ਕੀਤੀ ਜਾ ਸਕਦੀ ਹੈ ।

ਹੁਣ ਸੰਪਾਦਨ ਕਰਨ ਤੇ ਸ਼ੁਧ ਪਾਠ ਤਿਆਰ ਕਰਨ ਲਈ ਸ਼ੋਧ ਵਿਦਿਆਰਥੀ/ ਸੰਪਾਦਕ ਨੂੰ ਚਾਹੀਦਾ ਹੈ ਕਿ ਪ੍ਰਾਚੀਨਤਮ ਉਪਲਬਧ ਪ੍ਰਤਿਲਿਪੀ ਦੀ ਇਕ ਸਤਰ ਦਾ ਉਤਾਰਾ ਕਰੇ ਤੇ ਫਿਰ ਉਸ ਹੇਠਾਂ ਉਨੀਆਂ ਸਤਰਾਂ ਖਾਲੀ ਛਡ ਦੇਵੇ ਜਿਨੀਆਂ ਪ੍ਰੀਤਿਲਿਪੀਆਂ ਪ੍ਰਾਪਤ ਹੋ ਗਈਆਂ ਹਨ ਜਾਂ ਹੋ ਜਾਣ ਦੀ ਸੰਭਾਵਨਾ ਹੈ । ਇਸ ਨਾਲ ਉਸ ਦੇ ਪਾਠਾਂਤਰ ਇਕ ਸਫੇ ਤੇ ਦਰਸਾਏ ਜਾ ਸਕਣਗੇ ਤੇ ਕਿਸੇ ਪ੍ਰਕਾਰ ਦਾ ਭਰਮ ਜਾਂ ਭੁਲੇਖਾ ਨਹੀਂ ਲੱਗ ਸਕੇਗਾ । ਜਿਥੇ ਪਾਠ ਭੇਦ ਹੋਵੇ ਉਹ ਉਸੇ ਸ਼ਬਦ ਹੇਠ ਦਰਜ ਕਰ ਲਿਆ ਜਾਵੇ । ਡਾ.ਲਾਂਬਾ[12] ਦਾ ਵਿਚਾਰ ਹੈ ਕਿ ਮਿਲਾਨ ਕਰਦਿਆਂ ਹਰ ਖਰੜੇ ਲਈ ਵੱਖਰੇ ਵੱਖਰੇ ਰੰਗ ਦੀ ਸਿਆਹੀ ਦੀ ਵਰਤੋਂ ਕਰਨੀ ਚਾਹੀਦੀ ਹੈ, ਇਸ ਨਾਲ ਪਾਠ ਤਿਆਰ ਕਰਦੇ ਸਮੇਂ ਸੌਖ ਰਹਿੰਦੀ ਹੈ । ਜਦੋਂ ਸਾਰਾ ਪਾਠ ਮੁਕੰਮਲ ਹੋ ਜਾਵੇ ਤਾਂ ਇਸ ਨੂੰ ਫਿਰ ਉਤਾਰ ਕੇ ਪਾਠਾਂਤਰ ਫੁੱਟ ਨੋਟਾਂ ਦੇ ਰੂਪ ਵਿਚ ਦਿਤੇ ਜਾਣੇ ਚਾਹੀਦੇ ਹਨ । ਸ਼ਬਦ ਜੋੜਾਂ ਦੇ ਪਾਠਾਂਤਰਾਂ ਵੱਲ ਜ਼ਿਆਦਾ ਧਿਆਨ ਨਹੀਂ ਦਿਤਾ ਜਾਣਾ ਚਾਹੀਦਾ ਜੇ ਕਰ ਉਸ ਦੇ ਬਦਲਨ ਨਾਲ ਅਰਥ ਪਰਿਵਰਤਨ ਨਹੀਂ ਹੁੰਦਾ । ਕਈ ਵਾਰ ਲਿਖਾਰੀ ਅਚੇਤ ਜਾਂ ਸੁਚੇਤ ਕੁਝ ਸਤਰਾਂ ਲਿਖਦਿਆਂ ਛਡ ਜਾਂਦਾ ਹੈ ਤਾਂ ਉਨ੍ਹਾਂ ਸਤਰਾਂ ਦਾ ਪਾਠ ਵੀ ਫੁੱਟ ਨੋਟ ਵਿਚ ਦੇ ਦੇਣਾ ਚਾਹੀਦਾ ਹੈ

ਡਾ. ਮਨਮੋਹਨ ਸਹਿਗਲ[13] ਦਾ ਵਿਚਾਰ ਹੈ ਕਿ ਕਈ ਪੁਰਾਤਨ ਗ੍ਰੰਥਾਂ ਵਿਚੋਂ ਸ਼ਬਦ ਆਦਿ ਲੈ ਕੇ ਉਨ੍ਹਾਂ ਦੇ ਸੰਗ੍ਰਹਿ ਵੀ ਤਿਆਰ ਕੀਤੇ ਗਏ ਮਿਲਦੇ ਹਨ । ਪ੍ਰਮਾਣਿਕ ਪਾਠ ਤਿਆਰ ਕਰਨ ਵਿਚ ਇਨ੍ਹਾਂ ਦੀ ਸਹਾਇਤਾ ਵੀ ਲਈ ਜਾ ਸਕਦੀ ਹੈ । ਕਈ ਵਾਰ ਗ੍ਰੰਥ ਵਿਸ਼ੇਸ਼ ਦੇ ਦੂਸਰੀ ਭਾਸ਼ਾ ਵਿਚ ਹੋਏ ਅਨੁਵਾਦ ਵੀ ਪਾਠ ਨਿਰਧਾਰਿਤ ਕਰਨ ਵਿਚ ਸਹਾਈ ਸਿਧ ਹੋ ਸਕਦੇ ਹਨ । ਇਸੇ ਤਰ੍ਹਾਂ ਜੇਕਰ ਵਿਚਾਰ ਅਧੀਨ ਗ੍ਰੰਥ ਦੇ ਟੀਕੇ ਹੋਏ ਹੋਣ ਤਾਂ ਉਨ੍ਹਾਂ ਤੋਂ ਵੀ ਮਦਦ ਲਈ ਜਾ ਸਕਦੀ ਹੈ । ਪੁਰਾਤਨ ਹੱਥ ਲਿਖਤ ਗ੍ਰੰਥਾਂ ਦੇ ਸੰਖਿਪਤ ਰੂਪ ਜਾਂ ਰੂਪਾਂਤਰ (adaptations) ਤੇ ਪਰਵਰਤੀ ਸਾਹਿਤ ਵਿਚ ਮੂਲ ਗ੍ਰੰਥ ਵਿਚੋਂ ਲਈਆਂ ਸਿੱਧੀਆਂ ਉਧਾਹਰਣਾਂ ਵੀ ਪਾਠਾਲੋਚਨ ਲਈ ਸਹਾਇਕ ਸਾਮਗ੍ਰੀ ਦੇ ਰੂਪ ਵਿਚ ਕੰਮ ਲਿਆਂਦੇ ਜਾ ਸਕਦੇ ਹਨ ।

ਮੂਲ ਪਾਠ ਤਿਆਰ ਹੋਣ ਮਗਰੋਂ ਸੋਧ ਵਿਦਿਆਰਥੀ ਨੇ ਉਸ ਬਾਰੇ ਵਿਸਤ੍ਰਿਤ ਭੂਮਿਕਾ ਲਿਖਣੀ ਹੁੰਦੀ ਹੈ। ਇਸ ਦਾ ਆਕਾਰ ਗ੍ਰੰਥ ਦੇ ਮਹੱਤਵ ਤੇ ਆਧਾਰਿਤ ਹੈ।

ਪਹਿਲਾ ਵਿਚਾਰ ਅਧੀਨ ਗ੍ਰੰਥ ਦੇ ਕਰਤਾ ਦੇ ਜੀਵਨ ਬਾਰੇ ਲਿਖਣਾ ਹੁੰਦਾ ਹੈ। ਇਸ ਲਈ ਵਿਦਿਆਰਥੀ ਨੂੰ ਉਸ ਦੇ ਹੋਰ ਗ੍ਰੰਥਾਂ ਵਿਚ ਮਿਲਦੇ ਹਵਾਲੇ (ਜੇਕਰ ਮਿਲਦੇ ਹੋਣ) ਸਮਕਾਲੀ ਲੇਖਕਾਂ ਦੀਆਂ ਪੁਸਤਕਾਂ 'ਚੋਂ ਮਿਲਦੀ ਸਾਮਗ੍ਰੀ, ਜੇਕਰ ਉਹ ਕਿਸੇ ਪਰੰਪਰਾ ਵਿਸ਼ੇਸ਼ ਦਾ ਅਨੁਯਾਈ ਹੈ ਤਾਂ ਉਸ ਪਰੰਪਰਾ ਦੇ ਅਨੁਯਾਈਆਂ ਪਾਸੋਂ ਮੌਖਿਕ/ਲਿਖਤ ਸਮਗ੍ਰੀ ਇਕੱਤਰ ਕਰਨੀ ਚਾਹੀਦੀ ਹੈ ਤੇ ਉਸ ਦੀਆਂ ਜਨਮ-ਮਰਨ ਦੀਆਂ ਤਿਥੀਆਂ ਵੀ ਨਿਸ਼ਚਿਤ ਕਰਨੀਆਂ ਚਾਹੀਦੀਆਂ ਹਨ। ਇਸ ਲਈ ਕਈ ਵਾਰ ਬਾਹਰੀ ਸ੍ਰੋਤ ਬੜੇ ਸਹਾਈ ਸਿਧ ਹੁੰਦੇ ਹਨ। ਡਾ. ਰਾਮ ਸਿੰਘ[14] ਨੇ ਬਾਵਾ ਮਾਰੂ ਦਾਸ ਦੀ ਬਾਣੀ ਦਾ ਸੰਪਾਦਨ ਕਰਦਿਆਂ ਬਾਬਾ ਜੀ ਦੀ ਮਰਨ ਦੀ ਮਿਤੀ ਨਿਸ਼ਚਿਤ ਕਰਨ ਲਈ ਹਰਿਦੁਆਰ ਦੇ ਪੰਡਤਾਂ ਦੀ ਬਹੀ ਦਾ ਪ੍ਰਮਾਣ ਦਿਤਾ ਹੈ ਜੋ ਪ੍ਰਮਾਣਿਕ ਸ੍ਰੋਤ ਹੈ। ਇਸ ਲਈ ਸੋਧ ਕਰਤਾ ਨੂੰ ਹਰ ਪ੍ਰਕਾਰ ਦੇ ਸ੍ਰੋਤਾਂ ਦਾ ਅਧਿਅਨ ਕਰਕੇ ਹੀ ਲੇਖਕ ਵਿਸ਼ੇਸ਼ ਦਾ ਜੀਵਨ ਲਿਖਣਾ ਚਾਹੀਦਾ।

ਵਿਚਾਰ ਅਧੀਨ ਗ੍ਰੰਥ ਦਾ ਵਿਸ਼ੇਸ਼ ਅਧਿਐਨ ਕੀਤਾ ਜਾਣਾ ਚਾਹੀਦਾ ਹੈ। ਉਸ ਵਿਚ ਦਰਸਾਏ ਦਾਰਸ਼ਨਿਕ, ਧਾਰਮਿਕ ਸਮਾਜਿਕ, ਆਰਥਿਕ, ਸਭਿਆਚਾਰਕ ਆਦਿ ਪੱਖਾਂ ਨੂੰ ਉਜਾਗਰ ਕਰਨ ਲਈ ਉਸ ਨੂੰ ਸਬੰਧਿਤ ਪਰੰਪਰਾ ਜਾਂ ਭਾਰਤੀ ਚਿੰਤਨਧਾਰਾ ਦੇ ਸੰਦਰਭ ਵਿਚ ਰੱਖ ਕੇ ਹੀ ਪਰਖਣਾ ਚਾਹੀਦਾ ਹੈ। ਇਸ ਨਾਲ ਸਪਸ਼ਟ ਹੋ ਜਾਵੇਗਾ ਕਿ ਉਸ ਦੇ ਵਿਚਾਰ ਕਿੰਨੇ ਕੁ ਮੌਲਿਕ ਹਨ।

ਉਸ ਦੀ ਰਚਨਾ ਦਾ ਸਾਹਿਤਕ ਮੁਲਾਂਕਣ ਕਰਨਾ ਲਾਜ਼ਮੀ ਹੈ ਕਿ ਕੀ ਵਿਚਾਰ ਅਧੀਨ ਗ੍ਰੰਥ ਦਾ ਕੋਈ ਸਾਹਿਤਕ ਮਹੱਤਵ ਹੈ? ਇਸ ਨਾਲ ਪੰਜਾਬੀ ਸਾਹਿਤ ਦੇ ਵਿਚ ਕੀ ਵਾਧਾ ਵਿਸ਼ੇਸ਼ ਹੋਇਆ ਹੈ? ਸਮਕਾਲੀ ਸਹਿਤਕਾਰਾਂ ਦੀਆਂ ਰਚਨਾਵਾਂ ਦੇ ਪ੍ਰਸੰਗ ਵਿਚ ਇਸ ਦਾ ਮਹੱਤਵ ਤੇ ਸਥਾਨ ਕੀ ਹੈ? ਭਾਸ਼ਾ ਵਿਗਿਆਨਕ ਪੱਖੋਂ ਵੀ ਇਸ ਦਾ ਅਧਿਅਨ ਕਰਨਾ ਚਾਹੀਦਾ ਹੈ। ਵਿਚਾਰ ਅਧੀਨ ਗ੍ਰੰਥ ਦੇ ਕਲਾ ਪੱਖ ਬਾਰੇ ਵਿਚਾਰ ਕਰਨਾ ਚਾਹੀਦਾ ਹੈ ਤੇ ਉਸ ਦਾ ਪੰਜਾਬੀ ਸਾਹਿਤ ਦੇ ਇਤਹਾਸ ਵਿਚ ਕੀ ਸਥਾਨ ਹੈ, ਇਸ ਬਾਰੇ ਨਿਰਣਾ ਕਰਨਾ ਵੀ ਬਹੁਤ ਜ਼ਰੂਰੀ ਹੈ।

ਸੰਪਾਦਨ ਵਿਧੀ ਤੇ ਉਪਲਬਧ ਪ੍ਰਤਿਲਿਪੀਆਂ ਦਾ ਵਿਵਰਣ ਵੀ ਦਿੱਤਾ ਜਾਣਾ ਚਾਹੀਦਾ ਹੈ। ਜਿਸ ਪ੍ਰਤਿਲਿਪੀ ਨੂੰ ਮੂਲ ਪੋਥੀ ਮੰਨਿਆ ਹੈ, ਉਸ ਨੂੰ ਮੂਲ ਜਾਂ

ਆਧਾਰ ਪੋਥੀ ਮੰਨਣ ਦੇ ਕਾਰਨ ਦੱਸੇ ਜਾਣੇ ਚਾਹੀਦੇ ਹਨ । ਉਕਤ ਗ੍ਰੰਥ ਦੀਆਂ ਪ੍ਰਤਿ-ਲਿਪੀਆਂ ਕਿਥੇ ਕਿਥੇ ਪਾਈਆਂ ਹਨ, ਉਨ੍ਹਾਂ ਬਾਰੇ ਵੀ ਦੱਸਿਆ ਜਾਣਾ ਚਾਹੀਦਾ ਹੈ । ਅੰਤਿਕੇ ਵੀ ਲਗਾਏ ਜਾਣੇ ਚਾਹੀਦੇ ਹਨ ਜਿਵੇਂ ਪਹਿਲੇ ਅੰਤਿਕੇ ਵਿਚ ਲੇਖਕ ਦੀਆਂ ਹੋਰ ਉਪਲਬਧ ਰਚਨਾਵਾਂ ਬਾਰੇ ਸੰਖਿਪਤ ਪਰ ਆਲੋਚਨਾਤਮਕ ਟਿੱਪਣੀ ਦਿੱਤੀ ਜਾਵੇ ਤਾਂ ਕਿ ਹੋਰ ਸੋਧਾਰਥੀ ਇਸ ਤੋਂ ਲਾਭ ਉਠਾਉਣ ਤੇ ਤੁਹਾਡੇ ਕਵੀ/ਸਾਹਿਤਕਾਰ ਵਿਸ਼ੇਸ਼ ਦੇ ਅਧਿਅਨ ਬਾਰੇ ਪਰੀਖਿਅਕ ਨੂੰ ਪਤਾ ਲਗੇ ।

ਅੰਤਿਕਾ ਦੇ ਵਿਚ ਮੂਲ ਪਾਠ ਵਿਚ ਆਏ ਇਤਿਹਾਸਕ/ਮਿਥਿਹਾਸਕ/ਧਾਰਮਿਕ ਹਵਾ-ਲਿਆਂ ਬਾਰੇ ਖੋਲ੍ਹ ਕੇ ਲਿਖਣਾ ਚਾਹੀਦਾ ਹੈ ਤਾਂ ਕਿ ਪਾਠਕ/ਵਿਦਿਆਰਥੀ ਜਦੋਂ ਇਸ ਰਚਨਾ ਦਾ ਪਾਠ ਕਰਨ ਤਾਂ ਉਨ੍ਹਾਂ ਨੂੰ ਸਮਝਣ ਲਈ ਹੋਰ ਹਵਾਲਾ ਪੁਸਤਕਾਂ ਵੱਲ ਨਾ ਭੱਜਣਾ ਪਵੇ ਸਗੋਂ ਆਪ ਦੇ ਗ੍ਰੰਥ ਵਿਚੋਂ ਹੀ ਉਨ੍ਹਾਂ ਦੀ ਜਗਿਆਸਾ ਸ਼ਾਂਤ ਹੋ ਜਾਵੇ ਤੇ ਗਿਆਨ ਵਿਚ ਵਾਧਾ ਹੋਵੇ । ਇਸ ਤਰ੍ਹਾਂ ਤੁਹਾਡਾ ਸ਼ੋਧ ਪ੍ਰਬੰਧ ਸੰਪੰਨ ਹੋ ਜਾਵੇਗਾ ।

ਪੰਜਾਬੀ ਦਾ ਇਹ ਖੇਤਰ ਅਜੇ ਅਣਗਾਹਿਆ ਤੇ ਅਣਫੋਲਿਆ ਪਿਆ ਹੈ । ਇਸ ਦਿਸ਼ਾ ਵਿਚ ਕਾਫ਼ੀ ਕੰਮ ਹੋ ਸਕਦਾ ਹੈ ਪਰ ਇਸ ਗੰਭੀਰ ਕਾਰਜ ਲਈ ਸਿਰੜੀ, ਮਿਹਨਤੀ ਤੇ ਸਿਦਕੀ ਸ਼ੋਧ ਵਿਦਿਆਰਥੀਆਂ ਨੂੰ ਉਤਸ਼ਾਹ ਦਿੱਤਾ ਜਾਣਾ ਚਾਹੀਦਾ ਹੈ । ਯੂਨੀਵਰਸਟੀਆਂ ਨੂੰ ਸੰਪਾਦਨ ਕਾਰਜ ਲਈ ਵਿਸ਼ੇ ਸੋਧਾਰਥੀਆਂ ਨੂੰ ਦੇਣੇ ਚਾਹੀਦੇ ਹਨ ਤੇ ਹੋਰ ਸਰਕਾਰੀ ਗੈਰ ਸਰਕਾਰੀ ਸੰਸਥਾਵਾਂ ਨੂੰ ਵੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਸ ਖੇਤਰ ਵਿਚ ਕਾਫ਼ੀ ਕੰਮ ਹੋਣ ਮਗਰੋਂ ਹੀ ਪੰਜਾਬੀ ਸਾਹਿਤ ਦੇ ਇਤਿਹਾਸ ਲਿਖੇ ਜਾ ਸਕਣਗੇ ਜੋ ਪ੍ਰਮਾਣਿਕ ਮੰਨੇ ਜਾ ਸਕਣਗੇ । ਅਜਿਹੇ ਕਾਰਜ ਦੀ ਲਗ ਭਗ ਅਣਹੋਂਦ ਕਾਰਨ ਹੀ ਪੰਜਾਬੀ ਸਾਹਿਤ ਦੇ ਇਤਿਹਾਸ ਲਗ ਭਗ ਅਧੂਰੇ ਜਾਂ ਇਕ ਦੂਜੇ ਦੀ ਨਕਲ ਬਣ ਕੇ ਹੀ ਰਹਿ ਗਏ ਹਨ ।

ਪੱਦ-ਟਿੱਪਣੀਆਂ ਤੇ ਹਵਾਲੇ


(1) ਪੰਜਾਬੀ ਵਿਚ ਖੋਜ-ਸੰਭਾਵਨਾ ਤੇ ਸੇਧ, ਪੰਨਾ 60—61.

(2) ਪੰਜਾਬੀ ਹੱਥ-ਲਿਖਤ ਸਾਹਿਤ-ਖੋਜ ਤੇ ਖੋਜ ਵਿਧੀ, ਪੰਨਾ 20

(3) ਗੁਟਕਾ (ਹੱਥ ਲਿਖਤ), ਪੱਤਰਾ 20/ੳ ਤੇ ਅ

(4) ਸੰਭਾ ਰਾਮ (ਬਾਣੀ), ਸੰਤਮਾਲ (ਹੱਥ ਲਿਖਤ), ਪੱਤਰਾ 151/ਅ

(5) ਸ੍ਰੀ ਸੰਤ ਰਤਨ ਮਾਲ੍ਹਾ, ਪੰਨਾ 64

(6) ਸੇਵਾ ਰਾਮ (ਭਾਈ), ਸੰਤ ਮਾਲ, ਪੱਤਰਾ 255/ਅ

(7) ਪੰਜਾਬੀ ਹੱਥ ਲਿਖਤ ਸਾਹਿਤ : ਖੋਜ ਤੇ ਖੋਜ ਵਿੱਧੀ, ਪੰਨਾ 30—32

(8) ਉਕਤ—ਪੰਨਾ 30 ਤੋਂ ਉਧਰਿਤ

(9) भारतीय पाठालोचन की भूमिका, पृ. 61-62

(10) मनमोहन सहगल (डा), हिन्दी शोध तंत्र की रूपरेखा, पृ. 52 से उद्धृत

(11) ਸਾਹਿਤ ਸੌਰਭ, ਪੰਨਾ 153-54

(12) ਪੰਜਾਬੀ ਹੱਥ ਲਿਖਤ ਸਾਹਿਤ : ਖੋਜ ਤੇ ਖੋਜ ਵਿੱਧੀ ਪੰਨਾ 41-42

(13) हिन्दी शोध तंत्र की रूपरेखा, पृठ 153-54

(14) Editing The Bani of Baba Maru Dass With A Critical Introduction, Page 31 (typed thesis)

# ਆਖਰੀ ਛੋਹਾਂ

—ਜ਼ਿੰਦਰਪਾਲ ਸਿੰਘ

ਖੋਜ-ਪ੍ਰਬੰਧ ਨੂੰ ਅੰਤਿਮ ਰੂਪ ਦੇਣ ਸਮੇਂ ਅਰਥਾਤ ਅੰਤਿਮ ਟਾਈਪ ਸਮੇਂ ਖੋਜ-ਕਰਤਾ ਨੂੰ ਚਾਹੀਦਾ ਹੈ ਕਿ ਉਹ ਖੋਜ-ਪ੍ਰਬੰਧ ਦੇ ਸਮੁੱਚੇ ਪਹਿਲੂਆਂ ਦੀ ਪੂਰੀ ਤਰਾਂ ਛਾਣ-ਬੀਣ ਕਰੇ। ਉਸ ਨੂੰ ਚਾਹੀਦਾ ਹੈ ਕਿ ਉਹ ਸ਼ਬਦ-ਜੋੜਾਂ, ਸ਼ਬਦਾਂ ਦੇ ਪ੍ਰਮਾਣਿਕ ਰੂਪਾਂ ਸੰਕੇਤਾਵਲੀ ਆਦਿ ਦੀ ਕਿਸੇ ਪ੍ਰਮਾਣਿਕ ਕੋਸ਼ ਨਾਲ ਤੁਲਣਾ ਕਰ ਲਵੇ ਜਿਵੇਂ ਪੰਜਾਬ ਸਟੇਟ ਯੂਨੀਵਰਸਟੀ ਟੈਕਸਟ ਬੁੱਕ ਬੋਰਡ ਚੰਡੀਗੜ੍ਹ ਦੀ ਅੰਗਰੇਜ਼ੀ ਪੰਜਾਬੀ ਡਿਕਸ਼ਨਰੀ, ਪੰਜਾਬੀ-ਪੰਜਾਬੀ ਕੋਸ਼ (ਜਿਲਦ 1 ਤੋਂ 5) ਭਾਸ਼ਾ ਵਿਭਾਗ, ਪੰਜਾਬ ਦਾ ਸ਼ਬਦ-ਜੋੜ ਕੋਸ਼ (ਜਿਲਦ 1 ਤੋਂ 2 ਪੰਜਾਬੀ ਯੂਨੀਵਰਸਟੀ ਪਟਿਆਲਾ)।

ਕਈ ਵਾਰ ਖੋਜ-ਕਰਤਾ ਖੋਜ-ਪ੍ਰਬੰਧ ਨੂੰ ਸਮੇਂ ਦੀ ਸੀਮਾਂ ਕਾਰਣ ਕਾਹਲੀ ਨਾਲ ਨੇਪਰੇ ਚੜ੍ਹਾਉਣ ਦੀ ਕੋਸ਼ਿਸ਼ ਵਿਚ ਵਿਆਕਰਣਿਕ ਗਲਤੀਆਂ ਕਰ ਜਾਂਦਾ ਹੈ। ਟਾਈਪ ਕਰਵਾਉਣ ਤੋਂ ਪਹਿਲਾਂ ਉਸਨੂੰ ਧਿਆਨ ਨਾਲ ਇਹ ਗਲਤੀਆ ਦੂਰ ਕਰ ਲੈਣੀਆਂ ਚਾਹੀਦੀਆਂ ਹਨ। ਇਸ ਕੰਮ ਵਿਚ ਉਹ ਆਪਣੇ ਨਿਗਰਾਨ ਦੀ ਸਹਾਇਤਾ ਲੈ ਸਕਦਾ ਹੈ।

ਇਸ ਅੰਤਿਮ ਘੋਖ ਸਮੇਂ ਖੋਜ ਕਰਤਾ ਨੂੰ ਹੇਠ ਲਿਖੇ ਪਹਿਲੂਆਂ ਵਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ।

1. ਮੁਢਲੀਆਂ ਤਕਨੀਕੀ ਲੋੜਾਂ ਸਬੰਧੀ:

ਜੇ ਖੋਜ ਪ੍ਰਬੰਧ ਨੂੰ ਮੁਢਲੇ ਪ੍ਰਮੁੱਖ ਪਾਠ ਤੇ ਅੰਤਿਮ ਹਵਾਲਾ ਸਮੱਗਰੀ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੋਵੇ ਤਾਂ ਇਹ ਵੇਖ ਲੈਣਾ ਚਾਹੀਦਾ ਹੈ ਕਿ ਮੁਢਲੇ ਭਾਗ ਵਿਚ ,ਸਿਰਲੇਖ ਵਾਲੇ ਪੰਨੇ ਤੇ ਸਿਟਲੇਖ ਤੋਂ ਬਾਅਦ ਕੋਰਸ ਜਾਂ ਡਿਗਰੀ ਦਾ ਨਾ ਅਤੇ ਜਿਸ ਯੂਨੀਵਰਸਟੀ ਦੇ ਜਿਸ ਵਿਭਾਗ ਨੂੰ ਪ੍ਰਸਤੁਤ ਕੀਤਾ ਜਾਣਾ ਹੈ, ਉਸ ਦਾ ਵੇਰਵਾ ਅਤੇ ਪ੍ਰਸਤੁਤ ਕਰਨ ਦਾ ਸਮਾ ਠੀਕ ਢੰਗ ਨਾਲ ਦਿੱਤਾ ਗਿਆ ਹੈ। ਫਿਰ ਥੱਲੇ ਕਰਕੇ ਸੱਜੇ ਪਾਸੇ ਖੋਜ ਕਰਤਾ ਅਤੇ ਅਤੇ ਖੱਬੇ ਪਾਸੇ ਨਿਗਰਾਨ ਦਾ ਨਾਂ ਅੰਕਿਤ ਹੋਣਾ ਚਾਹੀਦਾ ਹੈ।

ਵਿਸ਼ਾ-ਸੂਚੀ ਜਾਂ ਤਤਕਰੇ ਵਿਚ ਵੇਖ ਲੈਣਾ ਚਾਹੀਦਾ ਹੈ ਕਿ ਧੰਨਵਾਦ, ਭੂਮਿਕਾ, ਵਖ ਵਖ ਕਾਂਡਾਂ ਦੇ ਸਿਰਲੇਖ, ਉਪ ਸਿਰਲੇਖ, ਅੰਤਿਕਾ/ਅੰਤਿਕਾਵਾਂ, ਅਨੁਕ੍ਰਮਣਿਕਾ ਤੇ ਪੁਸਤਕ ਸੂਚੀ ਦੇ ਪੰਨੇ ਦਰੁਸਤ ਹੋਣ।

ਇਹ ਵੀ ਤਸੱਲੀ ਬਣਾ ਲੈਣਾ ਚਾਹੀਦਾ ਹੈ ਕਿ ਯੂਨੀਵਰਸਿਟੀ ਦੇ ਨਿਯਮਾਂ ਅਨੁਸਾਰ ਖੋਜ-ਪ੍ਰਬੰਧ ਦੀਆਂ ਕਾਪੀਆਂ ਦੀ ਗਿਣਤੀ ਪੂਰੀ ਹੈ। ਕਈ ਯੂਨੀਵਰਸਿਟੀਆਂ ਤਾਂ ਖੋਜ-ਪ੍ਰਬੰਧ ਦੀ ਜਿਲਦ, ਟਾਈਟਲ ਵਾਲੇ ਪੰਨੇ ਦੇ ਰੰਗ ਤੇ ਡਿਜ਼ਾਈਨ ਸਬੰਧੀ ਵੀ ਵਿਸ਼ੇਸ਼ ਪ੍ਰਕਾਰ ਦੀਆਂ ਹਦਾਇਤਾਂ ਜਾਰੀ ਕਰਦੀਆਂ ਹਨ। ਯੂਨੀਵਰਸਿਟੀ ਦੀਆਂ ਇਨ੍ਹਾਂ ਤਕਨੀਕੀ ਮੰਗਾਂ ਵੱਲ ਧਿਆਨ ਦੇਂਦੇ ਹੋਏ ਕਿਸੇ ਪ੍ਰਕਾਰ ਦੀ ਕਮੀ ਨਹੀਂ ਰਹਿਣ ਦੇਣੀ ਚਾਹੀਦੀ।

(2) ਖੋਜ-ਪ੍ਰਬੰਧ ਦੇ ਪ੍ਰਮੁੱਖ ਪਾਠ ਭਾਗ ਸਬੰਧੀ:

ਇਸ ਭਾਗ ਵਿਚ ਵਧੇਰੇ ਧਿਆਨ ਯੋਗ ਗੱਲ ਇਹ ਹੈ ਕਿ ਵਿਸ਼ੇ ਦੀ ਕਾਂਡ-ਵੰਡ ਠੀਕ ਤਰਤੀਬ ਵਿਚ ਹੋਵੇ ਅਤੇ ਸਿਰਲੇਖ ਤੇ ਉਪ-ਸਿਰਲੇਖ ਥਾਂ ਸਿਰ, ਲੋੜ ਅਨੁਸਾਰ ਤੇ ਆਪਣੇ ਖੇਤਰ ਨਾਲ ਪੂਰਨ ਇਨਸਾਫ਼ ਕਰਦੇ ਹੋਣ। ਉਨ੍ਹਾਂ ਨੂੰ ਤਤਕਰਾ ਜਾਂ ਵਿਸ਼ਾ-ਸੂਚੀ ਨਾਲ ਮਿਲਾ ਲੈਣਾ ਚਾਹੀਦਾ ਹੈ। ਕਿਸੇ ਕਾਂਡ ਵਿਚ ਅੰਕੜਿਆਂ ਦਾ ਬਿਉਰਾ ਜਾਂ ਸੂਚੀਆਂ ਹੋਣ ਤਾਂ ਉਨ੍ਹਾਂ ਨੂੰ ਵੀ ਤਤਕਰੇ ਨਾਲ ਤਰਤੀਬ-ਬੱਧ ਕਰਨਾ ਚਾਹੀਦਾ ਹੈ।

ਭੂਮਿਕਾ ਅਤੇ ਅੰਤਿਕਾ/ਅੰਤਿਕਾਵਾਂ ਵਿਚ ਉਠਾਏ ਗਏ ਨੁਕਤਿਆਂ ਦਾ ਵਿਸ਼ੇ ਨਾਲ ਪ੍ਰਸੰਗਕ ਹੋਣਾ ਜ਼ਰੂਰੀ ਹੈ, ਇਹ ਵੇਖ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਵਿਚ ਕੋਈ ਮਹੱਤਵਪੂਰਣ ਨੁਕਤਾ ਕਿਤੇ ਨਜ਼ਰ-ਅੰਦਾਜ਼ ਤਾਂ ਨਹੀਂ ਹੋ ਗਿਆ ਜਾਂ ਕਿਸੇ ਅਜਿਹੀ ਗੱਲ ਦਾ ਵਰਣਨ ਤਾਂ ਨਹੀਂ ਕੀਤਾ ਗਿਆ ਜੋ ਸਮੁੱਚੇ ਖੋਜ-ਪ੍ਰਬੰਧ ਦੀ ਗੰਭੀਰਤਾ ਤੇ ਮਹੱਤਵ ਨੂੰ ਠੇਸ ਪਹੁੰਚਾਉਂਦੀ ਹੋਵੇ।

3 ਅੰਤਿਮ ਹਵਾਲਾ ਸਮੱਗਰੀ ਭਾਗ:

ਇਸ ਭਾਗ ਵਿਚ ਅਨੁਕ੍ਰਮਣਿਕਾ ਅਤੇ ਪੁਸਤਕ ਸੂਚੀ ਦਾ ਪੁਨਰ ਵਿਵੇਚਨ ਕਰਨਾ ਸ਼ਾਮਲ ਹੈ। ਅਨੁਕ੍ਰਮਣਿਕਾ ਵਿਚ ਆਏ ਸਾਰੇ ਹਵਾਲਿਆਂ ਨੂੰ ਖੋਜ-ਪ੍ਰਬੰਧ ਦੇ ਮੁਖ ਭਾਗ ਦੇ ਕਾਂਡਾਂ ਨਾਲ ਮਿਲਾ ਲੈਣਾ ਚਾਹੀਦਾ ਹੈ। ਲੇਖਕ ਜਾਂ ਕਿਸੇ ਵਿਸ਼ੇਸ਼ ਸੰਕਲਪ ਬਾਰੇ ਵੇਰਵੇ ਵਿਚ ਗ਼ਲਤੀ ਵੜ ਜਾਣ ਦੀ ਸੂਰਤ ਵਿਚ ਸਮੁੱਚੇ ਖੋਜ-ਪ੍ਰਬੰਧ ਬਾਰੇ ਪ੍ਰੀਖਿਅਕ ਦੇ ਉਲਾਰੂ ਹੋ ਜਾਣ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ।

ਅਨੁਕ੍ਰਮਣਿਕਾ ਦੇ ਅੱਖਰ-ਕ੍ਰਮ ਦੀ ਤਰਤੀਬ ਵੀ ਦਰੁਸਤ ਹੋਣੀ ਚਾਹੀਦੀ ਹੈ। ਖੋਜ ਪ੍ਰਬੰਧ ਨੂੰ ਆਖਰੀ ਛੋਹਾਂ ਦੇਣ ਸਮੇਂ ਖੋਜੀ ਨੂੰ ਇਸ ਗੱਲ ਤੋਂ ਵੀ ਅਤਿਅੰਤ ਸੁਚੇਤ ਹੋਣਾ ਚਾਹੀਦਾ ਹੈ।

ਪੁਸਤਕ ਸੂਚੀ ਦੀ ਆਖਰੀ ਘੋਖ ਸਮੇਂ ਉਸਦੇ ਵੇਰਵਿਆਂ ਦਾ ਅਤਿਅੰਤ ਬਾਰੀਕੀ ਨਾਲ ਵਿਵੇਚਨ ਕਰ ਲੈਣਾ ਚਾਹੀਦਾ ਹੈ। ਕਈ ਵਾਰ ਪੁਸਤਕ/ਸੂਚੀ ਤਿਆਰ ਕਰਦਿਆਂ ਖੋਜ-ਕਰਤਾ ਸੰਕੇਤਾਵਲੀ Abbreviation ਦੀ ਵਰਤੋਂ ਕਰ ਲੈਂਦਾ ਹੈ। ਅਜਿਹਾ ਕਰਦਿਆਂ ਕਈ ਵਾਰ ਮਾਮੂਲੀ ਜਿਹੀ ਗਲਤੀ ਅਰਥਾਂ ਦੇ ਅਨਰਥ ਕਰ ਦਿੰਦੀ ਹੈ।

ਇਸ ਤੋਂ ਇਲਾਵਾ ਪੁਸਤਕ/ਸੂਚੀ ਦੀ ਤਿਆਰੀ ਵੀ ਅੱਖਰਕ੍ਰਮ ਅਨੁਸਾਰ ਹੀ ਹੋਣੀ ਚਾਹੀਦੀ ਹੈ। ਅੰਗਰੇਜ਼ੀ, ਹਿੰਦੀ, ਪੰਜਾਬੀ, ਉਰਦੂ ਆਦਿ ਭਾਸ਼ਾਵਾਂ ਦੇ ਅੱਖਰ ਕ੍ਰਮ ਤਰਤੀਬਵਾਰ ਰੋਮਨ, ਦੇਵਨਾਗਰੀ, ਗੁਰਮੁਖੀ ਤੇ ਫ਼ਾਰਸੀ ਲਿਪੀਆਂ ਅਨੁਸਾਰ ਹੋਣੇ ਚਾਹੀਦੇ ਹਨ।

4 ਟੂਕਾਂ ਦੀ ਵਰਤੋਂ ਸਬੰਧੀ

ਟੂਕਾਂ ਦੀ ਵਰਤੋਂ ਸਬੰਧੀ ਅੰਤਿਮ ਪੜਤਾਲ ਸਮੇਂ ਖੋਜੀ ਨੂੰ ਚਾਹੀਦਾ ਹੈ ਕਿ ਉਹ ਨਿਗਰਾਨ ਦੀ ਸਹਾਇਤਾ ਅਤੇ ਲੋੜੀ ਦੀ ਅਗਵਾਈ ਹਾਸਲ ਕਰੇ। ਇਹ ਵੇਖਣਾ ਅਤਿਅੰਤ ਜ਼ਰੂਰੀ ਹੈ ਕਿ ਕਿਸੇ ਦਲੀਲ ਦੀ ਪਰਪੱਕਤਾ ਲਈ ਜਾਂ ਉਸਦੇ ਖੰਡਨ ਲਈ ਖੋਜੀ ਨੇ ਠੀਕ ਸੰਦਰਭ ਵਿਚ ਠੀਕ ਟੂਕ ਦੀ ਵਰਤੋਂ ਕੀਤੀ ਹੈ ਕਿ ਨਹੀਂ?

ਟੂਕ ਸੰਖੇਪ, ਤਰਕ ਸੰਗਤ, ਪ੍ਰਸੰਗਕ ਤੇ ਭਾਵਪੂਰਤ ਹੋਣੀ ਚਾਹੀਦੀ ਹੈ। ਟੂਕ ਵਿਚ ਖੋਜੀ ਨੂੰ ਰਲਾਅ ਕਰਨ ਜਾਂ ਸੰਸ਼ੋਧਨ ਦਾ ਕੋਈ ਅਧਿਕਾਰ ਨਹੀਂ। ਜੇ ਕੋਈ ਮੂਲ ਲੇਖਕ ਦਾ ਵਰਤਿਆ ਸ਼ਬਦ-ਜੋੜ ਗ਼ਲਤ ਹੋਵੇ ਤਾਂ ਸਬੰਧਿਤ ਸ਼ਬਦ ਤੋਂ ਬਾਅਦ ਠੀਕ ਸ਼ਬਦ ਬਰੈਕਟਾਂ ਵਿਚ ਆਪਣੇ ਵੱਲੋਂ ਪਾਇਆ ਜਾ ਸਕਦਾ ਹੈ। ਟੂਕ ਨੂੰ ਦੂਹਰੇ ਪੁੱਠੇ ਕਾਮਿਆਂ ਵਿਚ ਲਿਖਣਾ ਚਾਹੀਦਾ ਹੈ ਤਾਂ ਜੋ ਉਹ ਖੋਜ-ਕਰਤਾ ਦੀ ਆਪਣੀ ਲੇਖਣੀ ਨਾਲ ਰਲਗੱਡ ਹੋਣ ਤੋਂ ਬਚ ਸਕੇ। ਜੇ ਟੂਕ ਦੇ ਲੇਖਕ ਨੇ ਆਪਣੀ ਟੂਕ ਵਿਚ ਕਿਸੇ ਹੋਰ ਤੀਜੇ ਲੇਖਕ ਦੀ ਟੂਕ ਵਰਤੀ ਹੋਵੇ ਤਾਂ ਮੁੱਖ ਟੂਕ ਨੂੰ ਦੂਹਰੇ ਪੁੱਠੇ ਕਾਮਿਆਂ ਵਿਚ ਤੇ ਉਸ ਅੰਦਰਲੀ ਟੂਕ ਨੂੰ ਇਕਹਿਰੇ ਕਾਮਿਆਂ ਵਿਚ ਰੱਖਣਾ ਚਾਹੀਦਾ ਹੈ।

ਟੂਕ ਦੀ ਵਰਤੋਂ ਸਮੇਂ ਹਾਸ਼ੀਏ ਦੇ ਅੰਦਰ ਸਫੇ ਉਤੇ ਥੋੜ੍ਹੀ ਜਿਹੀ ਹੋਰ ਵਿਥ ਛੱਡ ਦੇਣੀ ਚਾਹੀਦੀ ਹੈ ਤਾਂ ਜੁ ਓਪਰੀ ਨਜ਼ਰੇ ਦੇਖਿਆਂ ਵੀ ਟੂਕ ਸਪਸ਼ਟ ਨਜ਼ਰ ਆਏ ।

ਟੂਕਾਂ ਦੇ ਫੁੱਟ ਨੋਟ ਵੀ ਘੱਟ ਮਹੱਤਵਪੂਰਣ ਨਹੀਂ । ਟੂਕਾਂ ਤੇ ਫੁੱਟ-ਨੋਟਾਂ ਦੇ ਪ੍ਰਸਪਰ ਤਰਤੀਬ ਨੰਬਰ ਪੜਤਾਲਣ ਤੋਂ ਬਾਅਦ ਖੋਜੀ ਨੂੰ ਚਾਹੀਦਾ ਹੈ ਕਿ ਉਹ ਫੁੱਟ-ਨੋਟਾਂ ਦਾ ਵਿਸਤਾਰਪੂਰਵਕ ਨਿਰੀਖਣ ਕਰੇ । ਸਭ ਤੋਂ ਪਹਿਲਾਂ ਲੇਖਕ ਦਾ ਉਪ-ਨਾਂ (ਜਾਤ-ਗੋਤ ਜਾਂ ਤਖੱਲਸ ਵੀ) ਫਿਰ ਲੇਖਕ ਦਾ ਪੂਰਾ ਨਾਂ, ਫਿਰ ਡਿਗਰੀ ਜਾਂ ਉਪਾਧੀ (ਜੇ ਕੋਈ ਹੋਵੇ) ਫਿਰ ਪੁਸਤਕ ਦਾ ਪੂਰਾ ਟਾਈਟਲ, ਫਿਰ ਪ੍ਰਕਾਸ਼ਕ ਅਤੇ ਪ੍ਰਕਾਸ਼ਨ ਸਥਾਨ, ਫਿਰ ਪ੍ਰਕਾਸ਼ਨ ਸਾਲ ਜਾਂ ਐਡੀਸ਼ਨ ਅਤੇ ਅੰਤ ਵਿਚ ਸਫ਼ੇ ਦਾ ਨੰਬਰ ਦੇਣਾ ਚਾਹੀਦਾ ਹੈ । ਜੇ ਪੁਸਤਕ ਮੌਲਿਕ ਕਿਰਤ ਨਾ ਹੋਵੇ ਬਲਕਿ ਸੰਪਾਦਿਤ ਹੋਵੇ ਤਾਂ ਲੇਖਕ ਦੇ ਨਾਂ ਨਾਲ ਬਰੈਕਟਾਂ ਵਿਚ (ਸੰ:) ਲਿਖ ਦੇਣਾ ਚਾਹੀਦਾ ਹੈ । ਜੇ ਲੇਖਕ ਇਕ ਤੋਂ ਵੱਧ ਹੋਣ ਤਾਂ ਪ੍ਰਮੁੱਖ ਲੇਖਕ ਦਾ ਨਾਂ ਦੇ ਕੇ 'ਅਤੇ ਹੋਰ (et. al) ਲਿਖ ਦੇਣਾ ਚਾਹੀਦਾ ਹੈ । ਜੇ ਇਕ ਲੇਖਕ ਦੀ ਇਕ ਪੁਸਤਕ ਦਾ ਜ਼ਿਕਰ ਪਹਿਲਾਂ ਆ ਚੁੱਕਾ ਹੈ ਅਤੇ ਦੂਜੀ ਵਾਰ ਉਸੇ ਪੁਸਤਕ ਵਿਚੋਂ ਟੂਕ ਦਿੱਤੀ ਜਾਂਦੀ ਹੈ ਤਾਂ ਫੁੱਟ ਨੋਟ ਵਿਚ ਕੇਵਲ 'ਉਹੀ' (ibid) ਲਿਖ ਕੇ ਅੱਗੇ ਸਫ਼ੇ ਦਾ ਨੰਬਰ ਲਿਖ ਦੇਣਾ ਕਾਫ਼ੀ ਹੋਵੇਗਾ । ਜੇ ਉਸੇ ਲੇਖਕ ਦੀ ਕਿਸੇ ਹੋਰ ਪੁਸਤਕ ਵਿਚੋਂ ਟੂਕ ਲਈ ਜਾਂਦੀ ਹੈ ਤਾਂ 'ਉਹੀ ਲੇਖਕ' ਲਿਖ ਕੇ ਅੱਗੇ ਪੁਸਤਕ ਦਾ ਪੂਰਾ ਟਾਈਟਲ ਤੇ ਬਾਕੀ ਜਾਣਕਾਰੀ ਦੇਣੀ ਜ਼ਰੂਰੀ ਹੈ ।

### 5. ਖੋਜ-ਪ੍ਰਬੰਧ ਦੇ ਗੌਣ ਪਹਿਲੂਆਂ (Secondary aspects) ਸਬੰਧੀ

ਖੋਜ-ਪ੍ਰਬੰਧ ਦੇ ਪ੍ਰਮੁੱਖ ਭਾਗ ਵਿਚ ਕਈ ਤਰ੍ਹਾਂ ਦੇ ਅੰਕੜੇ, ਸੂਚੀਆਂ ਆਦਿ ਦੇਣੀਆਂ ਪੈਂਦੀਆਂ ਹਨ । ਆਖਰੀ ਨਜ਼ਰ ਮਾਰਦਿਆਂ ਉਨ੍ਹਾਂ ਦੇ ਦਰੁਸਤ ਤੇ ਉਨ੍ਹਾਂ ਦੀ ਵਿਆਖਿਆ ਤਸੱਲੀਬਖ਼ਸ਼ ਹੋਣ ਸਬੰਧੀ ਵੀ ਖੋਜੀ ਨੂੰ ਪੂਰੀ ਪੜਤਾਲ ਕਰ ਲੈਣੀ ਚਾਹੀਦੀ ਹੈ ।

ਅਖਾਣਾਂ ਅਤੇ ਮੁਹਾਵਰਿਆਂ ਦੀ ਵਰਤੋਂ ਵੀ ਸ਼ੈਲੀ ਦੀ ਸ੍ਰੇਸ਼ਟਤਾ ਤੇ ਉਸਨੂੰ ਖ਼ੂਬਸੂਰਤ ਬਣਾਉਣ ਲਈ ਕੀਤੀ ਜਾਂਦੀ ਹੈ । ਅੰਤਿਮ ਪੜਾਅ ਤੇ ਖੋਜੀ ਨੂੰ ਨਿਰੀਖਣ ਕਰਨਾ ਚਾਹੀਦਾ ਹੈ ਕਿ ਅਜਿਹਾ ਕਰਦਿਆਂ ਉਹ ਆਪਣੇ ਮੰਤਵ ਦੀ ਪੂਰਤੀ ਕਰ ਸਕਿਆ ਹੈ ਕਿ ਨਹੀਂ ?

# ਖੋਜ-ਵਿਧੀ ਨਾਲ ਸੰਬੰਧਿਤ ਸੰਕੇਤਾਵਲੀ

| ਸੰਕੇਤ | ਪੂਰੇ ਸ਼ਬਦ/ਸੰਕਲਪ | ਪੰਜਾਬੀ ਰੂਪ/ਭਾਵ |
|---|---|---|
| 1. A.D. | Anno Domini (After Death) | ਈਸਾ-ਪਸ਼ਚਾਤ |
| 2. anon | anonymous | ਅਗਿਆਤ, ਜਿਸਦੇ ਜੀਵਨ ਬਾਰੇ ਵਾਕਫੀਅਤ ਉਪਲਬਧ ਨਾ ਹੋਵੇ। |
| 3. Atr | Article | ਲੇਖ, ਮਦ, ਧਾਰਾ, ਅਨੁਛੇਦ। |
| A.V. | Authorised Version | ਅਧਿਕਾਰਿਤ ਜਾਂ ਪਰਮਾਣੀਕ ਅਨੁਵਾਦ |
| 4. aug | augmented | ਵਿਸਥਾਰਿਤ |
| 5. B.C. | Before Christ | ਈਸਾ ਪੂਰਵ |
| 6. Bk. | Book | ਪੁਸਤਕ, ਜਿਲਦ, ਸੈਂਚੀ |
| 7. bull | bulletin | ਬੁਲੇਟਿਨ |
| 8. C | Copyright | ਸਭ ਹੱਕ ਰਾਖਵੇਂ ਹਨ |
| 9. Ca. | circa | ਤਕਰੀਬਨ, ਲੱਗਭਗ |
| 10. Cf. | Confer | ਨਾਲ ਤੁਲਨਾ ਕਰੋ। |
| 11. Chap | Chapter | ਕਾਂਡ |
| C. Lit | Companion of Literature | ਕੰ. ਲਿਟ |
| 12. Col. | Column | ਕਾੱਲਮ |
| 13. deg. | degree | ਡਿਗਰੀ |
| 14. ed. | edited, editor, edition | ਸੰਪਾਦਿਤ, ਸੰਪਾਦਕ, ਸੰਸਕਰਣ |

| | | | |
|---|---|---|---|
| 15. | e.g. | exampli gratia | ਮਿਸਾਲ ਦੇ ਤੌਰ ਤੇ, ਉਦਾਹਰਣ ਵਜੋਂ |
| 16. | enl. | enlarged | ਵਿਸਤ੍ਰਿਤ |
| 17. | et. al | et alii | ਤੇ ਹੋਰ, ਆਮ ਤੌਰ ਤੇ ਇਕ ਲੇਖਕ ਦਾ ਨਾਂ ਦੇ ਕੇ ਬਾਕੀ ਸਹਿ ਲੇਖਕਾਂ ਲਈ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਜਿਵੇਂ ਕਿਰਪਾਲ ਸਿੰਘ ਕਸੇਲ ਹੋਰ । |
| 18. | et alibi | and elsewhere | ਅਤੇ ਹੋਰ ਥਾਂ ਤੇ |
| 19. | etc. | etcetra | ਆਦਿ |
| 20. | et req | et sequens | ਅਤੇ ਨਿਮਨਲਿਖਿਤ |
| 21. | f. ff. | and the following Pages | ਅਤੇ ਅਗਲੇ ਪੰਨੇ |
| 22. | Fig. | Figure | ਹਿੰਦਸਾ; ਚਿੱਤਰ |
| 23. | fl. | flourished | ਸਜਾਉਣਾ (ਹੱਥ ਲਿਖਤ ਨੂੰ) |
| 24. | ibid | ibidem | ਉਹੀ; ਉਹੀ ਪੁਸਤਕ ਜਿਸ ਦਾ ਜ਼ਿਕਰ ਪਹਿਲਾਂ ਆ ਚੁੱਕਾ ਹੈ । |
| 25. | id. | idem | ਪਹਿਲਾਂ ਵਾਲਾ ਹੀ |
| 26. | i.e. | id est | ਅਰਥਾਤ |
| 27. | l./ll. | line/lines | ਸਤਰ/ਸਤਰਾਂ |
| | L.A. | Library Assistant | ਲਾਇਬਰੇਰੀ ਸਹਾਇਕ |
| 28. | loc. cit. | loco citato | ਉਹੀ ਥਾਂ ਜਾਂ ਸਫ਼ਾ ਜਿਸ ਦਾ ਜ਼ਿਕਰ ਪਹਿਲਾਂ ਆ ਚੁੱਕਾ ਹੈ । |
| 29. | Ms. | Manuscript | ਹੱਥ ਲਿਖਤ/ਖਰੜਾ |
| 30. | n./nn | note/notes | ਨੋਟ ਜਾਂ ਫੁੱਟ ਨੋਟ |

| | | | |
|---|---|---|---|
| 31. | N.B. | Nota bene | ਵਿਸ਼ੇਸ਼ ਧਿਆਨ ਦਿਓ। |
| 32. | n.d. | no date of Publication | ਪ੍ਰਕਾਸ਼ਨ-ਮਿਤੀ ਨਹੀਂ ਹੈ |
| 33. | no. | number | ਨੰਬਰ; ਗਿਣਤੀ |
| 34. | n.p. | No place of Publication | ਪ੍ਰਕਾਸ਼ਨ-ਸਥਾਨ ਨਹੀਂ |
| 35. | N.S. | new series; new style | ਨਵੀਂ ਲੜੀ; ਨਵੀਨ ਸ਼ੈਲੀ |
| 36. | Op. cit | Opere citato | ਉਸ ਪੁਸਤਕ ਵਿਚ, ਜਿਸਦਾ ਜ਼ਿਕਰ ਪਹਿਲਾਂ ਕਿਤੇ ਹੋ ਚੁੱਕਾ ਹੈ। |
| 37. | O.S. | Old style | ਪੁਰਾਤਨ ਸ਼ੈਲੀ |
| 38. | P./PP. | Page/Pages | ਸਫ਼ਾ/ਸਫ਼ੇ |
| 39. | Par (s) Pref. | Paragraph (s) Preface | ਪੈਰ੍ਹਾ/ਪੈਰ੍ਹੇ |
| 40. | Pt. (s) | Part (s) | ਭਾਗ, ਹਿੱਸਾ। |
| 41. | q.v. | quod vide | ਜਿਸ ਲਈ ਵੇਖੋ |
| 42. | rev. | revised, revision | ਸੋਧਿਆ ਹੋਇਆ, ਸੁਧਾਈ (ਆਮ ਤੌਰ ਤੇ ਸੰਸਕਰਣ ਦੇ ਸਬੰਧ ਵਿਚ) |
| 43. | Sec. (s) | Section (s) | ਭਾਗ, ਹਿੱਸਾ ( ) |
| 44. | tr/trans | Translation, Translator, Translated | ਅਨੁਵਾਦ; ਅਨੁਵਾਦਕ; ਅਨੁਵਾਦਿਤ |
| 45. | V. vid | Vide | ਵੇਖੋ |
| 46. | V. | Verse | ਕਾਵਿ |

| | | | |
|---|---|---|---|
| 47. | Viz<br>viz-a-viz | Videlicet | ਮਿਸਾਲ ਵਜੋਂ, ਉਦਾਹਰਣ ਦੇ ਤੌਰ ਤੇ |
| 48. | Vol. (s) | Volume (s) | ਜਿਲਦ/ਜਿਲਦਾਂ, |
| 49. | Vs. | Versus | ਵਿਰੋਧ ਵਿਚ, ਦੇ ਉਲਟ |

## ਖੋਜ ਵਿਧੀ ਨਾਲ ਸਬੰਧਿਤ ਪੁਸਤਕ ਦੀ ਸੂਚੀ

### I ਪੰਜਾਬੀ

(ੳ) ਪੁਸਤਕਾਂ :

1. ਭਾਬਾ, ਗੋਬਿੰਦ ਸਿੰਘ, (ਡਾ.) ਪੰਜਾਬੀ ਹੱਥ ਲਿਖਤ ਸਾਹਿਤ, ਖੋਜ ਤੇ ਖੋਜ ਵਿਧੀ, ਅਮਰਜੀਤ ਸਾਹਿਤ ਪ੍ਰਕਾਸ਼ਨ, ਸੈਫਾਬਾਦੀ ਗੇਟ ਪਟਿਆਲਾ 1981 ।

2. ਵਿਦਿਆਰਥੀ, ਦਵਿੰਦਰ ਸਿੰਘ (ਡਾ.) ਪੰਜਾਬੀ ਵਿਚ ਖੋਜ ਸਭਾਵਨਾ ਤੇ ਸੋਧ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1979 ।

(ਅ) ਪੱਤਰ/ਪ੍ਰੱਤ੍ਰਿਕਾਵਾਂ :

1. ਖੋਜ ਦਰਪਣ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਦੇ ਅੰਕ ਨੰ. ...........

2. ਪਰਖ, ਸਾਹਿਤਿਕ ਖੋਜ ਵਿਧੀ ਵਿਸ਼ੇਸ਼ ਅੰਕ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; 1976 ।

II. ਹਿੰਦੀ


1. नगेंद्र (डा0) अनुसंधान और आलोचना, नेशनल पब्लिशिंग हाऊस, नई सड़क, दिल्ली 1961 ।

2. उदयभानु सिंह (डा0) अनुसंधान का विवेचन, हिन्दी साहित्य संसार, दिल्ली-6, पटना प्रथम संस्करण 1962 ।

3. सिन्हा, सावित्री (डॉ0) (संपा) अनुसंधान की प्रक्रिया, नेशनल पब्लिशिंग हाऊस, दिल्ली । एन0 डी0 ।

4. सिण्हा, सावित्री, (डॉ0) (संपा) अनुसंधान का स्वरूप, आत्मा राम एंड सन्ज, कश्मीरी गेट, दिल्ली-6, एन0, डी0 ।

5. सूरती, उर्वशी जे (डा0) हिन्दी ग्रंथ रत्नाकर, (पा0) लि0 हीरा बाग बम्बई-4, 1973 ।

6. शर्मा, विनयमोहन (डा0) शोध प्रविधि, नेशनल पब्लिशिंग हाऊस 23 दरियागंज, दिल्ली, 1973 ।

7. गुप्त, सुरेशचन्द्र (डॉ0) शोध और समीक्षा, रविन्द्र प्रकाशन, पाटन-कर बाजार ग्वालियर-1036, दिल्ली गेट, आगरा, प्रथम सं0 1967 ।

8. उपाध्याय, देवराज (डा0) (सं0) साहित्य शोध के सिद्धान्त और समस्याएं, उदयपुर विश्व विद्यालय प्रकाशन, उदयपुर एन0 डी0 ।

9. विजयपाल सिंह (डॉ0) हिन्दी अनुसंधान, राजपाल एण्ड सन्ज कश्मीरी गेट, दिल्ली, 1978 ।

10. तिलक सिंह (डॉ0), नवीन शोध विज्ञान, प्रकाशन संस्थान Q. 22, नवीन शाहदरा, दिल्ली, 1982 ।

11. शर्मा सरनाम सिंह, शोध प्रक्रिया एवं विवारनिका, आत्मा राम एण्ड सन्ज, दिल्ली, 1964 ।

12. उपाध्याय, देवराज, (संपा) et. al, साहित्य अनुसंधान के प्रतिमान, पुस्तक सदन, आगरा 1967 ।

13. उदयभानु सिंह, अनुसंधान का स्वरूप, हिन्दी साहित्य सम्मिति दिल्ली, 1962 ।

14. रुहेला, सत्यपाल, सर्वेक्षण, अनुसंधान और सांख्यकी विकास पब्लिशिंग हाऊस प्रा0 लि0 नई दिल्ली, 1977 ।

III. ਅੰਗਰੇਜ਼ੀ

1. Anderson, J. et. al., Thesis and Assignment Writing, Wiley Eastern Limited, New Delhi, 1970.

2. Albaugh, R. W., Thesis Writing: a Guide to Scholarly Style, Littlefield Adams, Paterson, New Jersey.

3. Bajpai, S. R., Methods of Social Survey and Research, Kitabghar, Acharya Nagar, Kanpur, 1982.

4. Barzun, J. et. al., The Modern Researcher, Horcourt Brace Javanovich New York 1977.

5. Berry, R., How to Write a Research Paper, Pergaman Press, London. n. d.

6. Billett, R. O., Preparing Thesis and other Typed Manuscripts, Littlefield Adams, Paterson, New Jersey.

7. Campbell, W. G. Form & Style in Thesis writing, Houghton, Miffin, Cambridge, Massachusetts.

8. Chauncey, Sanders, Introduction to Research in English History, Macmillan Company, New York, 1952.

9. Cecil, B. William, et, al., A Research Manual for College Studies and Papers, Harper & Book, New York, 1951.

10. Cuddon, J. A. (Ed.), A Dictionary of Literary Terms, India Book Company, Andre Deutch, 1977.

11. Gupta, Bhart Bhushan. Research Manual Sanjay Orient Publishing House, Rampur, 1977.

12. Research Methodology. (Symposium) by Sardar Patel University, Vallabh Vijaynagar, 1968.

13. Turabian, Kate L., A Manual for writers of Term Papers Thesis and Dissertations, University of Chicago Press, Chicago.

14. Watson, George, The Literary Thesis, Longman Group Ltd., London, 1970.

ਜਨ ਸਾਹਿਤ

ਦਾ

ਅਕਤੂਬਰ, 1983 ਅੰਕ

"ਸਿਮਰਨ ਵਿਸ਼ੇਸ਼ ਅੰਕ"

ਹੋਵੇਗਾ ।

— ਸੰਪਾਦਕ

